# ਗੁਰਬਾਣੀ ਸ਼ਬਦ ਸੰਗੀਤ

## ਸੋਰਠਿ

ਕ੍ਰਿਤ

ਪੰਥ ਪ੍ਰਸਿੱਧ ਲਾਸਾਨੀ ਸੋਧਕ

ਗਿਆਨੀ ਮਹਿੰਦਰ ਸਿੰਘ ਰਤਨ





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

# ਗੁਰਬਾਣੀ ਸ਼ਬਦ ਸੰਗ੍ਰਹਿ

## ਸੋਰਠਿ



ਕ੍ਰਿਤ
ਪੰਥ ਪ੍ਰਸਿੱਧ ਲਾਸਾਨੀ ਸੋਧਕ
ਗਿਆਨੀ ਮਹਿੰਦਰ ਸਿੰਘ ਰਤਨ

# ਗੁਰਬਾਣੀ ਸਬਦੁ ਸੁਰਤਿ

ਸੋਰਠਿ

## ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੫੯੫ ਤੋਂ ੬੫੯ ਤੱਕ

(ਮੂਲ ਪਾਠ, ਸ਼ਬਦਾਰਥ, ਸਾਰ ਭਾਵ, ਅਰਥ, ਸਬਦੁ ਸਾਰ)

*ਕ੍ਰਿਤ*

**ਪੰਥ ਪ੍ਰਸਿੱਧ ਲਾਸਾਨੀ ਸੋਧਕ**

**ਗਿਆਨੀ ਮਹਿੰਦਰ ਸਿੰਘ ਰਤਨ**

*ਸ਼ਬਦ ਸੂਝ (ਅੰਗ੍ਰੇਜ਼ੀ)*

ਡਾ. ਬ੍ਰਿਜਇੰਦਰ ਸਿੰਘ ਰਤਨ

*ਸੰਪਾਦਕ*

ਸਵਾਮੀ ਗੰਗੇਸ਼ਵਰ ਆਨੰਦ ਗਿਰੀ

ਡਾ. ਬ੍ਰਿਜਇੰਦਰ ਸਿੰਘ ਰਤਨ

ਮਾਤਾ ਸ਼ਿਵ ਬਾਣੀ ਆਨੰਦ ਗਿਰੀ

ਡਾ. ਰਮਾ ਰਤਨ

**ਸਾਹਿਤ ਰੰਗ ਗਠਨ (ਰਜਿ.)**

ਸਾਰੰਗ ਲੋਕ, ਸੈਕਟਰ 65,

ਸਾਹਿਬਜ਼ਾਦਾ ਅਜੀਤ ਸਿੰਘ ਨਗਰ, ਮੁਹਾਲੀ-160062 (ਪੰਜਾਬ) ਭਾਰਤ

ਪਹਿਲੀ ਵਾਰ : ਵੈਸਾਖੀ 2007 (ਸੰਮਤ 2064) ਭੇਟਾ : 500 ਰੁਪਏ

**GURBANI SABAD SURT**
**Soratth**
*(Gurbani Steek)*

*by*
Giani Mohinder Singh Rattan
English Script : Dr. B.S. Rattan
Assisted by : Akshiptika Rattan

*Publishers :*
Sahit Rang Gathan (Sarang) Regd.
Sarang-Lok, Sector 65,
Mohali – 160062 (Pb.) India
www.saranglok.org

ISBN : 81-87510-08-0

First Edition : Baisakhi 2007 (Samvat 2064)

Offering : Rs. 500/-



*Funds*
Prof. Suresh Inder Singh Rattan
Ph.D., D.Sc.

*Art Work :*
Rahi Mohinder Singh, Chandigarh

*Printer*
Printwell, Amritsar.

## 'ਰਤਨ ਕਮਲ ਕੋਠਰੀ ॥' *(ਸੋਰਠਿ, ਪੰਨਾ ੬੫੭)*

# ਗਯਾਨੀ ਮਹਿੰਦਰ ਸਿੰਘ 'ਰਤਨ'

(ਸੰਖੇਪ ਸ਼ਬਦ-ਚਿੱਤਰ)

ਗਿਆਨੀ ਮਹਿੰਦਰ ਸਿੰਘ ਰਤਨ ਜੀ ਨੂੰ **'ਗੁਰਬਾਣੀ ਦੇ ਲਾਸਾਨੀ ਸੋਧਕ'** ਹੋਣ ਦਾ ਸਿਰੋਪਾਉ ਜਦੋਂ ਸੰਤ ਸਮਾਜ ਨੇ ਸੰਨ 1955 ਵਿਚ ਬਖ਼ਸ਼ਿਆ ਤਾਂ ਉਸ ਵੇਲੇ ਰਤਨ ਜੀ ਦੀ ਉਮਰ 45 ਸਾਲ ਸੀ। ਉਹਨਾਂ ਦਾ ਜਨਮ 19 ਦਸੰਬਰ 1909 ਨੂੰ ਸਰਦਾਰ ਬੁਧ ਸਿੰਘ ਜੀ ਰਤਨ (ਸ੍ਰੀ ਗੁਰਮਤ ਪ੍ਰੈਸ, ਅੰਮ੍ਰਿਤਸਰ ਵਾਲੇ) ਦੇ ਗ੍ਰਿਹਿ ਵਿਖੇ ਮਾਤਾ ਬਸੰਤ ਕੌਰ ਦੀ ਕੁੱਖੋਂ ਬੁੰਗਾ ਬੂੜੀਆਂ ਵਾਲਾ ਵਿਖੇ ਹੋਇਆ। (ਇਹ ਬੁੰਗਾ ਦੁੱਖ ਭੰਜਨੀ ਬੇਰੀ, ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਬਿਲਕੁਲ ਸਾਹਮਣੇ ਸੀ।)

ਆਪ ਦੇ ਪਿਤਾ ਸਰਦਾਰ ਬੁਧ ਸਿੰਘ ਜੀ ਰਤਨ, ਲਗ-ਮਾਤਰਾ ਤਕ ਸ਼ੁੱਧ ਗੁਰਬਾਣੀ ਛਾਪਣ ਵਾਲੇ, ਗੁਰਮੁਖੀ ਪੰਜਾਬੀ ਦੇ ਪ੍ਰਚਾਰਕ, ਫ਼ਾਰਸੀ, ਨਾਗਰੀ, ਉਰਦੂ ਅਤੇ ਅੰਗਰੇਜ਼ੀ ਦੇ ਗਯਾਤਾ, ਗੁਰੂ ਘਰ ਦੇ ਸੇਵਕ, ਪੰਜ ਬਾਣੀਆਂ ਦੇ ਨੇਮੀ, ਪੰਜ ਕਕਾਰਾਂ ਦੇ ਧਾਰਨੀ, ਦਸਾਂ ਨੌਹਾਂ ਦੀ ਕਿਰਤ ਕਮਾਈ ਕਰਨ ਵਾਲੇ, ਬਚਨ ਦੇ ਬਲੀ, ਸ਼ਾਂਤੀ ਦੇ ਪੁੰਜ, ਮਿੱਠ-ਬੋਲੇ, 'ਊਠਤ ਬੈਠਤ ਸੋਵਤ ਨਾਮ' ਦੇ ਰਸੀਏ ਸਨ। ਸ੍ਰੀ ਬਾਬਾ ਬੁੱਢਾ ਜੀ ਵੱਲੋਂ ਨੀਯਤ ਕੀਤੀ ਹਰਿਮੰਦਰ ਸਰੋਵਰ ਦੀ ਚੌਂਕੀ ਸਾਹਿਬ ਦੀ ਮਰਯਾਦਾ ਅਨੁਸਾਰ ਨਿੱਤ ਬਿਨਾਂ-ਨਾਗਾ ਹਾਜ਼ਰੀ ਭਰਨ ਵਾਲੇ, ਸ੍. ਬੁਧ ਸਿੰਘ ਜੀ ਰਤਨ ਨੇ ਗੁਰੂ ਘਰ ਦੀ ਸੇਵਾ ਸ਼ੁਧ ਗੁਰਬਾਣੀ ਰੂਪ ਤੇ ਪੰਥਕ ਸੇਵਾਵਾਂ ਦਾ ਸੁਪਨਾ ਸਿਰਜਿਆ ਤੇ ਜਿਸ ਦੀ ਨਿਰੰਤਰਤਾ ਬਣਾਈ ਰੱਖਣ ਲਈ ਆਪਣੇ ਸਪੁੱਤਰ ਗਿਆਨੀ ਮਹਿੰਦਰ ਸਿੰਘ ਰਤਨ ਨੂੰ ਯੋਗ ਬਣਾਇਆ।

ਰਤਨ ਜੀ ਦੀ ਸੰਸਾਰਕ ਵਿਦਿਆ ਤਾਂ ਭਾਵੇਂ ਬਹੁਤ ਘੱਟ ਸੀ ਪਰ ਆਪ ਜੀ ਨੂੰ ਘਰ ਵਿਚ ਉਸਤਾਦ ਰੱਖ ਕੇ ਮੁੱਢਲੀ ਪੜ੍ਹਾਈ ਕਰਵਾਈ ਗਈ। ਗੁਰਬਾਣੀ ਅਰਥ-ਬੋਧ ਜਾਨਣ ਲਈ ਰਤਨ ਜੀ ਨੂੰ ਸਭ ਤੋਂ ਪਹਿਲਾਂ ਸ੍ਰੀ ਮਹੰਤ ਮਿਸ਼ਰਾ ਸਿੰਘ ਜੀ (ਚੌਂਕ ਲਛਮਣਸਰ ਅੰਮ੍ਰਿਤਸਰ) ਦੇ ਚਰਨੀਂ ਲਗਾਇਆ। ਦੂਸਰੀ ਵਾਰ ਗਿਆਨੀ ਲਾਭ ਸਿੰਘ ਜੀ, ਤੀਸਰੀ ਵਾਰ ਸੰਤ ਅਮੀਰ ਸਿੰਘ ਜੀ (ਸੱਤੋਵਾਲੀ ਗਲੀ) ਅਤੇ ਚੌਥੀ ਵਾਰ ਸ੍ਰੀ ਸਵਾਮੀ ਤੁਲਸੀ ਦਾਸ ਜੀ ਉਦਾਸੀ (ਵੇਦਾਂਤਾਚਾਰੀਆ, ਡੇਰਾ ਬਾਬਾ ਜੋਗਾ ਸਿੰਘ) ਕੋਲ ਭੇਜਿਆ ਤੇ ਇਸ ਤਰ੍ਹਾਂ ਨਤੀਜੇ ਵੱਜੋਂ **'ਦੇਖੌ ਭਾਈ ਗ੍ਯਾਨ ਕੀ ਆਈ ਆਂਧੀ ॥ ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ ॥'** (ਗਉੜੀ ਚੇਤੀ ਕਬੀਰ, ਪੰਨਾ ੩੩੧) ਦੀ ਅਵਸਥਾ ਬਣ ਗਈ।

ਸੰਨ 1928 ਵਿਚ ਰਤਨ ਜੀ ਨੇ ਉਸ ਵਕਤ ਦੇ ਚੋਣਵੇਂ ਵਿਦਵਾਨਾਂ, ਸ੍ਰੀਮਾਨ ਬਾਬਾ ਰਾਮ ਸਿੰਘ ਜੀ ਬੇਦੀ, ਗਿਆਨੀ ਬਿਸ਼ਨ ਸਿੰਘ ਜੀ ਕ੍ਰੀਟ, ਲਾਲਾ ਧਨੀ ਰਾਮ ਚਾਤ੍ਰਿਕ, ਸ੍ਰੀਮਾਨ ਸੰਤ ਤੇਜਾ ਸਿੰਘ ਜੀ ਸ਼ਾਸਤਰੀ, ਗਿਆਨੀ ਕਾਕਾ ਸਿੰਘ ਜੀ, ਭਾਈ ਗੁਰਦਿੱਤ ਸਿੰਘ ਜੀ, ਗਿਆਨੀ ਅਨੋਖ ਸਿੰਘ ਕਵੀਸ਼ਰ ਆਦਿ ਦੀ ਅਗਵਾਈ ਵਿਚ ਗਿਆਨੀ ਪਾਸ ਕੀਤੀ ਅਰ ਵਿਦਿਆ ਗ੍ਰਹਿਣ ਕੀਤੀ। 1928 ਵਿਚ ਸ੍ਰੀਮਾਨ ਸੰਪ੍ਰਦਾਈ ਗਿਆਨੀ ਬਾਬਾ ਰਾਮ ਸਿੰਘ ਜੀ ਦੀ ਸਹਾਇਤਾ ਤੇ ਉਤਸ਼ਾਹ ਨਾਲ ਉਨ੍ਹਾਂ ਦੀ ਧਰਮਸ਼ਾਲਾ 'ਬਾਬਾ ਭੋਜ ਸਿੰਘ' ਵਿਚ **'ਰਤਨ ਗਿਆਨੀ ਕਾਲਜ'** ਦਾ ਅਰੰਭ ਕੀਤਾ।

---

ਇਸ ਦੇ ਨਾਲ ਹੀ ਰਤਨ ਜੀ ਆਪਣੇ ਪਿਤਾ ਜੀ ਨਾਲ ਛਾਪੇਖ਼ਾਨੇ ਦੇ ਕਾਰੋਬਾਰ ਵਿਚ ਪੂਰਾ ਹਿੱਸਾ ਪਾਉਣ ਲੱਗ ਪਏ। ਸੰਨ 1933 ਵਿਚ ਪਿਤਾ ਜੀ ਨੇ ਇਕ ਵਸੀਅਤ ਰਾਹੀਂ ਆਪਣੇ ਛਾਪੇਖ਼ਾਨੇ 'ਸ੍ਰੀ ਗੁਰਮਤ ਪ੍ਰੈਸ' ਦੀ ਪੂਰੀ ਪੂਰੀ ਜ਼ਿੰਮੇਵਾਰੀ ਸੌਂਪ ਕੇ ਗਿਆਨੀ ਜੀ ਨੂੰ ਵਾਰਸ ਥਾਪ ਦਿੱਤਾ।

ਵੀਹਵੀਂ ਸਦੀ ਇਹਨਾਂ ਦੋ ਗੁਰਮੁਖ ਪਿਆਰਿਆਂ (ਪਿਤਾ-ਪੁੱਤਰ) ਦੀਆਂ ਪੰਥਕ ਸੇਵਾਵਾਂ ਦਾ ਸਮਾਂ ਰਿਹਾ। ਜਿਥੇ ਪਿਤਾ ਨੇ ਸੰਨ 1925 ਵਿਚ 45 ਪੁਆਇੰਟ ਟਾਇਪ ਵਿਚ 2452 ਪੰਨਿਆਂ ਵਾਲੀ ਬੀੜ ਛਾਪੀ, ਜੋ ਚੰਨ ਦੀ ਚਾਨਣੀ ਵਿਚ ਪੜ੍ਹੀ ਜਾ ਸਕਦੀ ਸੀ। ਇਹ ਬੀੜ **'ਵੱਡਾ ਬਾਬਾ'** ਵਜੋਂ ਪ੍ਰਸਿੱਧ ਹੋਈ। ਉਧਰ ਸਪੁੱਤਰ ਨੇ 1935 ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਕੋਲਿਤਰੇ ਪੰਨੇ 1257, 1320, 1722, 1937, 2452 ਆਦਿ ਨੂੰ **1430 ਪੰਨਿਆਂ ਵਿਚ ਬੰਨ੍ਹਿਆ।**

ਪਦ-ਵੰਡ (ਖੰਡ ਪਦ) ਬੀੜਾਂ ਦਾ ਜੋ ਸੁਪਨਾ ਪਿਤਾ ਬੁਧ ਸਿੰਘ ਜੀ ਰਤਨ ਨੇ ਉਨੀਵੀਂ ਸਦੀ ਦੇ ਅੰਤ ਵਿਚ ਸਿਰਜਿਆ ਤੇ ਪੈੜ ਕਾਇਮ ਕੀਤੀ ਉਸੇ ਸੁਪਨੇ ਨੂੰ ਸਪੁੱਤਰ ਮਹਿੰਦਰ ਸਿੰਘ ਰਤਨ ਜੀ ਨੇ ਅਨੇਕਾਂ ਔਕੜਾਂ, ਕਠਿਨਾਈਆਂ ਦੇ ਬਾਵਜੂਦ ਆਪਣੇ ਦ੍ਰਿੜ੍ਹ ਅਰ ਸ਼ਾਂਤ ਚਿਤ ਸੁਭਾਅ ਤੇ 'ਗੁਰਪ੍ਰਸਾਦਿ' ਨਾਲ 1951 ਵਿਚ ਖੰਡ-ਪਦ (ਪਦ-ਵੰਡ) ਬੀੜ ਛਾਪ ਕੇ ਪੂਰਨ ਕੀਤਾ।

ਜਿਥੇ ਪਿਤਾ ਬੁਧ ਸਿੰਘ ਜੀ ਰਤਨ ਨੇ 1889 ਵਿਚ ਮੁਨਸ਼ੀ ਨਵਲ ਕਿਸ਼ੋਰ ਦੇ ਸੱਦੇ 'ਤੇ ਲਖਨਊ ਦੇ 40 ਪੰਡਿਤਾਂ ਨੂੰ ਗੁਰਮੁਖੀ ਪੜ੍ਹਾਈ ਉਥੇ ਰਤਨ ਜੀ ਨੇ ਅਨੇਕਾਂ ਸੰਤਾਂ-ਸਾਧਾਂ ਦੀਆਂ ਪੁਸਤਕਾਂ ਦੀ ਗੁਰਮੁਖੀ ਰੂਪ ਦੀ ਸੁਧਾਈ ਛਪਾਈ ਕੀਤੀ।

ਪਿਤਾ ਬੁਧ ਸਿੰਘ ਰਤਨ ਜੀ ਨੇ ਗੁਰਦੁਆਰਾ ਡੇਹਰਾ ਸਾਹਿਬ ਲਾਹੌਰ ਵਿਖੇ 1899 ਈ. ਪੋਹ ਸੁਦੀ ਸਪਤਮੀ ਗੁਰੂ ਗੋਬਿੰਦ ਸਿੰਘ ਜੀ ਪ੍ਰਕਾਸ਼ ਉਤਸਵ ਦੇ ਮੌਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਖੰਡ ਪਾਠ ਖ਼ੁਦ ਕਰ ਕੇ, 24 ਘੰਟਿਆਂ ਵਿਚ ਭੋਗ ਪਾ ਕੇ **'ਗੁਰਬਾਣੀ ਦੇ ਹਾਫ਼ਿਜ਼'** ਹੋਣ ਦਾ ਮਾਣ ਪ੍ਰਾਪਤ ਕੀਤਾ, ਰਤਨ ਜੀ ਨੇ ਆਪਣਾ ਜੀਵਨ ਹੀ ਅਖੰਡ ਰੂਪ ਵਿਚ ਗੁਰਬਾਣੀ ਸੇਵਾ 'ਚ ਹੀ ਲਗਾ ਦਿੱਤਾ।

ਰਤਨ ਜੀ ਨੇ ਆਪਣੇ ਜੀਵਨ ਕਾਲ ਵਿਚ ਪ੍ਰਸਿੱਧ ਗ੍ਰੰਥ ਨਾਨਕ-ਪ੍ਰਕਾਸ਼, ਪੰਥ-ਪ੍ਰਕਾਸ਼, ਸੂਰਜ-ਪ੍ਰਕਾਸ਼, ਲੋਹ-ਪੁਰਸ਼, ਤਵਾਰੀਖ ਗੁਰੂ ਖਾਲਸਾ, ਰਹਿਤਨਾਮੇ, ਮੋਖਸ਼ ਪੰਥ, ਜ਼ਫ਼ਰਨਾਮਾ, ਸ੍ਰੀ ਦਸਮ ਗ੍ਰੰਥ ਅਤੇ ਅਨੇਕਾਂਨੇਕ ਐਸੇ ਗ੍ਰੰਥ ਪ੍ਰਕਾਸ਼ਿਤ, ਲਿਪੀਆਂਤਰ ਕੀਤੇ ਅਤੇ ਪੰਥ ਲਈ ਕੀਤੀ ਸੇਵਾ ਰੂਪ ਵਿਚ ਹੀ ਸਮਰਪਣ ਕਰ ਦਿੱਤੇ।

ਸ੍ਰੀ ਬਾਲਮੀਕ ਰਾਮਾਇਣ, ਵਿਚਾਰਮਾਲਾ, ਵਿਚਾਰ ਸਾਗਰ, ਕਬਿੱਤ, ਸਵੈਯੇ ਤੇ ਵਾਰਾਂ ਭਾਈ ਗੁਰਦਾਸ ਆਦਿ ਦਾ ਕਈ ਕਈ ਵਾਰ ਪਾਠ ਕੀਤਾ ਅਤੇ ਉਹਨਾਂ ਨੂੰ ਪ੍ਰਕਾਸ਼ਿਤ ਕੀਤਾ। ਰਤਨ ਜੀ ਨੇ ਸ਼੍ਰੋਮਣੀ ਅੰਮ੍ਰਿਤ ਕੀਰਤਨ ਨਾਮੀ 1000 ਪੰਨਿਆਂ ਦੀ ਪੁਸਤਕ ਤਿਆਰ ਕੀਤੀ, ਜਿਸ ਵਿਚ ਗੁਰਬਾਣੀ ਦੇ ਪ੍ਰਮਾਣਾਂ ਸਹਿਤ ਬੇਅੰਤ ਵਿਸ਼ਿਆਂ 'ਤੇ ਚਾਨਣ ਪਾਇਆ। ਪਿਤਾ ਬੁਧ ਸਿੰਘ 'ਰਤਨ' ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਦੇਵਨਾਗਰੀ ਵਿਚ ਲਿਪੀਅੰਤਰ ਕੀਤਾ ਅਤੇ 1898 ਵਿਚ ਬਾਲਮੀਕੀ ਰਮਾਇਣ, ਮਹਾਂਭਾਰਤ ਨੂੰ ਗੁਰਮੁਖੀ ਵਿਚ ਲਿਪੀਅੰਤਰ ਕੀਤਾ। ਗਿਆਨੀ ਜੀ ਨੇ ਬਾਲਮੀਕੀ ਰਮਾਇਣ, ਹਨੂਮਾਨ ਨਾਟਕ, ਤੁਲਸੀ ਰਾਮ ਚਰਿਤ ਮਾਨਸ ਦਾ ਠੇਠ ਪੰਜਾਬੀ ਵਿਚ ਉਲਥਾ ਕਰ ਕੇ ਛਾਪਿਆ। ਗੁਰਮਤ ਪ੍ਰਭਾਕਰ, ਗੁਰਮਤ ਸੁਧਾਕਰ, ਗੁਰਮਤ ਰਤਨਾਕਰ ਆਦਿ ਦੀ ਸੁਧਾਈ ਤੇ ਛਪਾਈ ਕੀਤੀ। ਉਸ ਸਮੇਂ ਦੇ ਸਾਰੇ ਵਿਦਵਾਨਾਂ, ਸੰਤਾਂ, ਮਹਾਤਮਾਵਾਂ, ਵੇਦ ਮਤ, ਸਿਖ ਮਤ, ਗੁਰਮਤ ਅਤੇ ਇਸਲਾਮ ਆਦਿ ਦੀਆ ਪੁਸਤਕਾਂ ਦੀ ਸੁਧਾਈ ਛਪਾਈ ਦੇ ਕਾਰਜ ਪੂਰੇ ਅਧਿਐਨ ਤੇ ਇਕਾਗਰਤਾ ਨਾਲ ਕੀਤੇ।

ਗਿਆਨੀ ਮਹਿੰਦਰ ਸਿੰਘ ਰਤਨ ਜੀ ਦੇ ਜੀਵਨ ਭਰ ਦੀ ਘਾਲਣਾ ਨੂੰ ਉਸ ਵਕਤ ਵੱਡੀ ਮਾਨਤਾ ਮਿਲੀ ਜਦੋਂ 28 ਫ਼ਰਵਰੀ 1992 ਨੂੰ ਦਿੱਲੀ ਵਿਚ **ਭਾਰਤ ਦੇ ਉਪ-ਰਾਸ਼ਟਰਪਤੀ ਵੱਲੋਂ ਅੰਤਰ-ਰਾਸ਼ਟਰੀ ਸਨਮਾਨ 'ਸ਼ੁਧ ਗੁਰਬਾਣੀ ਛਾਪਣ ਵਾਲੇ ਲਾਸਾਨੀ ਸੋਧਕ' ਵਜੋਂ ਪ੍ਰਦਾਨ ਕੀਤਾ ਗਿਆ।**

---

3 ਮਈ 1992 ਨੂੰ ਭਾਈ ਵੀਰ ਸਿੰਘ ਸਾਹਿਤ ਸਦਨ ਵੱਲੋਂ ਰਤਨ ਜੀ ਨੂੰ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 607 ਪੰਨਿਆਂ ਤਕ ਕੀਤੇ ਗੁਰਬਾਣੀ ਟੀਕੇ ਨੂੰ ਸੰਪੂਰਨ ਕਰਨ ਦੀ ਜ਼ਿੰਮੇਵਾਰੀ ਸੌਂਪੀ। ਇਸ ਕਾਰਜ ਦੀ ਸਫਲਤਾ ਤੇ ਸੰਪੂਰਨਤਾ ਲਈ ਗੁਰਦੁਆਰਾ ਬੰਗਲਾ ਸਾਹਿਬ ਦੇ ਹੈੱਡ ਗ੍ਰੰਥੀ ਜੀ ਨੇ ਅਰਦਾਸਾ ਸੋਧ ਕੇ ਸਿਰੋਪਾਉ ਬਖ਼ਸ਼ਿਆ, **"ਭਗਤਿ ਸਿਰਪਾਉ ਦੀਓ ਜਨ ਅਪੁਨੇ ਪ੍ਰਤਾਪੁ ਨਾਨਕ ਪ੍ਰਭ ਜਾਤਾ॥"** (ਸੋਰਠਿ, ੬੩੧)

23 ਫ਼ਰਵਰੀ 1996 ਆਪਣੇ ਆਖ਼ਰੀ ਸੁਆਸ ਤਕ ਇਸ ਅਰਦਾਸ ਹੇਤ ਆਪਣਾ ਜੀਵਨ ਗੁਰਬਾਣੀ ਟੀਕੇ ਵਿਚ ਨਿਭਾਉਂਦੇ ਹੋਏ ਰਤਨ ਜੀ **"ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ॥"** (ਸੋਰਠਿ, ਪੰਨਾ ੬੫੯) ਆਪਣੇ ਨਾਮ ਰੂਪ ਦੀ ਸਾਰਥਕਤਾ ਕਰ ਕੇ ਅਕਾਲ ਪੁਰਖੁ ਵਿਚ ਵਿਲੀਨ ਹੋ ਗਏ।

ਪੰਥ ਦੀ ਇਸ ਧਰੋਹਰ ਨੂੰ ਰੂਪ ਆਕਾਰ ਦੇ ਕੇ ਪੰਥ ਨੂੰ ਹੀ ਸਮਰਪਿਤ ਕਰਨ ਦਾ ਉੱਦਮ ਸੰਸਥਾ **'ਸਾਰੰਗ'** ਨੇ ਆਰੰਭਿਆ ਹੈ। ਸੋਰਠਿ (ਰਾਗੁ) ਤੋਂ ਆਰੰਭਿਆ ਗਿਆਨੀ ਮਹਿੰਦਰ ਸਿੰਘ ਜੀ ਰਤਨ ਕ੍ਰਿਤ ਸਟੀਕ ਪੋਥੀ ਰੂਪ ਵਿਚ ਸੰਗਤ ਦੇ ਸਨਮੁੱਖ ਹੈ।

ਅਕਾਲ ਪੁਰਖੁ ਦੀ ਮਿਹਰ, ਬਾਊ ਜੀ (ਰਤਨ ਜੀ) ਦਾ ਅਸ਼ੀਰਵਾਦ ਅਤੇ ਡਾ. ਜਸਵੰਤ ਸਿੰਘ ਨੇਕੀ ਜੀ ਦੀ ਪ੍ਰੇਰਣਾ, ਸੁਆਮੀ ਗੰਗੇਸ਼ੁਰਾਨੰਦ ਗਿਰੀ ਤੇ ਮਾਤਾ ਸ਼ਿਵ ਬਾਣੀ ਨੇ ਗੁਰੂ ਚਰਨਾਂ ਵਿਚ ਆਪਾ ਸਮਰਪਿਤ ਕਰ ਕੇ ਸੋਰਠਿ ਬਾਣੀ ਪੰਨਾ 595 ਤੋਂ 607 ਦੇ ਅੱਧ ਤਕ (31 ਸਬਦੁ) ਬਾਣੀ ਦੇ ਸ਼ਬਦਾਰਥ, ਸਾਰ ਭਾਵ, ਅਰਥ ਅਤੇ ਸਬਦੁ ਸਾਰ ਨੂੰ ਸਿਮਰਣ ਵਾਂਗ ਜੁੜਨ ਦੀ ਅਰਾਧਨਾ ਕੀਤੀ ਹੈ ਤੇ ਇਹੀ ਅਰਦਾਸ ਹੈ **'ਆਪੇ ਲੇਖਣਿ ਆਪਿ ਲਿਖਾਰੀ ਆਪੇ ਲੇਖੁ ਲਿਖਾਹਾ॥'** (ਸੋਰਠਿ ਮ: ੪, ੬੦੬)

**'ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨਾ ਛਪੈ ਛਪਾਇਆ॥੧॥**

(ਸੋਰਠਿ, ਪੰਨਾ ੬੫੯)

**ਡਾ. ਰਮਾ ਰਤਨ**
***ਡਾਇਰੈਕਟਰ***
ਸਾਹਿਤ ਰੰਗ ਗਠਨ (ਸਾਰੰਗ)
ਸਾਰੰਗ ਲੋਕ, ਸੈਕਟਰ 65, ਮੁਹਾਲੀ (ਪੰਜਾਬ)
ramarattan@gmail.com
Phone: 9316131270

# ਸੋਰਠਿ

ਸੋਰਠਿ ਸਦਾ ਸੁਹਾਵਣੀ ਜੇ ਸਚਾ ਮਨਿ ਹੋਇ॥ *(ਅੰਗ ੬੪੨)*

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥**

**ੴ** ਇਕ ਓਅੰਕਾਰ, ਏਕੰਕਾਰ, ਅਨਹਦ ਅਨਾਦਿ ਧੁਨਿ

ਸਾਧਸੰਗਤਿ ਕਉ ਵਾਰਿਆ ਭਾਈ
ਜਿਨ ਏਕੰਕਾਰ ਅਧਾਰ ॥੧॥

**ਸੋਰਠਿ ਮਹਲਾ ੫**

**ਸਤਿਨਾਮੁ** 'ਨਾਮੁ' ਹੀ ਸੱਚ ਹੈ

ਹਾਣੁ ਹਟੁ ਕਰਿ ਆਰਜਾ
ਸਚੁ ਨਾਮੁ ਕਰਿ ਵਥੁ ॥

**ਸੋਰਠਿ ਮਹਲਾ ੧**

**ਕਰਤਾ** ਕਰਣ ਕਰਾਵਣਹਾਰ, ਕਰਤਾਰ

ਕਿਨਿ ਕਹੀਐ ਕਿਉ ਦੇਖੀਐ ਭਾਈ
ਕਰਤਾ ਏਕੁ ਅਕਥੁ ॥

**ਸੋਰਠਿ ਮਹਲਾ ੫**

**ਪੁਰਖੁ** ਪੂਰਨ, ਪਰਮਾਤਮਾ

ਮੇਰਾ ਗੁਰੁ ਪੂਰਾ ਸੁਖਦਾਤਾ ॥
ਕਰਣ ਕਾਰਣ ਸਮਰਥ ਸੁਆਮੀ
ਪੂਰਨ ਪੁਰਖੁ ਬਿਧਾਤਾ ॥ ਰਹਾਉ ॥

**ਸੋਰਠਿ ਮਹਲਾ ੫**

**ਨਿਰਭਉ** ਅਭੈ, ਭੈ ਤੋਂ ਪਰਾ

ਨਿਰਭਉ ਨਿਰੰਕਾਰ ਭਵ ਖੰਡਨੁ
ਸਭਿ ਸੁਖ ਨਵ ਨਿਧਿ ਦੇਸੀ ॥੧॥

ਸੋਰਠਿ ਮਹਲਾ ੫

**ਨਿਰਵੈਰੁ** ਵੈਰ ਭਾਵ ਤੋਂ ਪਰਾ

ਨਿਰਭਉ ਨਿਰੰਕਾਰੁ ਨਿਰਵੈਰੁ ਪੂਰਨ ਜੋਤਿ ਸਮਾਈ ॥
ਨਾਨਕ ਗੁਰ ਵਿਣੁ ਭਰਮੁ ਨ ਭਾਗੈ ਸਚਿ ਨਾਮਿ ਵਡਿਆਈ ॥੪॥੩॥

ਸੋਰਠਿ ਮਹਲਾ ੧

**ਅਕਾਲ** ਕਾਲ ਤੋਂ ਪਰਾ, ਅਵਿਨਾਸ਼ੀ

ਕਰਿ ਪੂਜਾ ਹੋਮਿ ਇਹੁ ਮਨੂਆ
ਅਕਾਲ ਮੂਰਤਿ ਗੁਰਦੇਵਾ ॥੩॥

ਸੋਰਠਿ ਮ: ੫ ॥

**ਮੂਰਤਿ** ਸ੍ਰਿਸ਼ਟੀ ਵਿਚ ਓਤਪ੍ਰੋਤ ਮੂਲਭੂਤ ਸੱਤਾ

ਸਫਲ ਦਰਸਨੁ ਅਕਾਲ ਮੂਰਤਿ ਪ੍ਰਭੁ
ਹੈ ਭੀ ਹੋਵਨਹਾਰਾ ॥

ਸੋਰਠਿ ਮਹਲਾ ੫ ॥

**ਅਜੂਨੀ** ਅਜਨਮਾ, ਜਨਮ ਮਰਣ ਤੋਂ ਪਰਾ

ਸੋ ਬ੍ਰਹਮੁ ਅਜੋਨੀ ਹੈ ਭੀ ਹੋਨੀ
ਘਟ ਭੀਤਰਿ ਦੇਖੁ ਮੁਰਾਰੀ ਜੀਉ ॥੨॥

ਸੋਰਠਿ ਮਹਲਾ ੧ ॥

**ਸੈਭੰ** ਸ੍ਵੈ ਪ੍ਰਕਾਸ਼, ਜੜ ਚੇਤਨ ਵਿਚ ਬਿਰਾਜਮਾਨ

ਅਲਖ ਅਪਾਰ ਅਗੰਮ ਅਗੋਚਰ ਨਾ ਤਿਸੁ ਕਾਲੁ ਨ ਕਰਮਾ ॥
ਜਾਤਿ ਅਜਾਤਿ ਅਜੋਨੀ ਸੰਭਉ ਨਾ ਤਿਸੁ ਭਾਉ ਨ ਭਰਮਾ ॥੧॥

ਸੋਰਠਿ ਮਹਲਾ ੧ ॥

**ਗੁਰਪ੍ਰਸਾਦਿ ॥** ਸਤਿਗੁਰਾਂ ਦੀ ਕਿਰਪਾ

ਗੁਰ ਪਰਸਾਦਿ ਮਿਟਿਓ ਅਗਿਆਨਾ
ਪ੍ਰਗਟ ਭਏ ਸਭ ਠਾਈ ॥੩॥

ਸੋਰਠਿ ਮਹਲਾ ੫

*ੴ The ineffable Divine is Ik Oankar, Ekankaar.*
*ੴ is Truth – Eternal.*
*ੴ is the life impulse of the whole creation.*
*ੴ is beyond doubts or fear, contradictions. opposition.*
*ੴ is not in the embrace of time.*
*ੴ is in every form/shape.*
*ੴ is never in confinement.*
*ੴ is 'sui-generis'.*
*ੴ is Infinity.*
*ੴ is Light.*
*ੴ is Grace.*

*ੴis the ineffable quintessential Truth. The rest of the mantra, i.e. encoded statement of its enfoldment, blossoms in Gurbani. By submitting ourselves to the discipline(s) of Gurbani we become one with Gurbani. Finite in being, we experience the Infinite welling up within to envelop us.*

## ਸੋਰਠਿ ਮਹਲਾ ੧ ਘਰੁ ੧ ਚਉਪਦੇ ॥

ਸਭਨਾ ਮਰਣਾ ਆਇਆ ਵੇਛੋੜਾ ਸਭਨਾਹ ॥ ਪੁਛਹੁ ਜਾਇ ਸਿਆਣਿਆ ਆਗੈ ਮਿਲਣੁ ਕਿਨਾਹ ॥ ਜਿਨ ਮੇਰਾ ਸਾਹਿਬੁ ਵੀਸਰੈ ਵਡੜੀ ਵੇਦਨ ਤਿਨਾਹ ॥੧॥ ਭੀ ਸਾਲਾਹਿਹੁ ਸਾਚਾ ਸੋਇ ॥ ਜਾ ਕੀ ਨਦਰਿ ਸਦਾ ਸੁਖੁ ਹੋਇ ॥ ਰਹਾਉ ॥ ਵਡਾ ਕਰਿ ਸਾਲਾਹਣਾ ਹੈ ਭੀ ਹੋਸੀ ਸੋਇ ॥ ਸਭਨਾ ਦਾਤਾ ਏਕੁ ਤੂ ਮਾਣਸ ਦਾਤਿ ਨ ਹੋਇ ॥ ਜੋ ਤਿਸੁ ਭਾਵੈ ਸੋ ਥੀਐ ਰੰਨ ਕਿ ਰੁੰਨੈ ਹੋਇ ॥੨॥ ਧਰਤੀ ਉਪਰਿ ਕੋਟ ਗੜ ਕੇਤੀ ਗਈ ਵਜਾਇ ॥ ਜੋ ਅਸਮਾਨਿ ਨ ਮਾਵਨੀ ਤਿਨ ਨਕਿ ਨਥਾ ਪਾਇ ॥ ਜੇ ਮਨ ਜਾਣਹਿ ਸੂਲੀਆ ਕਾਹੇ ਮਿਠਾ ਖਾਹਿ ॥੩॥ ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ ॥ ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ ॥ ਅਗੈ ਗਏ ਨ ਮੰਨੀਅਨਿ ਮਾਰਿ ਕਢਹੁ ਵੇਪੀਰ ॥੪॥੧॥

*ਸ੍ਰੀ ਗੁਰੂ ਗ੍ਰੰਥ ਪੰਨਾ ੫੯੫*

***ਸ਼ਬਦਾਰਥ :*** ਸਿਆਣਿਆ=ਸੰਤਾਂ ਮਹਾਤਮਾਂ, ਤਤ ਵੇਤਾ, ਸੂਝਵਾਨ। ਸਾਹਿਬੁ=ਮਾਲਿਕ ਪ੍ਰਭੂ। ਵੀਸਰੈ=ਭੁੱਲ ਜਾਵੇ। ਵੇਦਨ=ਪੀੜਾ, ਦੁੱਖ। ਤਿਨਾਹ=ਉਨ੍ਹਾਂ ਨੂੰ। ਸਾਲਾਹਿਹੁ=ਉਸਤਤਿ ਕਰੋ। ਸਾਚਾ=ਨਿਤ ਰਹਿਣ ਵਾਲਾ, ਅਵਿਨਾਸ਼ੀ, ਸਤਿਕਰਤਾਰ। ਨਦਰਿ=ਵਾਹਿਗੁਰੂ ਦੀ ਕ੍ਰਿਪਾ ਦ੍ਰਿਸ਼ਟੀ। ਸਾਲਾਹਣਾ=ਵਡਿਆਉਣਾ, ਉਸਤਤਿ ਕਰਨਾ। ਮਾਣਸ=ਮਨੁੱਖ। ਦਾਤਿ ਨ ਹੋਇ=ਦੇਣ ਦੀ ਸਮਰੱਥਾ ਨਹੀਂ। ਥੀਐ=ਹੁੰਦਾ ਹੈ। ਰੁੰਨੈ=ਰੋਣ ਨਾਲ। ਗੜ=ਕਿਲ੍ਹਾ। ਮਾਵਨੀ=ਸਮਾਉਣਾ। ਸੂਲੀਆ=ਨਰਕ ਦੀ ਪੀੜਾ। ਮਿਠਾ=ਵਿਸ਼ੈ ਭੋਗ ਦਾ ਸੁਖ। ਜੰਜੀਰ=ਬੰਧਨ। ਨ ਮੰਨੀਅਨਿ=ਆਦਰ ਨਹੀਂ ਪਾਉਂਦੇ। ਵੇਪੀਰ=ਪੀਰ ਰਹਿਤ ਭਾਵ ਨਿਗੁਰੇ।

***ਸਾਰ ਭਾਵ :*** "ਹੈ ਭੀ ਹੋਸੀ ਸੋਇ॥"

| ਮੂਲ | ਅਰਥ |
|---|---|
| **ਸਭਨਾ ਮਰਣਾ ਆਇਆ ਵੇਛੋੜਾ ਸਭਨਾਹ ॥** | ਸਾਰਿਆਂ ਦਾ ਮਰਣਾ ਅਰ ਸਭ ਤੋਂ ਵਿਛੜਨਾ ਨਿਸ਼ਚਿਤ ਹੈ। |

| | |
|---|---|
| ਪੁਛਹੁ ਜਾਇ ਸਿਆਣਿਆ<br>ਆਗੈ ਮਿਲਣੁ ਕਿਨਾਹ ॥ | ਸੂਝਵਾਨਾਂ ਕੋਲੋਂ ਜਾ ਕੇ ਪੁੱਛੋ ਕਿ ਪਰਲੋਕ ਵਿਚ ਕਿਨ੍ਹਾਂ ਦਾ ਮੇਲ ਹੋਵੇਗਾ। |
| ਜਿਨ ਮੇਰਾ ਸਾਹਿਬੁ ਵੀਸਰੈ<br>ਵਡੜੀ ਵੇਦਨ ਤਿਨਾਹ ॥੧॥ | ਜੋ ਮੇਰੇ ਮਾਲਿਕ ਪ੍ਰਭੂ ਨੂੰ ਭੁਲਾ ਦਿੰਦੇ ਹਨ ਉਨ੍ਹਾਂ ਨੂੰ ਬੜਾ ਵੱਡਾ ਦੁੱਖ ਮਿਲਦਾ ਹੈ॥੧॥ |
| ਭੀ ਸਾਲਾਹਿਹੁ ਸਾਚਾ ਸੋਇ ॥<br>ਜਾ ਕੀ ਨਦਰਿ ਸਦਾ ਸੁਖੁ ਹੋਇ<br>॥ ਰਹਾਉ ॥ | ਓਸ ਆਦਿ ਜੁਗਾਦਿ ਸੱਚ ਪ੍ਰਭੂ ਦੀ ਬਾਰੰਬਾਰ ਸਿਫ਼ਤ ਸਲਾਹ ਕਰੋ ਜਿਸ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਸਦੀਵੀ ਸੁਖ ਮਿਲਦਾ ਹੈ॥ ਰਹਾਉ॥ |
| ਵਡਾ ਕਰਿ ਸਾਲਾਹਣਾ<br>ਹੈ ਭੀ ਹੋਸੀ ਸੋਇ ॥ | ਓਸ ਨੂੰ ਸ਼੍ਰੋਮਣੀ ਜਾਣ ਕੇ ਵਡਿਆਓ ਜੋ ਆਦਿ ਜੁਗਾਦਿ ਸਦਾ ਸਦਾ ਸੱਚ ਹੈ। |
| ਸਭਨਾ ਦਾਤਾ ਏਕੁ ਤੂ<br>ਮਾਣਸ ਦਾਤਿ ਨ ਹੋਇ ॥ | ਹੇ ਵਾਹਿਗੁਰੂ! ਤੂੰ ਹੀ ਸਾਰਿਆ ਨੂੰ ਦਾਤਾਂ ਦੇਣ ਵਾਲਾ ਹੈਂ। ਮਨੁੱਖ ਦੇਣ ਵਿਚ ਸਮਰੱਥ ਨਹੀਂ ਹੋ ਸਕਦਾ। |
| ਜੋ ਤਿਸੁ ਭਾਵੈ ਸੋ ਥੀਐ<br>ਰੰਨ ਕਿ ਰੁੰਨੈ ਹੋਇ ॥੨॥ | ਜੋ ਓਸ ਵਾਹਿਗੁਰੂ ਨੂੰ ਭਾਉਂਦਾ ਹੈ ਉਹ ਹੀ ਹੁੰਦਾ ਹੈ। ਤੀਵੀਆਂ ਵਾਂਗ ਰੋਣ ਨਾਲ ਕੁਝ ਨਹੀਂ ਹੁੰਦਾ॥੨॥ |
| ਧਰਤੀ ਉਪਰਿ ਕੋਟ ਗੜ<br>ਕੇਤੀ ਗਈ ਵਜਾਇ ॥ | ਧਰਤੀ ਉੱਤੇ ਅਨੇਕਾਂ ਹੀ ਕਿਲ੍ਹੇ ਬਣਾ ਕੇ ਅਰ ਆਪਣੀ ਧੌਂਸ ਵਿਖਾ ਕੇ ਚਲੇ ਗਏ। |
| ਜੋ ਅਸਮਾਨਿ ਨ ਮਾਵਨੀ<br>ਤਿਨ ਨਕਿ ਨਥਾ ਪਾਇ ॥ | ਜਿਹੜੇ ਅਸਮਾਨ ਦੇ ਥੱਲੇ ਵੀ ਨਹੀਂ ਸਮਾਉਂਦੇ ਸਨ ਭਾਵ ਵੱਡੇ ਹੰਕਾਰੀ ਸਨ ਉਨ੍ਹਾਂ ਦੇ ਨੱਕ ਵਿਚ ਵੀ ਨੱਥ ਪਾ ਲਈ ਅਰਥਾਤ ਕਾਲ ਨੇ ਆਪਣੇ ਵੱਸ ਵਿਚ ਕਰ ਕੇ ਉਨ੍ਹਾਂ ਦਾ ਹੰਕਾਰ ਤੋੜ ਦਿੱਤਾ। |
| ਜੇ ਮਨ ਜਾਣਹਿ ਸੂਲੀਆ<br>ਕਾਹੇ ਮਿਠਾ ਖਾਹਿ ॥੩॥ | ਹੇ ਮਨਾਂ! ਜੇ ਤੂੰ ਜਾਣੇ ਕਿ ਵਿਸ਼ੇ ਵਿਕਾਰਾਂ ਨੂੰ ਭੋਗਣ ਦਾ ਫਲ ਦੁੱਖ ਰੂਪ ਹੈ, ਫਿਰ ਤੂੰ ਇਨ੍ਹਾਂ ਨੂੰ ਸੁਖ ਰੂਪ ਮਿੱਠਾ ਕਰ ਕੇ ਕਿਉਂ ਖਾਵੇਂ॥੩॥ |
| ਨਾਨਕ ਅਉਗੁਣ ਜੇਤੜੇ<br>ਤੇਤੇ ਗਲੀ ਜੰਜੀਰ ॥ | ਗੁਰੂ ਜੀ ਫ਼ਰਮਾਉਂਦੇ ਹਨ ਕਿ ਜਿਤਨੇ ਜ਼ਿਆਦਾ ਵਿਕਾਰ ਰੂਪ ਔਗੁਣ ਕਮਾਉਂਦਾ ਹੈਂ ਉਤਨੇ ਹੀ ਗਲੇ ਵਿਚ ਬੰਧਨ ਹਨ। |
| ਜੇ ਗੁਣ ਹੋਨਿ ਤ ਕਟੀਅਨਿ<br>ਸੇ ਭਾਈ ਸੇ ਵੀਰ ॥ | ਜੇ ਗੁਣ ਹੋਣ ਤਾਂ ਬੰਧਨ ਕੱਟੇ ਜਾਂਦੇ ਹਨ। ਇਹ ਗੁਣ ਹੀ ਮਨੁੱਖ ਦੇ ਭਰਾ ਤੇ ਸੁਹਿਰਦ ਮਿੱਤਰ ਹਨ। |

**ਅਗੈ ਗਏ ਨ ਮੰਨੀਅਨਿ ਮਾਰਿ ਕਢਹੁ ਵੇਪੀਰ ॥੪॥੧॥**

ਨਿਗੁਰਿਆਂ ਦਾ ਪ੍ਰਲੋਕ ਵਿਚ ਸਤਿਕਾਰ ਨਹੀਂ ਹੁੰਦਾ ਅਰ ਮਾਰ ਕੇ ਕੱਢ ਦਿੱਤੇ ਜਾਂਦੇ ਹਨ॥੪॥੧॥

*ਸਬਦੁ ਸਾਰ:* ***"ਹੈ ਭੀ ਹੋਸੀ ਸੋਇ ॥"*** ਵਾਹਿਗੁਰੂ ਤਿੰਨਾਂ ਕਾਲਾਂ ਵਿਚ ਸਤਿ ਹੈ। ***"ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥"*** (ਜਪੁ, ਪੰਨਾ ੧) ਓਹੋ ਹੀ ਵਡਿਆਉਣ ਯੋਗ ਹੈ। ਓਹੋ ਹੀ ਇਕ ਦਾਤਾ ਹੈ, **'ਮਾਣਸ ਦਾਤਿ ਨ ਹੋਇ ॥'** ਓਸ ਨੂੰ ਵਿਸਾਰ ਦੇਣਾ ਅਕ੍ਰਿਤਘਣਤਾ ਹੈ। ***"ਜਿਨ ਹਰਿ ਹਰਿ ਨਾਮੁ ਨ ਚੇਤਿਓ ਮੇਰੀ ਜਿੰਦੁੜੀਏ ਤੇ ਮਨਮੁਖ ਮੂੜ ਇਆਣੇ ਰਾਮ ॥"*** (ਬਿਹਾਗੜਾ ਮ: ੪, ਪੰਨਾ ੫੪੦) ਇਹ ਮਨੁੱਖਾ ਜਨਮ ਦੁਰਲੱਭ ਹੈ। ਜਿਹੜੇ ਸੰਸਾਰ ਦੇ ਵਿਸ਼ੇ ਵਿਕਾਰਾਂ ਵਿਚ ਫਸ ਕੇ ਖਿਨ ਮਾਤ੍ਰ ਟਿਕਣ ਵਾਲੇ ਸੁਖ ਮਾਣਦੇ ਹੋਏ ਸਤਿਕਰਤਾਰ ਨੂੰ ਵਿਸਾਰ ਦੇਂਦੇ ਹਨ ***"ਤਿਨ ਜੂਐ ਜਨਮੁ ਸਭੁ ਹਾਰਿ ॥"*** (ਕਾਨੜਾ ਮ: ੪, ਪੰਨਾ ੧੩੧੪) ਇਹੋ ਜਿਹੇ ਮਨੁੱਖ ਸਥਾਈ ਆਨੰਦ ਤੋਂ ਵਾਂਝੇ ਰਹਿ ਜਾਂਦੇ ਹਨ ਕਿਉਂਕਿ ***"ਸਚੁ ਸਚਾ ਜਿਨੀ ਅਰਾਧਿਆ ਸੇ ਜਾਇ ਰਲੇ ਸਚ ਨਾਲੇ ॥"*** (ਗਉੜੀ ਮ: ੪, ਪੰਨਾ ੩੧੧)

ਜਿਨ੍ਹਾਂ ਨੇ ਸਤਿਕਰਤਾਰ ਦੀ ਅਰਾਧਨਾ ਕੀਤੀ, ਨਾਮ ਜਪਿਆ, ਉਹ ਹੀ ਇਸ ਨਾਸ਼ਵਾਨ ਸੰਸਾਰ ਵਿਚ ਰਹਿੰਦਿਆਂ ਹੋਇਆਂ ਵੀ ਓਸ ਅਵਿਨਾਸ਼ੀ ਪ੍ਰਭੂ ਨਾਲ ਜੁੜ ਕੇ ਕਾਲ ਤੋਂ ਮੁਕਤ ਹੋ ਜਾਂਦੇ ਹਨ।

*Profound insight into the truth of life and death builds poise in the midst of the tribulations of life. Understanding that essence is eternal while all expression is ephemeral, brings about equilibrium.*

## ਸੋਰਠਿ ਮਹਲਾ ੧ ਘਰੁ ੧ ॥

ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ॥ ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥ ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ ॥੧॥ ਬਾਬਾ ਮਾਇਆ ਸਾਥਿ ਨ ਹੋਇ ॥ ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ ॥ ਰਹਾਉ ॥ ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ ॥ ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸ ਨੋ ਰਖੁ ॥ ਵਣਜਾਰਿਆ ਸਿਉ ਵਣਜੁ ਕਰਿ ਲੈ ਲਾਹਾ ਮਨ ਹਸੁ ॥੨॥ ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ ॥ ਖਰਚੁ ਬੰਨੁ ਚੰਗਿਆਈਆ ਮਤੁ ਮਨ ਜਾਣਹਿ ਕਲੁ ॥ ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖਿ ਲਹਹਿ ਮਹਲੁ ॥੩॥ ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮੁ ॥ ਬੰਨੁ ਬਦੀਆ ਕਰਿ ਧਾਵਣੀ ਤਾ ਕੋ ਆਖੈ ਧੰਨੁ ॥ ਨਾਨਕ ਵੇਖੈ ਨਦਰਿ ਕਰਿ ਚੜੈ ਚਵਗਣ ਵੰਨੁ ॥੪॥੨॥

*ਸ੍ਰੀ ਗੁਰੂ ਗ੍ਰੰਥ ਪੰਨਾ ੫੯੫-੯੬*

*ਸ਼ਬਦਾਰਥ :* ਹਾਲੀ=ਹਲ ਵਾਹਕ। ਕਿਰਸਾਣੀ=ਵਹਾਈ, ਖੇਤੀ। ਕਰਣੀ=ਸ਼ੁਭ ਕੰਮ। ਸਰਮੁ=ਉੱਦਮ, ਮਿਹਨਤ। ਭਾਉ=ਪ੍ਰੇਮਾ ਭਗਤੀ। ਜੰਮਸੀ=ਉਪਜੇਗਾ। ਭਾਗਠ=ਪ੍ਰਭੂ। ਹਾਣੁ=ਹਾਨੀ, ਖੀਣਤਾ। ਹਟੁ=ਹੱਟੀ। ਆਰਜਾ=ਅਵਸਥਾ, ਜੀਵਨ। ਵਥੁ=ਸੌਦਾ। ਸੁਰਤਿ=ਉੱਤਮ ਪ੍ਰੀਤਿ। ਸੋਚ=ਪਵਿੱਤ੍ਰਤਾ। ਭਾਂਡਸਾਲ=ਬਰਤਨ। ਸਤੁ=ਸਤ ਸੰਤੋਖ, ਸਦਾਚਾਰ। ਮਹਲੁ=ਸ੍ਵੈ-ਸ੍ਵਰੂਪ, ਨਿਜ ਪਦ। ਮੰਨਿ=ਮਨਨ। ਬਦੀਆ=ਕਾਮ ਕ੍ਰੋਧਾਦਿ ਬੁਰਾਈਆਂ। ਧੰਨੁ=ਪ੍ਰਸੰਸਾ ਦੇ ਯੋਗ। ਚਵਗਣ=ਚੌਗੁਣਾ। ਵੰਨੁ=ਰੰਗ।

*ਸਾਰ ਭਾਵ :* ਸੱਚਾ ਸੌਦਾ।

| ਮੂਲ | ਅਰਥ |
|---|---|
| ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ॥ | ਇਸ ਦੇਹ ਰੂਪੀ ਖੇਤ ਵਿਚ, ਉੱਦਮ ਰੂਪੀ ਪਾਣੀ ਲਗਾ ਕੇ ਸ਼ੁਭ ਕਰਮਾਂ ਦੀ ਵਹਾਈ ਮਨ ਨੂੰ ਹਲਵਾਹਕ ਬਣਾ ਕੇ ਕਰ। |

| | |
|---|---|
| ਨਾਮੁ ਬੀਜੁ ਸੰਤੋਖੁ ਸੁਹਾਗਾ<br>ਰਖੁ ਗਰੀਬੀ ਵੇਸੁ ॥ | ਸਤਿਨਾਮੁ ਦਾ ਬੀਜ ਬੋਅ, ਸੰਤੋਖ ਰੂਪੀ ਸੁਹਾਗਾ ਫੇਰ, ਨਿਮਰਤਾ ਦਾ ਸੁਭਾਅ ਧਾਰਣ ਕਰ। |
| ਭਾਉ ਕਰਮ ਕਰਿ ਜੰਮਸੀ<br>ਸੇ ਘਰ ਭਾਗਠ ਦੇਖੁ ॥੧॥ | ਤੇਰੀ ਪ੍ਰੇਮਾ ਭਗਤੀ ਅਤੇ ਪ੍ਰਭੂ ਦੀ ਕਿਰਪਾ ਨਾਲ ਤੇਰੇ ਹਿਰਦੇ ਘਰ ਵਿਚ ਇਹ ਪ੍ਰਭੂ ਦਰਸ਼ਨ ਰੂਪੀ ਬੀਜ ਉਗੇਗਾ॥੧॥ |
| ਬਾਬਾ ਮਾਇਆ ਸਾਥਿ ਨ ਹੋਇ ॥<br>ਇਨਿ ਮਾਇਆ ਜਗੁ ਮੋਹਿਆ<br>ਵਿਰਲਾ ਬੂਝੈ ਕੋਇ ॥ ਰਹਾਉ ॥ | ਹੇ ਭਾਈ! ਸੰਸਾਰ ਰੂਪੀ ਮਾਯਾ ਦਾ ਸਾਥ ਨਹੀਂ ਰਹਿੰਦਾ।<br>ਇਸ ਮਾਯਾ ਨੇ ਜਗਤ ਨੂੰ ਭ੍ਰਮਿਤ ਕੀਤਾ ਹੋਇਆ ਹੈ। ਇਸ ਤਤ ਦੀ ਸੂਝ ਕਿਸੇ ਵਿਰਲੇ ਨੂੰ ਹੀ ਆਉਂਦੀ ਹੈ॥ ਰਹਾਉ॥ |
| ਹਾਣੁ ਹਟੁ ਕਰਿ ਆਰਜਾ<br>ਸਚੁ ਨਾਮੁ ਕਰਿ ਵਥੁ ॥ | ਅਵਸਥਾ ਦੀ ਹੋ ਰਹੀ ਖੀਣਤਾ ਨੂੰ ਹੱਟੀ ਬਣਾ ਅਤੇ ਸਤਿਨਾਮੁ ਦਾ ਸੌਦਾ ਰੱਖ। |
| ਸੁਰਤਿ ਸੋਚ ਕਰਿ ਭਾਂਡਸਾਲ<br>ਤਿਸੁ ਵਿਚਿ ਤਿਸ ਨੋ ਰਖੁ ॥ | ਉੱਤਮ ਪ੍ਰੀਤਿ ਅਤੇ ਸ਼ੁਭ ਵਿਚਾਰਾਂ ਨੂੰ ਬਰਤਨ ਬਣਾ ਅਤੇ ਉਨ੍ਹਾਂ ਵਿਚ ਓਸ ਸੌਦੇ ਨੂੰ ਰੱਖ। |
| ਵਣਜਾਰਿਆ ਸਿਉ ਵਣਜੁ ਕਰਿ<br>ਲੈ ਲਾਹਾ ਮਨ ਹਸੁ ॥੨॥ | ਸਤਿਨਾਮ ਰੂਪੀ ਸੌਦੇ ਦੇ ਵਿਓਪਾਰੀਆਂ ਭਾਵ ਸੰਤਪੁਰਸ਼ਾਂ ਨਾਲ ਵਿਓਪਾਰ ਅਰਥਾਤ ਸਤਿਸੰਗ ਕਰ ਅਰ ਆਤਮ ਅਨੰਦ ਰੂਪੀ ਲਾਭ ਖੱਟ॥੨॥ |
| ਸੁਣਿ ਸਾਸਤ ਸਉਦਾਗਰੀ<br>ਸਤੁ ਘੋੜੇ ਲੈ ਚਲੁ ॥ | ਸਦਾਚਾਰ ਦੇ ਘੋੜੇ ਲੈ ਕੇ ਚੱਲ ਅਰ ਧਰਮ ਗ੍ਰੰਥ ਸ਼੍ਰਵਨ ਰੂਪ ਮਾਲ ਦੀ ਸੌਦਾਗਰੀ ਕਰ। |
| ਖਰਚੁ ਬੰਨੁ ਚੰਗਿਆਈਆ<br>ਮਤੁ ਮਨ ਜਾਣਹਿ ਕਲੁ ॥ | ਰਾਹ ਖ਼ਰਚ ਲਈ ਪੱਲੇ ਵਿਚ ਨੇਕੀਆਂ ਬੰਨ੍ਹ। ਮਨ ਵਿਚ ਕਲ ਉੱਤੇ ਪਾਉਣ ਦੀ ਨਾ ਸੋਚ। |
| ਨਿਰੰਕਾਰ ਕੈ ਦੇਸਿ ਜਾਹਿ<br>ਤਾ ਸੁਖਿ ਲਹਹਿ ਮਹਲੁ ॥੩॥ | ਨਿਰੰਕਾਰ ਦੇ ਦੇਸ਼ ਅਰਥਾਤ ਸਤਿਸੰਗ ਵਿਚ ਜਾਹ ਤਦ ਸ੍ਵੈ-ਸਰੂਪ ਦੀ ਅਨੁਭੂਤੀ ਦਾ ਸੁਖ ਮਾਣੇਂਗਾ॥੩॥ |
| ਲਾਇ ਚਿਤੁ ਕਰਿ ਚਾਕਰੀ<br>ਮੰਨਿ ਨਾਮੁ ਕਰਿ ਕੰਮੁ ॥ | ਚਿੱਤ ਲਗਾ ਕੇ ਸ੍ਰਤਿਗੁਰਾਂ ਦੀ ਸੇਵਾ ਕਰ ਅਰ ਸਤਿਨਾਮੁ ਨੂੰ ਧਾਰਣ ਕਰ ਕੇ ਕਰਮ ਕਰ। |
| ਬੰਨੁ ਬਦੀਆ ਕਰਿ ਧਾਵਣੀ<br>ਤਾ ਕੋ ਆਖੈ ਧੰਨੁ ॥ | ਕਾਮ ਕ੍ਰੋਧਾਦਿਕ ਬੁਰਾਈਆਂ ਨੂੰ ਵੱਸ ਵਿਚ ਕਰ ਕੇ ਦੂਰ ਕਰ ਦੇ ਤਾਂ ਪ੍ਰਸ਼ੰਸਾ ਯੋਗ ਅਖਵਾਏਂਗਾ। |

**ਨਾਨਕ ਵੇਖੈ ਨਦਰਿ ਕਰਿ**
**ਚੜੈ ਚਵਗਣ ਵੰਨੁ ॥੪॥੨॥**

ਗੁਰੂ ਜੀ ਫ਼ਰਮਾਉਂਦੇ ਹਨ ਜਦੋਂ ਵਾਹਿਗੁਰੂ ਕਿਰਪਾ ਦ੍ਰਿਸ਼ਟੀ ਨਾਲ ਦੇਖਣਗੇ ਤਾਂ ਭਗਤੀ ਦਾ ਰੰਗ ਚੌਗੁਣਾ ਚੜ੍ਹੇਗਾ ਭਾਵ ਅਭੇਦਤਾ ਹੋ ਜਾਵੇਗੀ ॥੪॥੨॥

*ਸਬਦੁ ਸਾਰ:* ***"ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ ॥"*** ਰਹਿੰਦੀ ਅਵਸਥਾ ਪਲ ਪਲ ਖੀਣ ਹੋ ਰਹੀ ਹੈ। ਸੁਆਸ ਸੁਆਸ ਨਾਲ ਉਮਰ ਦਾ ਬਾਕੀ ਭਾਗ ਘਟਦਾ ਜਾ ਰਿਹਾ ਹੈ। ਇਸ ਨੂੰ ਵਿਅਰਥ ਹੋਣ ਤੋਂ ਬਚਾਉਣ ਲਈ ***"ਹਾਟੁ ਪਟਣੁ ਘਰੁ ਗੁਰੂ ਦਿਖਾਇਆ ਸਹਜੇ ਸਚੁ ਵਾਪਾਰੋ ॥"*** (ਰਾਮਕਲੀ ਮ: ੧, ਪੰਨਾ ੯੩੯) ਏਸ ਸਰੀਰ ਰੂਪੀ ਦੁਕਾਨ ਵਿਚ ਕੇਵਲ ਸਤਿਨਾਮੁ ਦੀ ਰਾਸਿ ਨਾਲ ਹੀ ਸੌਦਾਗਰੀ ਕਰੀਏ ਨਹੀਂ ਤਾਂ ***"ਮਾਇਆ ਐਸੀ ਮੋਹਨੀ ਭਾਈ ॥ ਜੇਤੇ ਜੀਅ ਤੇਤੇ ਡਹਕਾਈ ॥"*** (ਭੈਰਉ ਕਬੀਰ ਜੀਉ, ਪੰਨਾ ੧੧੬੦) ਮਾਇਆ ਦੇ ਮੋਹ ਵਿਚੋਂ ਨਿਕਲਣਾ ਬੜਾ ਔਖਾ ਹੈ। ਸਤਿਗੁਰਾਂ ਦੀ ਸ਼ਰਣ ਵਿਚ ਜਾਈਏ ਤਾਂ ***"ਮਾਇਆ ਬੰਧ ਕਾਟੇ ਕਿਰਪਾ ਨਿਧਿ"*** (ਦੇਵਗੰਧਾਰੀ ਮ: ੫, ਪੰਨਾ ੫੨੯) ਸਦਾਚਾਰ ਅਤੇ ਭਗਤੀ ਵਿਚ ਜੀਵਿਆ ਜੀਵਨ ਹੀ ਸਕਾਰਥ ਹੈ। ***"ਜਨਮੁ ਸਫਲੁ ਹਰਿ ਚਰਣੀ ਲਾਗੇ"*** (ਮਾਰੂ ਮ: ੩, ਪੰਨਾ ੧੦੬੭)

*Transcending material constraints is living truthfully. The process emerges from actual engagement with life. Assiduous transcendence of the actual to the real is a creative process. It gives the self a profile that is distinctive. It is a state of serenity incarnate.*

## ਸੋਰਠਿ ਮਃ ੧ ਚਉਤੁਕੇ ॥

ਮਾਇ ਬਾਪ ਕੋ ਬੇਟਾ ਨੀਕਾ ਸਸੁਰੈ ਚਤੁਰੁ ਜਵਾਈ ॥ ਬਾਲ ਕੰਨਿਆ ਕੌ ਬਾਪੁ ਪਿਆਰਾ ਭਾਈ ਕੌ ਅਤਿ ਭਾਈ ॥ ਹੁਕਮੁ ਭਇਆ ਬਾਹਰੁ ਘਰੁ ਛੋਡਿਆ ਖਿਨ ਮਹਿ ਭਈ ਪਰਾਈ ॥ ਨਾਮੁ ਦਾਨੁ ਇਸਨਾਨੁ ਨ ਮਨਮੁਖਿ ਤਿਤੁ ਤਨਿ ਧੂੜਿ ਧੁਮਾਈ ॥੧॥ ਮਨੁ ਮਾਨਿਆ ਨਾਮੁ ਸਖਾਈ ॥ ਪਾਇ ਪਰਉ ਗੁਰ ਕੈ ਬਲਿਹਾਰੈ ਜਿਨਿ ਸਾਚੀ ਬੂਝ ਬੁਝਾਈ ॥ ਰਹਾਉ ॥ ਜਗ ਸਿਉ ਝੂਠ ਪ੍ਰੀਤਿ ਮਨੁ ਬੇਧਿਆ ਜਨ ਸਿਉ ਵਾਦੁ ਰਚਾਈ ॥ ਮਾਇਆ ਮਗਨੁ ਅਹਿਨਿਸਿ ਮਗੁ ਜੋਹੈ ਨਾਮੁ ਨ ਲੇਵੈ ਮਰੈ ਬਿਖੁ ਖਾਈ ॥ ਗੰਧਣ ਵੈਣਿ ਰਤਾ ਹਿਤਕਾਰੀ ਸਬਦੈ ਸੁਰਤਿ ਨ ਆਈ ॥ ਰੰਗਿ ਨ ਰਾਤਾ ਰਸਿ ਨਹੀ ਬੇਧਿਆ ਮਨਮੁਖਿ ਪਤਿ ਗਵਾਈ ॥੨॥ ਸਾਧ ਸਭਾ ਮਹਿ ਸਹਜੁ ਨ ਚਾਖਿਆ ਜਿਹਬਾ ਰਸੁ ਨਹੀ ਰਾਈ ॥ ਮਨੁ ਤਨੁ ਧਨੁ ਅਪੁਨਾ ਕਰਿ ਜਾਨਿਆ ਦਰ ਕੀ ਖਬਰਿ ਨ ਪਾਈ ॥ ਅਖੀ ਮੀਟਿ ਚਲਿਆ ਅੰਧਿਆਰਾ ਘਰੁ ਦਰੁ ਦਿਸੈ ਨ ਭਾਈ ॥ ਜਮ ਦਰਿ ਬਾਧਾ ਠਉਰ ਨ ਪਾਵੈ ਅਪੁਨਾ ਕੀਆ ਕਮਾਈ ॥੩॥ ਨਦਰਿ ਕਰੇ ਤਾ ਅਖੀ ਵੇਖਾ ਕਹਣਾ ਕਥਨੁ ਨ ਜਾਈ ॥ ਕੰਨੀ ਸੁਣਿ ਸੁਣਿ ਸਬਦਿ ਸਲਾਹੀ ਅੰਮ੍ਰਿਤੁ ਰਿਦੈ ਵਸਾਈ ॥ ਨਿਰਭਉ ਨਿਰੰਕਾਰੁ ਨਿਰਵੈਰੁ ਪੂਰਨ ਜੋਤਿ ਸਮਾਈ ॥ ਨਾਨਕ ਗੁਰ ਵਿਣੁ ਭਰਮੁ ਨ ਭਾਗੈ ਸਚਿ ਨਾਮਿ ਵਡਿਆਈ ॥੪॥੩॥

*ਸ੍ਰੀ ਗੁਰੂ ਗ੍ਰੰਥ ਪੰਨਾ ੫੯੬*

***ਸ਼ਬਦਾਰਥ:*** ਨੀਕਾ=ਚੰਗਾ। ਧੂੜਿ=ਸਵਾਹ। ਧੁਮਾਈ=ਉਡਾਈ। ਮਨੁ ਬੇਧਿਆ=ਮਨ ਵਿੰਨ੍ਹਿਆ ਗਿਆ ਭਾਵ ਜੁੜ ਗਿਆ। ਵਾਦੁ=ਬਹਿਸ,ਝਗੜਾ। ਮਗੁ=ਮਾਰਗ,ਰਾਹ। ਜੋਹੈ=ਦੇਖੇ। ਗੰਧਣ ਵੈਣਿ=ਚੁਗਲੀ ਅਤੇ ਨਿੰਦਾ, ਵਿਕਾਰੀ ਵਾਕਾਂ ਵਿਚ। ਸਬਦੈ=ਗੁਰ ਉਪਦੇਸ਼। ਸੁਰਤਿ=ਲੀਨ ਹੋਣ ਵਾਲੀ ਬੁੱਧੀ। ਸਹਜੁ=ਗਿਆਨ, ਵਿਵੇਕ, ਆਨੰਦ।

***ਸਾਰ ਭਾਵ:*** ਗੁਰ ਉਪਦੇਸ਼ ਤੋਂ ਬਿਨਾਂ ਅਗਿਆਨ ਹਨੇਰਾ ਨਹੀਂ ਜਾਂਦਾ।

| ਮੂਲ | ਅਰਥ |
|---|---|
| ਮਾਇ ਬਾਪ ਕੋ ਬੇਟਾ ਨੀਕਾ ਸਸੁਰੈ ਚਤੁਰੁ ਜਵਾਈ ॥ | ਮਾਤਾ ਪਿਤਾ ਦਾ ਚੰਗਾ ਪੁੱਤਰ ਅਰ ਸੌਹਰੇ ਦਾ ਸਿਆਣਾ ਜਵਾਈ ਹੈ। |
| ਬਾਲ ਕੰਨਿਆ ਕੌ ਬਾਪੁ ਪਿਆਰਾ ਭਾਈ ਕੌ ਅਤਿ ਭਾਈ ॥ | ਬੇਟੇ ਬੇਟੀ ਦਾ ਪਿਆਰਾ ਪਿਤਾ ਅਤੇ ਭਰਾ ਦਾ ਅਤਿਅੰਤ ਪਿਆਰਾ ਭਰਾ ਹੈ। |
| ਹੁਕਮੁ ਭਇਆ ਬਾਹਰੁ ਘਰੁ ਛੋਡਿਆ ਖਿਨ ਮਹਿ ਭਈ ਪਰਾਈ ॥ | ਜਦੋਂ ਪ੍ਰਭੂ ਦਾ ਹੁਕਮ ਹੋਇਆ ਭਾਵ ਮੌਤ ਹੋ ਗਈ ਤਾਂ ਘਰੋਂ ਬਾਹਰ ਛੱਡ ਦਿੱਤਾ ਅਤੇ ਦੇਹ ਖਿਨ ਮਾਤ੍ਰ ਵਿਚ ਪਰਾਈ ਹੋ ਗਈ। |
| ਨਾਮੁ ਦਾਨੁ ਇਸਨਾਨੁ ਨ ਮਨਮੁਖਿ ਤਿਤੁ ਤਨਿ ਧੂੜਿ ਧੁਮਾਈ ॥੧॥ | ਮਨਮੁਖ ਨੇ ਨਾ ਨਾਮ ਜਪਿਆ, ਨਾ ਵੰਡ ਛਕਿਆ, ਨਾ ਧਰਮ ਅਰਥ ਕੰਮ ਕੀਤਾ। ਉਹ ਸਰੀਰ ਨਾਲ ਸਵਾਹ ਉਡਾਉਂਦਾ ਰਿਹਾ ਭਾਵ ਪਾਪ ਕਰਦਾ ਰਿਹਾ॥੧॥ |
| ਮਨੁ ਮਾਨਿਆ ਨਾਮੁ ਸਖਾਈ ॥ | ਮਨ ਸੱਚੇ ਮਿੱਤ੍ਰ ਵਾਹਿਗੁਰੂ ਦੇ ਨਾਮ ਵਿਚ ਲਗ ਗਿਆ ਹੈ। |
| ਪਾਇ ਪਰਉ ਗੁਰ ਕੈ ਬਲਿਹਾਰੈ ਜਿਨਿ ਸਾਚੀ ਬੂਝ ਬੁਝਾਈ ॥ ਰਹਾਉ ॥ | ਮੈਂ ਸਤਿਗੁਰਾਂ ਦੇ ਪੈਰੀਂ ਪੈਂਦਾ ਹਾਂ ਅਤੇ ਬਲਿਹਾਰੀ ਜਾਂਦਾ ਹਾਂ ਜਿਨ੍ਹਾਂ ਸੱਚੀ ਸਮਝ ਦਿੱਤੀ ਹੈ॥ ਰਹਾਉ॥ |
| ਜਗ ਸਿਉ ਝੂਠ ਪ੍ਰੀਤਿ ਮਨੁ ਬੇਧਿਆ ਜਨ ਸਿਉ ਵਾਦੁ ਰਚਾਈ ॥ | ਮਨਮੁਖ ਦਾ ਮਨ ਜਗ ਦੀ ਝੂਠੀ ਪ੍ਰੀਤ ਨਾਲ ਵਿੰਨ੍ਹਿਆ ਗਿਆ ਅਰ ਉਹ ਸੰਤ ਪੁਰਸ਼ਾਂ ਨਾਲ ਵਾਦ ਵਿਵਾਦ ਕਰਦਾ ਰਿਹਾ। |
| ਮਾਇਆ ਮਗਨੁ ਅਹਿਨਿਸਿ ਮਗੁ ਜੋਹੈ ਨਾਮੁ ਨ ਲੇਵੈ ਮਰੈ ਬਿਖੁ ਖਾਈ ॥ | ਮਾਇਆ ਵਿਚ ਮਗਨ ਹੋਇਆ ਦਿਨ ਰਾਤ ਉਸੇ ਦੀ ਰਾਹ ਦੇਖਦਾ ਹੈ। ਨਾਮ ਸਿਮਰਣ ਨਹੀਂ ਕਰਦਾ। ਜ਼ਹਿਰ ਰੂਪੀ ਵਿਸ਼ੇ ਵਿਕਾਰਾਂ ਦੇ ਭੋਗ ਭੋਗਦਾ ਮਰ ਜਾਂਦਾ ਹੈ। |
| ਗੰਧਣ ਵੈਣਿ ਰਤਾ ਹਿਤਕਾਰੀ ਸਬਦੈ ਸੁਰਤਿ ਨ ਆਈ ॥ | ਵਿਕਾਰੀ ਵਾਕਾਂ ਨੂੰ ਆਪਣਾ ਹਿਤਕਾਰੀ ਮੰਨ ਉਸੇ ਵਿਚ ਪਰਚਿਆ ਰਹਿੰਦਾ ਹੈ। ਗੁਰ ਸ਼ਬਦ ਵਿਚ ਲੀਨ ਹੋਣ ਵਾਲੀ ਬੁਧੀ ਨਹੀਂ ਆਈ। |
| ਰੰਗਿ ਨ ਰਾਤਾ ਰਸਿ ਨਹੀ ਬੇਧਿਆ ਮਨਮੁਖਿ ਪਤਿ ਗਵਾਈ ॥੨॥ | ਪ੍ਰਭੂ ਦੇ ਰੰਗ ਵਿਚ ਨਹੀਂ ਰੰਗਿਆ ਨਾ ਹੀ ਨਾਮ ਰਸ ਵਿਚ ਰੁਚੀ ਹੋਈ ਅਰ ਮਨਮੁਖ ਨੇ ਆਪਣੀ ਇੱਜ਼ਤ ਗਵਾ ਲਈ॥੨॥ |
| ਸਾਧ ਸਭਾ ਮਹਿ ਸਹਜੁ ਨ ਚਾਖਿਆ ਜਿਹਬਾ ਰਸੁ ਨਹੀ ਰਾਈ ॥ | ਗਿਆਨ ਆਨੰਦ ਲੈਣ ਲਈ ਸੰਤਾਂ ਦਾ ਸੰਗ ਨਹੀਂ ਕੀਤਾ। ਉਸ ਦੀ ਜ਼ੁਬਾਨ ਨਾਮੁ ਰਸ ਨਾਲ ਜ਼ਰਾ ਵੀ ਰਸੀ ਨਹੀਂ। |

| | |
|---|---|
| **ਮਨੁ ਤਨੁ ਧਨੁ ਅਪੁਨਾ ਕਰਿ ਜਾਨਿਆ ਦਰ ਕੀ ਖਬਰਿ ਨ ਪਾਈ ॥** | ਮਨ, ਤਨ, ਧਨ ਨੂੰ ਆਪਣਾ ਸਮਝ ਬੈਠਾ। ਪਰਮਾਤਮਾ ਦੇ ਦਰ ਦੀ ਸੁਧ ਨਾ ਪਾ ਸਕਿਆ। |
| **ਅਖੀ ਮੀਟਿ ਚਲਿਆ ਅੰਧਿਆਰਾ ਘਰੁ ਦਰੁ ਦਿਸੈ ਨ ਭਾਈ ॥** | ਅਗਿਆਨ ਮਾਰਗ ਦੀ ਹਨੇਰੀ ਰਾਹ ਤੇ ਮਨਮੁਖ ਅੱਖਾਂ ਬੰਦ ਕਰੀ ਜੀਉਂ ਰਿਹਾ ਹੈ, ਉਸ ਨੂੰ ਨਾ ਸ੍ਵੈ-ਸ੍ਵਰੂਪ ਤੇ ਨਾ ਹੀ ਪਰਮਾਤਮਾ ਦੇ ਦਰ ਦੀ ਹੋਸ਼ ਹੈ। |
| **ਜਮ ਦਰਿ ਬਾਧਾ ਠਉਰ ਨ ਪਾਵੈ ਅਪੁਨਾ ਕੀਆ ਕਮਾਈ ॥੩॥** | ਜਮਰਾਜ ਦੇ ਬੂਹੇ 'ਤੇ ਬੱਧੇ ਨੂੰ ਠਾਹਰ ਭਾਵ ਅਰਾਮ ਨਹੀਂ ਮਿਲਦਾ ਅਰ ਆਪਣਾ ਕੀਤਾ ਭੁਗਤਦਾ ਹੈ॥੩॥ |
| **ਨਦਰਿ ਕਰੇ ਤਾ ਅਖੀ ਵੇਖਾ ਕਹਣਾ ਕਥਨੁ ਨ ਜਾਈ ॥** | ਅਕਾਲ ਪੁਰਖੁ ਮਿਹਰ ਕਰੇ ਤਾਂ ਗਿਆਨ ਨੇਤ੍ਰਾਂ ਨਾਲ ਓਸ ਦੇ ਦਰਸ਼ਨ ਕਰਾਂ। ਇਹ ਵਰਣਨ ਕਹਿਣੀ ਤੇ ਕਥਨੀ ਤੋਂ ਪਰਾ ਹੈ। |
| **ਕੰਨੀ ਸੁਣਿ ਸੁਣਿ ਸਬਦਿ ਸਲਾਹੀ ਅੰਮ੍ਰਿਤੁ ਰਿਦੈ ਵਸਾਈ ॥** | ਗੁਰ ਉਪਦੇਸ਼ ਕੰਨੀ ਸੁਣ ਸੁਣ ਕੇ ਉਸਤਤਿ ਕਰਦਾ ਹਾਂ ਅਰ ਅੰਮ੍ਰਿਤ ਰੂਪੀ ਸਤਿਨਾਮ ਹਿਰਦੇ ਵਿਚ ਧਾਰਣ ਕਰਦਾ ਹਾਂ। |
| **ਨਿਰਭਉ ਨਿਰੰਕਾਰੁ ਨਿਰਵੈਰੁ ਪੂਰਨ ਜੋਤਿ ਸਮਾਈ ॥** | ਓਸ ਡਰ ਤੋਂ ਪਰਾ, ਅਕਾਰ ਤੋਂ ਪਰਾ, ਵੈਰ ਤੋਂ ਪਰਾ ਪੂਰਨ ਪਰਮਾਤਮਾ ਦੀ ਜੋਤ ਸਰਬ ਵਿਆਪਕ ਹੈ। |
| **ਨਾਨਕ ਗੁਰ ਵਿਣੁ ਭਰਮੁ ਨ ਭਾਗੈ ਸਚਿ ਨਾਮਿ ਵਡਿਆਈ ॥੪॥੩॥** | ਗੁਰੂ ਜੀ ਆਖਦੇ ਹਨ ਕਿ ਗੁਰੂ ਤੋਂ ਬਿਨਾਂ ਅਗਿਆਨ-ਭਰਮ ਮਿਟਦਾ ਨਹੀਂ ਅਰ ਸਾਰੀ ਵਡਿਆਈ ਓਸ ਵਾਹਿਗੁਰੂ ਦੇ ਸਤਿਨਾਮ ਦੀ ਹੈ॥੪॥੩॥ |

*ਸਬਦੁ ਸਾਰ :* ***"ਨਾਨਕ ਗੁਰ ਵਿਣੁ ਭਰਮੁ ਨ ਭਾਗੈ"*** ਸਤਿਗੁਰੂ ਅਗਿਆਨ ਤੋਂ ਉਪਜੇ ਭਰਮਾਂ ਨੂੰ ਦੂਰ ਕਰਦਾ ਹੈ। ਭਰਮਾਂ ਭਰਿਆ ਮਨੁੱਖ ਡਿੱਕੋ-ਡੋਲੇ ਹੀ ਖਾਂਦਾ ਰਹਿੰਦਾ ਹੈ ਤੇ ਕਿਸੇ ਪਾਸੇ ਨਹੀਂ ਲਗਦਾ। ਏਸੇ ਕਰਕੇ ***"ਗੁਰ ਚਰਣੀ ਲਾਗੇ ਭ੍ਰਮ ਭਉ ਭਾਗੇ ਮਨਿ ਚਿੰਦਿਆ ਫਲੁ ਪਾਈਐ ॥"*** (ਸੂਹੀ ਮ: ੫, ਪੰਨਾ ੭੮੦) ਮਿੱਠੇ ਲਗਣ ਵਾਲੇ ਵਿਸ਼ੈ ਭੋਗ ਤਾਂ ***"ਬਿਖੁ ਫਲੁ ਮੀਠਾ ਚਾਰਿ ਦਿਨ ਫਿਰਿ ਹੋਵੈ ਤਾਤਾ ਰਾਮ ॥"*** (ਆਸਾ ਮ: ੧, ਪੰਨਾ ੪੩੮) ਵਾਸਤਵ ਵਿਚ ਜ਼ਹਿਰ ਹਨ। ਇਨ੍ਹਾਂ ਭੋਗਾਂ ਦਾ ਫਲ ਦੁਖਦਾਈ ਹੀ ਹੁੰਦਾ ਹੈ। ਇਹ ਸੂਝ ਸਤਿਗੁਰੂ ਤੋਂ ਬਿਨਾਂ ਨਹੀਂ ਮਿਲਦੀ। ***"ਦੁਤਰ ਅੰਧ ਬਿਖਮ ਇਹ ਮਾਇਆ ॥ ਗੁਰਿ ਪੂਰੈ ਪਰਗਟੁ ਮਾਰਗੁ ਦਿਖਾਇਆ ॥"*** (ਆਸਾ ਮ: ੫, ਪੰਨਾ ੩੭੭)

***We remain engrossed in words and songs that focus on the appearance of things only. The tangible world of matter in its discrete shapes and forms keeps us entangled. All this, however, turns into dust the moment the spark of life is snuffed. The Truth, i.e., Shabad is absolute, without any shape or form, and constant, without any duality or antagonism. The mind (Surati) must learn to be in tune with this Shabad.***

## ਸੋਰਠਿ ਮਹਲਾ ੧ ਦੁਤੁਕੇ ॥

ਪੁੜੁ ਧਰਤੀ ਪੁੜੁ ਪਾਣੀ ਆਸਣੁ ਚਾਰਿ ਕੁੰਟ ਚਉਬਾਰਾ ॥ ਸਗਲ ਭਵਣ ਕੀ ਮੂਰਤਿ ਏਕਾ ਮੁਖਿ ਤੇਰੈ ਟਕਸਾਲਾ ॥੧॥ ਮੇਰੇ ਸਾਹਿਬਾ ਤੇਰੇ ਚੋਜ ਵਿਡਾਣਾ ॥ ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਆਪੇ ਸਰਬ ਸਮਾਣਾ ॥ ਰਹਾਉ ॥ ਜਹ ਜਹ ਦੇਖਾ ਤਹ ਜੋਤਿ ਤੁਮਾਰੀ ਤੇਰਾ ਰੂਪੁ ਕਿਨੇਹਾ ॥ ਇਕਤੁ ਰੂਪਿ ਫਿਰਹਿ ਪਰਛੰਨਾ ਕੋਇ ਨ ਕਿਸ ਹੀ ਜੇਹਾ ॥੨॥ ਅੰਡਜ ਜੇਰਜ ਉਤਭੁਜ ਸੇਤਜ ਤੇਰੇ ਕੀਤੇ ਜੰਤਾ ॥ ਏਕੁ ਪੁਰਬੁ ਮੈ ਤੇਰਾ ਦੇਖਿਆ ਤੂ ਸਭਨਾ ਮਾਹਿ ਰਵੰਤਾ ॥੩॥ ਤੇਰੇ ਗੁਣ ਬਹੁਤੇ ਮੈ ਏਕੁ ਨ ਜਾਣਿਆ ਮੈ ਮੂਰਖ ਕਿਛੁ ਦੀਜੈ ॥ ਪ੍ਰਣਵਤਿ ਨਾਨਕ ਸੁਣਿ ਮੇਰੇ ਸਾਹਿਬਾ ਡੁਬਦਾ ਪਥਰੁ ਲੀਜੈ ॥੪॥੪॥

*ਸ੍ਰੀ ਗੁਰੂ ਗ੍ਰੰਥ ਪੰਨਾ ੫੯੬*

*ਸ਼ਬਦਾਰਥ :* ਪੁੜੁ=ਸਤਹਿ। ਕੁੰਟ=ਦਿਸ਼ਾ। ਚੋਜ=ਕੌਤਕ। ਵਿਡਾਣਾ=ਅਸਚਰਜ। ਭਰਿਪੁਰਿ=ਸਰਵ ਵਿਆਪੀ ਹੋ ਕੇ। ਲੀਣਾ=ਲਯ ਹੋਇਆ ਹੋਇਆ। ਸਮਾਣਾ=ਸਮਾਇਆ ਹੋਇਆ। ਕਿਨੇਹਾ=ਕੇਹੋ ਜਿਹਾ। ਇਕਤੁ=ਇਕੋ ਹੀ। ਪਰਛੰਨਾ=ਗੁਪਤ,ਲੁਕਿਆ ਹੋਇਆ। ਅੰਡਜ=ਅੰਡਿਆਂ ਤੋਂ ਪੈਦਾ ਹੋਇਆ ਪੰਛੀ ਵਰਗ। ਜੇਰਜ=ਜੇਰ ਤੋਂ ਪੈਦਾ ਹੋਇਆ ਪਸ਼ੂ ਵਰਗ। ਉਤਭੁਜ=ਜ਼ਮੀਨ ਨੂੰ ਪਾੜ ਕੇ ਜਿਸ ਦਾ ਅੰਕੁਰ ਨਿਕਲੇ, ਵਨਸਪਤੀ। ਸੇਤਜ=ਜ਼ਮੀਨ ਦੀ ਭਾਫ਼ ਜਾਂ ਮੁੜ੍ਹਕੇ ਤੋਂ ਪੈਦਾ ਹੋਇਆ ਜੂੰ ਵਰਗ। ਪੁਰਬੁ=ਗੁਣ,ਸਿਫ਼ਤ। ਰਵੰਤਾ=ਰਮ ਰਿਹਾ। ਪ੍ਰਣਵਤਿ=ਨਮਸਕਾਰ ਕਰਦਾ ਹੈ। ਲੀਜੈ=ਬਚਾਅ ਲਓ।

*ਸਾਰ ਭਾਵ :* ਅਕਾਲ ਪੁਰੱਖੁ ਦੀ ਲੀਲਾ ਅਸਚਰਜ ਹੈ।

| ਮੂਲ | ਅਰਥ |
|---|---|
| ਪੁੜੁ ਧਰਤੀ ਪੁੜੁ ਪਾਣੀ ਆਸਣੁ ਚਾਰਿ ਕੁੰਟ ਚਉਬਾਰਾ ॥ | ਧਰਤੀ ਅਰ ਪਾਣੀ ਦੀ ਸਤਹਿ 'ਤੇ ਓਸ ਪ੍ਰਭੂ ਦਾ ਆਸਣ ਹੈ ਜਿਸ ਦੀਆਂ ਚਾਰੋਂ ਦਿਸ਼ਾਵਾਂ ਹੀ ਚਾਰ ਦਰਵਾਜ਼ੇ ਹਨ। |

**ਸਗਲ ਭਵਣ ਕੀ ਮੂਰਤਿ ਏਕਾ**
**ਮੁਖਿ ਤੇਰੈ ਟਕਸਾਲਾ ॥੧॥**

ਹੇ ਅਕਾਲ ਪੁਰਖੁ ! ਸਾਰੇ ਬ੍ਰਹਿਮੰਡ ਦੀ ਮੂਰਤ ਇਕ ਤੂੰ ਹੀ ਹੈਂ ਅਰ ਤੇਰਾ ਮੁਖ ਹੀ ਟਕਸਾਲ ਹੈ ਭਾਵ ਤੇਰਾ ਹੀ ਹੁਕਮ ਵਰਤਦਾ ਹੈ ॥੧॥

**ਮੇਰੇ ਸਾਹਿਬਾ ਤੇਰੇ ਚੋਜ ਵਿਡਾਣਾ ॥**
**ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ**
**ਆਪੇ ਸਰਬ ਸਮਾਣਾ ॥ ਰਹਾਉ ॥**

ਹੇ ਮੇਰੇ ਮਾਲਿਕ ! ਤੇਰੇ ਕੌਤਕ ਅਸਚਰਜ ਹਨ।

ਜਲ ਵਿਚ, ਧਰਤੀ ਉੱਤੇ ਅਰ ਆਕਾਸ਼ ਵਿਚ ਸਰਵ ਵਿਆਪੀ ਹੋ ਕੇ ਲੀਨ ਹੋਇਆ ਹੋਇਆ ਹੈਂ। ਤੂੰ ਆਪ ਹੀ ਸਭ ਵਿਚ ਸਮਾਇਆ ਹੋਇਆ ਹੈਂ ॥ ਰਹਾਉ ॥

**ਜਹ ਜਹ ਦੇਖਾ ਤਹ ਜੋਤਿ ਤੁਮਾਰੀ**
**ਤੇਰਾ ਰੂਪੁ ਕਿਨੇਹਾ ॥**

ਮੈਂ ਜਿਥੇ ਜਿਥੇ ਦੇਖਦਾ ਹਾਂ ਉਥੇ ਤੇਰਾ ਹੀ ਪ੍ਰਕਾਸ਼ ਦਿਸਦਾ ਹੈ। ਤੇਰਾ ਸਰੂਪ ਕੇਹੋ ਜਿਹਾ ਹੈ ? ਭਾਵ ਅਕਥਨੀਯ ਹੈ।

**ਇਕਤੁ ਰੂਪਿ ਫਿਰਹਿ ਪਰਛੰਨਾ**
**ਕੋਇ ਨ ਕਿਸ ਹੀ ਜੇਹਾ ॥੨॥**

ਵੱਖ ਵੱਖ ਰੂਪਾਂ ਵਿਚ ਗੁਪਤ ਰੂਪ ਵਿਚ ਵਿਚਰ ਰਿਹਾ ਇਕੋ ਤੇਰਾ ਹੀ ਸਰੂਪ ਹੈ ਪਰ ਕੋਈ ਵੀ ਕਿਸੇ ਵਰਗਾ ਨਹੀਂ ॥੨॥

**ਅੰਡਜ ਜੇਰਜ ਉਤਭੁਜ ਸੇਤਜ**
**ਤੇਰੇ ਕੀਤੇ ਜੰਤਾ ॥**

ਪੰਛੀ ਵਰਗ, ਪਸ਼ੂ ਵਰਗ, ਵਨਸਪਤਿ, ਪਸੀਨੇ ਤੋਂ ਪੈਦਾ ਜੀਵਾਂ ਦੀ ਉਤਪਤ ਤੇਰੀ ਹੀ ਕੀਤੀ ਹੋਈ ਹੈ।

**ਏਕੁ ਪੁਰਬੁ ਮੈ ਤੇਰਾ ਦੇਖਿਆ**
**ਤੂ ਸਭਨਾ ਮਾਹਿ ਰਵੰਤਾ ॥੩॥**

ਮੈਂ ਤੇਰਾ ਹੀ ਇਕ ਗੁਣ ਦੇਖਿਆ ਹੈ ਕਿ ਤੂੰ ਸਭਨਾਂ ਵਿਚ ਰਵ ਰਿਹਾ ਹੈਂ ॥੩॥

**ਤੇਰੇ ਗੁਣ ਬਹੁਤੇ ਮੈ ਏਕੁ ਨ ਜਾਣਿਆ**
**ਮੈ ਮੂਰਖ ਕਿਛੁ ਦੀਜੈ ॥**

ਤੇਰੀ ਅਲੌਕਿਕਤਾ ਅਨੇਕ ਹੈ ਪਰ ਮੈਂ ਇਕ ਵੀ ਨਹੀਂ ਜਾਣੀ। ਹੇ ਦਾਤਾਰ ! ਮੈਨੂੰ ਮੂਰਖ ਨੂੰ ਸੁਬੁੱਧੀ ਦਿਓ।

**ਪ੍ਰਣਵਤਿ ਨਾਨਕ ਸੁਣਿ ਮੇਰੇ ਸਾਹਿਬਾ**
**ਡੁਬਦਾ ਪਥਰੁ ਲੀਜੈ ॥੪॥੪॥**

ਹੇ ਮੇਰੇ ਮਾਲਿਕ ! ਮੇਰੀ ਬੇਨਤੀ ਸੁਣੋ। ਮੈਨੂੰ ਸੰਸਾਰ ਸਾਗਰ ਵਿਚ ਡੁੱਬਦੇ ਪੱਥਰ ਨੂੰ ਉਬਾਰ ਲਓ ॥੪॥੪॥

*ਸਬਦੁ ਸਾਰ :* ***"ਮੇਰੇ ਸਾਹਿਬਾ ਤੇਰੇ ਚੋਜ ਵਿਡਾਣਾ ॥"*** ਅਕਾਲ ਪੁਰਖੁ ਦੀ ਲੀਲਾ ਅਕਥਨੀਯ ਹੈ। ਸਾਰੀ ਸ੍ਰਿਸ਼ਟੀ ਕੇਵਲ ਇਕ ਓਸ ਦਾ ਹੀ ਸ੍ਰੂਪ ਹੈ ਅਰ ਓਹ ਹਰ ਥਾਂ, ਹਰ ਜੀਵ ਵਿਚ ਰਮਿਆ ਹੋਇਆ ਹੈ। ਓਸ ਤੋਂ ਸਿਵਾ ਹੋਰ ਕੁਝ ਹੈ ਹੀ ਨਹੀਂ। ਸਰਵ ਭੇਖ ਰੂਪ ਓਹ ਆਪ ਹੀ ਹੈ। ਕਰਤਾ ਪੁਰਖੁ ਸਭ ਕੁਝ ਆਪ ਹੀ ਕਰਦਾ ਕਰਵਾਉਂਦਾ ਹੈ ਅਰ ਆਪਣੇ ਕੀਤੇ ਕੌਤਕ ਦੇਖਣ ਵਾਲਾ ਵੀ ਆਪ ਹੀ ਹੈ। ***"ਚੋਜੀ ਮੇਰੇ ਗੋਵਿੰਦਾ ਚੋਜੀ ਮੇਰੇ ਪਿਆਰਿਆ ਹਰਿ ਪ੍ਰਭੁ ਮੇਰਾ ਚੋਜੀ ਜੀਉ ॥"*** (ਗਉੜੀ ਮਾਝ ਮ: ੪, ਪੰਨਾ ੧੭੪)

*One Divinity pervades all that exists. Varied in expression, one principle of life obtains everywhere. This great realization creates a liberating sense of wonder in us.*

## ਸੋਰਠਿ ਮਹਲਾ ੧ ॥

ਹਉ ਪਾਪੀ ਪਤਿਤੁ ਪਰਮ ਪਾਖੰਡੀ ਤੂ ਨਿਰਮਲੁ ਨਿਰੰਕਾਰੀ ॥ ਅੰਮ੍ਰਿਤੁ ਚਾਖਿ ਪਰਮ ਰਸਿ ਰਾਤੇ ਠਾਕੁਰ ਸਰਣਿ ਤੁਮਾਰੀ ॥੧॥ ਕਰਤਾ ਤੂ ਮੈ ਮਾਣੁ ਨਿਮਾਣੇ ॥ ਮਾਣੁ ਮਹਤੁ ਨਾਮੁ ਧਨੁ ਪਲੈ ਸਾਚੈ ਸਬਦਿ ਸਮਾਣੇ ॥ ਰਹਾਉ ॥ ਤੂ ਪੂਰਾ ਹਮ ਊਰੇ ਹੋਛੇ ਤੂ ਗਉਰਾ ਹਮ ਹਉਰੇ ॥ ਤੁਝ ਹੀ ਮਨ ਰਾਤੇ ਅਹਿਨਿਸਿ ਪਰਭਾਤੇ ਹਰਿ ਰਸਨਾ ਜਪਿ ਮਨ ਰੇ ॥੨॥ ਤੁਮ ਸਾਚੇ ਹਮ ਤੁਮ ਹੀ ਰਾਚੇ ਸਬਦਿ ਭੇਦਿ ਫੁਨਿ ਸਾਚੇ ॥ ਅਹਿਨਿਸਿ ਨਾਮਿ ਰਤੇ ਸੇ ਸੂਚੇ ਮਰਿ ਜਨਮੇ ਸੇ ਕਾਚੇ ॥੩॥ ਅਵਰੁ ਨ ਦੀਸੈ ਕਿਸੁ ਸਾਲਾਹੀ ਤਿਸਹਿ ਸਰੀਕੁ ਨ ਕੋਈ ॥ ਪ੍ਰਣਵਤਿ ਨਾਨਕੁ ਦਾਸਨਿ ਦਾਸਾ ਗੁਰਮਤਿ ਜਾਨਿਆ ਸੋਈ ॥੪॥੫॥

*ਸ੍ਰੀ ਗੁਰੂ ਗ੍ਰੰਥ ਪੰਨਾ ੫੯੬-੯੭*

*ਸ਼ਬਦਾਰਥ:* ਪਤਿਤੁ=ਧਰਮ ਕਰਮ ਤੋਂ ਡਿੱਗਿਆ ਹੋਇਆ। ਪਾਖੰਡੀ=ਦਿਖਾਵੇ ਦਾ ਧਰਮੀ, ਪ੍ਰਪੰਚੀ। ਮਹਤੁ=ਵਡਿਆਈ। ਊਰੇ=ਅਧੂਰੇ, ਅਪੂਰਣ। ਹੋਛੇ=ਤੁਛ, ਕਮੀਨੇ। ਗਉਰਾ=ਭਾਰੀ, ਗੰਭੀਰ। ਹਉਰੇ=ਹੌਲੇ, ਹੀਣੇ। ਰਾਚੇ=ਰਚ ਮਿਚ ਗਏ, ਅਭੇਦ ਹੋ ਗਏ। ਭੇਦਿ=ਜਾਨ ਕੇ। ਫੁਨਿ=ਫਿਰ। ਕਾਚੇ=ਅਪਵਿੱਤ੍ਰ, ਅਗਿਆਨੀ। ਅਵਰੁ=ਦੂਜਾ, ਹੋਰ। ਸਾਲਾਹੀ=ਉਸਤਤਿ ਕਰਾਂ। ਸਰੀਕੁ=ਬਰਾਬਰ ਦਾ।

*ਸਾਰ ਭਾਵ:* ਸੱਚੇ ਤੇ ਸੁੱਚੇ ਹੋਣ ਦਾ ਰਾਹ 'ਸਿਮਰਣ' ਹੀ ਹੈ।

| ਮੂਲ | ਅਰਥ |
|---|---|
| **ਹਉ ਪਾਪੀ ਪਤਿਤੁ ਪਰਮ ਪਾਖੰਡੀ ਤੂ ਨਿਰਮਲੁ ਨਿਰੰਕਾਰੀ ॥** | ਹੇ ਸੱਚੇ ਪਾਤਿਸ਼ਾਹ! ਮੈਂ ਬੁਰੇ ਕਰਮ ਕਰਨ ਵਾਲਾ, ਧਰਮ ਕਰਮ ਤੋਂ ਡਿੱਗਾ ਹੋਇਆ ਅਰ ਪ੍ਰਪੰਚੀ ਹਾਂ। ਤੂੰ ਨਿਸ਼ਪਾਪ ਅਤੇ ਆਕਾਰ ਤੋਂ ਪਰਾ ਹੈਂ। |
| **ਅੰਮ੍ਰਿਤੁ ਚਾਖਿ ਪਰਮ ਰਸਿ ਰਾਤੇ ਠਾਕੁਰ ਸਰਣਿ ਤੁਮਾਰੀ ॥੧॥** | ਹੇ ਮਾਲਿਕ ਪ੍ਰਭੂ! ਤੁਹਾਡੀ ਸ਼ਰਨ ਵਿਚ ਆ ਕੇ ਨਾਮ ਅੰਮ੍ਰਿਤ ਚਖ ਕੇ ਪਰਮਾਨੰਦ ਵਿਚ ਰਤੇ ਹੋਏ ਹਾਂ॥੧॥ |

**ਕਰਤਾ ਤੂ ਮੈ ਮਾਣੁ ਨਿਮਾਣੇ ॥
ਮਾਣੁ ਮਹਤੁ ਨਾਮੁ ਧਨੁ ਪਲੈ
ਸਾਚੈ ਸਬਦਿ ਸਮਾਣੇ ॥ ਰਹਾਉ ॥**

ਹੇ ਕਰਤਾਰ! ਮੁਝ ਨਿਮਾਣੇ ਦਾ ਮਾਣ ਤੂੰ ਹੈਂ। ਹਿਰਦੇ ਰੂਪੀ ਪੱਲੇ ਵਿਚ ਨਾਮ ਧਨ ਹੋਣ ਨਾਲ ਅਰ ਮਨ ਵਿਚ ਸਤਿਗੁਰਾਂ ਦਾ ਉਪਦੇਸ਼ ਸਮਾਏ ਹੋਣ ਨਾਲ ਹੀ ਮਾਣ ਅਤੇ ਵਡਿਆਈ ਹੈ॥ ਰਹਾਉ॥

**ਤੂ ਪੂਰਾ ਹਮ ਊਰੇ ਹੋਛੇ
ਤੂ ਗਉਰਾ ਹਮ ਹਉਰੇ ॥**

ਹੇ ਅਕਾਲ ਪੁਰਖੁ! ਤੁਸੀਂ ਪੂਰਣ ਹੋ। ਅਸੀਂ ਅਧੂਰੇ 'ਤੇ ਤੁੱਛ ਹਾਂ। ਤੁਸੀਂ ਗਹਿਰ ਗੰਭੀਰ ਅਰ ਅਸੀਂ ਹੀਣੇ ਹਾਂ।

**ਤੁਝ ਹੀ ਮਨ ਰਾਤੇ ਅਹਿਨਿਸਿ ਪਰਭਾਤੇ
ਹਰਿ ਰਸਨਾ ਜਪਿ ਮਨ ਰੇ ॥੨॥**

ਹੇ ਪ੍ਰਭੂ! ਦਿਨ ਰਾਤ ਅਰ ਅੰਮ੍ਰਿਤ ਵੇਲੇ ਭਾਵ ਹਰ ਸਮੇਂ ਮਨ ਤੇਰੇ ਵਿਚ ਹੀ ਰਤਿਆ ਹੋਇਆ ਹੈ। ਤੇਰੇ ਹੀ ਨਾਮ ਦਾ ਜਪ ਜ਼ੁਬਾਨ ਰਾਹੀਂ ਅਤੇ ਮਨਨ ਮਨ ਰਾਹੀਂ ਕਰ ਰਹੇ ਹਾਂ॥੨॥

**ਤੁਮ ਸਾਚੇ ਹਮ ਤੁਮ ਹੀ ਰਾਚੇ
ਸਬਦਿ ਭੇਦਿ ਫੁਨਿ ਸਾਚੇ ॥**

ਤੁਸੀਂ ਸੱਚੇ ਹੋ ਅਰ ਅਸੀਂ ਤੁਹਾਡੇ ਨਾਲ ਹੀ ਰਚੇ ਮਿਚੇ ਹੋਏ ਹਾਂ ਭਾਵ ਤੁਹਾਡੇ ਤੋਂ ਅਭੇਦ ਹਾਂ। ਸੱਚੇ ਉਪਦੇਸ਼ ਦੇ ਭੇਦ ਨੂੰ ਜਾਣਨ ਕਰਕੇ ਅਸੀਂ ਸੱਚ ਰੂਪ ਹੀ ਹੋ ਗਏ ਹਾਂ।

**ਅਹਿਨਿਸਿ ਨਾਮਿ ਰਤੇ ਸੇ ਸੂਚੇ
ਮਰਿ ਜਨਮੇ ਸੇ ਕਾਚੇ ॥੩॥**

ਦਿਨ ਰਾਤ ਵਾਹਿਗੁਰੂ ਨਾਮ ਵਿਚ ਰਤੇ ਰਹਿਣ ਵਾਲੇ ਸ਼ੁੱਧ ਭਾਵ ਗੁਰਮੁਖ ਹਨ ਅਰ ਜੋ ਸ਼ਰਧਾ-ਵਿਹੀਨ ਮਨਮੁਖੀ ਹਨ ਉਹ ਮਰਦੇ ਜਨਮਦੇ ਰਹਿੰਦੇ ਹਨ॥੩॥

**ਅਵਰੁ ਨ ਦੀਸੈ ਕਿਸੁ ਸਾਲਾਹੀ
ਤਿਸਹਿ ਸਰੀਕੁ ਨ ਕੋਈ ॥**

ਹੇ ਅਕਾਲ ਪੁਰਖੁ! ਮੈਂ ਸਿਫ਼ਤ ਸਲਾਹ ਕਿਸ ਦੀ ਕਰਾਂ। ਤੇਰੇ ਬਿਨਾਂ ਹੋਰ ਕੋਈ ਦੂਸਰਾ ਦਿਖਾਈ ਨਹੀਂ ਪੈਂਦਾ ਅਰ ਨਾ ਹੀ ਤੇਰੇ ਬਰਾਬਰ ਦਾ ਕੋਈ ਦੂਜਾ ਹੈ।

**ਪ੍ਰਣਵਤਿ ਨਾਨਕੁ ਦਾਸਨਿ ਦਾਸਾ
ਗੁਰਮਤਿ ਜਾਨਿਆ ਸੋਈ ॥੪॥੫॥**

ਮੈਂ ਦਾਸਾਂ ਦੇ ਦਾਸ ਨੇ ਗੁਰਮਤਿ ਦੁਆਰਾ ਸੱਚ ਨੂੰ ਜਾਣਿਆ ਹੈ॥੪॥੫॥

*ਸਬਦੁ ਸਾਰ:* ***"ਕਰਤਾ ਤੂ ਮੈ ਮਾਣੁ ਨਿਮਾਣੇ ॥"*** ਕਰਤਾ ਪੁਰਖੁ ਵਾਹਿਗੁਰੂ ਨਿਮਾਣਿਆਂ ਨੂੰ ਮਾਣ ਦੇਣ ਵਾਲਾ ਅਤੇ ਨਿਥਾਵਿਆਂ ਨੂੰ ਥਾਂ ਦੇਣ ਵਾਲਾ ਹੈ। ***"ਨਿਥਾਵੇ ਕਉ ਗੁਰਿ ਦੀਨੋ ਥਾਨੁ ॥ ਨਿਮਾਨੇ ਕਉ ਗੁਰਿ ਕੀਨੋ ਮਾਨੁ ॥"*** (ਆਸਾ ਮ: ੫, ਪੰਨਾ ੩੯੫)

*The awareness of Oneness, by immersing in the Shabad, makes one conscious of one's limitations vis a vis the infinite glory in which one partakes. At once humbled and made confident, one's life-rhythms begin to throb with the binary mode of cosmic expression.*

## ਸੋਰਠਿ ਮਹਲਾ ੧ ॥

ਅਲਖ ਅਪਾਰ ਅਗੰਮ ਅਗੋਚਰ ਨਾ ਤਿਸੁ ਕਾਲੁ ਨ ਕਰਮਾ ॥ ਜਾਤਿ ਅਜਾਤਿ ਅਜੋਨੀ ਸੰਭਉ ਨਾ ਤਿਸੁ ਭਾਉ ਨ ਭਰਮਾ ॥੧॥ ਸਾਚੇ ਸਚਿਆਰ ਵਿਟਹੁ ਕੁਰਬਾਣੁ ॥ ਨਾ ਤਿਸੁ ਰੂਪ ਵਰਨੁ ਨਹੀ ਰੇਖਿਆ ਸਾਚੈ ਸਬਦਿ ਨੀਸਾਣੁ ॥ ਰਹਾਉ ॥ ਨਾ ਤਿਸੁ ਮਾਤ ਪਿਤਾ ਸੁਤ ਬੰਧਪ ਨਾ ਤਿਸੁ ਕਾਮੁ ਨ ਨਾਰੀ ॥ ਅਕੁਲ ਨਿਰੰਜਨ ਅਪਰ ਪਰੰਪਰੁ ਸਗਲੀ ਜੋਤਿ ਤੁਮਾਰੀ ॥੨॥ ਘਟ ਘਟ ਅੰਤਰਿ ਬ੍ਰਹਮੁ ਲੁਕਾਇਆ ਘਟਿ ਘਟਿ ਜੋਤਿ ਸਬਾਈ ॥ ਬਜਰ ਕਪਾਟ ਮੁਕਤੇ ਗੁਰਮਤੀ ਨਿਰਭੈ ਤਾੜੀ ਲਾਈ ॥੩॥ ਜੰਤ ਉਪਾਇ ਕਾਲੁ ਸਿਰਿ ਜੰਤਾ ਵਸਗਤਿ ਜੁਗਤਿ ਸਬਾਈ ॥ ਸਤਿਗੁਰੁ ਸੇਵਿ ਪਦਾਰਥੁ ਪਾਵਹਿ ਛੂਟਹਿ ਸਬਦੁ ਕਮਾਈ ॥੪॥ ਸੂਚੈ ਭਾਡੈ ਸਾਚੁ ਸਮਾਵੈ ਵਿਰਲੇ ਸੂਚਾਚਾਰੀ ॥ ਤੰਤੈ ਕਉ ਪਰਮ ਤੰਤੁ ਮਿਲਾਇਆ ਨਾਨਕ ਸਰਣਿ ਤੁਮਾਰੀ ॥੫॥੬॥

*ਸ੍ਰੀ ਗੁਰੂ ਗ੍ਰੰਥ ਪੰਨਾ ੫੯੭*

*ਸ਼ਬਦਾਰਥ :* ਅਲਖ=ਅਦਿਖ। ਅਪਾਰ=ਪਾਰ ਤੋਂ ਰਹਿਤ, ਬੇਅੰਤ। ਅਗੰਮ=ਗੰਮਤਾ ਰਹਿਤ। ਅਗੋਚਰ=ਇੰਦ੍ਰੀਆਂ ਦੀ ਪਹੁੰਚ ਤੋਂ ਪਰ੍ਹੇ। ਜਾਤਿ ਅਜਾਤਿ=ਉੱਤਮ ਅਤੇ ਨੀਚ ਜਾਤਿ। ਅਜੋਨੀ=ਜਨਮ ਰਹਿਤ। ਸੰਭਉ=ਆਪ ਤੋਂ ਆਪ ਹੀ ਵਿਦਮਾਨ। ਭਾਉ=ਪ੍ਰੇਮ, ਸੰਕਲਪ। ਵਿਟਹੁ=ਤੋਂ। ਵਰਨੁ=ਰੰਗ, ਚਾਰ ਜਾਤਾਂ। ਰੇਖਿਆ=ਆਕਾਰ। ਨੀਸਾਣੁ=ਨਿਸ਼ਾਨ, ਚਿੰਨ੍ਹ। ਅਕੁਲ=ਕੁਲ ਰਹਿਤ। ਨਿਰੰਜਨ=ਦੋਸ਼ ਰਹਿਤ, ਮਾਇਆ ਤੋਂ ਨਿਰਲੇਪ। ਪਰੰਪਰੁ=ਪਰੇ ਤੋਂ ਪਰੇ। ਬਜਰ ਕਪਾਟ=ਕਰੜੇ ਕਿਵਾੜ। ਮੁਕਤੇ=ਬੰਧਨ ਰਹਿਤ। ਤਾੜੀ=ਸਮਾਧਿ। ਵਸਗਤਿ=ਵੱਸ ਵਿਚ, ਅਧੀਨ। ਜੁਗਤਿ=ਤਦਬੀਰ, ਵਿਵਸਥਾ। ਭਾਡੈ=ਅੰਤਹਕਰਣ ਵਿਚ। ਸੂਚਾਚਾਰੀ=ਸਦਾਚਾਰੀ। ਤੰਤੈ=ਤਤ੍ਵ, ਜੀਵਾਤਮਾ। ਪਰਮ ਤੰਤੁ=ਪਰਮ ਤਤ੍ਵ, ਪਰਮਾਤਮਾ, ਵਾਹਿਗੁਰੂ।

*ਸਾਰ ਭਾਵ :* ਵਾਹਿਗੁਰੂ ਆਪਣੇ ਆਪ ਤੋਂ ਆਪ ਵਿਦਮਾਨ ਹੈ।

| ਮੂਲ | ਅਰਥ |
|---|---|
| **ਅਲਖ ਅਪਾਰ ਅਗੰਮ ਅਗੋਚਰ ਨਾ ਤਿਸੁ ਕਾਲੁ ਨ ਕਰਮਾ ॥** | ਅਕਾਲ ਪੁਰਖੁ ਅਦਿਖ, ਬੇਅੰਤ, ਗੰਮਤਾ ਰਹਿਤ ਹੈ ਅਤੇ ਇੰਦਰੀਆਂ ਦੀ ਪਹੁੰਚ ਤੋਂ ਪਰ੍ਹੇ ਹੈ। ਓਹ ਭੂਤ, ਵਰਤਮਾਨ, ਭਵਿੱਖ ਦੀ ਬੱਝ ਵਿਚ ਨਹੀਂ, ਨਾ ਹੀ ਸਾਤਵਿਕ, ਰਾਜਸਿਕ, ਤਾਮਸਿਕ ਕਰਮਾਂ ਦੇ ਬੰਧਨ ਵਿਚ ਹੈ। |

| | |
|---|---|
| **ਜਾਤਿ ਅਜਾਤਿ ਅਜੋਨੀ ਸੰਭਉ<br>ਨਾ ਤਿਸੁ ਭਾਉ ਨ ਭਰਮਾ ॥੧॥** | ਓਹ ਉੱਤਮ-ਨੀਚ ਜਾਤਿ ਵਿਚ ਨਹੀਂ ਹੈ। ਓਹ ਜੂਨੀ ਰਹਿਤ ਅਤੇ ਸ੍ਵੈ ਪ੍ਰਕਾਸ਼ ਹੈ। ਓਸ ਵਿਚ ਨਾ ਮੋਹ ਹੈ ਨਾ ਭਰਮ॥੧॥ |
| **ਸਾਚੇ ਸਚਿਆਰ ਵਿਟਹੁ ਕੁਰਬਾਣੁ ॥<br>ਨਾ ਤਿਸੁ ਰੂਪ ਵਰਨੁ ਨਹੀ ਰੇਖਿਆ<br>ਸਾਚੈ ਸਬਦਿ ਨੀਸਾਣੁ ॥ ਰਹਾਉ ॥** | ਮੈਂ ਸੱਚੇ ਸਤਿ ਸਰੂਪ ਉਪਰੋਂ ਕੁਰਬਾਨ ਜਾਂਦਾ ਹਾਂ।<br>ਓਸ ਦਾ ਕੋਈ ਰੂਪ ਨਹੀਂ, ਕੋਈ ਰੰਗ ਨਹੀਂ, ਕੋਈ ਚਿੰਨ੍ਹ ਨਹੀਂ। ਗੁਰ ਉਪਦੇਸ਼ ਰਾਹੀਂ ਨਿਸ਼ਾਨ ਪ੍ਰਕਾਸ਼ਮਾਨ ਹੁੰਦਾ ਹੈ॥ ਰਹਾਉ॥ |
| **ਨਾ ਤਿਸੁ ਮਾਤ ਪਿਤਾ ਸੁਤ ਬੰਧਪ<br>ਨਾ ਤਿਸੁ ਕਾਮੁ ਨ ਨਾਰੀ ॥** | ਓਸ ਦੇ ਮਾਤਾ, ਪਿਤਾ, ਪੁੱਤਰ, ਭਰਾ ਕੋਈ ਨਹੀਂ, ਨਾ ਹੀ ਓਸ ਦੀ ਕਾਮ ਵਾਸਨਾ ਅਰ ਨਾ ਹੀ ਇਸਤਰੀ ਹੈ। |
| **ਅਕੁਲ ਨਿਰੰਜਨ ਅਪਰ ਪਰੰਪਰੁ<br>ਸਗਲੀ ਜੋਤਿ ਤੁਮਾਰੀ ॥੨॥** | ਹੇ ਕੁਲ ਰਹਿਤ, ਮਾਇਆ ਤੋਂ ਨਿਰਲੇਪ, ਬੇਅੰਤ, ਪਰ੍ਹੇ ਤੋਂ ਪਰ੍ਹੇ ਅਕਾਲ ਪੁਰਖੁ! ਸਾਰੀ ਸ੍ਰਿਸ਼ਟੀ ਵਿਚ ਤੁਹਾਡਾ ਹੀ ਪ੍ਰਕਾਸ਼ ਹੈ॥੨॥ |
| **ਘਟ ਘਟ ਅੰਤਰਿ ਬ੍ਰਹਮੁ ਲੁਕਾਇਆ<br>ਘਟਿ ਘਟਿ ਜੋਤਿ ਸਬਾਈ ॥** | ਪਾਰਬ੍ਰਹਮ ਗੁਪਤ ਰੂਪ ਵਿਚ ਘਟ ਘਟ ਵਿਚ ਵਿਦਮਾਨ ਹੈ ਅਰ ਘਟ ਘਟ ਵਿਚ ਓਸੇ ਦੀ ਚੇਤਨ ਸੱਤਾ ਵਿਆਪ ਰਹੀ ਹੈ। |
| **ਬਜਰ ਕਪਾਟ ਮੁਕਤੇ ਗੁਰਮਤੀ<br>ਨਿਰਭੈ ਤਾੜੀ ਲਾਈ ॥੩॥** | ਸਤਿਗੁਰਾਂ ਦੇ ਉਪਦੇਸ਼ ਨਾਲ ਅਗਿਆਨਤਾ ਦੇ ਬੰਧਨ ਰੂਪੀ ਕਰੜੇ ਕਿਵਾੜ ਖੁੱਲ੍ਹ ਗਏ ਹਨ ਅਰ ਭੈ ਤੋਂ ਪਰਾ ਵਾਹਿਗੁਰੂ ਵਿਚ ਲਿਵਲੀਨ ਹੋ ਗਏ ਹਾਂ॥੩॥ |
| **ਜੰਤ ਉਪਾਇ ਕਾਲੁ ਸਿਰਿ ਜੰਤਾ<br>ਵਸਗਤਿ ਜੁਗਤਿ ਸਬਾਈ ॥** | ਸਤਿ ਕਰਤਾਰ ਨੇ ਜੀਵਾਂ ਨੂੰ ਪੈਦਾ ਕਰ ਕੇ ਉਨ੍ਹਾਂ ਦੇ ਸਿਰਾਂ ਉੱਤੇ ਮੌਤ ਨੂੰ ਬਿਠਾਇਆ ਹੋਇਆ ਹੈ ਅਰ ਸਭਨਾਂ ਦੇ ਜੀਵਨ ਦੀ ਵਿਵਸਥਾ ਆਪਣੇ ਵੱਸ ਵਿਚ ਰੱਖੀ ਹੋਈ ਹੈ। |
| **ਸਤਿਗੁਰੁ ਸੇਵਿ ਪਦਾਰਥੁ ਪਾਵਹਿ<br>ਛੂਟਹਿ ਸਬਦੁ ਕਮਾਈ ॥੪॥** | ਸਤਿਗੁਰੂ ਦੀ ਸੇਵਾ ਨਾਲ ਨਾਮੁ ਪਦਾਰਥ ਮਿਲਦਾ ਹੈ ਅਰ ਨਾਮੁ ਸਿਮਰਣ ਦੀ ਕਮਾਈ ਨਾਲ ਹੀ ਸੰਸਾਰ ਬੰਧਨ ਤੋਂ ਛੁਟਕਾਰਾ ਹੋ ਜਾਵੇਗਾ॥੪॥ |
| **ਸੂਚੈ ਭਾਡੈ ਸਾਚੁ ਸਮਾਵੈ<br>ਵਿਰਲੇ ਸੂਚਾਚਾਰੀ ॥** | ਸ਼ੁੱਧ ਅੰਤਹਕਰਣ ਵਿਚ ਹੀ ਸਤਿ ਨਾਮੁ ਸਮਾਉਂਦਾ ਹੈ ਪਰ ਸਦਾਚਾਰੀ ਵਿਰਲੇ ਹਨ। |
| **ਤੰਤੈ ਕਉ ਪਰਮ ਤੰਤੁ ਮਿਲਾਇਆ<br>ਨਾਨਕ ਸਰਣਿ ਤੁਮਾਰੀ ॥੫॥੬॥** | ਗੁਰੂ ਜੀ ਫ਼ਰਮਾਉਂਦੇ ਹਨ ਕਿ ਹੇ ਪ੍ਰਭੂ! ਆਪਣੀ ਸ਼ਰਣ ਵਿਚ ਆਏ ਹੋਏ ਜੀਵ ਨੂੰ ਤੁਸੀਂ ਆਪਣੇ ਪਰਮ ਤੱਤ ਨਾਲ ਮਿਲਾ ਲਿਆ ਹੈ ਭਾਵ ਅਭੇਦ ਕਰ ਲਿਆ ਹੈ॥੫॥੬॥ |

ਸਬਦੁ ਸਾਰ : ***"ਨਾ ਤਿਸੁ ਰੂਪ ਵਰਨੁ ਨਹੀ ਰੇਖਿਆ ਸਾਚੈ ਸਬਦਿ ਨੀਸਾਣੁ ॥"*** ਅਕਾਲ ਪੁਰਖੁ ਅਪਰੰਪਾਰ ਹੈ, ਬੇਅੰਤ ਹੈ ਅਰ ਕਿਸੇ ਆਕਾਰ ਵਿਚ ਬੱਝਿਆ ਹੋਇਆ ਨਹੀਂ। ਰੂਪ, ਰੰਗ, ਰੇਖਾ ਕਿਸੇ ਨਾ ਕਿਸੇ ਆਕਾਰ ਦੇ ਹੀ ਸੂਚਕ ਬਣਦੇ ਹਨ ਅਤੇ ਹਰ ਆਕਾਰ ਅੰਤ ਵਾਲਾ ਅਰ ਸੀਮਿਤ ਹੁੰਦਾ ਹੈ। ਇਸੇ ਕਰਕੇ ***"ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ ॥"*** (ਗਉੜੀ ਸੁਖਮਨੀ ਮ: ੫, ਪੰਨਾ ੨੮੩) ਏਸ ਕਾਰਣ ਜਗਿਆਸੂ ਦੀ ਇਹ ਪੁੱਛ ਬੜੀ ਸੁਭਾਵਕ ਹੈ ਕਿ ***"ਵਰਨੁ ਭੇਖੁ ਅਸਰੂਪੁ ਨ ਜਾਪੀ ਕਿਉ ਕਰਿ ਜਾਪਸਿ ਸਾਚਾ ॥"*** (ਰਾਮਕਲੀ ਮ: ੧, ਪੰਨਾ ੯੪੫) ਗੁਰੂ ਜੀ ਉੱਤਰ ਦਿੰਦੇ ਹਨ ਕਿ ***"ਸਾਚੈ ਸਬਦਿ ਨੀਸਾਣੁ ॥"*** ਉਸ ਪ੍ਰਭੂ ਦੇ ਚਿੰਨ੍ਹ ਗੁਰ ਸਬਦੁ ਵਿਚ ਹੀ ਮਿਲਦੇ ਹਨ। ਤਥਾ ***"ਨਾਨਕ ਨਾਮਿ ਰਤੇ ਬੈਰਾਗੀ ਇਬ ਤਬ ਸਾਚੋ ਸਾਚਾ ॥"*** (ਪੰਨਾ ੯੪੫) ਜਿਹੜੇ ਵੈਰਾਗਵਾਨ ਹੋ ਕੇ ਨਾਮੁ ਵਿਚ ਰਚ ਜਾਂਦੇ ਹਨ, ਉਨ੍ਹਾਂ ਨੂੰ ਹਰ ਵੇਲੇ, ਹਰ ਥਾਂ ਇਕ ਰਸ ਸੱਚਾ ਹੀ ਸੱਚਾ ਪ੍ਰਤੀਤ ਹੁੰਦਾ ਹੈ।

*Truthful living becomes the natural mode of one who lives in the awareness of being one with the One. The individual self undergoes a process of expansion that subsumes all categories. All signs, names, labels, that define one's isolated, personal, individual identity, have no more relevance. All the values associated with the Cosmic begin to reverbrate in such a one. Beyond intellectual grasp, beyond sensuous perception, beyond any defining modules, beyond all classificatory species of subgroups, one begins to shimmer with the quintessential and core values that encompass one and all. This is the only way one can know the unknowable.*

## ਸੋਰਠਿ ਮਹਲਾ ੧ ॥

ਜਿਉ ਮੀਨਾ ਬਿਨੁ ਪਾਣੀਐ ਤਿਉ ਸਾਕਤੁ ਮਰੈ ਪਿਆਸ ॥ ਤਿਉ ਹਰਿ ਬਿਨੁ ਮਰੀਐ ਰੇ ਮਨਾ ਜੋ ਬਿਰਥਾ ਜਾਵੈ ਸਾਸੁ ॥੧॥ ਮਨ ਰੇ ਰਾਮ ਨਾਮ ਜਸੁ ਲੇਇ ॥ ਬਿਨੁ ਗੁਰ ਇਹੁ ਰਸੁ ਕਿਉ ਲਹਉ ਗੁਰੁ ਮੇਲੈ ਹਰਿ ਦੇਇ ॥ ਰਹਾਉ ॥ ਸੰਤ ਜਨਾ ਮਿਲੁ ਸੰਗਤੀ ਗੁਰਮੁਖਿ ਤੀਰਥੁ ਹੋਇ ॥ ਅਠਸਠਿ ਤੀਰਥ ਮਜਨਾ ਗੁਰ ਦਰਸੁ ਪਰਾਪਤਿ ਹੋਇ ॥੨॥ ਜਿਉ ਜੋਗੀ ਜਤ ਬਾਹਰਾ ਤਪੁ ਨਾਹੀ ਸਤੁ ਸੰਤੋਖੁ ॥ ਤਿਉ ਨਾਮੈ ਬਿਨੁ ਦੇਹੁਰੀ ਜਮੁ ਮਾਰੈ ਅੰਤਰਿ ਦੋਖੁ ॥੩॥ ਸਾਕਤ ਪ੍ਰੇਮੁ ਨ ਪਾਈਐ ਹਰਿ ਪਾਈਐ ਸਤਿਗੁਰ ਭਾਇ ॥ ਸੁਖ ਦੁਖ ਦਾਤਾ ਗੁਰੁ ਮਿਲੈ ਕਹੁ ਨਾਨਕ ਸਿਫਤਿ ਸਮਾਇ ॥੪॥੭॥

*ਸ੍ਰੀ ਗੁਰੂ ਗ੍ਰੰਥ ਪੰਨਾ ੫੯੭*

***ਸ਼ਬਦਾਰਥ :*** ਮੀਨਾ=ਮੱਛੀ। ਸਾਕਤੁ=ਵਿਸ਼ਈ। ਬਿਰਥਾ=ਵਿਅਰਥ। ਮਜਨਾ=ਇਸ਼ਨਾਨ। ਜਤ=ਇੰਦ੍ਰੀਆਂ ਦਾ ਸੰਜਮ। ਸਤੁ=ਪਵਿੱਤ੍ਰਤਾ। ਦੇਹੁਰੀ=ਦੇਹੀ। ਭਾਇ=ਪ੍ਰੇਮ।

***ਸਾਰ ਭਾਵ :*** ਸਿਮਰਣ ਤੋਂ ਬਿਨਾਂ ਸ੍ਵਾਸ, ਸਾਡਾ ਮਰਨਾ ਹੁੰਦਾ ਹੈ।

| ਮੂਲ | ਅਰਥ |
|---|---|
| **ਜਿਉ ਮੀਨਾ ਬਿਨੁ ਪਾਣੀਐ ਤਿਉ ਸਾਕਤੁ ਮਰੈ ਪਿਆਸ ॥** | ਜਿਵੇਂ ਪਾਣੀ ਤੋਂ ਬਿਨਾਂ ਮੱਛੀ ਮਰ ਜਾਂਦੀ ਹੈ, ਉਸੇ ਤਰ੍ਹਾਂ ਵਿਕਾਰੀ, ਵਿਸ਼ੈ ਵਾਸਨਾ ਦੀ ਪਿਆਸ ਵਿਚ ਹੀ ਮਰ ਜਾਂਦਾ ਹੈ। |
| **ਤਿਉ ਹਰਿ ਬਿਨੁ ਮਰੀਐ ਰੇ ਮਨਾ ਜੋ ਬਿਰਥਾ ਜਾਵੈ ਸਾਸੁ ॥੧॥** | ਹੇ ਮਨਾ! ਏਸੇ ਤਰ੍ਹਾਂ ਹਰੀ ਨਾਮ ਸਿਮਰਣ ਤੋਂ ਬਿਨਾਂ ਜਿਹੜਾ ਸ੍ਵਾਸ ਵਿਅਰਥ ਜਾਂਦਾ ਹੈ, ਉਹ ਸਾਡਾ ਮਰਨਾ ਹੁੰਦਾ ਹੈ॥੧॥ |
| **ਮਨ ਰੇ ਰਾਮ ਨਾਮ ਜਸੁ ਲੇਇ ॥** | ਮੇਰੇ ਮਨਾ! ਰਾਮ ਨਾਮ ਦੇ ਜੱਸ ਨੂੰ ਧਾਰਣ ਕਰ। |
| **ਬਿਨੁ ਗੁਰ ਇਹੁ ਰਸੁ ਕਿਉ ਲਹਉ ਗੁਰੁ ਮੇਲੈ ਹਰਿ ਦੇਇ ॥ ਰਹਾਉ ॥** | ਪਰ ਗੁਰੂ ਬਿਨਾਂ ਇਹ ਨਾਮ ਰਸ ਕਿਵੇਂ ਲਵੇਂਗਾ? ਜਦੋਂ ਹਰੀ ਗੁਰੂ ਦਾ ਮਿਲਾਪ ਕਰਾ ਦੇਵੇ ਤਾਂ ਉਹ ਹਰੀ ਦਾ ਨਾਮ ਦੇਂਦਾ ਹੈ॥ ਰਹਾਉ॥ |

**ਸੰਤ ਜਨਾ ਮਿਲੁ ਸੰਗਤੀ**
**ਗੁਰਮੁਖਿ ਤੀਰਥੁ ਹੋਇ ॥**

ਸੰਤ ਜਨਾਂ ਦੀ ਸੰਗਤ ਵਿਚ ਮਿਲਣ, ਗੁਰਮੁਖਾਂ ਦਾ ਤੀਰਥ ਹੁੰਦਾ ਹੈ।

**ਅਠਸਠਿ ਤੀਰਥ ਮਜਨਾ**
**ਗੁਰ ਦਰਸੁ ਪਰਾਪਤਿ ਹੋਇ ॥੨॥**

ਗੁਰੂ ਦਾ ਦਰਸ਼ਨ ਅਠਾਹਠ ਤੀਰਥਾਂ ਦੇ ਇਸ਼ਨਾਨ ਦੇ ਬਰਾਬਰ ਹੈ ॥੨॥

**ਜਿਉ ਜੋਗੀ ਜਤ ਬਾਹਰਾ**
**ਤਪੁ ਨਾਹੀ ਸਤੁ ਸੰਤੋਖੁ ॥**

ਜਿਵੇਂ ਇੰਦ੍ਰੀਆਂ ਦੇ ਸੰਜਮ ਤੋਂ ਬਿਨਾਂ ਜੋਗੀ ਦਾ ਜੋਗ ਨਿਸਫਲ ਹੈ, ਸਤਯਤਾ ਅਰ ਸੰਤੋਖ ਤੋਂ ਬਿਨਾਂ ਤਪਸ੍ਵੀ ਦਾ ਤਪ ਸਫਲ ਨਹੀਂ।

**ਤਿਉ ਨਾਮੈ ਬਿਨੁ ਦੇਹੁਰੀ**
**ਜਮੁ ਮਾਰੈ ਅੰਤਰਿ ਦੋਖੁ ॥੩॥**

ਤਿਵੇਂ ਹੀ ਨਾਮ ਤੋਂ ਬਿਨਾਂ ਦੇਹੀ ਬੇਅਰਥ ਹੈ। ਅੰਦਰ ਦੋਸ਼ ਹੋਣ ਕਰਕੇ ਜਮਾਂ ਦੀ ਮਾਰ ਪੈਂਦੀ ਹੈ ॥੩॥

**ਸਾਕਤ ਪ੍ਰੇਮੁ ਨ ਪਾਈਐ**
**ਹਰਿ ਪਾਈਐ ਸਤਿਗੁਰ ਭਾਇ ॥**

ਵਿਸ਼ਯੀ ਦੇ ਨਾਲ ਮੇਲ ਨਹੀਂ ਰਖਣਾ ਕਿਉਂਕਿ ਸਤਿਗੁਰਾਂ ਦੀ ਕ੍ਰਿਪਾ ਨਾਲ ਹੀ ਹਰੀ ਨਾਮ ਦੀ ਪ੍ਰਾਪਤੀ ਹੋਣੀ ਹੈ।

**ਸੁਖ ਦੁਖ ਦਾਤਾ ਗੁਰੁ ਮਿਲੈ**
**ਕਹੁ ਨਾਨਕ ਸਿਫਤਿ ਸਮਾਇ ॥੪॥੭॥**

ਗੁਰੂ ਜੀ ਆਖਦੇ ਹਨ ਕਿ ਜੇ ਸੁਖ ਦੁੱਖ ਹਰ ਅਵਸਥਾ ਵਿਚ ਦਾਤਾ ਗੁਰੂ ਮਿਲ ਜਾਏ ਤਾਂ ਅਕਾਲ ਪੁਰਖੁ ਵਿਚ ਸਮਾਈਦਾ ਹੈ ॥੪॥੭॥

*ਸਬਦੁ ਸਾਰ :* ***"ਜੋ ਬਿਰਥਾ ਜਾਵੈ ਸਾਸੁ ॥"*** ਨਾਮ ਸਿਮਰਣ ਤੋਂ ਵਿਹੂਣਾ ਜਨਮ ਬੇਅਰਥ ਹੀ ਹੈ। ***"ਬਿਨੁ ਗੁਰ ਇਹ ਰਸੁ ਕਿਉ ਲਹਉ ॥"*** ਗੁਰੂ ਤੋਂ ਬਿਨਾਂ ਵਾਹਿਗੁਰੂ ਨਾਮ ਰਸ ਨਹੀਂ ਮਿਲਦਾ ਅਤੇ ਨਾਮ ਸਿਮਰਣ ਤੋਂ ਬਿਨਾਂ ***"ਬਿਨੁ ਨਾਵੈ ਜੀਵਣੁ ਨਾ ਥੀਐ ॥"*** (ਸਿਰੀਰਾਗੁ ਮ: ੪, ਪੰਨਾ ੪੦) ਮਰਨਾ ਹੀ ਹੁੰਦਾ ਹੈ।

*Without a sense of the Divine, our lives remain painfully fragmented. Without an awareness of the vast, we remain choked by the contingent considerations of power, wealth, fame, all essentially ephemeral. This understanding is received from Gurbani assimilated in congregation.*

## ਸੋਰਠਿ ਮਹਲਾ ੧ ॥

ਤੂ ਪ੍ਰਭ ਦਾਤਾ ਦਾਨਿ ਮਤਿ ਪੂਰਾ ਹਮ ਥਾਰੇ ਭੇਖਾਰੀ ਜੀਉ ॥ ਮੈ ਕਿਆ ਮਾਗਉ ਕਿਛੁ ਥਿਰੁ ਨ ਰਹਾਈ ਹਰਿ ਦੀਜੈ ਨਾਮੁ ਪਿਆਰੀ ਜੀਉ ॥੧॥ ਘਟਿ ਘਟਿ ਰਵਿ ਰਹਿਆ ਬਨਵਾਰੀ ॥ ਜਲਿ ਥਲਿ ਮਹੀਅਲਿ ਗੁਪਤੋ ਵਰਤੈ ਗੁਰ ਸਬਦੀ ਦੇਖਿ ਨਿਹਾਰੀ ਜੀਉ ॥ ਰਹਾਉ ॥ ਮਰਤ ਪਇਆਲ ਅਕਾਸੁ ਦਿਖਾਇਓ ਗੁਰਿ ਸਤਿਗੁਰਿ ਕਿਰਪਾ ਧਾਰੀ ਜੀਉ ॥ ਸੋ ਬ੍ਰਹਮੁ ਅਜੋਨੀ ਹੈ ਭੀ ਹੋਨੀ ਘਟ ਭੀਤਰਿ ਦੇਖੁ ਮੁਰਾਰੀ ਜੀਉ ॥੨॥ ਜਨਮ ਮਰਨ ਕਉ ਇਹੁ ਜਗੁ ਬਪੁੜੋ ਇਨਿ ਦੂਜੈ ਭਗਤਿ ਵਿਸਾਰੀ ਜੀਉ ॥ ਸਤਿਗੁਰੁ ਮਿਲੈ ਤ ਗੁਰਮਤਿ ਪਾਈਐ ਸਾਕਤ ਬਾਜੀ ਹਾਰੀ ਜੀਉ ॥੩॥ ਸਤਿਗੁਰ ਬੰਧਨ ਤੋੜਿ ਨਿਰਾਰੇ ਬਹੁੜਿ ਨ ਗਰਭ ਮਝਾਰੀ ਜੀਉ ॥ ਨਾਨਕ ਗਿਆਨ ਰਤਨੁ ਪਰਗਾਸਿਆ ਹਰਿ ਮਨਿ ਵਸਿਆ ਨਿਰੰਕਾਰੀ ਜੀਉ ॥੪॥੮॥

*ਸ੍ਰੀ ਗੁਰੂ ਗ੍ਰੰਥ ਪੰਨਾ ੫੯੭-੯੮*

*ਸ਼ਬਦਾਰਥ :* ਥਾਰੇ=ਤੇਰੇ। ਜੀਉ=ਸਨਮਾਨ ਸੰਬੋਧਕ ਸ਼ਬਦ। ਮਰਤ=ਮ੍ਰਿਤ ਲੋਕ ਭਾਵ ਧਰਤੀ। ਪਇਆਲ=ਪਾਤਾਲ। ਬਪੁੜੋ=ਮੰਦ ਭਾਗਾ। ਬਹੁੜਿ=ਮੁੜ ਕੇ। ਮਝਾਰੀ=ਭੀਤਰ, ਅੰਦਰ।

*ਸਾਰ ਭਾਵ :* ਗੁਰ ਸ਼ਬਦ ਰਾਹੀਂ ਅਕਾਲ ਪੁਰਖੁ ਦੇ ਦਰਸ਼ਨ।

| ਮੂਲ | ਅਰਥ |
|---|---|
| ਤੂ ਪ੍ਰਭ ਦਾਤਾ ਦਾਨਿ ਮਤਿ ਪੂਰਾ ਹਮ ਥਾਰੇ ਭੇਖਾਰੀ ਜੀਉ ॥ | ਹੇ ਪ੍ਰਭੂ! ਤੂੰ ਦਾਨ ਦੇਣ ਵਾਲਾ ਅਰ ਪੂਰਣ ਬੁਧੀ ਵਾਲਾ ਹੈਂ। ਅਸੀਂ ਤੇਰੇ ਮੰਗਤੇ ਹਾਂ ਜੀ। |
| ਮੈ ਕਿਆ ਮਾਗਉ ਕਿਛੁ ਥਿਰੁ ਨ ਰਹਾਈ ਹਰਿ ਦੀਜੈ ਨਾਮੁ ਪਿਆਰੀ ਜੀਉ ॥੧॥ | ਮੈਂ ਕੀ ਮੰਗਾਂ, ਕੁਝ ਵੀ ਥਿਰ ਰਹਿਣ ਵਾਲਾ ਨਹੀਂ। ਹੇ ਦਾਤਾਰ! ਨਾਮ ਰੂਪੀ ਪਿਆਰੀ ਵਸਤੂ ਦਿਉ ਜੀ। |
| ਘਟਿ ਘਟਿ ਰਵਿ ਰਹਿਆ ਬਨਵਾਰੀ ॥ | ਹੇ ਸ੍ਰਿਸ਼ਟੀ ਕਰਤਾ! ਤੂੰ ਘਟ ਘਟ ਵਿਚ ਰਮਣ ਕਰ ਰਿਹਾ ਹੈਂ। |

| | |
|---|---|
| ਜਲਿ ਥਲਿ ਮਹੀਅਲਿ ਗੁਪਤੋ ਵਰਤੈ<br>ਗੁਰ ਸਬਦੀ ਦੇਖਿ ਨਿਹਾਰੀ ਜੀਉ ॥<br>ਰਹਾਉ ॥ | ਜਲ, ਥਲ ਤੇ ਆਕਾਸ਼, ਸਰਵਤ੍ਰ ਗੁਪਤ ਰਹਿ ਕੇ ਵਰਤ ਰਿਹਾ ਹੈਂ ਪਰ ਗੁਰ ਸ਼ਬਦ ਦੀ ਦ੍ਰਿਸ਼ਟੀ ਨਾਲ ਮੈਂ ਪ੍ਰਭੂ ਦੇ ਦਰਸ਼ਨ ਕਰ ਲਏ ਹਨ॥ ਰਹਾਉ॥ |
| ਮਰਤ ਪਇਆਲ ਅਕਾਸੁ ਦਿਖਾਇਓ<br>ਗੁਰਿ ਸਤਿਗੁਰਿ ਕਿਰਪਾ ਧਾਰੀ ਜੀਉ ॥ | ਸਤਿ ਸਰੂਪ ਗੁਰੂ ਨੇ ਕਿਰਪਾ ਧਾਰਣ ਕਰ ਕੇ ਧਰਤੀ, ਪਾਤਾਲ ਅਤੇ ਆਕਾਸ਼ ਵਿਚ ਪਰੀਪੂਰਣ ਤੇਰਾ ਸਰੂਪ ਦਿਖਾ ਦਿੱਤਾ ਹੈ। |
| ਸੋ ਬ੍ਰਹਮੁ ਅਜੋਨੀ ਹੈ ਭੀ ਹੋਨੀ<br>ਘਟ ਭੀਤਰਿ ਦੇਖੁ ਮੁਰਾਰੀ ਜੀਉ ॥੨॥ | ਹੇ ਅਕਾਲ ਮੂਰਤਿ! ਜੋ ਤੂੰ ਜਨਮ ਰਹਿਤ ਬ੍ਰਹਮ ਹੈਂ, ਹੁਣ ਵੀ ਹੈਂ ਅਰ ਹੋਵੇਂਗਾ ਵੀ, ਤੈਨੂੰ ਆਪਣੇ ਹਿਰਦੇ ਵਿਚ ਦੇਖ ਲਿਆ ਹੈ॥੨॥ |
| ਜਨਮ ਮਰਨ ਕਉ ਇਹੁ ਜਗੁ ਬਪੁੜੋ<br>ਇਨਿ ਦੂਜੈ ਭਗਤਿ ਵਿਸਾਰੀ ਜੀਉ ॥ | ਹੇ ਪ੍ਰਭੂ! ਇਹ ਮੰਦਭਾਗਾ ਜਗਤ ਜਨਮ ਮਰਨ ਦੇ ਚੱਕਰ ਵਿਚ ਹੈ ਕਿਉਂਕਿ ਦ੍ਵੈਤ ਭਾਵ ਕਰਕੇ ਭਗਤੀ ਵਿਸਾਰ ਦਿੱਤੀ ਹੈ। |
| ਸਤਿਗੁਰੁ ਮਿਲੈ ਤ ਗੁਰਮਤਿ ਪਾਈਐ<br>ਸਾਕਤ ਬਾਜੀ ਹਾਰੀ ਜੀਉ ॥੩॥ | ਸਤਿਗੁਰੂ ਮਿਲਣ 'ਤੇ ਗੁਰ ਉਪਦੇਸ਼ ਪ੍ਰਾਪਤ ਹੁੰਦਾ ਹੈ। ਨਿਗੁਰਿਆਂ ਨੇ ਮਨੁੱਖਾ ਜਨਮ ਰੂਪੀ ਬਾਜ਼ੀ ਹਾਰ ਛੱਡੀ ਹੈ॥੩॥ |
| ਸਤਿਗੁਰ ਬੰਧਨ ਤੋੜਿ ਨਿਰਾਰੇ<br>ਬਹੁੜਿ ਨ ਗਰਭ ਮਝਾਰੀ ਜੀਉ ॥ | ਸਤਿਗੁਰਾਂ ਨੇ ਬੰਧਨ ਤੋੜ ਕੇ ਸੰਸਾਰ ਤੋਂ ਨਿਰਾਲੇ ਕਰ ਦਿੱਤਾ ਹੈ। ਮੁੜ ਕੇ ਗਰਭ ਵਿਚ ਨਹੀਂ ਪੈਂਦਾ। |
| ਨਾਨਕ ਗਿਆਨੁ ਰਤਨੁ ਪਰਗਾਸਿਆ<br>ਹਰਿ ਮਨਿ ਵਸਿਆ ਨਿਰੰਕਾਰੀ ਜੀਉ<br>॥੪॥੮॥ | ਗੁਰੂ ਜੀ ਕਹਿੰਦੇ ਹਨ ਜਿਨ੍ਹਾਂ ਨੂੰ ਗਿਆਨ ਰੂਪੀ ਰਤਨ ਦਾ ਚਾਨਣ ਮਿਲ ਗਿਆ ਹੈ, ਉਨ੍ਹਾਂ ਦੇ ਹਿਰਦੇ ਵਿਚ ਨਿਰੰਕਾਰ ਆਪ ਵੱਸਦਾ ਹੈ॥੪॥੮॥ |

*ਸ਼ਬਦੁ ਸਾਰ:* ***"ਜਲਿ ਥਲਿ ਮਹੀਅਲਿ ਗੁਪਤੋ ਵਰਤੈ"*** ਓਹ ਸਰਬ ਵਿਆਪਕ ਹੁੰਦਾ ਹੋਇਆ ਵੀ ਗੁਪਤ ਹੀ ਵਰਤਦਾ ਹੈ ਅਰ ਦ੍ਰਿਸ਼ਟੀਗੋਚਰ ਨਹੀਂ ਹੁੰਦਾ। ਓਸ ਦੇ ਦਰਸ਼ਨ ਦਾ ਰਾਹ ***"ਗੁਰ ਕੀ ਸਰਣਿ ਰਹਉ ਕਰ ਜੋਰਿ ॥"*** (ਗੋਂਡ ਮ: ੫, ਪੰਨਾ ੮੬੪) ਸਤਿਗੁਰਾਂ ਦੀ ਕਿਰਪਾ ਹੈ।

*The mystery of the Divine presence everywhere is understood by the word of the Guru. It is such a blissful realization that nothing can anymore shake our faith that all that we meet and see is embedded in the Divine.*

## ਸੋਰਠਿ ਮਹਲਾ ੧ ॥

**ਜਿਸੁ ਜਲ ਨਿਧਿ ਕਾਰਣਿ ਤੁਮ ਜਗਿ ਆਏ ਸੋ ਅੰਮ੍ਰਿਤੁ ਗੁਰ ਪਾਹੀ ਜੀਉ ॥ ਛੋਡਹੁ ਵੇਸੁ ਭੇਖ ਚਤੁਰਾਈ ਦੁਬਿਧਾ ਇਹੁ ਫਲੁ ਨਾਹੀ ਜੀਉ ॥੧॥ ਮਨ ਰੇ ਥਿਰੁ ਰਹੁ ਮਤੁ ਕਤ ਜਾਹੀ ਜੀਉ ॥ ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ ਘਰਿ ਅੰਮ੍ਰਿਤੁ ਘਟ ਮਾਹੀ ਜੀਉ ॥ ਰਹਾਉ ॥ ਅਵਗੁਣ ਛੋਡਿ ਗੁਣਾ ਕਉ ਧਾਵਹੁ ਕਰਿ ਅਵਗੁਣ ਪਛੁਤਾਹੀ ਜੀਉ ॥ ਸਰ ਅਪਸਰ ਕੀ ਸਾਰ ਨ ਜਾਣਹਿ ਫਿਰਿ ਫਿਰਿ ਕੀਚ ਬੁਡਾਹੀ ਜੀਉ ॥੨॥ ਅੰਤਰਿ ਮੈਲੁ ਲੋਭ ਬਹੁ ਝੂਠੇ ਬਾਹਰਿ ਨਾਵਹੁ ਕਾਹੀ ਜੀਉ ॥ ਨਿਰਮਲ ਨਾਮੁ ਜਪਹੁ ਸਦ ਗੁਰਮੁਖਿ ਅੰਤਰ ਕੀ ਗਤਿ ਤਾਹੀ ਜੀਉ ॥੩॥ ਪਰਹਰਿ ਲੋਭੁ ਨਿੰਦਾ ਕੂੜੁ ਤਿਆਗਹੁ ਸਚੁ ਗੁਰ ਬਚਨੀ ਫਲੁ ਪਾਹੀ ਜੀਉ ॥ ਜਿਉ ਭਾਵੈ ਤਿਉ ਰਾਖਹੁ ਹਰਿ ਜੀਉ ਜਨ ਨਾਨਕ ਸਬਦਿ ਸਲਾਹੀ ਜੀਉ ॥੪॥੯॥**

*ਸ੍ਰੀ ਗੁਰੂ ਗ੍ਰੰਥ ਪੰਨਾ ੫੯੮*

*ਸ਼ਬਦਾਰਥ:* ਧਾਵਹੁ=ਦੌੜੋ ਭਾਵ ਜਤਨ ਕਰੋ। ਸਰ=ਵੇਲਾ। ਅਪਸਰ=ਕੁਵੇਲਾ। ਕੀਚ=ਚਿੱਕੜ। ਬੁਡਾਹੀ=ਡੁੱਬਦਾ ਹੈ।

*ਸਾਰ ਭਾਵ:* "ਬਾਹਰਿ ਮੂਲਿ ਨ ਖੋਜੀਐ ਘਰ ਮਾਹਿ ਬਿਧਾਤਾ॥"

| ਮੂਲ | ਅਰਥ |
|---|---|
| **ਜਿਸੁ ਜਲ ਨਿਧਿ ਕਾਰਣਿ ਤੁਮ ਜਗਿ ਆਏ ਸੋ ਅੰਮ੍ਰਿਤੁ ਗੁਰ ਪਾਹੀ ਜੀਉ ॥** | ਹੇ ਮਨਾਂ! ਜਿਸ ਅੰਮ੍ਰਿਤ ਵਾਸਤੇ ਤੂੰ ਸੰਸਾਰ ਵਿਚ ਆਇਆ ਹੈਂ, ਓਹ ਨਾਮ ਅੰਮ੍ਰਿਤ ਗੁਰੂ ਕੋਲ ਹੈ। |
| **ਛੋਡਹੁ ਵੇਸੁ ਭੇਖ ਚਤੁਰਾਈ ਦੁਬਿਧਾ ਇਹੁ ਫਲੁ ਨਾਹੀ ਜੀਉ ॥੧॥** | ਧਾਰਣ ਕੀਤੇ ਰੂਪ, ਮਤ ਮਤਾਂਤਰ ਅਰ ਸਿਆਣਪਾਂ ਛੱਡ ਦੇ। ਦੁਬਿਧਾ ਵਿਚ ਇਹ ਨਾਮ ਅੰਮ੍ਰਿਤ ਫਲ ਨਹੀਂ ਮਿਲਦਾ॥੧॥ |
| **ਮਨ ਰੇ ਥਿਰੁ ਰਹੁ ਮਤੁ ਕਤ ਜਾਹੀ ਜੀਉ ॥ ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ ਘਰਿ ਅੰਮ੍ਰਿਤੁ ਘਟ ਮਾਹੀ ਜੀਉ ॥ ਰਹਾਉ ॥** | ਮੇਰੇ ਮਨਾਂ! ਟਿਕਿਆ ਰਹਿ, ਕਿਤੇ ਭਟਕ ਨਾ। ਬਾਹਰ ਲੱਭਣ ਵਿਚ ਬਹੁਤ ਦੁੱਖ ਪਾਵੇਂਗਾ। ਅੰਮ੍ਰਿਤ ਤਾਂ ਤੇਰੇ ਅੰਦਰ ਹਿਰਦੇ ਰੂਪੀ ਘਟ ਵਿਚ ਹੈ॥ ਰਹਾਉ॥ |

**ਅਵਗੁਣ ਛੋਡਿ ਗੁਣਾ ਕਉ ਧਾਵਹੁ**
**ਕਰਿ ਅਵਗੁਣ ਪਛੁਤਾਹੀ ਜੀਉ ॥**

ਅਵਗੁਣ ਛੱਡ ਕੇ ਸਦਗੁਣ ਗ੍ਰਹਿਣ ਕਰਨ ਦਾ ਯਤਨ ਕਰ। ਅਵਗੁਣਾਂ ਕਰਕੇ ਪਸ਼ਚਾਤਾਪ ਕਰਨਾ ਪਏਗਾ।

**ਸਰ ਅਪਸਰ ਕੀ ਸਾਰ ਨ ਜਾਣਹਿ**
**ਫਿਰਿ ਫਿਰਿ ਕੀਚ ਬੁਡਾਹੀ ਜੀਉ ॥੨॥**

ਸਮੇਂ ਕੁਸਮੇ ਦੀ ਖ਼ਬਰ ਨਹੀਂ ਜਾਣਦਾ। ਬਾਰ ਬਾਰ ਵਿਸ਼ੇ ਵਿਕਾਰਾਂ ਦੇ ਚਿੱਕੜ ਵਿਚ ਡੁੱਬਦਾ ਹੈਂ॥੨॥

**ਅੰਤਰਿ ਮੈਲੁ ਲੋਭ ਬਹੁ ਝੂਠੇ**
**ਬਾਹਰਿ ਨਾਵਹੁ ਕਾਹੀ ਜੀਉ ॥**

ਹੇ ਝੂਠਿਆ ਮਨਾਂ! ਅੰਦਰ ਲੋਭ ਦੀ ਬਹੁਤ ਮੈਲ ਲੱਗੀ ਹੋਈ ਹੈ, ਬਾਹਰੋਂ ਨਹਾਉਣ ਨਾਲ ਕੀ ਹੋਵੇਗਾ।

**ਨਿਰਮਲ ਨਾਮੁ ਜਪਹੁ ਸਦ ਗੁਰਮੁਖਿ**
**ਅੰਤਰ ਕੀ ਗਤਿ ਤਾਹੀ ਜੀਉ ॥੩॥**

ਗੁਰਮੁਖਤਾ ਕਰਕੇ ਸਦਾ ਨਿਰਮਲ ਨਾਮੁ ਜਪ ਤਾਂ ਅੰਦਰ ਦੀ ਸ਼ੁੱਧੀ ਹੋਵੇਗੀ॥੩॥

**ਪਰਹਰਿ ਲੋਭੁ ਨਿੰਦਾ ਕੂੜੁ ਤਿਆਗਹੁ**
**ਸਚੁ ਗੁਰ ਬਚਨੀ ਫਲੁ ਪਾਹੀ ਜੀਉ ॥**

ਲੋਭ ਨੂੰ ਪਰ੍ਹੇ ਸੁੱਟ, ਨਿੰਦਾ ਅਰ ਝੂਠ ਤਿਆਗ। ਗੁਰ ਸ਼ਬਦ ਰਾਹੀਂ ਸਤਿ ਸਰੂਪ ਅੰਮ੍ਰਿਤ ਫਲ ਪ੍ਰਾਪਤ ਕਰੇਂਗਾ।

**ਜਿਉ ਭਾਵੈ ਤਿਉ ਰਾਖਹੁ ਹਰਿ ਜੀਉ**
**ਜਨ ਨਾਨਕ ਸਬਦਿ ਸਲਾਹੀ ਜੀਉ ॥੪॥੯॥**

ਗੁਰੂ ਜੀ ਕਹਿੰਦੇ ਹਨ ਹੇ ਵਾਹਿਗੁਰੂ! ਜਿਵੇਂ ਭਾਵੇ ਤਿਵੇਂ ਰੱਖ। ਦਾਸ ਨਾਮ ਸਿਮਰਣ ਰਾਹੀਂ ਤੇਰੀ ਉਸਤਤ ਕਰਦਾ ਹੈ॥੪॥੯॥

*ਸਬਦੁ ਸਾਰ:* ***"ਮਨ ਰੇ ਥਿਰੁ ਰਹੁ ਮਤੁ ਕਤ ਜਾਹੀ ਜੀਉ॥"*** ਚੰਚਲ ਮਨ ਨੂੰ ਟਿਕਾਅ ਨਹੀਂ। ***"ਮਨੁ ਟਿਕਣੁ ਨ ਪਾਵੈ ਰਾਈ॥"*** (ਮਾਰੂ ਮ: ੫, ਪੰਨਾ ੧੦੦੪) ਇਹ ਵਿਚਾਰਾਂ ਦਾ ਸਮੂਹ ***"ਮਨੂਆ ਚਲੈ ਚਲੈ ਬਹੁ ਬਹੁ ਬਿਧਿ"*** (ਕਾਨੜਾ ਮ: ੪, ਪੰਨਾ ੧੨੯੪) ਮਨ ਦੀ ਥਿਰ ਨਾ ਰਹਿਣ ਦੀ ਅਵਸਥਾ ਆਤਮ ਗਿਆਨ ਨਾ ਹੋਣ ਦੇ ਕਾਰਣ ਹੈ। ***"ਮਨੂਆ ਡੋਲੈ ਦਹ ਦਿਸ ਧਾਵੈ ਬਿਨੁ ਰਤ ਆਤਮ ਗਿਆਨਾ॥"*** (ਮਾਰੂ ਮ: ੧, ਪੰਨਾ ੧੦੧੩) ਆਤਮ ਗਿਆਨ ਦੀ ਪ੍ਰਾਪਤੀ ਦਾ ਇਕੋ ਇਕ ਸਾਧਨ ਹੈ ਗੁਰੂ ਸ਼ਬਦ।

*Continuous self-discipline and self-scrutiny keep our faith steady. Engaging in various rituals and exercises can be an act of self-deception. We must constantly remind ourselves of the purpose of our life which is to realize our infinite divine nature.*

## ਸੋਰਠਿ ਮਹਲਾ ੧ ਪੰਚਪਦੇ ॥

ਅਪਨਾ ਘਰੁ ਮੂਸਤ ਰਾਖਿ ਨ ਸਾਕਹਿ ਕੀ ਪਰ ਘਰੁ ਜੋਹਨ ਲਾਗਾ ॥ ਘਰੁ ਦਰੁ ਰਾਖਹਿ ਜੇ ਰਸੁ ਚਾਖਹਿ ਜੋ ਗੁਰਮੁਖਿ ਸੇਵਕੁ ਲਾਗਾ ॥੧॥ ਮਨ ਰੇ ਸਮਝੁ ਕਵਨ ਮਤਿ ਲਾਗਾ ॥ ਨਾਮੁ ਵਿਸਾਰਿ ਅਨ ਰਸ ਲੋਭਾਨੇ ਫਿਰਿ ਪਛੁਤਾਹਿ ਅਭਾਗਾ ॥ ਰਹਾਉ ॥ ਆਵਤ ਕਉ ਹਰਖ ਜਾਤ ਕਉ ਰੋਵਹਿ ਇਹੁ ਦੁਖੁ ਸੁਖੁ ਨਾਲੇ ਲਾਗਾ ॥ ਆਪੇ ਦੁਖ ਸੁਖ ਭੋਗਿ ਭੋਗਾਵੈ ਗੁਰਮੁਖਿ ਸੋ ਅਨਰਾਗਾ ॥੨॥ ਹਰਿ ਰਸ ਊਪਰਿ ਅਵਰੁ ਕਿਆ ਕਹੀਐ ਜਿਨਿ ਪੀਆ ਸੋ ਤ੍ਰਿਪਤਾਗਾ ॥ ਮਾਇਆ ਮੋਹਿਤ ਜਿਨਿ ਇਹੁ ਰਸੁ ਖੋਇਆ ਜਾ ਸਾਕਤ ਦੁਰਮਤਿ ਲਾਗਾ ॥੩॥ ਮਨ ਕਾ ਜੀਉ ਪਵਨਪਤਿ ਦੇਹੀ ਦੇਹੀ ਮਹਿ ਦੇਉ ਸਮਾਗਾ ॥ ਜੇ ਤੂ ਦੇਹਿ ਤ ਹਰਿ ਰਸੁ ਗਾਈ ਮਨੁ ਤ੍ਰਿਪਤੈ ਹਰਿ ਲਿਵ ਲਾਗਾ ॥੪॥ ਸਾਧਸੰਗਤਿ ਮਹਿ ਹਰਿ ਰਸੁ ਪਾਈਐ ਗੁਰਿ ਮਿਲਿਐ ਜਮ ਭਉ ਭਾਗਾ ॥ ਨਾਨਕ ਰਾਮ ਨਾਮੁ ਜਪਿ ਗੁਰਮੁਖਿ ਹਰਿ ਪਾਏ ਮਸਤਕਿ ਭਾਗਾ ॥੫॥੧੦॥

*ਸ੍ਰੀ ਗੁਰੂ ਗ੍ਰੰਥ ਪੰਨਾ ੫੯੮*

***ਸ਼ਬਦਾਰਥ :*** ਮੂਸਤ=ਲੁੱਟੇ ਜਾਂਦੇ। ਜੋਹਨ=ਤਾੜਨ। ਘਰੁ ਦਰੁ=ਘਰ ਬਾਰ। ਅਨ=ਹੋਰ। ਹਰਖ=ਖੁਸ਼ੀ। ਅਨਰਾਗਾ=ਰਾਗ ਰਹਿਤ, ਨਿਰਲੇਪ। ਤ੍ਰਿਪਤਾਗਾ=ਤ੍ਰਿਪਤ ਹੋ ਗਿਆ। ਮਨ ਕਾ ਜੀਉ=ਮਨ ਦਾ ਆਸਰਾ। ਪਵਨਪਤਿ=ਪ੍ਰਾਣਾਂ ਦਾ ਸ੍ਵਾਮੀ। ਦੇਹੀ=ਜੀਵਾਤਮਾ। ਦੇਉ=ਜੋਤਿ ਸਰੂਪ ਪਰਮਾਤਮਾ। ਸਮਾਗਾ=ਸਮਾ ਰਿਹਾ, ਮਿਲਿਆ ਹੋਇਆ। ਭਉ=ਡਰ।

***ਸਾਰ ਭਾਵ :*** ਮਾਇਆ ਮੋਹਿਤ ਮਨਮੁਖ ਪ੍ਰਭੂ ਨੂੰ ਵਿਸਾਰ ਕੇ ਅੰਤ ਸਮੇਂ ਪਛਤਾਉਂਦਾ ਹੈ।

| ਮੂਲ | ਅਰਥ |
|---|---|
| **ਅਪਨਾ ਘਰੁ ਮੂਸਤ ਰਾਖਿ ਨ ਸਾਕਹਿ ਕੀ ਪਰ ਘਰੁ ਜੋਹਨ ਲਾਗਾ ॥** | ਕਾਮ ਕ੍ਰੋਧਾਦਿ ਲੁਟੇਰਿਆਂ ਦ੍ਵਾਰਾ ਲੁੱਟੇ ਜਾਂਦੇ ਆਪਣੇ ਘਰ ਨੂੰ ਤਾਂ ਤੂੰ ਬਚਾ ਨਹੀਂ ਸਕਦਾ ਪਰਾਏ ਘਰ ਨੂੰ ਕੀ ਤਾੜ ਰਿਹਾ ਹੈਂ। |

| | |
|---|---|
| ਘਰੁ ਦਰੁ ਰਾਖਹਿ ਜੇ ਰਸੁ ਚਾਖਹਿ<br>ਜੋ ਗੁਰਮੁਖਿ ਸੇਵਕੁ ਲਾਗਾ ॥੧॥ | ਜੇ ਨਾਮ ਰਸ ਚਖੇਂ ਤਾਂ ਘਰ ਬਾਰ ਬਚਾ ਕੇ ਰੱਖ ਸਕਦਾ ਹੈਂ। ਇਹ ਰਸ ਉਹ ਹੀ ਚਖਦਾ ਹੈ ਜੋ ਗੁਰਮੁਖ ਹੋ ਕੇ ਸੇਵਾ ਭਾਵ ਅਪਣਾ ਕੇ ਨਾਮ ਸਿਮਰਣ ਵਿਚ ਲੱਗਦਾ ਹੈ॥੧॥ |
| ਮਨ ਰੇ ਸਮਝੁ ਕਵਨ ਮਤਿ ਲਾਗਾ ॥<br>ਨਾਮੁ ਵਿਸਾਰਿ ਅਨ ਰਸ ਲੋਭਾਨੇ<br>ਫਿਰਿ ਪਛੁਤਾਹਿ ਅਭਾਗਾ ॥ ਰਹਾਉ ॥ | ਹੇ ਮਨਾਂ! ਸਮਝ ਕਰ, ਕਿਹੜੀ ਮਤ ਵਿਚ ਲੱਗਾ ਹੈਂ। ਵਾਹਿਗੁਰੂ ਨਾਮ ਨੂੰ ਭੁਲਾ ਕੇ ਮਿਥਿਆ ਰਸਾਂ ਵਿਚ ਲੁਭਾਇਮਾਨ ਹੋ ਰਿਹਾ ਹੈਂ। ਹੇ ਅਭਾਗੇ! ਪਿੱਛੋਂ ਪਛਤਾਵੇਂਗਾ॥ ਰਹਾਉ॥ |
| ਆਵਤ ਕਉ ਹਰਖ ਜਾਤ ਕਉ ਰੋਵਹਿ<br>ਇਹੁ ਦੁਖੁ ਸੁਖੁ ਨਾਲੇ ਲਾਗਾ ॥ | ਧਨ ਪਦਾਰਥ ਮਿਲਣ 'ਤੇ ਖ਼ੁਸ਼ੀ ਅਰ ਜਾਣ 'ਤੇ ਰੋਣਾ, ਇਹ ਸੁਖ ਦੁੱਖ ਤਾਂ ਤੇਰੇ ਨਾਲ ਹੀ ਲੱਗੇ ਹੋਏ ਹਨ। |
| ਆਪੇ ਦੁਖ ਸੁਖ ਭੋਗਿ ਭੋਗਾਵੈ<br>ਗੁਰਮੁਖਿ ਸੋ ਅਨਰਾਗਾ ॥੨॥ | ਅਕਾਲ ਪੁਰਖੁ ਦੁੱਖ ਸੁਖ ਦੇ ਭੋਗ ਆਪ ਹੀ ਭੁਗਵਾਉਂਦਾ ਹੈ। ਜਿਹੜਾ ਗੁਰਮੁਖ ਹੈ ਉਹ ਨਿਰਲੇਪ ਰਹਿੰਦਾ ਹੈ॥੨॥ |
| ਹਰਿ ਰਸ ਊਪਰਿ ਅਵਰੁ ਕਿਆ ਕਹੀਐ<br>ਜਿਨਿ ਪੀਆ ਸੋ ਤ੍ਰਿਪਤਾਗਾ ॥ | ਹੋਰ ਕਿਹੜੇ ਰਸ ਨੂੰ ਨਾਮ ਸਿਮਰਣ ਰਸ ਤੋਂ ਸ੍ਰੇਸ਼ਟ ਆਖੀਏ। ਜਿਨ੍ਹੇ ਪੀਤਾ, ਉਹ ਤ੍ਰਿਪਤ ਹੋ ਗਿਆ। |
| ਮਾਇਆ ਮੋਹਿਤ ਜਿਨਿ ਇਹੁ ਰਸੁ ਖੋਇਆ<br>ਜਾ ਸਾਕਤ ਦੁਰਮਤਿ ਲਾਗਾ ॥੩॥ | ਮਾਇਆ ਦੇ ਮੋਹੇ ਹੋਏ ਜਿਨ੍ਹੇ ਇਹ ਰਸ ਗਵਾ ਲਿਆ, ਉਹ ਸਾਕਤ ਖੋਟੀ ਮਤ ਵਿਚ ਜਾ ਲੱਗਾ॥੩॥ |
| ਮਨ ਕਾ ਜੀਉ ਪਵਨਪਤਿ ਦੇਹੀ<br>ਦੇਹੀ ਮਹਿ ਦੇਉ ਸਮਾਗਾ ॥ | ਮਨ ਦਾ ਅਧਾਰ ਪ੍ਰਾਣ ਹਨ। ਪ੍ਰਾਣਾਂ ਦਾ ਸੁਆਮੀ ਦੇਹੀ ਜੀਵਾਤਮਾ ਹੈ ਅਰ ਦੇਹੀ ਵਿਚ ਜੋਤਿ ਸਰੂਪ ਪਰਮਾਤਮਾ ਦੀ ਓਤ ਪ੍ਰੋਤ ਸੱਤਾ ਹੈ। |
| ਜੇ ਤੂ ਦੇਹਿ ਤ ਹਰਿ ਰਸੁ ਗਾਈ<br>ਮਨੁ ਤ੍ਰਿਪਤੈ ਹਰਿ ਲਿਵ ਲਾਗਾ ॥੪॥ | ਹੇ ਹਰੀ ਪ੍ਰਭੂ! ਜੇ ਤੂੰ ਬਖ਼ਸ਼ਿਸ਼ ਕਰੇਂ ਤਾਂ ਹਰੀ ਨਾਮੁ ਰਸ ਗਾਵਾਂ ਅਰ ਤੇਰੇ ਵਿਚ ਬਿਰਤੀ ਲੱਗਾ ਮਨ ਤ੍ਰਿਪਤ ਹੋ ਜਾਏ॥੪॥ |
| ਸਾਧਸੰਗਤਿ ਮਹਿ ਹਰਿ ਰਸੁ ਪਾਈਐ<br>ਗੁਰਿ ਮਿਲਿਐ ਜਮ ਭਉ ਭਾਗਾ ॥ | ਹਰੀ ਨਾਮੁ ਰਸ ਸਾਧ ਸੰਗਤ ਵਿਚ ਪ੍ਰਾਪਤ ਹੁੰਦਾ ਹੈ। ਗੁਰੂ ਮਿਲਣ ਉੱਤੇ ਜਮਾਂ ਦਾ ਡਰ ਦੂਰ ਹੋ ਜਾਂਦਾ ਹੈ। |
| ਨਾਨਕ ਰਾਮ ਨਾਮੁ ਜਪਿ ਗੁਰਮੁਖਿ<br>ਹਰਿ ਪਾਏ ਮਸਤਕਿ ਭਾਗਾ ॥੫॥੧੦॥ | ਗੁਰੂ ਜੀ ਫ਼ਰਮਾਉਂਦੇ ਹਨ ਜਿਸ ਦੇ ਵੱਡੇ ਭਾਗ ਹਨ, ਉਹ ਗੁਰਮੁਖ ਰਾਮ ਨਾਮ ਜਪ ਕੇ ਹਰੀ ਦੀ ਪ੍ਰਾਪਤੀ ਕਰ ਲੈਂਦਾ ਹੈ॥੫॥੧੦॥ |

***ਸਬਦੁ ਸਾਰ:*** ***"ਨਾਮੁ ਵਿਸਾਰਿ ਅਨ ਰਸ ਲੋਭਾਨੇ ਫਿਰਿ ਪਛੁਤਾਹਿ ਅਭਾਗਾ॥"*** ਸਾਰੇ ਜਗ ਵਿਚ ਮਾਇਆ ਦਾ ਪਸਾਰਾ ਫੈਲਿਆ ਹੋਇਆ ਹੈ ਅਰ ***"ਮਾਇਆ ਐਸੀ ਮੋਹਨੀ ਭਾਈ॥ ਜੇਤੇ ਜੀਅ ਤੇਤੇ ਡਹਕਾਈ॥"*** (ਭੈਰਉ ਕਬੀਰ ਜੀਉ, ਪੰਨਾ ੧੧੬੦) ਕੋਈ ਵਿਰਲਾ ਹੀ ਏਸ ਦੇ ਜਾਲ ਤੋਂ ਬਚਿਆ ਰਹਿ ਸਕਦਾ ਹੈ। ਅਰ ਮਾਇਆ ਕਰਦੀ ਕੀ ਹੈ ? ***"ਇਸ ਕੀ ਸੇਵਾ ਜੋ ਕਰੇ ਤਿਸ ਹੀ ਕਉ ਫਿਰਿ ਖਾਇ॥"*** (ਗੂਜਰੀ ਕੀ ਵਾਰ ਮ: ੩, ਪੰਨਾ ੫੧੦) ਕਾਮ ਕ੍ਰੋਧਾਦਿ ਵਿਸ਼ਯ ਵਿਕਾਰ ਮਨੁੱਖ ਨੂੰ ਏਸ ਤਰ੍ਹਾਂ ਉਲਝਾ ਲੈਂਦੇ ਹਨ ਕਿ ਉਹ ਆਪਣੇ ਦਾਤਾਰ ਵਾਹਿਗੁਰੂ ਨੂੰ ਵਿਸਾਰ ਦੇਂਦਾ ਹੈ ਅਤੇ ਦੁਰਲੱਭ ਮਨੁੱਖਾ ਜਨਮ ਵਿਅਰਥ ਗਵਾ ਬੈਠਦਾ ਹੈ। ***"ਨਾਮੁ ਵਿਸਾਰਿ ਲਗਹਿ ਅਨ ਲਾਲਚਿ ਬਿਰਥਾ ਜਨਮੁ ਪਰਾਣੀ॥"*** (ਸਾਰਗ ਮ: ੫, ਪੰਨਾ ੧੨੧੯) ਅੰਤ ਸਮੇਂ ਪਛਤਾਵੇ ਤੋਂ ਸਿਵਾ ਹੋਰ ਕੁਝ ਵੀ ਹੱਥ ਨਹੀਂ ਲੱਗਦਾ ਕਿਉਂਕਿ ***"ਜਿਨਿ ਰੰਗਿ ਕੰਤੁ ਨ ਰਾਵਿਆ ਸਾ ਪਛੋ ਰੇ ਤਾਣੀ॥ ਹਾਥ ਪਛੋੜੈ ਸਿਰੁ ਧੁਣੈ ਜਬ ਰੈਣਿ ਵਿਹਾਣੀ॥"*** (ਤਿਲੰਗ ਮ: ੧, ਪੰਨਾ ੭੨੫) ਨਾਮ ਬਿਹੂਣਾ ਮਨਮੁਖ ***"ਨਾਮੁ ਵਿਸਾਰਿ ਚਲੈ ਮੁਹਿ ਕਾਲੈ ਦਰਗਹ ਝੂਠੁ ਖੁਆਰਾ ਹੇ॥"*** (ਮਾਰੂ ਮ: ੧, ਪੰਨਾ ੧੦੨੭) ਅੰਤ ਸਮੇਂ ਪਛਤਾਵੇ ਦਾ ਵੀ ਕੋਈ ਲਾਭ ਨਹੀਂ ਹੁੰਦਾ ਜਿਸ ਕਰਕੇ ਹੁਣੇ ਤੋਂ ਹੀ ***"ਮਾਇਆ ਕੋ ਸੰਗੁ ਤਿਆਗੁ ਪ੍ਰਭ ਜੂ ਕੀ ਸਰਨਿ ਲਾਗੁ॥"*** (ਜੈਜਾਵੰਤੀ ਮ: ੯, ਪੰਨਾ ੧੩੫੨) ਤਾਂ ਜੋ ਮਨੁੱਖਾ ਜਨਮ ਦਾ ਲਾਹਾ ਲਿਆ ਜਾ ਸਕੇ।

*Self-introspection tells one that one's worthiness inheres in being a part of the absolute awareness of the universe. Bodily separated, one's self, in fact, is never apart from the Cosmic flow of energy. Retaining this focus is the ideal which one must never lose. Let my prayers in congregation be directed towards being thus steadfast.*

## ਸੋਰਠਿ ਮਹਲਾ ੧ ॥

ਸਰਬ ਜੀਆ ਸਿਰਿ ਲੇਖੁ ਧੁਰਾਹੂ ਬਿਨੁ ਲੇਖੈ ਨਹੀ ਕੋਈ ਜੀਉ ॥ ਆਪਿ ਅਲੇਖੁ ਕੁਦਰਤਿ ਕਰਿ ਦੇਖੈ ਹੁਕਮਿ ਚਲਾਏ ਸੋਈ ਜੀਉ ॥੧॥ ਮਨ ਰੇ ਰਾਮ ਜਪਹੁ ਸੁਖੁ ਹੋਈ ॥ ਅਹਿਨਿਸਿ ਗੁਰ ਕੇ ਚਰਨ ਸਰੇਵਹੁ ਹਰਿ ਦਾਤਾ ਭੁਗਤਾ ਸੋਈ ॥ ਰਹਾਉ ॥ ਜੋ ਅੰਤਰਿ ਸੋ ਬਾਹਰਿ ਦੇਖਹੁ ਅਵਰੁ ਨ ਦੂਜਾ ਕੋਈ ਜੀਉ ॥ ਗੁਰਮੁਖਿ ਏਕ ਦ੍ਰਿਸਟਿ ਕਰਿ ਦੇਖਹੁ ਘਟਿ ਘਟਿ ਜੋਤਿ ਸਮੋਈ ਜੀਉ ॥੨॥ ਚਲਤੌ ਠਾਕਿ ਰਖਹੁ ਘਰਿ ਅਪਨੈ ਗੁਰ ਮਿਲਿਐ ਇਹ ਮਤਿ ਹੋਈ ਜੀਉ ॥ ਦੇਖਿ ਅਦ੍ਰਿਸਟੁ ਰਹਉ ਬਿਸਮਾਦੀ ਦੁਖੁ ਬਿਸਰੈ ਸੁਖੁ ਹੋਈ ਜੀਉ ॥੩॥ ਪੀਵਹੁ ਅਪਿਉ ਪਰਮ ਸੁਖੁ ਪਾਈਐ ਨਿਜ ਘਰਿ ਵਾਸਾ ਹੋਈ ਜੀਉ ॥ ਜਨਮ ਮਰਣ ਭਵ ਭੰਜਨੁ ਗਾਈਐ ਪੁਨਰਪਿ ਜਨਮੁ ਨ ਹੋਈ ਜੀਉ ॥੪॥ ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ ॥ ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ ॥੫॥੧੧॥

*ਸ੍ਰੀ ਗੁਰੂ ਗ੍ਰੰਥ ਪੰਨਾ ੫੯੮-੯੯*

*ਸ਼ਬਦਾਰਥ :* ਲੇਖੁ=ਭਾਗ, ਨਸੀਬ। ਧੁਰਾਹੂ=ਧੁਰ ਤੋਂ ਹੀ, ਆਦਿ ਤੋਂ ਹੀ। ਅਲੇਖੁ=ਲੇਖਾ ਰਹਿਤ, ਲੇਖੇ ਤੋਂ ਪਰਾ। ਕੁਦਰਤਿ=ਕਰਤਾਰ ਦੀ ਰਚਨਾ ਸ਼ਕਤੀ, ਮਾਇਆ। ਕਰਿ=ਰਚ ਕੇ। ਹੁਕਮਿ=ਹੁਕਮ ਅਨੁਸਾਰ। ਸਰੇਵਹੁ=ਸੇਵਾ ਕਰੋ। ਭੁਗਤਾ=ਭੋਗਣਹਾਰ। ਚਲਤੌ=ਚਲਾਇਮਾਨ। ਠਾਕਿ=ਰੋਕ ਕੇ। ਘਰਿ=ਸਰੂਪ ਵਿਚ। ਬਿਸਮਾਦੀ=ਆਤਮਕ ਰਸ ਨੂੰ ਪ੍ਰਾਪਤ ਹੋ ਕੇ ਅੰਤਹਕਰਣ ਦੀ ਸਹਿਜ ਆਨੰਦ ਦੀ ਅਵਸਥਾ, ਅਸਚਰਜ ਹੋ ਜਾਣ ਦੀ ਅਵਸਥਾ। ਅਪਿਉ=ਹਰਿ ਨਾਮ ਰਸ, ਅੰਮ੍ਰਿਤ। ਪੁਨਰਪਿ=ਬਾਰ ਬਾਰ। ਤਤੁ=ਸਾਰ, ਕਰਤਾਰ। ਸੋਹੰ=ਓਹ ਮੈਂ ਹਾਂ। ਅਪਰੰਪਰ=ਪਰ੍ਹੇ ਤੋਂ ਪਰ੍ਹੇ।

*ਸਾਰ ਭਾਵ :* 'ਅੰਤਰਿ ਏਕੋ ਬਾਹਰਿ ਏਕੋ ਸਭ ਮਹਿ ਏਕੁ ਸਮਾਈਐ॥'

| ਮੂਲ | ਅਰਥ |
|---|---|
| ਸਰਬ ਜੀਆ ਸਿਰਿ ਲੇਖੁ ਧੁਰਾਹੂ ਬਿਨੁ ਲੇਖੈ ਨਹੀ ਕੋਈ ਜੀਉ ॥ | ਧੁਰ ਤੋਂ ਸਾਰਿਆਂ ਜੀਆਂ ਦੇ ਮਸਤਕ ਪਰ ਲੇਖ ਲਿਖਿਆ ਹੁੰਦਾ ਹੈ। ਕੋਈ ਐਸਾ ਜੀਅ ਨਹੀਂ ਜੋ ਲੇਖ ਤੋਂ ਬਿਨਾਂ ਹੋਵੇ। |

**ਆਪਿ ਅਲੇਖੁ ਕੁਦਰਤਿ ਕਰਿ ਦੇਖੈ**
**ਹੁਕਮਿ ਚਲਾਏ ਸੋਈ ਜੀਉ ॥੧॥**

ਅਕਾਲ ਪੁਰਖੁ ਲੇਖੇ ਤੋਂ ਪਰਾ ਹੈ। ਆਪਣੀ ਸਿਰਜਣ ਸ਼ਕਤੀ ਰਾਹੀਂ ਸਿਰਜ ਕੇ ਆਪਣੇ ਹੁਕਮ ਅਨੁਸਾਰ ਚਲਾਉਂਦਾ ਹੈ ਅਰ ਦੇਖਦਾ ਹੈ॥੧॥

**ਮਨ ਰੇ ਰਾਮ ਜਪਹੁ ਸੁਖੁ ਹੋਈ ॥**
**ਅਹਿਨਿਸਿ ਗੁਰ ਕੇ ਚਰਨ ਸਰੇਵਹੁ**
**ਹਰਿ ਦਾਤਾ ਭੁਗਤਾ ਸੋਈ ॥ ਰਹਾਉ ॥**

ਹੇ ਮਨਾਂ! ਰਾਮ ਨਾਮੁ ਜਪ। ਸੁਖ ਮਿਲੇਗਾ।
ਨਿਤਾਪ੍ਰਤਿ ਗੁਰੂ ਦੀ ਚਰਣ ਸ਼ਰਣ ਵਿਚ ਰਹੁ। ਉਹ ਹੀ ਹਰੀ ਦਾ ਰੂਪ ਹੈ, ਜੋ ਆਪ ਹੀ ਦਾਤਾ ਅਰ ਭੁਗਤਾ ਹੈ॥ ਰਹਾਉ॥

**ਜੋ ਅੰਤਰਿ ਸੋ ਬਾਹਰਿ ਦੇਖਹੁ**
**ਅਵਰੁ ਨ ਦੂਜਾ ਕੋਈ ਜੀਉ ॥**

ਜੋ ਵਾਹਿਗੁਰੂ ਤੇਰੇ ਅੰਦਰ ਹੈ ਓਸੇ ਨੂੰ ਬਾਹਰ ਭਾਵ ਬ੍ਰਹਮੰਡ ਵਿਚ ਦੇਖ। ਹੋਰ ਦੂਜਾ ਕੋਈ ਹੈ ਹੀ ਨਹੀਂ।

**ਗੁਰਮੁਖਿ ਏਕ ਦ੍ਰਿਸਟਿ ਕਰਿ ਦੇਖਹੁ**
**ਘਟਿ ਘਟਿ ਜੋਤਿ ਸਮੋਈ ਜੀਉ ॥੨॥**

ਗੁਰਮੁਖਤਾ ਕਰਕੇ ਭਾਵ ਗੁਰੂ ਉਪਦੇਸ਼ ਉੱਤੇ ਚੱਲ ਕੇ ਇਕ ਦ੍ਰਿਸ਼ਟੀ ਕਰ ਕੇ ਦੇਖੋ ਕਿ ਘਟ ਘਟ ਵਿਚ ਓਸੇ ਦੀ ਜੋਤਿ ਸਮਾਈ ਹੋਈ ਹੈ॥੨॥

**ਚਲਤੌ ਠਾਕਿ ਰਖਹੁ ਘਰਿ ਅਪਨੈ**
**ਗੁਰ ਮਿਲਿਐ ਇਹ ਮਤਿ ਹੋਈ ਜੀਉ ॥**

ਗੁਰੂ ਮਿਲਣ ਨਾਲ ਇਹ ਮਤ ਆਉਂਦੀ ਹੈ ਕਿ ਚਲਾਇਮਾਨ ਮਨ ਨੂੰ ਆਪਣੇ ਸਰੂਪ ਵਿਚ ਟਿਕਾਅ ਕੇ ਰੱਖੋ।

**ਦੇਖਿ ਅਦ੍ਰਿਸਟੁ ਰਹਉ ਬਿਸਮਾਦੀ**
**ਦੁਖੁ ਬਿਸਰੈ ਸੁਖੁ ਹੋਈ ਜੀਉ ॥੩॥**

ਜਿਹੜਾ ਅਦਿੱਖ ਹੈ, ਓਸ ਦੇ ਦਰਸ਼ਨ ਕਰ ਕੇ ਵਿਸਮਾਦ ਹੋ ਜਾਂਦਾ ਹੈ। ਦੁੱਖ ਵਿਸਰ ਜਾਂਦਾ ਹੈ ਅਰ ਆਤਮਕ ਆਨੰਦ ਸੁਖ ਪ੍ਰਾਪਤ ਹੁੰਦਾ ਹੈ॥੩॥

**ਪੀਵਹੁ ਅਪਿਉ ਪਰਮ ਸੁਖੁ ਪਾਈਐ**
**ਨਿਜ ਘਰਿ ਵਾਸਾ ਹੋਈ ਜੀਉ ॥**

ਨਾਮ ਰੂਪੀ ਅੰਮ੍ਰਿਤ ਪੀ ਕੇ ਪਰਮਾਨੰਦ ਮਿਲਦਾ ਹੈ ਅਰ ਸ੍ਵੈ ਸ੍ਵਰੂਪ ਵਿਚ ਵਾਸਾ ਹੁੰਦਾ ਹੈ।

**ਜਨਮ ਮਰਣ ਭਵ ਭੰਜਨੁ ਗਾਈਐ**
**ਪੁਨਰਪਿ ਜਨਮੁ ਨ ਹੋਈ ਜੀਉ ॥੪॥**

ਜਨਮ ਮਰਨ ਦਾ ਡਰ ਕੱਟਣਹਾਰੇ ਅਕਾਲ ਪੁਰਖੁ ਦਾ ਨਾਮ ਕੀਰਤਨ ਕਰੀਏ ਤਾਂ ਬਾਰ ਬਾਰ ਜਨਮ ਨਹੀਂ ਹੁੰਦਾ॥੪॥

**ਤਤੁ ਨਿਰੰਜਨੁ ਜੋਤਿ ਸਬਾਈ**
**ਸੋਹੰ ਭੇਦੁ ਨ ਕੋਈ ਜੀਉ ॥**

ਤਤ ਸਾਰ ਨਿਰੰਜਨ ਅਕਾਲ ਪੁਰਖੁ, ਜਿਸ ਦੀ ਚੇਤਨ ਸੱਤਾ ਸਰਬ ਪਰੀਪੂਰਣ ਹੈ, ਓਹ ਮੈਂ ਹੀ ਹਾਂ। ਮੇਰੇ ਅਰ ਓਸ ਵਿਚ ਕੋਈ ਭੇਦ ਨਹੀਂ।

**ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ**
**ਗੁਰੁ ਮਿਲਿਆ ਸੋਈ ਜੀਉ ॥੫॥੧੧॥**

ਗੁਰੂ ਜੀ ਫ਼ਰਮਾਉਂਦੇ ਹਨ ਮੈਨੂੰ ਓਹ ਹੀ ਗੁਰੂ ਰੂਪ ਵਿਚ ਮਿਲਿਆ ਹੈ ਜੋ ਪਰ੍ਹੇ ਤੋਂ ਪਰ੍ਹੇ ਪਾਰਬ੍ਰਹਮ ਪਰਮੇਸ਼ਰ ਹੈ॥੫॥੧੧॥

ਸਬਦੁ ਸਾਰ : ***"ਜੋ ਅੰਤਰਿ ਸੋ ਬਾਹਰਿ ਦੇਖਹੁ ਅਵਰੁ ਨ ਦੂਜਾ ਕੋਈ ਜੀਉ ॥"*** ਓਹ ਤਤ ਸਰੂਪ ਪਾਰਬ੍ਰਹਮ ਅਕਾਲ ਪੁਰਖੁ ਜੋਤਿ ਸਰੂਪ ਹੋ ਕੇ ਅੰਦਰ ਬਾਹਰ ਹਰ ਥਾਂ, ਹਰ ਵੇਲੇ ਵਿਆਪ ਰਿਹਾ ਹੈ। ਓਸ ਤੋਂ ਸਿਵਾ ਦੂਜਾ ਕੁਝ ਹੈ ਹੀ ਨਹੀਂ। ***"ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨ ਮਸੁੰਨੰ ॥"*** (ਰਾਮਕਲੀ ਮ: ੧, ਪੰਨਾ ੯੪੩) ਅੰਦਰ ਬਾਹਰ ਅਤੇ ਤਿੰਨਾਂ ਲੋਕਾਂ ਵਿਚ ਅਫੁਰ ਪਰਮਾਤਮਾ ਹੀ ਰਵਿ ਰਿਹਾ ਹੈ। ਤਥਾ ***"ਅੰਤਰਿ ਏਕੋ ਬਾਹਰਿ ਏਕੋ ਸਭ ਮਹਿ ਏਕੁ ਸਮਾਈਐ ॥"*** (ਦੇਵਗੰਧਾਰੀ ਮ: ੫, ਪੰਨਾ ੫੨੯) ਅੰਦਰ ਬਾਹਰ, ਸੁਗਮ ਥਾਵਾਂ ਵਿਚ, ਦੁਰਗਮ ਥਾਵਾਂ ਵਿਚ ਪੂਰਨ ਬ੍ਰਹਮ ਹੀ ਰਵਿ ਰਿਹਾ ਹੈ। ਓਸ 'ਅਦ੍ਰਿਸ਼ਟ' ਨੂੰ ਕਣ ਕਣ ਵਿਚ ਰਮਿਆ ਜਾਣ ਕੇ ਜਗਿਆਸੂ ਆਤਮਕ ਰਸ ਨੂੰ ਪ੍ਰਾਪਤ ਹੋ ਕੇ ਅੰਤਹਕਰਣ ਦੀ ਸਹਿਜ ਆਨੰਦ ਦੀ ਓਸ ਅਵਸਥਾ ਵਿਚ ਪਹੁੰਚ ਜਾਂਦਾ ਹੈ ਜਿਥੇ ਗਿਆਨ ਦੇ ਪ੍ਰਕਾਸ਼ ਵਿਚ ਮਾਇਆ ਰੂਪੀ ਅਗਿਆਨ-ਹਨੇਰਾ ਟਿਕ ਨਹੀਂ ਸਕਦਾ ਅਤੇ ਮਾਇਆ ਦਾ ਪਰਦਾ ਹਟਦਿਆਂ ਹੀ ਉਹ ਓਸ ਮਾਇਆ ਅਤੀਤ ਅਕਾਲ ਪੁਰਖੁ ਨਾਲ ਅਭੇਦ ਹੋ ਕੇ ਸਹਿਜ ਵਿਚ ਹੀ ਉਚਾਰਦਾ ਹੈ ***"ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ ॥"*** ਓਹ ਮੈਂ ਹੀ ਹਾਂ। ਓਹ ਮੈਂ ਹੀ ਹਾਂ। ਓਹ ਮੈਂ ਹੀ ਹਾਂ—ਸੋਹੰ ਸੋਹੰ—ਵਾਹਿਗੁਰੂ ਵਾਹਿਗੁਰੂ ਵਾਹਿਗੁਰੂ.....

*The Divine consciousness dwelling within us is not subject to any order. "So am I" is the wholistic realization in which the giver and receiver are part of the same schemata. The realization of this nature of the self arises from the knowledge gained from the sacred word of the Guru. Let this ecstasy be the 'leit motif' of my songful praises of the Divine, i.e. Kirtan.*

## ਸੋਰਠਿ ਮਹਲਾ ੧ ਘਰੁ ੩
## ੧ੴ ਸਤਿਗੁਰ ਪ੍ਰਸਾਦਿ ॥

**ਜਾ ਤਿਸੁ ਭਾਵਾ ਤਦ ਹੀ ਗਾਵਾ ॥ ਤਾ ਗਾਵੇ ਕਾ ਫਲੁ ਪਾਵਾ ॥ ਗਾਵੇ ਕਾ ਫਲੁ ਹੋਈ ॥ ਜਾ ਆਪੇ ਦੇਵੈ ਸੋਈ ॥੧॥ ਮਨ ਮੇਰੇ ਗੁਰ ਬਚਨੀ ਨਿਧਿ ਪਾਈ ॥ ਤਾ ਤੇ ਸਚ ਮਹਿ ਰਹਿਆ ਸਮਾਈ ॥ ਰਹਾਉ ॥ ਗੁਰ ਸਾਖੀ ਅੰਤਰਿ ਜਾਗੀ ॥ ਤਾ ਚੰਚਲ ਮਤਿ ਤਿਆਗੀ ॥ ਗੁਰ ਸਾਖੀ ਕਾ ਉਜੀਆਰਾ ॥ ਤਾ ਮਿਟਿਆ ਸਗਲ ਅੰਧ੍ਯ਼ਾਰਾ ॥੨॥ ਗੁਰ ਚਰਨੀ ਮਨੁ ਲਾਗਾ ॥ ਤਾ ਜਮ ਕਾ ਮਾਰਗੁ ਭਾਗਾ ॥ ਭੈ ਵਿਚਿ ਨਿਰਭਉ ਪਾਇਆ ॥ ਤਾ ਸਹਜੈ ਕੈ ਘਰਿ ਆਇਆ ॥੩॥ ਭਣਤਿ ਨਾਨਕੁ ਬੂਝੈ ਕੋ ਬੀਚਾਰੀ ॥ ਇਸੁ ਜਗ ਮਹਿ ਕਰਣੀ ਸਾਰੀ ॥ ਕਰਣੀ ਕੀਰਤਿ ਹੋਈ ॥ ਜਾ ਆਪੇ ਮਿਲਿਆ ਸੋਈ ॥੪॥੧॥੧੨॥**

*ਸ੍ਰੀ ਗੁਰੂ ਗ੍ਰੰਥ ਪੰਨਾ ੫੯੯*

***ਸ਼ਬਦਾਰਥ:*** ਗੁਰ ਸਾਖੀ=ਗੁਰਾਂ ਦੀ ਸਿਖਿਆ। ਭਣਤਿ=ਕਹਿੰਦਾ ਹੈ। ਬੀਚਾਰੀ=ਵਿਚਾਰਵਾਨ। ਕੀਰਤਿ=ਪ੍ਰਭੂ ਜਸ ਗਾਯਨ।

*ਸਾਰ ਭਾਵ:* 'ਭੈ ਬਿਨੁ ਭਗਤਿ ਨ ਹੋਵਈ'

| **ਮੂਲ** | **ਅਰਥ** |
|---|---|
| **ਜਾ ਤਿਸੁ ਭਾਵਾ ਤਦ ਹੀ ਗਾਵਾ ॥ ਤਾ ਗਾਵੇ ਕਾ ਫਲੁ ਪਾਵਾ ॥** | ਜਦ ਓਸ ਅਕਾਲ ਪੁਰਖੁ ਨੂੰ ਭਾਵਾਂ ਤਦ ਸ਼ਬਦ ਗਾਇਨ ਕਰਾਂ। ਤਾਂ ਗਾਇਨ ਦਾ ਫਲ ਪਾਵਾਂ। |
| **ਗਾਵੇ ਕਾ ਫਲੁ ਹੋਈ ॥ ਜਾ ਆਪੇ ਦੇਵੈ ਸੋਈ ॥੧॥** | ਗਾਇਨ ਦਾ ਫਲ ਮਿਲਦਾ ਹੈ ਜਦ ਓਹ ਅਕਾਲ ਪੁਰਖੁ ਆਪ ਦੇਂਦਾ ਹੈ ॥੧॥ |
| **ਮਨ ਮੇਰੇ ਗੁਰ ਬਚਨੀ ਨਿਧਿ ਪਾਈ ॥ ਤਾ ਤੇ ਸਚ ਮਹਿ ਰਹਿਆ ਸਮਾਈ ॥ ਰਹਾਉ ॥** | ਹੇ ਮੇਰੇ ਮਨਾਂ! ਗੁਰ ਸ਼ਬਦ ਰਾਹੀਂ ਆਤਮ ਬੋਧ ਰੂਪੀ ਖ਼ਜ਼ਾਨਾ ਮਿਲਿਆ ਹੈ। ਓਸੇ ਕਰਕੇ ਸਤਿ ਸਰੂਪ ਵਾਹਿਗੁਰੂ ਵਿਚ ਸਮਾ ਰਿਹਾ ਹਾਂ ॥ ਰਹਾਉ ॥ |

| | |
|---|---|
| ਗੁਰ ਸਾਖੀ ਅੰਤਰਿ ਜਾਗੀ ॥<br>ਤਾ ਚੰਚਲ ਮਤਿ ਤਿਆਗੀ ॥ | ਗੁਰੂ ਦੀ ਸਿੱਖਿਆ ਨੇ ਅੰਦਰ ਚਾਨਣ ਕੀਤਾ ਤਾਂ ਬੁੱਧੀ ਨੇ ਚੰਚਲਤਾ ਤਿਆਗ ਦਿੱਤੀ। |
| ਗੁਰ ਸਾਖੀ ਕਾ ਉਜੀਆਰਾ ॥<br>ਤਾ ਮਿਟਿਆ ਸਗਲ ਅੰਧ੍ਯਾਰਾ ॥੨॥ | ਗੁਰਾਂ ਦੀ ਸਿੱਖਿਆ ਦਾ ਚਾਨਣ ਹੋ ਗਿਆ ਤਾਂ ਅਗਿਆਨ ਰੂਪੀ ਸਾਰਾ ਹਨੇਰਾ ਮਿਟ ਗਿਆ॥੨॥ |
| ਗੁਰ ਚਰਨੀ ਮਨੁ ਲਾਗਾ ॥<br>ਤਾ ਜਮ ਕਾ ਮਾਰਗੁ ਭਾਗਾ ॥ | ਗੁਰੂ ਦੇ ਚਰਨਾਂ ਵਿਚ ਮਨ ਲੱਗ ਗਿਆ ਤਾਂ ਜਮ ਦਾ ਰਸਤਾ ਦੂਰ ਹੋ ਗਿਆ। |
| ਭੈ ਵਿਚਿ ਨਿਰਭਉ ਪਾਇਆ ॥<br>ਤਾ ਸਹਜੈ ਕੈ ਘਰਿ ਆਇਆ ॥੩॥ | ਗੁਰੂ ਦੇ ਭੈ ਵਿਚ ਰਹਿ ਕੇ ਨਿਰਭੈ ਪਦ ਪਾ ਲਿਆ ਤਾਂ ਮਨ ਸਹਿਜੇ ਹੀ ਆਤਮ ਸਰੂਪ ਵਿਚ ਥਿਰ ਹੋ ਗਿਆ॥੩॥ |
| ਭਣਤਿ ਨਾਨਕੁ ਬੂਝੈ ਕੋ ਬੀਚਾਰੀ ॥<br>ਇਸੁ ਜਗ ਮਹਿ ਕਰਣੀ ਸਾਰੀ ॥ | ਗੁਰੂ ਜੀ ਕਹਿੰਦੇ ਹਨ ਕਿ ਕੋਈ ਵਿਚਾਰਵਾਨ ਹੀ ਇਹ ਬੁੱਝਦਾ ਹੈ ਕਿ ਜਗਤ ਵਿਚ ਸ੍ਰੇਸ਼ਟ ਕਰਨੀ ਹੀ ਹੈ। |
| ਕਰਣੀ ਕੀਰਤਿ ਹੋਈ ॥<br>ਜਾ ਆਪੇ ਮਿਲਿਆ ਸੋਈ ॥੪॥੧॥੧੨॥ | ਸ੍ਰੇਸ਼ਟ ਕਰਨੀ ਦੀ ਕੀਰਤੀ ਓਦੋਂ ਹੀ ਹੁੰਦੀ ਹੈ ਜਦੋਂ ਪ੍ਰਭੂ ਆਪ ਆ ਮਿਲਣ॥੪॥੧॥੧੨॥ |

*ਸਬਦੁ ਸਾਰ :* ***"ਭੈ ਵਿਚਿ ਨਿਰਭਉ ਪਾਇਆ ॥"*** ਭਗਤੀ ਦੀ ਪਹਿਲੀ ਪੌੜੀ ਹੈ ਮਨ ਅਤੇ ਇੰਦ੍ਰੀਆਂ ਦਾ ਸੰਜਮ। ਗੁਰੂ ਦੇ ਕਿਸੇ ਆਦੇਸ਼ ਦੀ ਅਵੱਗਿਆ ਨਾ ਹੋ ਜਾਏ, ਜਗਿਆਸੂ ਨੂੰ ਸੰਜਮ ਵਿਚ ਰੱਖਦਾ ਹੈ। ***"ਭੈ ਬਿਨੁ ਕੋਇ ਨ ਲੰਘਸਿ ਪਾਰਿ ॥"*** (ਗਉੜੀ ਮ: ੧, ਪੰਨਾ ੧੫੧) ਗੁਰੂ ਅੰਕੁਸ਼ ਦੇ ਭੈ ਵਿਚੋਂ ਲੰਘ ਕੇ ਹੀ ਨਿਰਭੈ ਪਦ ਪ੍ਰਾਪਤ ਹੁੰਦਾ ਹੈ। ਓਸ ਨਿਰਭਉ ਅਕਾਲ ਪੁਰਖੁ ਦੀ ਭਗਤੀ ਨਾਲ ***"ਭੈ ਬਿਨਸੇ ਨਿਰਭੈ ਪਦੁ ਪਾਇਆ ॥"*** (ਬਸੰਤੁ ਮ: ੫, ਪੰਨਾ ੧੧੮੪)

> *Gurbani inheres Kirtan. It is the embodiment of the spiritual ecstasy resulting from the absolute identification of the part with the whole. This self-realization leads to total submission to Cosmic Energy. Self-Restraint that emerges, frees the realized one from all cares or concerns for the mundane or the material. Pure spiritual energy in its absolute consonance builds Resonance of one's spiritual self-being.*

## ਸੋਰਠਿ ਮਹਲਾ ੩ ਘਰੁ ੧
## ੴ ਸਤਿਗੁਰ ਪ੍ਰਸਾਦਿ ॥

ਸੇਵਕ ਸੇਵ ਕਰਹਿ ਸਭਿ ਤੇਰੀ ਜਿਨ ਸਬਦੈ ਸਾਦੁ ਆਇਆ ॥ ਗੁਰ ਕਿਰਪਾ ਤੇ ਨਿਰਮਲੁ ਹੋਆ ਜਿਨਿ ਵਿਚਹੁ ਆਪੁ ਗਵਾਇਆ ॥ ਅਨਦਿਨੁ ਗੁਣ ਗਾਵਹਿ ਨਿਤ ਸਾਚੇ ਗੁਰ ਕੈ ਸਬਦਿ ਸੁਹਾਇਆ ॥੧॥ ਮੇਰੇ ਠਾਕੁਰ ਹਮ ਬਾਰਿਕ ਸਰਣਿ ਤੁਮਾਰੀ ॥ ਏਕੋ ਸਚਾ ਸਚੁ ਤੂ ਕੇਵਲੁ ਆਪਿ ਮੁਰਾਰੀ ॥ ਰਹਾਉ ॥ ਜਾਗਤ ਰਹੇ ਤਿਨੀ ਪ੍ਰਭੁ ਪਾਇਆ ਸਬਦੇ ਹਉਮੈ ਮਾਰੀ ॥ ਗਿਰਹੀ ਮਹਿ ਸਦਾ ਹਰਿ ਜਨ ਉਦਾਸੀ ਗਿਆਨ ਤਤ ਬੀਚਾਰੀ ॥ ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ਹਰਿ ਰਾਖਿਆ ਉਰ ਧਾਰੀ ॥੨॥ ਇਹੁ ਮਨੂਆ ਦਹ ਦਿਸਿ ਧਾਵਦਾ ਦੂਜੈ ਭਾਇ ਖੁਆਇਆ ॥ ਮਨਮੁਖ ਮੁਗਧੁ ਹਰਿ ਨਾਮੁ ਨ ਚੇਤੈ ਬਿਰਥਾ ਜਨਮੁ ਗਵਾਇਆ ॥ ਸਤਿਗੁਰੁ ਭੇਟੇ ਤਾ ਨਾਉ ਪਾਏ ਹਉਮੈ ਮੋਹੁ ਚੁਕਾਇਆ ॥੩॥ ਹਰਿ ਜਨ ਸਾਚੇ ਸਾਚੁ ਕਮਾਵਹਿ ਗੁਰ ਕੈ ਸਬਦਿ ਵੀਚਾਰੀ ॥ ਆਪੇ ਮੇਲਿ ਲਏ ਪ੍ਰਭਿ ਸਾਚੈ ਸਾਚੁ ਰਖਿਆ ਉਰ ਧਾਰੀ ॥ ਨਾਨਕ ਨਾਵਹੁ ਗਤਿ ਮਤਿ ਪਾਈ ਏਹਾ ਰਾਸਿ ਹਮਾਰੀ ॥੪॥੧॥

*ਸ੍ਰੀ ਗੁਰੂ ਗ੍ਰੰਥ ਪੰਨਾ ੫੯੯-੬੦੦*

***ਸ਼ਬਦਾਰਥ :*** ਸਾਦੁ=ਸ੍ਵਾਦ, ਰਸ। ਆਪੁ=ਆਪਾ ਭਾਵ, ਹਉਮੈ। ਅਨਦਿਨੁ=ਪ੍ਰਤਿ ਦਿਨ। ਸੁਹਾਇਆ=ਸ਼ੋਭਨੀਕ ਹੋ ਗਿਆ। ਮੁਰਾਰੀ=ਮੁਰ ਦੈਂਤ ਦਾ ਵੈਰੀ, ਪਾਪ ਨਾਸ਼ਕ, ਵਾਹਿਗੁਰੂ। ਗਿਰਹੀ=ਗ੍ਰਿਹਸਥ। ਉਦਾਸੀ=ਵੈਰਾਗਵਾਨ, ਮੋਹ ਰਹਿਤ। ਤਤ ਬੀਚਾਰੀ=ਤਤ ਦੇ ਵਿਚਾਰਵਾਨ। ਉਰ ਧਾਰੀ=ਹਿਰਦੇ ਵਿਚ ਧਾਰਣ ਕੀਤਾ। ਧਾਵਦਾ=ਦੌੜਦਾ। ਖੁਆਇਆ=ਗਵਾਇਆ ਹੋਇਆ। ਮੁਗਧੁ=ਮੂਰਖ।

***ਸਾਰ ਭਾਵ :*** ਗੁਰ ਸਬਦੁ ਰਾਹੀਂ ਹੰਗਤਾ ਦੇ ਤਿਆਗ ਨਾਲ ਪ੍ਰਭੂ ਮਿਲਣ ਹੁੰਦਾ ਹੈ।

| ਮੂਲ | ਅਰਥ |
|---|---|
| **ਸੇਵਕ ਸੇਵ ਕਰਹਿ ਸਭਿ ਤੇਰੀ ਜਿਨ ਸਬਦੈ ਸਾਦੁ ਆਇਆ ॥** | ਹੇ ਸੱਚੇ ਪਾਤਿਸ਼ਾਹ! ਉਹ ਸੇਵਕ ਸਭ ਤੇਰੀ ਸੇਵਾ ਕਰਦੇ ਹਨ, ਜਿਨ੍ਹਾਂ ਨੂੰ ਗੁਰ ਸ਼ਬਦ ਵਿਚੋਂ ਰਸ ਮਿਲਿਆ ਹੈ। |

ਗੁਰ ਕਿਰਪਾ ਤੇ ਨਿਰਮਲੁ ਹੋਆ
ਜਿਨਿ ਵਿਚਹੁ ਆਪੁ ਗਵਾਇਆ ॥

ਗੁਰੂ ਦੀ ਕਿਰਪਾ ਨਾਲ ਨਿਸ਼ਪਾਪ ਹੋ ਗਿਆ ਜਿਸ ਵਿਚੋਂ ਆਪਾ ਭਾਵ ਮਿਟ ਗਿਆ।

ਅਨਦਿਨੁ ਗੁਣ ਗਾਵਹਿ ਨਿਤ ਸਾਚੇ
ਗੁਰ ਕੈ ਸਬਦਿ ਸੁਹਾਇਆ ॥੧॥

ਹੇ ਸਤਿਗੁਰੂ ! ਉਹ ਗੁਰ ਸ਼ਬਦ ਰਾਹੀਂ ਸ਼ੋਭਨੀਕ ਹੋਇਆ ਹੋਇਆ ਪ੍ਰਤਿ ਦਿਨ ਸਦਾ ਤੇਰਾ ਗੁਣ ਗਾਯਨ ਕਰਦਾ ਹੈ॥੧॥

ਮੇਰੇ ਠਾਕੁਰ ਹਮ ਬਾਰਿਕ ਸਰਣਿ ਤੁਮਾਰੀ ॥
ਏਕੋ ਸਚਾ ਸਚੁ ਤੂ ਕੇਵਲੁ ਆਪਿ ਮੁਰਾਰੀ ॥
ਰਹਾਉ ॥

ਹੇ ਮੇਰੇ ਠਾਕੁਰ! ਅਸੀਂ ਬਾਲਕ ਤੇਰੀ ਸ਼ਰਣ ਵਿਚ ਆਏ ਹਾਂ। ਹੇ ਅਕਾਲ ਪੁਰਖੁ! ਅਵਿਨਾਸ਼ੀ ਸਤਿ ਸਰੂਪ ਕੇਵਲ ਇਕੋ ਤੂੰ ਆਪ ਹੀ ਹੈਂ॥ ਰਹਾਉ॥

ਜਾਗਤ ਰਹੇ ਤਿਨੀ ਪ੍ਰਭੁ ਪਾਇਆ
ਸਬਦੇ ਹਉਮੈ ਮਾਰੀ ॥

ਅਗਿਆਨ ਨਿਦ੍ਰਾ ਤੋਂ ਜਾਗਦੇ ਰਹਿਣ ਵਾਲੇ ਅਰ ਗੁਰ ਸ਼ਬਦ ਰਾਹੀਂ ਹਉਮੈ ਮਾਰ ਲੈਣ ਵਾਲੇ ਨੇ ਹੀ ਪ੍ਰਭੂ ਪਾਇਆ ਹੈ।

ਗਿਰਹੀ ਮਹਿ ਸਦਾ ਹਰਿ ਜਨ ਉਦਾਸੀ
ਗਿਆਨ ਤਤ ਬੀਚਾਰੀ ॥

ਗਿਆਨ ਤਤ ਦੇ ਵਿਚਾਰਵਾਨ ਹਰੀ ਦੇ ਦਾਸ ਗ੍ਰਿਹਸਥ ਵਿਚ ਹੀ ਸਦਾ ਵੈਰਾਗਵਾਨ ਹੋ ਕੇ ਰਹਿੰਦੇ ਹਨ।

ਸਤਿਗੁਰੁ ਸੇਵਿ ਸਦਾ ਸੁਖੁ ਪਾਇਆ
ਹਰਿ ਰਾਖਿਆ ਉਰ ਧਾਰੀ ॥੨॥

ਉਨ੍ਹਾਂ ਨੇ ਸਤਿਗੁਰੂ ਦੀ ਸੇਵਾਂ ਕਰ ਕੇ ਨਿੱਤ ਸੁਖ ਪਾਇਆ ਹੈ ਅਰ ਹਰੀ ਨੂੰ ਹਿਰਦੇ ਵਿਚ ਧਾਰਣ ਕਰ ਰੱਖਿਆ ਹੈ॥੨॥

ਇਹੁ ਮਨੂਆ ਦਹ ਦਿਸਿ ਧਾਵਦਾ
ਦੂਜੈ ਭਾਇ ਖੁਆਇਆ ॥

ਦ੍ਵੈਤ ਭਾਵ ਵਿਚ ਭੁੱਲਿਆ ਹੋਇਆ ਇਹ ਮਨ ਦਸਾਂ ਦਿਸ਼ਾਵਾਂ ਵਿਚ ਦੌੜਦਾ ਹੈ।

ਮਨਮੁਖ ਮੁਗਧੁ ਹਰਿ ਨਾਮੁ ਨ ਚੇਤੈ
ਬਿਰਥਾ ਜਨਮੁ ਗਵਾਇਆ ॥

ਮੂਰਖ ਮਨਮੁਖ ਹਰੀ ਨਾਮ ਦਾ ਸਿਮਰਣ ਨਹੀਂ ਕਰਦਾ ਅਤੇ ਜਨਮ ਬੇਅਰਥ ਗਵਾ ਲੈਂਦਾ ਹੈ।

ਸਤਿਗੁਰੁ ਭੇਟੇ ਤਾ ਨਾਉ ਪਾਏ
ਹਉਮੈ ਮੋਹੁ ਚੁਕਾਇਆ ॥੩॥

ਸਤਿਗੁਰਾਂ ਨਾਲ ਮਿਲਾਪ ਹੋ ਜਾਵੇ ਤਾਂ ਨਾਮ ਪ੍ਰਾਪਤ ਕਰੇ, ਜਿਸ ਨਾਲ ਹੰਗਤਾ ਮਮਤਾ ਦੂਰ ਹੋ ਜਾਂਦੇ ਹਨ॥੩॥

ਹਰਿ ਜਨ ਸਾਚੇ ਸਾਚੁ ਕਮਾਵਹਿ
ਗੁਰ ਕੈ ਸਬਦਿ ਵੀਚਾਰੀ ॥

ਹਰੀ ਦੇ ਦਾਸ ਗੁਰੂ ਦੇ ਸ਼ਬਦ ਦਾ ਵਿਚਾਰ ਕਰ ਕੇ ਸਤਿਨਾਮੁ ਦੀ ਕਮਾਈ ਕਰ ਕੇ ਸਤਿ ਸਰੂਪ ਹੋ ਜਾਂਦੇ ਹਨ।

ਆਪੇ ਮੇਲਿ ਲਏ ਪ੍ਰਭਿ ਸਾਚੈ
ਸਾਚੁ ਰਖਿਆ ਉਰ ਧਾਰੀ ॥

ਜਿਨ੍ਹਾਂ ਹਿਰਦੇ ਵਿਚ ਸਤਿਨਾਮੁ ਨੂੰ ਧਾਰ ਰੱਖਿਆ ਹੈ, ਉਨ੍ਹਾਂ ਨੂੰ ਸਤਿ ਸਰੂਪ ਪ੍ਰਭੂ ਨੇ ਆਪਣੇ ਨਾਲ ਮੇਲ ਲਿਆ ਹੈ।

**ਨਾਨਕ ਨਾਵਹੁ ਗਤਿ ਮਤਿ ਪਾਈ ਏਹਾ ਰਾਸਿ ਹਮਾਰੀ ॥੪॥੧॥**

ਗੁਰੂ ਜੀ ਫ਼ਰਮਾਉਂਦੇ ਹਨ ਕਿ ਵਾਹਿਗੁਰੂ ਨਾਮ ਸਿਮਰਣ ਰਾਹੀਂ ਹੀ ਮੁਕਤੀ ਅਰ ਗਿਆਨ ਪ੍ਰਾਪਤ ਹੋਏ ਹਨ ਅਤੇ ਇਹੋ ਸਾਡੀ ਪੂੰਜੀ ਹੈ ॥੪॥੧॥

*ਸਬਦੁ ਸਾਰ :* ***"ਜਾਗਤ ਰਹੇ ਤਿਨੀ ਪ੍ਰਭੁ ਪਾਇਆ ਸਬਦੇ ਹਉਮੈ ਮਾਰੀ ॥"*** ਜਗਤ ਦੀ ਚੇਤਨ ਸੱਤਾ ਪ੍ਰਭੂ ਨਾਲ ਜੁੜਨ ਲਈ ਆਪ ਚੇਤਨ ਰਹਿਣਾ ਅਤਿ ਜ਼ਰੂਰੀ ਹੈ। ਚੇਤਨਤਾ ਏਸ ਗੱਲ ਦੀ ਚਾਹੀਦੀ ਹੈ ਕਿ ਕਿਹੜੇ ਕਾਰਣ ਹਨ ਜੋ ਵਿਅਕਤੀ ਨੂੰ ਓਸ ਸੱਤਾ ਤੋਂ ਦੂਰ ਲੈ ਜਾਂਦੇ ਹਨ ਅਤੇ ਉਨ੍ਹਾਂ ਕਾਰਣਾਂ ਅਤੇ ਵਿਕਾਰਾਂ ਪ੍ਰਤਿ ਜਾਗਰੂਕ ਰਹਿਣਾ ਹੁੰਦਾ ਹੈ ਤਾਂ ਕਿ ਉਹ ਪ੍ਰਭੂ ਨੂੰ ਮਿਲਣ ਦੇ ਇੱਛੁਕ ਉਤੇ ਹਾਵੀ ਨਾ ਹੋ ਜਾਣ। ਇਸੇ ਕਰਕੇ ***"ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ ॥"*** (ਆਸਾ ਮ: ੫, ਪੰਨਾ ੪੫੯) ਏਸ ਦੇ ਉਲਟ ***"ਸੋਇ ਰਹੇ ਮਾਇਆ ਮਦ ਮਾਤੇ ॥"*** (ਆਸਾ ਮ: ੫, ਪੰਨਾ ੩੮੮) ਜਿਹੜੇ ਮਾਇਆ ਦੇ ਜੰਜਾਲ ਵਿਚ ਫਸੇ ਰਹਿੰਦੇ ਹਨ ਉਹ ਹੰਗਤਾ ਮਮਤਾ ਆਦਿ ਵਿਕਾਰਾਂ ਵਿਚ ਹੀ ਜੀਵਨ ਬਰਬਾਦ ਕਰ ਬੈਠਦੇ ਹਨ। ਗੁਰਬਾਣੀ ਦਾ ਨਿਰਦੇਸ਼ ਹੈ ***"ਜਾਗੁ ਸੋਇ ਸਿਮਰਨ ਰਸ ਭੋਗ ॥"*** (ਰਾਮਕਲੀ ਕਬੀਰ ਜੀਉ, ਪੰਨਾ ੬੭੧) ਬਿਨਾਂ ਸਿਮਰਣ ਹੰਗਤਾ ਮਮਤਾ ਜਾਂਦੇ ਨਹੀਂ। ਸਿਮਰਣ ਲਈ ਚਾਹੀਦੀ ਹੈ ਗੁਰੂ ਦੀ ਸ਼ਰਣ ਅਤੇ ਉਸ ਦਾ ਸ਼ਬਦ ਕਿਉਂਕਿ ***"ਹਉਮੈ ਨਿਵਰੈ ਗੁਰ ਸਬਦੁ ਵੀਚਾਰੈ ॥"*** (ਗਉੜੀ ਮ: ੧, ਪੰਨਾ ੨੨੬) ਤਥਾ ***"ਹਉਮੈ ਕ੍ਰੋਧੁ ਸਬਦਿ ਨਿਵਾਰੈ ॥"*** (ਮਾਰੂ ਮ: ੩, ਪੰਨਾ ੧੦੫੭) ਹਉਮੈ ਵਿਅਕਤੀ ਨੂੰ ਅਕਾਲ ਪੁਰਖੁ ਤੋਂ ਨਿਖੇੜੀ ਰਖਦੀ ਹੈ, ਜਿਸ ਕਰਕੇ ਚੇਤੰਨ ਰਹਿ ਕੇ ਅਰ ਗੁਰੂ ਉਪਦੇਸ਼ ਰਾਹੀਂ ਹਉਮੈ ਮਾਰ ਕੇ ਹੀ ਓਸ ਅਕਾਲ ਪੁਰਖੁ ਨਾਲ ਮੇਲ ਹੋ ਸਕਦਾ ਹੈ। ***"ਹਉ ਹਉ ਕਰਤ ਨਹੀ ਸਚੁ ਪਾਈਐ ॥ ਹਉਮੈ ਜਾਇ ਪਰਮ ਪਦੁ ਪਾਈਐ ॥"*** (ਗਉੜੀ ਮ: ੧, ਪੰਨਾ ੨੨੬)

*Truth, that one is a part of the Whole and the Absolute is immanent, is realized by submitting to the 'word' of the Guru. Gurbani gives the knowledge and shows the path whereby the Truth is revealed within. Constantly ruminating on the Shabad, living in full accordance with Divine Order (Hukam) fulfils one. To be vigilant about what hinders and what helps one in one's spiritual quest is something that disciplined learning of Gurbani makes possible.*

## ਸੋਰਠਿ ਮਹਲਾ ੩ ॥

ਭਗਤਿ ਖਜਾਨਾ ਭਗਤਨ ਕਉ ਦੀਆ ਨਾਉ ਹਰਿ ਧਨੁ ਸਚੁ ਸੋਇ ॥ ਅਖੁਟੁ ਨਾਮ ਧਨੁ ਕਦੇ ਨਿਖੁਟੈ ਨਾਹੀ ਕਿਨੈ ਨ ਕੀਮਤਿ ਹੋਇ ॥ ਨਾਮ ਧਨਿ ਮੁਖ ਉਜਲੇ ਹੋਏ ਹਰਿ ਪਾਇਆ ਸਚੁ ਸੋਇ ॥੧॥ ਮਨ ਮੇਰੇ ਗੁਰ ਸਬਦੀ ਹਰਿ ਪਾਇਆ ਜਾਇ ॥ ਬਿਨੁ ਸਬਦੈ ਜਗੁ ਭੁਲਦਾ ਫਿਰਦਾ ਦਰਗਹ ਮਿਲੈ ਸਜਾਇ ॥ ਰਹਾਉ ॥ ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ ॥ ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ ਕੋਇ ਨ ਸੁਣੈ ਪੂਕਾਰਾ ॥ ਅੰਧਾ ਜਗਤੁ ਅੰਧੁ ਵਰਤਾਰਾ ਬਾਝੁ ਗੁਰੂ ਗੁਬਾਰਾ ॥੨॥ ਹਉਮੈ ਮੇਰਾ ਕਰਿ ਕਰਿ ਵਿਗੁਤੇ ਕਿਹੁ ਚਲੈ ਨ ਚਲਦਿਆ ਨਾਲਿ ॥ ਗੁਰਮੁਖਿ ਹੋਵੈ ਸੁ ਨਾਮੁ ਧਿਆਵੈ ਸਦਾ ਹਰਿ ਨਾਮੁ ਸਮਾਲਿ ॥ ਸਚੀ ਬਾਣੀ ਹਰਿ ਗੁਣ ਗਾਵੈ ਨਦਰੀ ਨਦਰਿ ਨਿਹਾਲਿ ॥੩॥ ਸਤਿਗੁਰ ਗਿਆਨੁ ਸਦਾ ਘਟਿ ਚਾਨਣੁ ਅਮਰੁ ਸਿਰਿ ਬਾਦਿਸਾਹਾ ॥ ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਰਾਮ ਨਾਮੁ ਸਚੁ ਲਾਹਾ ॥ ਨਾਨਕ ਰਾਮ ਨਾਮਿ ਨਿਸਤਾਰਾ ਸਬਦਿ ਰਤੇ ਹਰਿ ਪਾਹਾ ॥੪॥੨॥

*ਸ੍ਰੀ ਗੁਰੂ ਗ੍ਰੰਥ ਪੰਨਾ ੬੦੦*

*ਸ਼ਬਦਾਰਥ :* ਅਖੁਟੁ=ਤੋਟ ਰਹਿਤ, ਨਾ ਥੁੜਨ ਵਾਲਾ। ਉਜਲੇ=ਨਿਰਮਲ। ਦੇਹੀ=ਦੇਹ। ਪੂਕਾਰਾ=ਸਹਾਇਤਾ ਮੰਗਣ ਲਈ ਦਿੱਤੀ ਆਵਾਜ਼, ਫ਼ਰਿਆਦ। ਵਰਤਾਰਾ=ਵਰਤੋਂ ਵਿਹਾਰ। ਗੁਬਾਰਾ=ਹਨੇਰਾ, ਅੰਧਕਾਰ। ਵਿਗੁਤੇ=ਖੁਆਰ ਹੋਏ। ਸਮਾਲਿ=ਸੰਭਾਲ ਕੇ। ਨਦਰੀ=ਕਿਰਪਾ ਕਰਨ ਵਾਲਾ ਵਾਹਿਗੁਰੂ। ਨਦਰਿ=ਕਿਰਪਾ। ਨਿਹਾਲਿ=ਸੁਖੀ। ਅਮਰੁ=ਹੁਕਮ। ਅਨਦਿਨੁ=ਪ੍ਰਤਿ ਦਿਨ। ਲਾਹਾ=ਲਾਭ। ਨਿਸਤਾਰਾ=ਛੁਟਕਾਰਾ, ਮੁਕਤੀ। ਪਾਹਾ=ਕੋਲ, ਨੇੜੇ।

*ਸਾਰ ਭਾਵ :* ਵਾਹਿਗੁਰੂ ਨਾਮ ਤੋਂ ਵੱਡਮੁਲਾ ਧਨ ਕੋਈ ਨਹੀਂ।

| ਮੂਲ | ਅਰਥ |
|---|---|
| **ਭਗਤਿ ਖਜਾਨਾ ਭਗਤਨ ਕਉ ਦੀਆ ਨਾਉ ਹਰਿ ਧਨੁ ਸਚੁ ਸੋਇ ॥** | ਨਾਮ ਜਪ ਭਗਤੀ ਰੂਪ ਸੱਚੇ ਧਨ ਦਾ ਜੋ ਖ਼ਜ਼ਨਾ ਹੈ, ਉਹ ਹਰੀ ਨੇ ਭਗਤਾਂ ਨੂੰ ਦਿੱਤਾ ਹੈ। |

| | |
|---|---|
| **ਅਖੁਟੁ ਨਾਮ ਧਨੁ ਕਦੇ ਨਿਖੁਟੈ ਨਾਹੀ ਕਿਨੈ ਨ ਕੀਮਤਿ ਹੋਇ ॥** | ਨਾਮ ਧਨ ਤੋਟ ਰਹਿਤ ਹੈ, ਕਦੇ ਖੁੜਦਾ ਨਹੀਂ। ਕਿਸੇ ਕੋਲੋਂ ਉਹਦਾ ਮੁਲ ਪੈ ਨਹੀਂ ਸਕਦਾ। |
| **ਨਾਮ ਧਨਿ ਮੁਖ ਉਜਲੇ ਹੋਏ ਹਰਿ ਪਾਇਆ ਸਚੁ ਸੋਇ ॥੧॥** | ਜਿਨ੍ਹਾਂ ਨੇ ਸੱਚਾ ਹਰੀ ਨਾਮ ਧਨ ਪਾ ਲਿਆ ਹੈ, ਉਨ੍ਹਾਂ ਦੇ ਮੁੱਖ ਉੱਜਲ ਹੋਏ ਹਨ॥੧॥ |
| **ਮਨ ਮੇਰੇ ਗੁਰ ਸਬਦੀ ਹਰਿ ਪਾਇਆ ਜਾਇ ॥** | ਹੇ ਮੇਰੇ ਮਨਾਂ! ਗੁਰ ਸ਼ਬਦ ਰਾਹੀ ਹਰੀ ਪ੍ਰਾਪਤ ਹੁੰਦਾ ਹੈ। |
| **ਬਿਨੁ ਸਬਦੈ ਜਗੁ ਭੁਲਦਾ ਫਿਰਦਾ ਦਰਗਹ ਮਿਲੈ ਸਜਾਇ ॥ ਰਹਾਉ ॥** | ਗੁਰ ਸ਼ਬਦ ਤੋਂ ਬਿਨਾਂ ਜਗ ਭੁੱਲਿਆ ਫਿਰਦਾ ਹੈ। ਅੰਤ ਨੂੰ ਦਰਗਾਹ ਵਿਚੋਂ ਦੰਡ ਮਿਲਦਾ ਹੈ॥ ਰਹਾਉ॥ |
| **ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ ॥** | ਏਸ ਦੇਹ ਵਿਚ ਕਾਮ, ਕ੍ਰੋਧ, ਲੋਭ, ਮੋਹ ਅਰ ਅਹੰਕਾਰ ਪੰਜ ਚੋਰ ਰਹਿੰਦੇ ਹਨ। |
| **ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ ਕੋਇ ਨ ਸੁਣੈ ਪੂਕਾਰਾ ॥** | ਮਨਮੁਖ ਨੂੰ ਸੂਝ ਨਹੀਂ ਕਿ ਉਹ ਸੱਚ ਰੂਪੀ ਅੰਮ੍ਰਿਤ ਨੂੰ ਲੁੱਟੀ ਜਾਂਦੇ ਹਨ। ਫਿਰ ਕੋਈ ਵੀ ਫ਼ਰਿਆਦ ਨਹੀਂ ਸੁਣਦਾ। |
| **ਅੰਧਾ ਜਗਤੁ ਅੰਧੁ ਵਰਤਾਰਾ ਬਾਝੁ ਗੁਰੂ ਗੁਬਾਰਾ ॥੨॥** | ਅਗਿਆਨੀ ਜਗਤ ਦਾ ਵਰਤੋਂ ਵਿਹਾਰ ਅਗਿਆਨਮਯ ਹੈ। ਗੁਰੂ ਤੋਂ ਬਿਨਾਂ ਅਗਿਆਨ ਹਨ੍ਹੇਰਾ ਛਾ ਰਿਹਾ ਹੈ॥੨॥ |
| **ਹਉਮੈ ਮੇਰਾ ਕਰਿ ਕਰਿ ਵਿਗੁਤੇ ਕਿਹੁ ਚਲੈ ਨ ਚਲਦਿਆ ਨਾਲਿ ॥** | ਹੰਕਾਰ ਵਿਚ ਮੇਰਾ ਮੇਰਾ ਕਰਦੇ ਕਰਦੇ ਖ਼ੁਆਰ ਹੋਏ ਹਨ। ਅੰਤ ਨੂੰ ਚਲਦਿਆਂ ਕੁਝ ਵੀ ਨਾਲ ਨਹੀਂ ਚੱਲਦਾ। |
| **ਗੁਰਮੁਖਿ ਹੋਵੈ ਸੁ ਨਾਮੁ ਧਿਆਵੈ ਸਦਾ ਹਰਿ ਨਾਮੁ ਸਮਾਲਿ ॥** | ਜੋ ਗੁਰਮੁਖ ਹੁੰਦਾ ਹੈ ਉਹ ਨਾਮ ਧਿਆਉਂਦਾ ਹੈ ਅਤੇ ਸਦਾ ਹਰੀ ਨਾਮੁ ਸਿਮਰਣ ਧਾਰਣ ਕਰਦਾ ਹੈ। |
| **ਸਚੀ ਬਾਣੀ ਹਰਿ ਗੁਣ ਗਾਵੈ ਨਦਰੀ ਨਦਰਿ ਨਿਹਾਲਿ ॥੩॥** | ਜਿਹੜਾ ਹਰੀ ਦੇ ਗੁਣ ਗਾਨ ਰੂਪੀ ਸੱਚੀ ਬਾਣੀ ਗਾਉਂਦਾ ਹੈ, ਉਹ ਵਾਹਿਗੁਰੂ ਦੀ ਕਿਰਪਾ ਨਾਲ ਆਨੰਦ ਆਨੰਦ ਹੋ ਜਾਂਦਾ ਹੈ॥੩॥ |
| **ਸਤਿਗੁਰ ਗਿਆਨੁ ਸਦਾ ਘਟਿ ਚਾਨਣੁ ਅਮਰੁ ਸਿਰਿ ਬਾਦਿਸਾਹਾ ॥** | ਜਿਨ੍ਹਾਂ ਦੇ ਹਿਰਦੇ ਵਿਚ ਸਤਿਗੁਰਾਂ ਦੇ ਦਿੱਤੇ ਗਿਆਨ ਦਾ ਸਦੀਵੀ ਚਾਨਣ ਹੈ, ਬਾਦਸ਼ਾਹਾਂ ਦੇ ਸਿਰ ਉਪਰ ਵੀ ਉਨ੍ਹਾਂ ਦਾ ਹੁਕਮ ਹੈ। |
| **ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਰਾਮ ਨਾਮੁ ਸਚੁ ਲਾਹਾ ॥** | ਜਿਹੜੇ ਦਿਨ ਰਾਤ ਨਿਤ ਭਗਤੀ ਕਰਦੇ ਹਨ, ਉਹ ਹੀ ਰਾਮ ਨਾਮ ਦਾ ਸੱਚਾ ਲਾਭ ਲੈਂਦੇ ਹਨ। |

**ਨਾਨਕ ਰਾਮ ਨਾਮਿ ਨਿਸਤਾਰਾ**
**ਸਬਦਿ ਰਤੇ ਹਰਿ ਪਾਹਾ ॥੪॥੨॥**

ਗੁਰੂ ਜੀ ਫ਼ਰਮਾਉਂਦੇ ਹਨ ਕਿ ਰਾਮ ਨਾਮ ਵਿਚ ਹੀ ਮੁਕਤੀ ਹੈ ਅਰ ਜਿਹੜੇ ਗੁਰ ਸ਼ਬਦ ਵਿਚ ਰਤੇ ਹਨ, ਉਹ ਹਰੀ ਦੇ ਨੇੜੇ ਹਨ ॥੪॥੨॥

*ਸਬਦੁ ਸਾਰ :* ***"ਅਖੁਟੁ ਨਾਮ ਧਨੁ ਕਦੇ ਨਿਖੁਟੈ ਨਾਹੀ ਕਿਨੈ ਨ ਕੀਮਤਿ ਹੋਇ ॥"*** ਨਾਮ ਧਨ ਅਮੋਲਕ ਹੈ। ਉੱਤਮ ਧਨ ਇਹੀ ਹੈ। ***"ਹਰਿ ਨਾਮੁ ਧਨੁ ਨਿਰਮਲੁ ਅਤਿ ਅਪਾਰਾ ॥"*** (ਧਨਾਸਰੀ ਮ: ੩, ਪੰਨਾ ੬੬੪) ਏਸ ਧਨ ਦੀ ਕਮਾਈ ਵਿਚ ਕੋਈ ਮੈਲ ਨਹੀਂ, ਕੋਈ ਬੇਈਮਾਨੀ ਨਹੀਂ ਚਲ ਸਕਦੀ। ਨਾਮ ਵਿਚ ਰਤੇ ਭਗਤਾਂ ਨੂੰ ਹੀ ਏਸ ਧਨ ਦੀ ਬਖ਼ਸ਼ਿਸ਼ ਹੁੰਦੀ ਹੈ ਅਰ ਇਹ ਹੀ ਉਨ੍ਹਾਂ ਦੀ ਪੂੰਜੀ ਹੈ। ***"ਖਰਚੁ ਖਜਾਨਾ ਨਾਮ ਧਨੁ ਇਆ ਭਗਤਨ ਕੀ ਰਾਸਿ ॥"*** (ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੩) ਤੋਟ ਰਹਿਤ ਇਹ ਖ਼ਜ਼ਾਨਾ ***"ਅਖੁਟੁ ਖਜਾਨਾ ਸਤਿਗੁਰਿ ਦੀਆ ਤੋਟਿ ਨਹੀ ਰੇ ਮੂਕੇ ॥"*** (ਗਉੜੀ ਮਾਲਾ ਮ: ੫, ਪੰਨਾ ੨੧੫) ***"ਨਾਮ ਧਨੁ ਜਿਸੁ ਜਨ ਕੈ ਪਾਲੈ ਸੋਈ ਪੂਰਾ ਸਾਹਾ ॥"*** (ਧਨਾਸਰੀ ਮ: ੫, ਪੰਨਾ ੬੮੦) ਜਿਸ ਦੇ ਕੋਲ ਹੈ ਉਸ ਤੋਂ ਵੱਡਾ ਧਨਾਢ ਕੋਈ ਨਹੀਂ।

*Truth of Divine Order is the most precious treasure of human beings. However, our lust, anger, greed, delusions and conceit deny us free access to it. One needs to be aware of it. Gurbani is an enabling force in this respect.*

## ਸੋਰਠਿ ਮਃ ੩ ॥

ਦਾਸਨਿ ਦਾਸੁ ਹੋਵੈ ਤਾ ਹਰਿ ਪਾਏ ਵਿਚਹੁ ਆਪੁ ਗਵਾਈ ॥ ਭਗਤਾ ਕਾ ਕਾਰਜੁ ਹਰਿ ਅਨੰਦੁ ਹੈ ਅਨਦਿਨੁ ਹਰਿ ਗੁਣ ਗਾਈ ॥ ਸਬਦਿ ਰਤੇ ਸਦਾ ਇਕ ਰੰਗੀ ਹਰਿ ਸਿਉ ਰਹੇ ਸਮਾਈ ॥੧॥ ਹਰਿ ਜੀਉ ਸਾਚੀ ਨਦਰਿ ਤੁਮਾਰੀ ॥ ਆਪਣਿਆ ਦਾਸਾ ਨੋ ਕ੍ਰਿਪਾ ਕਰਿ ਪਿਆਰੇ ਰਾਖਹੁ ਪੈਜ ਹਮਾਰੀ ॥ ਰਹਾਉ ॥ ਸਬਦਿ ਸਲਾਹੀ ਸਦਾ ਹਉ ਜੀਵਾ ਗੁਰਮਤੀ ਭਉ ਭਾਗਾ ॥ ਮੇਰਾ ਪ੍ਰਭੁ ਸਾਚਾ ਅਤਿ ਸੁਆਲਿਉ ਗੁਰੁ ਸੇਵਿਆ ਚਿਤੁ ਲਾਗਾ ॥ ਸਾਚਾ ਸਬਦੁ ਸਚੀ ਸਚੁ ਬਾਣੀ ਸੋ ਜਨੁ ਅਨਦਿਨੁ ਜਾਗਾ ॥੨॥ ਮਹਾ ਗੰਭੀਰੁ ਸਦਾ ਸੁਖਦਾਤਾ ਤਿਸ ਕਾ ਅੰਤੁ ਨ ਪਾਇਆ ॥ ਪੂਰੇ ਗੁਰ ਕੀ ਸੇਵਾ ਕੀਨੀ ਅਚਿੰਤੁ ਹਰਿ ਮੰਨਿ ਵਸਾਇਆ ॥ ਮਨੁ ਤਨੁ ਨਿਰਮਲੁ ਸਦਾ ਸੁਖੁ ਅੰਤਰਿ ਵਿਚਹੁ ਭਰਮੁ ਚੁਕਾਇਆ ॥੩॥ ਹਰਿ ਕਾ ਮਾਰਗੁ ਸਦਾ ਪੰਥੁ ਵਿਖੜਾ ਕੋ ਪਾਏ ਗੁਰ ਵੀਚਾਰਾ ॥ ਹਰਿ ਕੈ ਰੰਗਿ ਰਾਤਾ ਸਬਦੇ ਮਾਤਾ ਹਉਮੈ ਤਜੇ ਵਿਕਾਰਾ ॥ ਨਾਨਕ ਨਾਮਿ ਰਤਾ ਇਕ ਰੰਗੀ ਸਬਦਿ ਸਵਾਰਣਹਾਰਾ ॥੪॥੩॥

*ਸ੍ਰੀ ਗੁਰੂ ਗ੍ਰੰਥ ਪੰਨਾ ੬੦੦-੦੧*

*ਸ਼ਬਦਾਰਥ:* ਇਕ ਰੰਗੀ=ਇਕੋ ਰੰਗ ਵਾਲੇ, ਅਨਿੰਨ ਭਗਤ। ਭਉ=ਡਰ, ਭੈ। ਸੁਆਲਿਉ=ਸੋਹਣਾ, ਸੁੰਦਰ। ਸਾਚਾ=ਸਾਸ਼੍ਵਤ, ਨਿੱਤ ਹੋਣ ਵਾਲਾ। ਮਹਾ ਗੰਭੀਰੁ=ਬਹੁਤ ਡੂੰਘਾ, ਅਥਾਹ। ਅਚਿੰਤੁ=ਅਚਿੰਤਯ, ਜਿਹੜਾ ਚਿੰਤਨ ਵਿਚ ਨਾ ਆ ਸਕੇ। ਵਿਖੜਾ=ਔਖਾ, ਕਠਿਨ। ਕੋ=ਕੋਈ। ਮਾਤਾ=ਮਗਨ।

*ਸਾਰ ਭਾਵ:* ਵਾਹਿਗੁਰੂ ਦੀ ਪ੍ਰਾਪਤੀ ਦਾ ਮਾਰਗ ਮਹਾਂ ਬਿਖਮ ਹੈ।

| ਮੂਲ | ਅਰਥ |
|---|---|
| **ਦਾਸਨਿ ਦਾਸੁ ਹੋਵੈ ਤਾ ਹਰਿ ਪਾਏ ਵਿਚਹੁ ਆਪੁ ਗਵਾਈ ॥** | ਹਰੀ ਦੇ ਦਾਸਾਂ ਦਾ ਦਾਸ ਹੋਵੇ, ਵਿਚੋਂ ਆਪਾ ਗਵਾ ਲਵੇ ਤਾਂ ਹਰੀ ਪ੍ਰਾਪਤ ਹੁੰਦਾ ਹੈ। |
| **ਭਗਤਾ ਕਾ ਕਾਰਜੁ ਹਰਿ ਅਨੰਦੁ ਹੈ ਅਨਦਿਨੁ ਹਰਿ ਗੁਣ ਗਾਈ ॥** | ਆਨੰਦ ਸਰੂਪ ਹਰੀ ਦੇ ਨਿਤਾਪ੍ਰਤਿ ਗੁਣ ਗਾਯਨ ਕਰਨਾ ਹੀ ਭਗਤਾਂ ਦਾ ਕਾਰਜ ਹੈ। |

| | |
|---|---|
| ਸਬਦਿ ਰਤੇ ਸਦਾ ਇਕ ਰੰਗੀ<br>ਹਰਿ ਸਿਉ ਰਹੇ ਸਮਾਈ ॥੧॥ | ਗੁਰ ਸ਼ਬਦ ਵਿਚ ਰਤੇ ਹੋਏ ਸਦਾ ਪਰਮਾਤਮਾ ਦੇ ਇਕੋ ਰੰਗ ਵਿਚ ਰੰਗੇ ਹੋਏ ਹਰੀ ਵਿਚ ਸਮਾਏ ਰਹਿੰਦੇ ਹਨ॥੧॥ |
| ਹਰਿ ਜੀਉ ਸਾਚੀ ਨਦਰਿ ਤੁਮਾਰੀ ॥<br>ਆਪਣਿਆ ਦਾਸਾ ਨੋ ਕ੍ਰਿਪਾ ਕਰਿ ਪਿਆਰੇ<br>ਰਾਖਹੁ ਪੈਜ ਹਮਾਰੀ ॥ ਰਹਾਉ ॥ | ਹੇ ਹਰੀ! ਤੇਰੀ ਮੇਹਰ ਦੀ ਨਜ਼ਰ ਸੱਚੀ ਹੈ। ਹੇ ਪਿਆਰੇ! ਅਸਾਂ, ਆਪਣਿਆਂ ਦਾਸਾਂ 'ਤੇ ਕ੍ਰਿਪਾ ਕਰ ਕੇ ਸਾਡੀ ਪੈਜ ਰੱਖੋ॥ ਰਹਾਉ॥ |
| ਸਬਦਿ ਸਲਾਹੀ ਸਦਾ ਹਉ ਜੀਵਾ<br>ਗੁਰਮਤੀ ਭਉ ਭਾਗਾ ॥ | ਗੁਰੂ ਉਪਦੇਸ਼ ਅਨੁਸਾਰ ਸਦਾ ਉਸਤਤਿ ਕਰ ਕੇ ਮੈਂ ਜਿਉਂਦਾ ਹਾਂ। ਗੁਰਾਂ ਦੀ ਦਿੱਤੀ ਮੱਤ ਨਾਲ ਮੇਰਾ ਭੈ ਦੂਰ ਹੋ ਗਿਆ ਹੈ। |
| ਮੇਰਾ ਪ੍ਰਭੁ ਸਾਚਾ ਅਤਿ ਸੁਆਲਿਉ<br>ਗੁਰੁ ਸੇਵਿਆ ਚਿਤੁ ਲਾਗਾ ॥ | ਮੇਰਾ ਪ੍ਰਭੂ ਸਤਿ ਸਰੂਪ ਅਰ ਅਤਿ ਸੁੰਦਰ ਹੈ। ਗੁਰੂ ਦੀ ਸੇਵਾ ਕਰਨ ਨਾਲ ਮੇਰਾ ਚਿੱਤ ਓਸ ਵਿਚ ਲੱਗ ਗਿਆ ਹੈ। |
| ਸਾਚਾ ਸਬਦੁ ਸਚੀ ਸਚੁ ਬਾਣੀ<br>ਸੋ ਜਨੁ ਅਨਦਿਨੁ ਜਾਗਾ ॥੨॥ | ਗੁਰ ਸ਼ਬਦ ਸਾਸ਼ੂਤ ਹੈ, ਸੱਚੀ ਬਾਣੀ ਭੀ ਸਾਸ਼ੂਤ ਹੈ। ਜਿੰਨ੍ਹੇ ਇਹ ਜਾਣ ਲਿਆ ਉਹ ਹਮੇਸ਼ਾ ਲਈ ਜਾਗ ਗਿਆ॥੨॥ |
| ਮਹਾ ਗੰਭੀਰੁ ਸਦਾ ਸੁਖਦਾਤਾ<br>ਤਿਸ ਕਾ ਅੰਤੁ ਨ ਪਾਇਆ ॥ | ਸਦਾ ਸੁਖ ਦੇਣ ਵਾਲਾ ਵਾਹਿਗੁਰੂ ਅਥਾਹ ਹੈ। ਕਿਸੇ ਨੇ ਓਸ ਦਾ ਅੰਤ ਨਹੀਂ ਜਾਣਿਆ। |
| ਪੂਰੇ ਗੁਰ ਕੀ ਸੇਵਾ ਕੀਨੀ<br>ਅਚਿੰਤੁ ਹਰਿ ਮੰਨਿ ਵਸਾਇਆ ॥ | ਪੂਰੇ ਗੁਰੂ ਦੀ ਸੇਵਾ ਕਰਨ ਨਾਲ ਅਚਿੰਤਯ ਹਰੀ ਦਾ ਮਨ ਵਿਚ ਵਾਸ ਹੋ ਗਿਆ। |
| ਮਨੁ ਤਨੁ ਨਿਰਮਲੁ ਸਦਾ ਸੁਖੁ ਅੰਤਰਿ<br>ਵਿਚਹੁ ਭਰਮੁ ਚੁਕਾਇਆ ॥੩॥ | ਮਨ ਅਰ ਤਨ ਸ਼ੁੱਧ ਹੋ ਗਏ, ਵਿਚੋਂ ਭਰਮ ਦੂਰ ਹੋ ਗਿਆ ਅਤੇ ਹਿਰਦੇ ਵਿਚ ਸਦੀਵੀ ਸੁਖ ਪ੍ਰਾਪਤ ਹੋ ਗਿਆ॥੩॥ |
| ਹਰਿ ਕਾ ਮਾਰਗੁ ਸਦਾ ਪੰਥੁ ਵਿਖੜਾ<br>ਕੋ ਪਾਏ ਗੁਰ ਵੀਚਾਰਾ ॥ | ਹਰੀ ਪ੍ਰਾਪਤੀ ਦਾ ਸਦੀਵੀ ਮਾਰਗ ਕਠਿਨ ਰਸਤਾ ਹੈ। ਕੋਈ ਵਿਰਲਾ ਹੀ ਗੁਰ ਸ਼ਬਦ ਦੇ ਵਿਚਾਰ ਰਾਹੀਂ ਏਸ ਨੂੰ ਪ੍ਰਾਪਤ ਕਰਦਾ ਹੈ। |
| ਹਰਿ ਕੈ ਰੰਗਿ ਰਾਤਾ ਸਬਦੇ ਮਾਤਾ<br>ਹਉਮੈ ਤਜੇ ਵਿਕਾਰਾ ॥ | ਹਰੀ ਦੇ ਰੰਗ ਵਿਚ ਰੰਗਿਆ ਹੋਇਆ, ਸ਼ਬਦ ਬ੍ਰਹਮ ਗਿਆਨ ਵਿਚ ਮਗਨ, ਹਉਮੈ ਆਦਿ ਵਿਕਾਰ ਤਿਆਗ ਦੇਂਦਾ ਹੈ। |
| ਨਾਨਕ ਨਾਮਿ ਰਤਾ ਇਕ ਰੰਗੀ<br>ਸਬਦਿ ਸਵਾਰਣਹਾਰਾ ॥੪॥੩॥ | ਗੁਰੂ ਜੀ ਕਹਿੰਦੇ ਹਨ ਵਾਹਿਗੁਰੂ ਨਾਮ ਵਿਚ ਰਤਿਆ ਹੋਇਆ ਅਨਿੰਨ ਭਗਤ ਉਪਦੇਸ਼ ਰਾਹੀਂ ਹੋਰਨਾਂ ਨੂੰ ਵੀ ਸਵਾਰਨ ਵਾਲਾ ਹੁੰਦਾ ਹੈ॥੪॥੩॥ |

*ਸਬਦੁ ਸਾਰ:* ***"ਹਰਿ ਕਾ ਮਾਰਗੁ ਸਦਾ ਪੰਥੁ ਵਿਖੜਾ ਕੋ ਪਾਏ ਗੁਰ ਵੀਚਾਰਾ ॥"*** ਪ੍ਰਭੂ ਪ੍ਰਾਪਤੀ ਦਾ ਮਾਰਗ ਬੜਾ ਹੀ ਔਖਾ ਹੈ ਜਿਸ ਕਰਕੇ ਕੋਈ ਵਿਰਲਾ ਹੀ ਏਸ ਉੱਤੇ ਚੱਲ ਸਕਦਾ ਹੈ। ਸਤਿਗੁਰਾਂ ਨੇ ਕਿਹਾ ਹੈ ਕਿ ਇਹ ***"ਮਾਰਗੁ ਬਿਖਮੁ ਡਰਾਵਣਾ"*** (ਸਾਰੰਗ ਕੀ ਵਾਰ ਮ: ੪, ਪੰਨਾ ੧੨੪੭) ਏਸ ਰਸਤੇ ਦੀ ਔਖਿਆਈ ***"ਕਾਮੁ ਕ੍ਰੋਧੁ ਅਹੰਕਾਰੁ ਗਾਖਰੋ"*** (ਆਸਾ ਮ: ੫, ਪੰਨਾ ੩੮੪) ਜਿਨ੍ਹਾਂ ਨੂੰ ਪਾਰ ਕਰਨਾ ਅਤਿਅੰਤ ਕਠਿਨ ਹੈ। ਮੋਹ ਅਤੇ ਲੋਭ ਦੀਆਂ ਵੀ ਪਿਛਾਂਹ-ਖਿਚੂ ਮਹਾਨ ਸ਼ਕਤੀਆਂ ਪ੍ਰਭੂ ਮਾਰਗ ਉੱਤੇ ਅੱਗੇ ਨਹੀਂ ਵਧਣ ਦੇਂਦੀਆਂ। ***"ਮਨੁ ਚੰਚਲੁ ਧਾਵਤੁ ਫੁਨਿ ਧਾਵੈ ॥"*** (ਗਉੜੀ ਗੁਆਰੇਰੀ ਮ: ੧, ਪੰਨਾ ੨੨੨) ਚੰਚਲ ਮਨ ਵੀ ਬਾਰੰਬਾਰ ਦੌੜਦਾ ਹੈ ਅਤੇ ਏਸ ਨੂੰ ਟਿਕਾਅ ਵਿਚ ਲਿਆਉਣਾ ਵੀ ਸੌਖਾ ਨਹੀਂ। ***"ਇੰਦ੍ਰੀ ਦਸੇ ਦਸੇ ਫੁਨਿ ਧਾਵਤ ਤ੍ਰੈ ਗੁਣੀਆ ਖਿਨੁ ਨ ਟਿਕਾਵੈਗੋ ॥"*** (ਕਾਨੜਾ ਮ: ੪, ਪੰਨਾ ੧੩੧੦) ਤਿੰਨਾਂ ਗੁਣਾਂ ਵਾਲੀਆਂ ਦਸੇ ਇੰਦ੍ਰੀਆਂ ਦਸਾਂ ਦਿਸ਼ਾਵਾਂ ਵਿਚ ਦੌੜਦੀਆਂ ਹਨ ਅਤੇ ਖਿਨ ਮਾਤ੍ਰ ਲਈ ਵੀ ਨਹੀਂ ਠਹਿਰਦੀਆਂ। ਇਨ੍ਹਾਂ ਕਾਰਨਾ ਕਰਕੇ ਹੀ ਭਗਤ ਸ਼ੇਖ਼ ਫ਼ਰੀਦ ਜੀ ਕਹਿੰਦੇ ਹਨ ***"ਵਾਟ ਹਮਾਰੀ ਖਰੀ ਉਡੀਣੀ ॥ ਖੰਨਿਅਹੁ ਤਿਖੀ ਬਹੁਤੁ ਪਿਈਣੀ ॥"*** (ਸੂਹੀ ਸੇਖ ਫਰੀਦ ਜੀ, ਪੰਨਾ ੭੯੪) ਸਤਿਗੁਰੂ ਤੀਜੀ ਪਾਤਿਸ਼ਾਹੀ ਨੇ ਸੰਕੇਤ ਦਿੱਤਾ ਹੈ ***"ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ॥"*** (ਰਾਮਕਲੀ ਮ: ੩, ਪੰਨਾ ੯੧੮) ਕਾਮ ਕ੍ਰੋਧਾਦਿ ਅਰ ਇੰਦ੍ਰੀਆਂ ਨੂੰ ਵੱਸ ਵਿਚ ਲਿਆਉਣ ਦਾ ਇਕੋ ਇਕ ਸਾਧਨ ਹੈ ਵਾਹਿਗੁਰੂ ਸਿਮਰਣ ਕਿਉਂਕਿ ***"ਕਾਮ ਕ੍ਰੋਧ ਮਦ ਮਤਸਰ ਤ੍ਰਿਸਨਾ ਬਿਨਸਿ ਜਾਹਿ ਹਰਿ ਨਾਮੁ ਉਚਾਰੀ ॥"*** (ਸਵਯੇ ਮ: ੫, ਪੰਨਾ ੧੩੯੯) ਪਰੰਤੂ ***"ਇੰਦ੍ਰੀ ਜਿਤ ਪੰਚ ਦੋਖ ਤੇ ਰਹਤ ॥ ਨਾਨਕ ਕੋਟਿ ਮਧੇ ਕੋ ਐਸਾ ਅਪਰਸ ॥"*** (ਗਉੜੀ ਸੁਖਮਨੀ ਮ: ੫, ਪੰਨਾ ੨੭੪) ਕਰੋੜਾਂ ਵਿਚੋਂ ਕੋਈ ਹੀ ਇੰਦ੍ਰੀ ਜਿੱਤ ਹੁੰਦਾ ਹੈ ਜਿਸ ਕਰਕੇ ਕੋਈ ਵਿਰਲਾ ਹੀ ਪ੍ਰਭੂ ਨੂੰ ਪ੍ਰਾਪਤ ਕਰਦਾ ਹੈ।

*To be in love with the whole creation becomes easy when one turns to Gurbani in a state of complete self-abnegation and humility. Consistent self-discipline in daily living i.e. being one in thought, speech and action is the greatest challenge, which, however, can be met by submission to naam i.e. self-introspection.*

## ਸੋਰਠਿ ਮਹਲਾ ੩ ॥

ਹਰਿ ਜੀਉ ਤੁਧੁ ਨੋ ਸਦਾ ਸਾਲਾਹੀ ਪਿਆਰੇ ਜਿਚਰੁ ਘਟ ਅੰਤਰਿ ਹੈ ਸਾਸਾ ॥ ਇਕੁ ਪਲੁ ਖਿਨੁ ਵਿਸਰਹਿ ਤੂ ਸੁਆਮੀ ਜਾਣਉ ਬਰਸ ਪਚਾਸਾ ॥ ਹਮ ਮੂੜ ਮੁਗਧ ਸਦਾ ਸੇ ਭਾਈ ਗੁਰ ਕੈ ਸਬਦਿ ਪ੍ਰਗਾਸਾ ॥੧॥ ਹਰਿ ਜੀਉ ਤੁਮ ਆਪੇ ਦੇਹੁ ਬੁਝਾਈ ॥ ਹਰਿ ਜੀਉ ਤੁਧੁ ਵਿਟਹੁ ਵਾਰਿਆ ਸਦ ਹੀ ਤੇਰੇ ਨਾਮ ਵਿਟਹੁ ਬਲਿ ਜਾਈ ॥ ਰਹਾਉ ॥ ਹਮ ਸਬਦਿ ਮੁਏ ਸਬਦਿ ਮਾਰਿ ਜੀਵਾਲੇ ਭਾਈ ਸਬਦੇ ਹੀ ਮੁਕਤਿ ਪਾਈ ॥ ਸਬਦੇ ਮਨੁ ਤਨੁ ਨਿਰਮਲੁ ਹੋਆ ਹਰਿ ਵਸਿਆ ਮਨਿ ਆਈ ॥ ਸਬਦੁ ਗੁਰ ਦਾਤਾ ਜਿਤੁ ਮਨੁ ਰਾਤਾ ਹਰਿ ਸਿਉ ਰਹਿਆ ਸਮਾਈ ॥੨॥ ਸਬਦੁ ਨ ਜਾਣਹਿ ਸੇ ਅੰਨੇ ਬੋਲੇ ਸੇ ਕਿਤੁ ਆਏ ਸੰਸਾਰਾ ॥ ਹਰਿ ਰਸੁ ਨ ਪਾਇਆ ਬਿਰਥਾ ਜਨਮੁ ਗਵਾਇਆ ਜੰਮਹਿ ਵਾਰੋ ਵਾਰਾ ॥ ਬਿਸਟਾ ਕੇ ਕੀੜੇ ਬਿਸਟਾ ਮਾਹਿ ਸਮਾਣੇ ਮਨਮੁਖ ਮੁਗਧ ਗੁਬਾਰਾ ॥੩॥ ਆਪੇ ਕਰਿ ਵੇਖੈ ਮਾਰਗਿ ਲਾਏ ਭਾਈ ਤਿਸੁ ਬਿਨੁ ਅਵਰੁ ਨ ਕੋਈ ॥ ਜੋ ਧੁਰਿ ਲਿਖਿਆ ਸੁ ਕੋਇ ਨ ਮੇਟੈ ਭਾਈ ਕਰਤਾ ਕਰੇ ਸੁ ਹੋਈ ॥ ਨਾਨਕ ਨਾਮੁ ਵਸਿਆ ਮਨ ਅੰਤਰਿ ਭਾਈ ਅਵਰੁ ਨ ਦੂਜਾ ਕੋਈ ॥੪॥੪॥

*ਸ੍ਰੀ ਗੁਰੂ ਗ੍ਰੰਥ ਪੰਨਾ ੬੦੧*

*ਸ਼ਬਦਾਰਥ :* ਜਿਚਰੁ=ਜਿੰਨਾ ਚਿਰ। ਸਾਸਾ=ਸ੍ਵਾਸ, ਪ੍ਰਾਣ। ਮੁਗਧ=ਮੂਰਖ। ਵਿਟਹੁ=ਤੋਂ। ਸਬਦਿ ਮੁਏ=ਗੁਰ ਸ਼ਬਦ ਨੇ ਆਪਾ ਮਾਰ ਦਿੱਤਾ। ਸਬਦਿ ਮਾਰਿ ਜੀਵਾਲੇ=ਸ਼ਬਦ ਨੇ ਮਾਰ ਕੇ ਜੀਵਾਲ ਦਿੱਤਾ ਅਰਥਾਤ ਆਤਮਕ ਜੀਵਨ ਦਿੱਤਾ। ਬਿਸਟਾ=ਵਿਕਾਰਾਂ ਦੀ ਗੰਦਗੀ। ਗੁਬਾਰਾ=ਅਗਿਆਨ ਦਾ ਹਨੇਰਾ।

*ਸਾਰ ਭਾਵ :* ਸਬਦੁ ਸੁਰਤਿ ਵਿਹੀਨ ਅੰਨ੍ਹੇ ਤੇ ਬੋਲੇ ਹਨ।

| ਮੂਲ | ਅਰਥ |
|---|---|
| **ਹਰਿ ਜੀਉ ਤੁਧੁ ਨੋ ਸਦਾ ਸਾਲਾਹੀ ਪਿਆਰੇ ਜਿਚਰੁ ਘਟ ਅੰਤਰਿ ਹੈ ਸਾਸਾ ॥** | ਹੇ ਹਰੀ ਜੀਉ! ਜਿੰਨਾ ਚਿਰ ਸਰੀਰ ਵਿਚ ਸ੍ਵਾਸ ਹਨ, ਮੈਂ ਸਦਾ ਤੇਰੀ ਪਿਆਰੇ ਦੀ ਸਿਫ਼ਤ ਸਾਲਾਹ ਕਰਦਾ ਰਹਾਂ। |

| | |
|---|---|
| **ਇਕੁ ਪਲੁ ਖਿਨੁ ਵਿਸਰਹਿ ਤੂ ਸੁਆਮੀ ਜਾਣਉ ਬਰਸ ਪਚਾਸਾ ॥** | ਹੇ ਮਾਲਿਕ ਪ੍ਰਭੂ ! ਜੇ ਤੂੰ ਇਕ ਖਿਨ ਪਲ ਮਾਤ੍ਰ ਭੀ ਵਿਸਰ ਜਾਵੇਂ ਤਾਂ ਉਹ ਸਮਾਂ ਪੰਜਾਹ ਵਰ੍ਹਿਆਂ ਦੇ ਤੁਲ ਹੈ। |
| **ਹਮ ਮੂੜ ਮੁਗਧ ਸਦਾ ਸੇ ਭਾਈ ਗੁਰ ਕੈ ਸਬਦਿ ਪ੍ਰਗਾਸਾ ॥੧॥** | ਹੇ ਭਾਈ! ਅਸੀਂ ਸਦਾ ਤੋਂ ਹੀ ਅਗਿਆਨੀ ਅਤੇ ਮੂਰਖ ਹਾਂ। ਗੁਰ ਸ਼ਬਦ ਰਾਹੀਂ ਗਿਆਨ ਦਾ ਚਾਨਣ ਹੋਇਆ ਹੈ ॥੧॥ |
| **ਹਰਿ ਜੀਉ ਤੁਮ ਆਪੇ ਦੇਹੁ ਬੁਝਾਈ ॥ ਹਰਿ ਜੀਉ ਤੁਧੁ ਵਿਟਹੁ ਵਾਰਿਆ ਸਦ ਹੀ ਤੇਰੇ ਨਾਮ ਵਿਟਹੁ ਬਲਿ ਜਾਈ ॥ ਰਹਾਉ ॥** | ਹਰੀ ਜੀਓ! ਤੁਸੀਂ ਆਪੇ ਹੀ ਸੂਝ ਦੇਂਦੇ ਹੋ। ਹਰੀ ਜੀਓ! ਸਦਾ ਤੇਰੇ ਤੋਂ ਵਾਰੀ ਅਰ ਤੇਰੇ ਨਾਮ ਤੋਂ ਬਲਿਹਾਰੀ ਜਾਂਦਾ ਹਾਂ ॥ ਰਹਾਉ ॥ |
| **ਹਮ ਸਬਦਿ ਮੁਏ ਸਬਦਿ ਮਾਰਿ ਜੀਵਾਲੇ ਭਾਈ ਸਬਦੇ ਹੀ ਮੁਕਤਿ ਪਾਈ ॥** | ਗੁਰ ਸ਼ਬਦ ਨੇ ਸਾਡਾ ਆਪਾ ਮਾਰ ਦਿੱਤਾ ਹੈ ਅਤੇ ਸ਼ਬਦ ਨੇ ਜੀਵ ਭਾਵ ਤੋਂ ਮਾਰ ਕੇ ਜੀਵੰਤ ਕੀਤਾ ਹੈ। ਸ਼ਬਦ ਰਾਹੀਂ ਹੀ ਜੀਵਨ ਮੁਕਤ ਹੋਏ ਹਾਂ। |
| **ਸਬਦੇ ਮਨੁ ਤਨੁ ਨਿਰਮਲੁ ਹੋਆ ਹਰਿ ਵਸਿਆ ਮਨਿ ਆਈ ॥** | ਗੁਰ ਸ਼ਬਦ ਰਾਹੀਂ ਮਨ ਤਨ ਨਿਰਮਲ ਹੋ ਗਏ ਅਰ ਹਰੀ ਪ੍ਰਭੂ ਆ ਕੇ ਮਨ ਵਿਚ ਵੱਸ ਗਿਆ। |
| **ਸਬਦੁ ਗੁਰ ਦਾਤਾ ਜਿਤੁ ਮਨੁ ਰਾਤਾ ਹਰਿ ਸਿਉ ਰਹਿਆ ਸਮਾਈ ॥੨॥** | ਸ਼ਬਦ ਦਾਤਾ ਗੁਰੂ 'ਚ ਜਿਸ ਦਾ ਮਨ ਰਤਿਆ ਹੋਇਆ ਹੈ, ਉਹੀ ਹਰੀ ਪ੍ਰਭੂ 'ਚ ਅਭੇਦ ਹੈ ॥੨॥ |
| **ਸਬਦੁ ਨ ਜਾਣਹਿ ਸੇ ਅੰਨੇ ਬੋਲੇ ਸੇ ਕਿਤੁ ਆਏ ਸੰਸਾਰਾ ॥** | ਜਿਹੜੇ ਗੁਰੂ ਉਪਦੇਸ਼ ਨੂੰ ਨਹੀਂ ਸਮਝਦੇ ਉਹ ਅੰਨ੍ਹੇ ਅਤੇ ਬੋਲੇ ਹਨ। ਉਹ ਸੰਸਾਰ ਵਿਚ ਕਾਹਦੇ ਲਈ ਆਏ! |
| **ਹਰਿ ਰਸੁ ਨ ਪਾਇਆ ਬਿਰਥਾ ਜਨਮੁ ਗਵਾਇਆ ਜੰਮਹਿ ਵਾਰੋ ਵਾਰਾ ॥** | ਉਨ੍ਹਾਂ ਹਰੀ ਨਾਮ ਸਿਮਰਣ ਦਾ ਆਨੰਦ ਨਹੀਂ ਮਾਣਿਆ ਅਰ ਜਨਮ ਵਿਅਰਥ ਗਵਾ ਲਿਆ ਹੈ ਅਰ ਬਾਰੰਬਾਰ ਜੰਮਦੇ ਹਨ। |
| **ਬਿਸਟਾ ਕੇ ਕੀੜੇ ਬਿਸਟਾ ਮਾਹਿ ਸਮਾਣੇ ਮਨਮੁਖ ਮੁਗਧ ਗੁਬਾਰਾ ॥੩॥** | ਉਹ ਅਗਿਆਨ ਦੇ ਹਨ੍ਹੇਰੇ ਵਿਚ ਰਹਿ ਰਹੇ, ਵਿਕਾਰਾਂ ਦੀ ਗੰਦਗੀ ਵਿਚ ਹੀ ਸਮਾਏ ਰਹਿੰਦੇ ਹਨ ॥੩॥ |
| **ਆਪੇ ਕਰਿ ਵੇਖੈ ਮਾਰਗਿ ਲਾਏ ਭਾਈ ਤਿਸੁ ਬਿਨੁ ਅਵਰੁ ਨ ਕੋਈ ॥** | ਸੰਸਾਰ ਰਚ ਕੇ ਆਪੇ ਹੀ ਸੰਭਾਲ ਕਰਦਾ ਹੈ। ਮਾਰਗ 'ਤੇ ਵੀ ਪਾਉਂਦਾ ਹੈ। ਓਸ ਦੇ ਬਿਨਾਂ ਹੋਰ ਕੋਈ ਨਹੀਂ। |
| **ਜੋ ਧੁਰਿ ਲਿਖਿਆ ਸੁ ਕੋਇ ਨ ਮੇਟੈ ਭਾਈ ਕਰਤਾ ਕਰੇ ਸੁ ਹੋਈ ॥** | ਹੇ ਭਾਈ! ਜੋ ਲੇਖ ਧੁਰੋਂ ਲਿਖਿਆ ਆਉਂਦਾ ਹੈ ਉਸ ਨੂੰ ਕੋਈ ਮਿਟਾ ਨਹੀਂ ਸਕਦਾ। ਕਰਤਾ ਪੁਰਖੁ ਜੋ ਕਰੇ ਓਹੋ ਹੀ ਹੁੰਦਾ ਹੈ। |

| | |
|---|---|
| **ਨਾਨਕ ਨਾਮੁ ਵਸਿਆ ਮਨ ਅੰਤਰਿ ਭਾਈ ਅਵਰੁ ਨ ਦੂਜਾ ਕੋਈ ॥੪॥੪॥** | ਗੁਰੂ ਜੀ ਫ਼ਰਮਾਉਂਦੇ ਹਨ ਮਨ ਅੰਦਰ ਵਾਹਿਗੁਰੂ ਨਾਮ ਵੱਸਿਆ ਹੋਇਆ ਹੈ ਜਿਸ ਦੇ ਵਰਗਾ ਦੂਜਾ ਕੋਈ ਨਹੀਂ॥੪॥੪॥ |

*ਸਬਦੁ ਸਾਰ :* ***"ਸਬਦੁ ਨ ਜਾਣਹਿ ਸੇ ਅੰਨੇ ਬੋਲੇ ਸੇ ਕਿਤੁ ਆਏ ਸੰਸਾਰਾ ॥"*** ਜਿਨ੍ਹਾਂ ਨੇ ਸ਼ਬਦ ਵਿਚ ਸੁਰਤਿ ਨਹੀਂ ਜੋੜੀ ਉਹ ਸੁਰਤਿ ਤੋਂ ਅੰਨ੍ਹੇ ਅਤੇ ਸ਼ਬਦ ਤੋਂ ਬੋਲੇ ਹਨ। ***"ਮਨਮੁਖ ਬੋਲੇ ਅੰਧੁਲੇ ਤਿਸੁ ਮਹਿ ਅਗਨੀ ਕਾ ਵਾਸੁ ॥ ਬਾਣੀ ਸੁਰਤਿ ਨ ਬੁਝਨੀ ਸਬਦਿ ਨ ਕਰਹਿ ਪ੍ਰਗਾਸੁ ॥"*** (ਸਲੋਕ ਮ: ੩, ਪੰਨਾ ੧੪੧੫) ਉਨ੍ਹਾਂ ਵਿਚ ਤ੍ਰਿਸ਼ਨਾ ਰੂਪੀ ਅਗਨੀ ਦਾ ਨਿਵਾਸ ਹੈ। ਉਹ ਬਾਣੀ ਨੂੰ ਸੁਰਤਿ ਲਾ ਕੇ ਸਮਝਦੇ ਨਹੀਂ ਨਾ ਹੀ ਉਨ੍ਹਾਂ ਦੇ ਹਿਰਦੇ ਵਿਚ ਗੁਰ ਸ਼ਬਦ ਦਾ ਪ੍ਰਕਾਸ਼ ਹੁੰਦਾ ਹੈ। ***"ਬਿਰਥੀ ਸਾਕਤ ਕੀ ਆਰਜਾ ॥"*** (ਗਉੜੀ ਸੁਖਮਨੀ ਮ: ੫, ਪੰਨਾ ੨੬੯) ਉਨ੍ਹਾਂ ਦੀ ਉਮਰ ਵਿਅਰਥ ਬੀਤ ਜਾਂਦੀ ਹੈ। ਜੇ ਮਨੁੱਖਾ ਜਨਮ ਦਾ ਲਾਹਾ ਨਹੀਂ ਸੀ ਲੈਣਾ, ਤਾਂ ***"ਸੇ ਕਿਤੁ ਆਏ ਸੰਸਾਰਾ ॥"*** ਸੰਸਾਰ ਵਿਚ ਆਏ ਹੀ ਕਿਉਂ ? ***"ਬਿਸਟਾ ਕੇ ਕੀੜੇ ਬਿਸਟਾ ਰਾਤੇ ਮਰਿ ਜੰਮਹਿ ਹੋਹਿ ਖੁਆਰੁ ॥"*** (ਪ੍ਰਭਾਤੀ ਮ: ੩, ਪੰਨਾ ੧੩੪੭) ਉਹ ਕੀੜਿਆਂ ਵਰਗੇ ਹਨ ਅਤੇ ਜੰਮਦੇ ਮਰਦੇ ਰਹਿੰਦੇ ਹਨ। ***"ਸਤਿਗੁਰੁ ਨ ਸੇਵਿਓ ਸਬਦੁ ਨ ਰਖਿਓ ਉਰ ਧਾਰਿ ॥ ਧਿਗੁ ਤਿਨਾ ਕਾ ਜੀਵਿਆ ਕਿਤੁ ਆਏ ਸੰਸਾਰਿ ॥"*** (ਸਲੋਕ ਮ: ੩, ਪੰਨਾ ੧੪੧੪) ਜਨਮ ਉਨ੍ਹਾਂ ਦਾ ਹੀ ਸਫਲ ਹੈ ਜਿਨ੍ਹਾਂ ਨਾਮੁ ਧਨ ਕਮਾਇਆ ਹੈ। ***"ਜਨਮੁ ਰਤਨੁ ਜਿਨੀ ਖਟਿਆ ਭਲੇ ਸੇ ਵਣਜਾਰੇ ॥"*** (ਰਾਮਕਲੀ ਮ: ੩, ਪੰਨਾ ੯੧੯)

*Blind are they, and deaf also, who allow not their awareness (Surati) to grow through assimilating the message of the 'word' (Shabad) in their ways of living. Vision and understanding thus perceived raises one above the level of a mere creature.*

## ਸੋਰਠਿ ਮਹਲਾ ੩ ॥

ਗੁਰਮੁਖਿ ਭਗਤਿ ਕਰਹਿ ਪ੍ਰਭ ਭਾਵਹਿ ਅਨਦਿਨੁ ਨਾਮੁ ਵਖਾਣੇ ॥ ਭਗਤਾ ਕੀ ਸਾਰ ਕਰਹਿ ਆਪਿ ਰਾਖਹਿ ਜੋ ਤੇਰੈ ਮਨਿ ਭਾਣੇ ॥ ਤੂ ਗੁਣਦਾਤਾ ਸਬਦਿ ਪਛਾਤਾ ਗੁਣ ਕਹਿ ਗੁਣੀ ਸਮਾਣੇ ॥੧॥ ਮਨ ਮੇਰੇ ਹਰਿ ਜੀਉ ਸਦਾ ਸਮਾਲਿ ॥ ਅੰਤ ਕਾਲਿ ਤੇਰਾ ਬੇਲੀ ਹੋਵੈ ਸਦਾ ਨਿਬਹੈ ਤੇਰੈ ਨਾਲਿ ॥ ਰਹਾਉ ॥ ਦੁਸਟ ਚਉਕੜੀ ਸਦਾ ਕੂੜੁ ਕਮਾਵਹਿ ਨਾ ਬੂਝਹਿ ਵੀਚਾਰੇ ॥ ਨਿੰਦਾ ਦੁਸਟੀ ਤੇ ਕਿਨਿ ਫਲੁ ਪਾਇਆ ਹਰਣਾਖਸ ਨਖਹਿ ਬਿਦਾਰੇ ॥ ਪ੍ਰਹਿਲਾਦੁ ਜਨੁ ਸਦ ਹਰਿ ਗੁਣ ਗਾਵੈ ਹਰਿ ਜੀਉ ਲਏ ਉਬਾਰੇ ॥੨॥ ਆਪਸ ਕਉ ਬਹੁ ਭਲਾ ਕਰਿ ਜਾਣਹਿ ਮਨਮੁਖਿ ਮਤਿ ਨ ਕਾਈ ॥ ਸਾਧੂ ਜਨ ਕੀ ਨਿੰਦਾ ਵਿਆਪੇ ਜਾਸਨਿ ਜਨਮੁ ਗਵਾਈ ॥ ਰਾਮ ਨਾਮੁ ਕਦੇ ਚੇਤਹਿ ਨਾਹੀ ਅੰਤਿ ਗਏ ਪਛੁਤਾਈ ॥੩॥ ਸਫਲੁ ਜਨਮੁ ਭਗਤਾ ਕਾ ਕੀਤਾ ਗੁਰ ਸੇਵਾ ਆਪਿ ਲਾਏ ॥ ਸਬਦੇ ਰਾਤੇ ਸਹਜੇ ਮਾਤੇ ਅਨਦਿਨੁ ਹਰਿ ਗੁਣ ਗਾਏ ॥ ਨਾਨਕ ਦਾਸੁ ਕਹੈ ਬੇਨੰਤੀ ਹਉ ਲਾਗਾ ਤਿਨ ਕੈ ਪਾਏ ॥੪॥੫॥

*ਸ੍ਰੀ ਗੁਰੂ ਗ੍ਰੰਥ ਪੰਨਾ ੬੦੧*

***ਸ਼ਬਦਾਰਥ:*** ਵਖਾਣੇ=ਕਥਨ ਕਰੇ, ਉਚਾਰੇ। ਗੁਣੀ=ਗੁਣਾਂ ਵਾਲਾ, ਵਾਹਿਗੁਰੂ। ਸਮਾਲਿ=ਸੰਭਾਲ ਕੇ ਰੱਖ, ਨਾਮ ਸਿਮਰਣ ਕਰ। ਚਉਕੜੀ=ਮੰਡਲੀ। ਨਖਹਿ=ਨਾਖੁਨਾਂ ਨਾਲ। ਬਿਦਾਰੇ=ਪਾੜਿਆ। ਉਬਾਰੇ=ਬਚਾ ਲਿਆ। ਜਾਸਨਿ=ਜਾਣਗੇ।

*ਸਾਰ ਭਾਵ:* "ਰਾਮ ਸਿਮਰਿ ਰਾਮ ਸਿਮਰਿ ਰਾਮ ਸਿਮਰਿ ਭਾਈ॥"

| ਮੂਲ | ਅਰਥ |
| --- | --- |
| **ਗੁਰਮੁਖਿ ਭਗਤਿ ਕਰਹਿ ਪ੍ਰਭ ਭਾਵਹਿ ਅਨਦਿਨੁ ਨਾਮੁ ਵਖਾਣੇ ॥** | ਪ੍ਰਭੂ ਪਰਮਾਤਮਾ ਨੂੰ ਉਹ ਹੀ ਗੁਰਮੁਖ ਭਾਉਂਦੇ ਹਨ ਜੋ ਨਿਤਾਪ੍ਰਤਿ ਨਾਮ ਸਿਮਰਣ ਅਰ ਭੰਗਤੀ ਕਰਦੇ ਹਨ। |
| **ਭਗਤਾ ਕੀ ਸਾਰ ਕਰਹਿ ਆਪਿ ਰਾਖਹਿ ਜੋ ਤੇਰੈ ਮਨਿ ਭਾਣੇ ॥** | ਹੇ ਪ੍ਰਭੂ! ਜੋ ਤੇਰੇ ਮਨ ਨੂੰ ਭਾਉਂਦੇ ਹਨ, ਤੂੰ ਉਨ੍ਹਾਂ ਭਗਤਾਂ ਦੀ ਸੰਭਾਲ ਅਰ ਰੱਖਿਆ ਆਪ ਕਰਦਾ ਹੈਂ। |

| | |
|---|---|
| ਤੂ ਗੁਣਦਾਤਾ ਸਬਦਿ ਪਛਾਤਾ<br>ਗੁਣ ਕਹਿ ਗੁਣੀ ਸਮਾਣੇ ॥੧॥ | ਤੈਨੂੰ ਗੁਣਾਂ ਦੇ ਦਾਤੇ ਨੂੰ, ਗੁਰ ਸ਼ਬਦ ਰਾਹੀਂ ਪਛਾਣਿਆ ਹੈ। ਗੁਣਾਂ ਦਾ ਕਥਨ ਕਰ ਕੇ ਗੁਣੀ ਭਾਵ ਅਕਾਲ ਪੁਰਖੁ ਵਿਚ ਸਮਾਈਦਾ ਹੈ॥੧॥ |
| ਮਨ ਮੇਰੇ ਹਰਿ ਜੀਉ ਸਦਾ ਸਮਾਲਿ ॥<br>ਅੰਤ ਕਾਲਿ ਤੇਰਾ ਬੇਲੀ ਹੋਵੈ<br>ਸਦਾ ਨਿਬਹੈ ਤੇਰੈ ਨਾਲਿ ॥ ਰਹਾਉ ॥ | ਹੇ ਮੇਰਿਆ ਮਨਾਂ! ਸਦਾ ਹਰੀ ਨਾਮ ਦਾ ਸਿਮਰਣ ਕਰ। ਅੰਤ ਸਮੇਂ ਤੇਰਾ ਮਿੱਤਰ ਹੋ ਕੇ ਸਦਾ ਤੇਰੇ ਨਾਲ ਨਿਬਹੇਗਾ॥ ਰਹਾਉ॥ |
| ਦੁਸਟ ਚਉਕੜੀ ਸਦਾ ਕੂੜੁ ਕਮਾਵਹਿ<br>ਨਾ ਬੂਝਹਿ ਵੀਚਾਰੇ ॥ | ਦੁਸ਼ਟਾਂ ਦੀ ਮੰਡਲੀ ਸਦਾ ਝੂਠ ਹੀ ਕਮਾਉਂਦੀ ਹੈ। ਨਾ ਉਹ ਸਮਝਦੇ ਹਨ ਨਾ ਵਿਚਾਰ ਕਰਦੇ ਹਨ। |
| ਨਿੰਦਾ ਦੁਸਟੀ ਤੇ ਕਿਨਿ ਫਲੁ ਪਾਇਆ<br>ਹਰਣਾਖਸ ਨਖਹਿ ਬਿਦਾਰੇ ॥ | ਨਿੰਦਾ ਅਰ ਦੁਸ਼ਟਤਾ ਨਾਲ ਕਿਸ ਨੂੰ ਚੰਗਾ ਫਲ ਮਿਲਿਆ ਹੈ। ਹਰਣਾਖਸ਼ ਨੂੰ ਨਾਖੁਨਾਂ ਨਾਲ ਪਾੜਿਆ ਗਿਆ। |
| ਪ੍ਰਹਿਲਾਦੁ ਜਨੁ ਸਦ ਹਰਿ ਗੁਣ ਗਾਵੈ<br>ਹਰਿ ਜੀਉ ਲਏ ਉਬਾਰੇ ॥੨॥ | ਪ੍ਰਹਿਲਾਦ ਭਗਤ ਸਦਾ ਹਰੀ ਗੁਣ ਗਾਉਂਦਾ ਸੀ। ਹਰੀ ਪ੍ਰਭੂ ਨੇ ਉਸ ਨੂੰ ਬਚਾ ਲਿਆ॥੨॥ |
| ਆਪਸ ਕਉ ਬਹੁ ਭਲਾ ਕਰਿ ਜਾਣਹਿ<br>ਮਨਮੁਖਿ ਮਤਿ ਨ ਕਾਈ ॥ | ਆਪਣੇ ਆਪ ਨੂੰ ਬਹੁਤ ਉੱਤਮ ਜਾਨਣ ਵਾਲੇ ਮਨਮੁਖਾਂ ਨੂੰ ਰਤਾ ਵੀ ਨਹੀਂ ਸਮਝ। |
| ਸਾਧੂ ਜਨ ਕੀ ਨਿੰਦਾ ਵਿਆਪੇ<br>ਜਾਸਨਿ ਜਨਮੁ ਗਵਾਈ ॥ | ਸਾਧੂ ਜਨਾਂ ਦੀ ਨਿੰਦਾ ਵਿਚ ਉਰਝੇ ਹੋਏ ਜਨਮ ਬੇਅਰਥ ਕਰ ਜਾਣਗੇ। |
| ਰਾਮ ਨਾਮੁ ਕਦੇ ਚੇਤਹਿ ਨਾਹੀ<br>ਅੰਤਿ ਗਏ ਪਛੁਤਾਈ ॥੩॥ | ਰਾਮ ਨਾਮ ਕਦੇ ਸਿਮਰਦੇ ਨਹੀਂ। ਅੰਤ ਸਮੇਂ ਪਛਤਾਉਂਦੇ ਹੀ ਜਾਣਗੇ॥੩॥ |
| ਸਫਲੁ ਜਨਮੁ ਭਗਤਾ ਕਾ ਕੀਤਾ<br>ਗੁਰ ਸੇਵਾ ਆਪਿ ਲਾਏ ॥ | ਵਾਹਿਗੁਰੂ ਨੇ ਆਪ ਹੀ ਗੁਰੂ ਦੀ ਸੇਵਾ ਵਿਚ ਲਾ ਕੇ ਭਗਤਾਂ ਦਾ ਜਨਮ ਸਫਲ ਕੀਤਾ ਹੈ। |
| ਸਬਦੇ ਰਾਤੇ ਸਹਜੇ ਮਾਤੇ<br>ਅਨਦਿਨੁ ਹਰਿ ਗੁਣ ਗਾਏ ॥ | ਗੁਰ ਸ਼ਬਦ ਵਿਚ ਰਤੇ ਹੋਏ ਅਰ ਸਹਿਜ ਅਵਸਥਾ ਵਿਚ ਮਗਨ, ਉਹ ਪ੍ਰਤਿ ਦਿਨ ਹਰੀ ਗੁਣ ਗਾਉਂਦੇ ਹਨ। |
| ਨਾਨਕ ਦਾਸੁ ਕਹੈ ਬੇਨੰਤੀ<br>ਹਉ ਲਾਗਾ ਤਿਨ ਕੈ ਪਾਏ ॥੪॥੫॥ | ਦਾਸ ਦੀ ਬੇਨਤੀ ਹੈ ਕਿ ਮੈਂ ਉਨ੍ਹਾਂ ਭਗਤਾਂ ਦੇ ਚਰਨਾਂ ਵਿਚ ਲੱਗਾ ਰਹਾਂ॥੪॥੫॥ |

***ਸਬਦੁ ਸਾਰ :*** ***"ਮਨ ਮੇਰੇ ਹਰਿ ਜੀਉ ਸਦਾ ਸਮਾਲਿ ॥ ਅੰਤ ਕਾਲਿ ਤੇਰਾ ਬੇਲੀ ਹੋਵੈ ਸਦਾ ਨਿਬਹੈ ਤੇਰੈ ਨਾਲਿ ॥"*** ਜਗਤ ਵਿਚ ਉੱਤਮ ਕਰਣੀ ਓਹੋ ਹੈ ਜਿਹੜੀ ***"ਕਰਣੀ ਕੀਰਤਿ ਹੋਈ ॥"*** (ਸੋਰਠਿ ਮ: ੧, ਪੰਨਾ ੫੯੯) ਕਰਣੀ ਅਕਾਲ ਪੁਰਖੁ ਦਾ ਗੁਣ ਗਾਯਨ ਬਣ ਜਾਵੇ। ਗੁਰ ਉਪਦੇਸ਼ ਦਾ ਸਾਰ ਇਹੀ ਹੈ ਕਿ ***"ਰਾਮ ਸਿਮਰਿ ਰਾਮ ਸਿਮਰਿ ਰਾਮ ਸਿਮਰਿ ਭਾਈ ॥"*** (ਧਨਾਸਰੀ ਕਬੀਰ ਜੀ, ਪੰਨਾ ੬੯੨) ਤਥਾ ***"ਹਰਿ ਸਿਮਰਿ ਏਕੰਕਾਰੁ ਸਾਚਾ"*** (ਤੁਖਾਰੀ ਮ: ੧, ਪੰਨਾ ੧੧੧੩) ਹੰਗਤਾ ਮਮਤਾ ਵਿਚ ਗ੍ਰਸਤ ਪ੍ਰਾਣੀ ਓਸ ਅਕਾਲ ਪੁਰਖੁ ਨੂੰ ਵਿਸਾਰ ਛੱਡਦਾ ਹੈ ਪਰ ***"ਅੰਤਿ ਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤਿ ॥"*** (ਦੇਵਗੰਧਾਰੀ ਮ: ੯, ਪੰਨਾ ੫੩੬) ਓਸ ਵੇਲੇ ਪ੍ਰਾਣੀ ਹੱਥ ਪੈਰ ਮਾਰਦਾ ਹੈ ਪਰ ***"ਅੰਤ ਕਾਲਿ ਕੋ ਬੇਲੀ ਨਾਹੀ ॥"*** (ਮਾਰੂ ਮ: ੧, ਪੰਨਾ ੧੦੨੩) ਤਾਂ ਚੇਤਾ ਆਉਂਦਾ ਹੈ ਖੁੰਝਾਏ ਹੋਏ ਓਸ ਵੇਲੇ ਦਾ ਜਦੋਂ ਦਾਤਾਰ ਦਾ ਨਾਮ ਲੈਣ ਦਾ ਵੇਲਾ ਸੀ ਕਿਉਂਕਿ ***"ਅੰਤ ਬਾਰ ਨਾਨਕ ਬਿਨੁ ਹਰਿ ਜੀ ਕੋਊ ਕਾਮਿ ਨ ਆਇਓ ॥"*** (ਸੋਰਠਿ ਮ: ੯, ਪੰਨਾ ੬੩੪) ਪ੍ਰਾਣੀ ਦੇ ਨਾਲ ਇਕੋ ਇਕ ਪਰਮਾਤਮਾ ਦਾ ਨਾਮ ਹੀ ਜਾਂਦਾ ਹੈ। ***"ਅੰਤਿ ਬਾਰ ਸੰਗਿ ਤੇਰੈ ਇਹੈ ਏਕੁ ਜਾਤੁ ਹੈ ॥"*** (ਜੈਜਾਵੰਤੀ ਮ: ੯, ਪੰਨਾ ੧੩੫੨) ਏਥੇ ਓਥੇ ਹਰ ਵੇਲੇ ਦਾ ਸਖਾ ਸਹਾਈ ਓਹ ਪੂਰਨ ਪਰਮੇਸ਼ਰ ਹੀ ਹੈ, ਜਿਸ ਕਰਕੇ ਗੁਰ ਸ਼ਬਦ ਬਾਰੰਬਾਰ ਨਿਰਦੇਸ਼ ਦੇਂਦਾ ਹੈ ***"ਗੁਰ ਪਰਸਾਦੀ ਹਰਿ ਨਾਮੁ ਸਮ੍ਹਾਲਿ ॥ ਸਦ ਹੀ ਨਿਬਹੈ ਤੇਰੈ ਨਾਲਿ ॥"*** (ਭੈਰਉ ਮ: ੩, ਪੰਨਾ ੧੧੨੯)

*Devoted to 'Shabad', one begins to think and act in truthful ways. Such living is ever so fulfilling. Virtues gradually grow upon us and our living in this world becomes a divinely inspired song. In step with the rhythms of the universe we are ever in the protection of the Absolute Order.*

## ਸੋਰਠਿ ਮਹਲਾ ੩ ॥

ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ ॥ ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥ ਬਿਨੁ ਸਤਿਗੁਰ ਸੁਖੁ ਕਦੇ ਨ ਪਾਵੈ ਭਾਈ ਫਿਰਿ ਫਿਰਿ ਪਛੋਤਾਵੈ ॥੧॥ ਹਰਿ ਕੇ ਦਾਸ ਸੁਹੇਲੇ ਭਾਈ ॥ ਜਨਮ ਜਨਮ ਕੇ ਕਿਲਬਿਖ ਦੁਖ ਕਾਟੇ ਆਪੇ ਮੇਲਿ ਮਿਲਾਈ ॥ ਰਹਾਉ ॥ ਇਹੁ ਕੁਟੰਬੁ ਸਭੁ ਜੀਅ ਕੇ ਬੰਧਨ ਭਾਈ ਭਰਮਿ ਭੁਲਾ ਸੈਂਸਾਰਾ ॥ ਬਿਨੁ ਗੁਰ ਬੰਧਨ ਟੂਟਹਿ ਨਾਹੀ ਗੁਰਮੁਖਿ ਮੋਖ ਦੁਆਰਾ ॥ ਕਰਮ ਕਰਹਿ ਗੁਰ ਸਬਦੁ ਨ ਪਛਾਣਹਿ ਮਰਿ ਜਨਮਹਿ ਵਾਰੋ ਵਾਰਾ ॥੨॥ ਹਉ ਮੇਰਾ ਜਗੁ ਪਲਚਿ ਰਹਿਆ ਭਾਈ ਕੋਇ ਨ ਕਿਸ ਹੀ ਕੇਰਾ ॥ ਗੁਰਮੁਖਿ ਮਹਲੁ ਪਾਇਨਿ ਗੁਣ ਗਾਵਨਿ ਨਿਜ ਘਰਿ ਹੋਇ ਬਸੇਰਾ ॥ ਐਥੈ ਬੂਝੈ ਸੁ ਆਪੁ ਪਛਾਣੈ ਹਰਿ ਪ੍ਰਭੁ ਹੈ ਤਿਸੁ ਕੇਰਾ ॥੩॥ ਸਤਿਗੁਰੂ ਸਦਾ ਦਇਆਲੁ ਹੈ ਭਾਈ ਵਿਣੁ ਭਾਗਾ ਕਿਆ ਪਾਈਐ ॥ ਏਕ ਨਦਰਿ ਕਰਿ ਵੇਖੈ ਸਭ ਊਪਰਿ ਜੇਹਾ ਭਾਉ ਤੇਹਾ ਫਲੁ ਪਾਈਐ ॥ ਨਾਨਕ ਨਾਮੁ ਵਸੈ ਮਨ ਅੰਤਰਿ ਵਿਚਹੁ ਆਪੁ ਗਵਾਈਐ ॥੪॥੬॥

*ਸ੍ਰੀ ਗੁਰੂ ਗ੍ਰੰਥ ਪੰਨਾ ੬੦੧-੦੨*

*ਸ਼ਬਦਾਰਥ :* ਬੰਧਪੁ=ਸਨਬੰਧੀ। ਭਾਣੇ=ਹੁਕਮ। ਚੋਟਾ ਖਾਵੈ=ਦੁੱਖ ਪਾਉਂਦਾ ਹੈ। ਸੁਹੇਲੇ=ਸੁਖੀ। ਕੁਟੰਬੁ=ਪਰਿਵਾਰ। ਪਲਚਿ=ਫਸਿਆ। ਕੇਰਾ=ਦਾ। ਮਹਲੁ ਪਾਇਨਿ=ਸ੍ਵੈ ਸ੍ਵਰੂਪ ਦੀ ਪ੍ਰਾਪਤੀ। ਨਦਰਿ=ਮੇਹਰ ਦੀ ਨਜ਼ਰ। ਭਾਉ=ਭਾਵਨਾ।

*ਸਾਰ ਭਾਵ :* 'ਸਿਮਰਤ ਨਾਮੁ ਸਦਾ ਸੁਹੇਲਾ'

| ਮੂਲ | ਅਰਥ |
|---|---|
| ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ ॥ | ਹੇ ਭਾਈ! ਜਿਹੜਾ ਗੁਰੂ ਦੇ ਹੁਕਮ ਵਿਚ ਆਵੇ ਓਹੋ ਸਿਖ ਮਿਤ੍ਰ ਅਰ ਸਨਬੰਧੀ ਹੈ। |
| ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥ | ਜਿਹੜਾ ਆਪਣੀ ਮਨ ਇੱਛਾ ਅਨੁਸਾਰ ਚਲਦਾ ਹੈ ਉਹ ਕਰਤਾਰ ਤੋਂ ਵਿੱਛੜ ਕੇ ਦੁੱਖਾਂ ਦੀ ਮਾਰ ਖਾਂਦਾ ਹੈ। |

**ਬਿਨੁ ਸਤਿਗੁਰ ਸੁਖੁ ਕਦੇ ਨ ਪਾਵੈ ਭਾਈ ਫਿਰਿ ਫਿਰਿ ਪਛੋਤਾਵੈ ॥੧॥**

ਹੇ ਭਾਈ! ਸਤਿਗੁਰੂ ਤੋਂ ਬਿਨਾਂ ਕਦੇ ਸੁਖ ਨਹੀਂ ਪਾਉਂਦਾ ਅਤੇ ਬਾਰੰਬਾਰ ਪਛਤਾਉਂਦਾ ਹੈ॥੧॥

**ਹਰਿ ਕੇ ਦਾਸ ਸੁਹੇਲੇ ਭਾਈ ॥ ਜਨਮ ਜਨਮ ਕੇ ਕਿਲਬਿਖ ਦੁਖ ਕਾਟੇ ਆਪੇ ਮੇਲਿ ਮਿਲਾਈ ॥ ਰਹਾਉ ॥**

ਹੇ ਭਾਈ! ਹਰੀ ਦੇ ਦਾਸ ਸੁਖੀ ਰਹਿੰਦੇ ਹਨ। ਹਰੀ ਉਨ੍ਹਾਂ ਦੇ ਜਨਮ ਜਨਮਾਂਤਰਾਂ ਦੇ ਪਾਪ ਅਰ ਦੁੱਖ ਕੱਟ ਕੇ ਆਪਣੇ ਸੰਗ ਮੇਲ ਲੈਂਦਾ ਹੈ॥ ਰਹਾਉ॥

**ਇਹੁ ਕੁਟੰਬੁ ਸਭੁ ਜੀਅ ਕੇ ਬੰਧਨ ਭਾਈ ਭਰਮਿ ਭੁਲਾ ਸੈਂਸਾਰਾ ॥**

ਹੇ ਭਾਈ! ਇਹ ਗ੍ਰਿਹਸਥ ਪਰਿਵਾਰ ਜੀਅ ਦੇ ਬੰਧਨ ਰੂਪ ਹੈ। ਸੰਸਾਰ ਭਰਮਾਂ ਵਿਚ ਭੁਲਿਆ ਰਹਿੰਦਾ ਹੈ।

**ਬਿਨੁ ਗੁਰ ਬੰਧਨ ਟੂਟਹਿ ਨਾਹੀ ਗੁਰਮੁਖਿ ਮੋਖ ਦੁਆਰਾ ॥**

ਗੁਰੂ ਤੋਂ ਬਿਨਾਂ ਸੰਸਾਰ ਬੰਧਨ ਟੁੱਟਦੇ ਨਹੀਂ। ਗੁਰੂ ਗਯਾਨ ਹੀ ਮੋਖ ਦੁਵਾਰਾ ਹੈ।

**ਕਰਮ ਕਰਹਿ ਗੁਰ ਸਬਦੁ ਨ ਪਛਾਣਹਿ ਮਰਿ ਜਨਮਹਿ ਵਾਰੋ ਵਾਰਾ ॥੨॥**

ਗੁਰ ਸ਼ਬਦ ਦੀ ਸੂਝ ਤੋਂ ਬਿਨਾਂ ਕਰਮ ਕਰਨ ਵਾਲੇ ਵਾਰ ਵਾਰ ਮਰਦੇ ਜਨਮਦੇ ਹਨ॥੨॥

**ਹਉ ਮੇਰਾ ਜਗੁ ਪਲਚਿ ਰਹਿਆ ਭਾਈ ਕੋਇ ਨ ਕਿਸ ਹੀ ਕੇਰਾ ॥**

ਹੇ ਭਾਈ! ਜਗਤ 'ਮੈਂ ਅਰ ਮੇਰਾ' ਵਿਚ ਫਸ ਰਿਹਾ ਹੈ ਪਰ ਕੋਈ ਕਿਸੇ ਦਾ ਵੀ ਨਹੀਂ।

**ਗੁਰਮੁਖਿ ਮਹਲੁ ਪਾਇਨਿ ਗੁਣ ਗਾਵਨਿ ਨਿਜ ਘਰਿ ਹੋਇ ਬਸੇਰਾ ॥**

ਗੁਰਮੁਖ ਸ੍ਵੈ ਸ੍ਵਰੂਪ ਪਾ ਕੇ ਵਾਹਿਗੁਰੂ ਦੇ ਗੁਣ ਗਾਇਨ ਕਰਦੇ ਹਨ ਅਰ ਉਨ੍ਹਾਂ ਦਾ ਵਾਸਾ ਨਿੱਜ ਆਤਮ ਸ੍ਵਰੂਪ ਵਿਚ ਹੋ ਜਾਂਦਾ ਹੈ।

**ਐਥੈ ਬੂਝੈ ਸੁ ਆਪੁ ਪਛਾਣੈ ਹਰਿ ਪ੍ਰਭੁ ਹੈ ਤਿਸੁ ਕੇਰਾ ॥੩॥**

ਏਥੇ ਜਿਸ ਨੂੰ ਸੂਝ ਹੈ ਸੋਈ ਆਪਣੇ ਸ੍ਵੈ ਸ੍ਵਰੂਪ ਨੂੰ ਪਛਾਣਦਾ ਹੈ। ਹਰੀ ਪ੍ਰਭੂ ਉਸੇ ਦਾ ਹੀ ਹੈ॥੩॥

**ਸਤਿਗੁਰੂ ਸਦਾ ਦਇਆਲੁ ਹੈ ਭਾਈ ਵਿਣੁ ਭਾਗਾ ਕਿਆ ਪਾਈਐ ॥**

ਸਤਿਗੁਰੂ ਸਦੀਵ ਕਾਲ ਦਯਾਲੂ ਹਨ ਪਰ ਹੇ ਭਾਈ! ਬਿਨਾਂ ਸ਼ੁਭ ਭਾਗਾਂ ਦੇ ਕਿਵੇਂ ਪ੍ਰਾਪਤ ਹੋਵੇ।

**ਏਕ ਨਦਰਿ ਕਰਿ ਵੇਖੈ ਸਭ ਊਪਰਿ ਜੇਹਾ ਭਾਉ ਤੇਹਾ ਫਲੁ ਪਾਈਐ ॥**

ਓਹ ਸਾਰਿਆਂ ਉਤੇ ਇਕੋ ਜਿਹੀ ਮੇਹਰ ਦੀ ਨਜ਼ਰ ਨਾਲ ਦੇਖਦਾ ਹੈ। ਜੈਸਾ ਪ੍ਰੇਮ ਹੈ ਵੈਸਾ ਫਲ ਪਾਈਦਾ ਹੈ।

**ਨਾਨਕ ਨਾਮੁ ਵਸੈ ਮਨ ਅੰਤਰਿ ਵਿਚਹੁ ਆਪੁ ਗਵਾਈਐ ॥੪॥੬॥**

ਗੁਰੂ ਜੀ ਫ਼ਰਮਾਉਂਦੇ ਹਨ ਜੋ ਅੰਦਰੋਂ ਆਪਾ ਭਾਵ ਗਵਾ ਦਈਏ ਤਾਂ ਵਾਹਿਗੁਰੂ ਨਾਮ ਮਨ ਵਿਚ ਵਸ ਜਾਂਦਾ ਹੈ॥੪॥੬॥

ਸਬਦੁ ਸਾਰ : ***"ਹਰਿ ਕੇ ਦਾਸ ਸੁਹੇਲੇ ਭਾਈ ॥"*** ਹਰੀ ਦੇ ਦਾਸ ਸੁਖਾਲੇ ਰਹਿੰਦੇ ਹਨ। ਵਾਹਿਗੁਰੂ ਹੈ ***"ਦੂਖ ਭੰਜਨ ਪੂਰਨ ਕਿਰਪਾਲ ॥"*** (ਗਉੜੀ ਸੁਖਮਨੀ ਮ: ੫, ਪੰਨਾ ੨੯੫) ਏਸ ਕਰਕੇ ***"ਦੁਖੁ ਤਦੇ ਜਾ ਵਿਸਰਿ ਜਾਵੈ ॥"*** (ਮਾਝ ਮ: ੫, ਪੰਨਾ ੯੮) ਨਾਮ ਬਿਹੂਨਾ ਮਨਮੁਖ ***"ਹਰਿ ਕੇ ਨਾਮ ਬਿਨਾ ਦੁਖੁ ਪਾਵੈ ॥"*** (ਬਿਲਾਵਲੁ ਮ: ੯, ਪੰਨਾ ੮੩੦) ਅਕਾਲ ਪੁਰਖੁ ਤਾਂ ***"ਮਹਾ ਗੰਭੀਰੁ ਸਦਾ ਸੁਖਦਾਤਾ"*** (ਸੋਰਠਿ ਮ: ੩, ਪੰਨਾ ੬੦੦) ਹੈ ਏਸ ਕਰਕੇ ***"ਹਰਿ ਸਿਉ ਜੁਰੈ ਨ ਵਿਆਪੈ ਕਾੜ੍ਹਾ ॥ ਹਰਿ ਸਿਉ ਜੁਰੈ ਤ ਹੋਇ ਨਿਸਤਾਰਾ ॥"*** (ਗਉੜੀ ਮ: ੫, ਪੰਨਾ ੨੩੮) ਪਰਮਾਤਮਾ ਦੇ ਭਗਤ ਆਪਾ ਸਮਰਪਣ ਕਰ ਕੇ ਓਸੇ ਦੇ ਭਾਣੇ ਵਿਚ ਰਹਿੰਦੇ ਹਨ। ਜਿਸ ਕਰਕੇ ਸੁਖ ਵੀ ਓਸ ਦਾ ਹੁਕਮ ਅਰ ਦੁੱਖ ਵੀ ਓਸੇ ਦਾ ਭਾਣਾ ਕਰਕੇ ਮੰਨਦੇ ਹਨ। ***"ਸੁਖ ਦੂਖ ਸਮ ਕਰਿ ਜਾਣੀਅਹਿ ਸਬਦਿ ਭੇਦਿ ਸੁਖੁ ਹੋਇ ॥"*** (ਸਿਰੀਰਾਗੁ ਮ: ੧, ਪੰਨਾ ੫੭) ਗੁਰ ਸ਼ਬਦ ਵਿਚ ਲੀਨ ਭਗਤ ਨੂੰ ਕੋਈ ਘਟਨਾ ਦੁਖੀ ਨਹੀਂ ਕਰਦੀ ਕਿਉਂਕਿ ਉਹ ਤਾਂ ਨਾਮ ਸਿਮਰਣ ਦੇ ਆਨੰਦ ਵਿਚ ਮਗਨ ਰਹਿੰਦਾ ਹੈ। ***"ਸਬਦਿ ਰਤੇ ਸਦਾ ਸੁਖੁ ਹੋਈ ॥"*** (ਬਿਲਾਵਲੁ ਮ: ੧, ਪੰਨਾ ੮੩੧)

*A Sikh is one whose life is divinely ordained. Ever in harmony with the Universal Order in which joys and sorrows constitute the warp and woof of life, a Sikh is not driven by selfish impulses of personal gain. Souls withered with lust, greed and conceit are rejuvenated in the company of a Sikh.*

## ਸੋਰਠਿ ਮਹਲਾ ੩ ਚੌਤੁਕੇ ॥

ਸਚੀ ਭਗਤਿ ਸਤਿਗੁਰ ਤੇ ਹੋਵੈ ਸਚੀ ਹਿਰਦੈ ਬਾਣੀ ॥ ਸਤਿਗੁਰੁ ਸੇਵੇ ਸਦਾ ਸੁਖੁ ਪਾਏ ਹਉਮੈ ਸਬਦਿ ਸਮਾਣੀ ॥ ਬਿਨੁ ਗੁਰ ਸਾਚੇ ਭਗਤਿ ਨ ਹੋਵੀ ਹੋਰ ਭੂਲੀ ਫਿਰੈ ਇਆਣੀ ॥ ਮਨਮੁਖਿ ਫਿਰਹਿ ਸਦਾ ਦੁਖੁ ਪਾਵਹਿ ਡੂਬਿ ਮੁਏ ਵਿਣੁ ਪਾਣੀ ॥੧॥ ਭਾਈ ਰੇ ਸਦਾ ਰਹਹੁ ਸਰਣਾਈ ॥ ਆਪਣੀ ਨਦਰਿ ਕਰੇ ਪਤਿ ਰਾਖੈ ਹਰਿ ਨਾਮੋ ਦੇ ਵਡਿਆਈ ॥ ਰਹਾਉ ॥ ਪੂਰੇ ਗੁਰ ਤੇ ਆਪੁ ਪਛਾਤਾ ਸਬਦਿ ਸਚੈ ਵੀਚਾਰਾ ॥ ਹਿਰਦੈ ਜਗਜੀਵਨੁ ਸਦ ਵਸਿਆ ਤਜਿ ਕਾਮੁ ਕ੍ਰੋਧੁ ਅਹੰਕਾਰਾ ॥ ਸਦਾ ਹਜੂਰਿ ਰਵਿਆ ਸਭ ਠਾਈ ਹਿਰਦੈ ਨਾਮੁ ਅਪਾਰਾ ॥ ਜੁਗਿ ਜੁਗਿ ਬਾਣੀ ਸਬਦਿ ਪਛਾਣੀ ਨਾਉ ਮੀਠਾ ਮਨਹਿ ਪਿਆਰਾ ॥੨॥ ਸਤਿਗੁਰੁ ਸੇਵਿ ਜਿਨਿ ਨਾਮੁ ਪਛਾਤਾ ਸਫਲ ਜਨਮੁ ਜਗਿ ਆਇਆ ॥ ਹਰਿ ਰਸੁ ਚਾਖਿ ਸਦਾ ਮਨੁ ਤ੍ਰਿਪਤਿਆ ਗੁਣ ਗਾਵੈ ਗੁਣੀ ਅਘਾਇਆ ॥ ਕਮਲੁ ਪ੍ਰਗਾਸਿ ਸਦਾ ਰੰਗਿ ਰਾਤਾ ਅਨਹਦ ਸਬਦੁ ਵਜਾਇਆ ॥ ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਚੇ ਸਚਿ ਸਮਾਇਆ ॥੩॥ ਰਾਮ ਨਾਮ ਕੀ ਗਤਿ ਕੋਇ ਨ ਬੂਝੈ ਗੁਰਮਤਿ ਰਿਦੈ ਸਮਾਈ ॥ ਗੁਰਮੁਖਿ ਹੋਵੈ ਸੁ ਮਗੁ ਪਛਾਣੈ ਹਰਿ ਰਸਿ ਰਸਨ ਰਸਾਈ ॥ ਜਪੁ ਤਪੁ ਸੰਜਮੁ ਸਭੁ ਗੁਰ ਤੇ ਹੋਵੈ ਹਿਰਦੈ ਨਾਮੁ ਵਸਾਈ ॥ ਨਾਨਕ ਨਾਮੁ ਸਮਾਲਹਿ ਸੇ ਜਨ ਸੋਹਨਿ ਦਰਿ ਸਾਚੈ ਪਤਿ ਪਾਈ ॥੪॥੭॥

*ਸ੍ਰੀ ਗੁਰੂ ਗ੍ਰੰਥ ਪੰਨਾ ੬੦੨*

**ਸ਼ਬਦਾਰਥ:** ਇਆਣੀ=ਮੂਰਖ। ਜਗਜੀਵਨੁ=ਜਗਤ ਦਾ ਜੀਵਨ, ਅਕਾਲ ਪੁਰਖੁ। ਹਜੂਰਿ=ਨੇੜੇ, ਕੋਲ। ਅਪਾਰਾ=ਬੇਅੰਤ। ਅਘਾਇਆ=ਤ੍ਰਿਪਤ ਹੋ ਗਿਆ। ਅਨਹਦ=ਅਨਾਹਤ, ਇਕ ਰਸ। ਮਗੁ=ਮਾਰਗ। ਰਸਨ=ਜ਼ੁਬਾਨ। ਰਸਾਈ=ਰਸ ਵਾਲੀ ਕਰ ਲਈ, ਰਸਾ ਲਈ। ਸੋਹਨਿ=ਸ਼ੋਭਾ ਪਾਉਂਦੇ ਹਨ।

*ਸਾਰ ਭਾਵ:* ਗੁਰੂ ਦੀ ਸ਼ਰਣ ਵਿਚ ਮਨ ਨਿਰਮਲ ਹੁੰਦਾ ਹੈ।

| **ਮੂਲ** | **ਅਰਥ** |
|---|---|
| **ਸਚੀ ਭਗਤਿ ਸਤਿਗੁਰ ਤੇ ਹੋਵੈ ਸਚੀ ਹਿਰਦੈ ਬਾਣੀ ॥** | ਜਿਨ੍ਹਾਂ ਦੇ ਹਿਰਦੇ ਵਿਚ ਸੱਚੀ ਬਾਣੀ ਦਾ ਵਾਸਾ ਹੈ, ਉਨ੍ਹਾਂ ਨੂੰ ਹੀ ਸਤਿਗੁਰੂ ਤੋਂ ਸੱਚੀ ਭਗਤੀ ਪ੍ਰਾਪਤ ਹੁੰਦੀ ਹੈ। |

| | |
|---|---|
| ਸਤਿਗੁਰੁ ਸੇਵੇ ਸਦਾ ਸੁਖੁ ਪਾਏ<br>ਹਉਮੈ ਸਬਦਿ ਸਮਾਣੀ ॥ | ਜੋ ਸਤਿਗੁਰੂ ਦੀ ਸੇਵਾ ਕਰਦਾ ਹੈ ਉਹ ਸਦਾ ਸੁਖ ਪਾਉਂਦਾ ਹੈ ਅਰ ਗੁਰ ਸ਼ਬਦ ਰਾਹੀਂ ਉਸ ਦਾ ਆਪਾ ਭਾਵ ਮਿਟ ਜਾਂਦਾ ਹੈ। |
| ਬਿਨੁ ਗੁਰ ਸਾਚੇ ਭਗਤਿ ਨ ਹੋਵੀ<br>ਹੋਰ ਭੂਲੀ ਫਿਰੈ ਇਆਣੀ ॥ | ਸਤਿਗੁਰਾਂ ਤੋਂ ਬਿਨਾਂ ਭਗਤੀ ਨਹੀਂ ਹੋ ਸਕਦੀ। ਮੂਰਖ ਬੁੱਧੀ ਹੋਰਨਾਂ ਪਾਸੇ ਭਟਕਦੀ ਰਹਿੰਦੀ ਹੈ। |
| ਮਨਮੁਖਿ ਫਿਰਹਿ ਸਦਾ ਦੁਖੁ ਪਾਵਹਿ<br>ਡੂਬਿ ਮੁਏ ਵਿਣੁ ਪਾਣੀ ॥੧॥ | ਮਨਮੁਖ ਭ੍ਰਮਦੇ ਭਟਕਦੇ ਸਦਾ ਹੀ ਦੁੱਖ ਪਾਉਂਦੇ ਹਨ। ਉਹ ਮ੍ਰਿਗ ਤ੍ਰਿਸ਼ਨਾ ਰੂਪ ਵਾਸਨਾਵਾਂ ਵਿਚ ਡੁੱਬ ਮਰੇ ਹਨ॥੧॥ |
| ਭਾਈ ਰੇ ਸਦਾ ਰਹਹੁ ਸਰਣਾਈ ॥<br>ਆਪਣੀ ਨਦਰਿ ਕਰੇ ਪਤਿ ਰਾਖੈ<br>ਹਰਿ ਨਾਮੋ ਦੇ ਵਡਿਆਈ ॥ ਰਹਾਉ ॥ | ਹੇ ਭਾਈ! ਸਦਾ ਸਤਿਗੁਰੂ ਦੀ ਸ਼ਰਣ ਵਿਚ ਰਹੁ। ਉਹ ਆਪਣੀ ਕਿਰਪਾ ਦ੍ਰਿਸ਼ਟੀ ਕਰਕੇ ਪਤਿ ਰਖਦਾ ਹੈ ਅਤੇ ਹਰੀ ਨਾਮ ਦੀ ਵਡਿਆਈ ਦੇਂਦਾ ਹੈ॥ ਰਹਾਉ॥ |
| ਪੂਰੇ ਗੁਰ ਤੇ ਆਪੁ ਪਛਾਤਾ<br>ਸਬਦਿ ਸਚੈ ਵੀਚਾਰਾ ॥<br>ਹਿਰਦੈ ਜਗਜੀਵਨੁ ਸਦ ਵਸਿਆ<br>ਤਜਿ ਕਾਮੁ ਕ੍ਰੋਧੁ ਅਹੰਕਾਰਾ ॥ | ਜਿਨ੍ਹਾਂ ਪੂਰੇ ਗੁਰੂ ਰਾਹੀਂ ਸੱਚੇ ਸ਼ਬਦ ਉੱਤੇ ਵਿਚਾਰ ਕਰ ਕੇ ਆਪਾ ਪਛਾਣ ਲਿਆ, ਉਨ੍ਹਾਂ ਕਾਮ, ਕ੍ਰੋਧ ਅਰ ਅਹੰਕਾਰ ਤਜ ਦਿੱਤਾ ਅਤੇ ਉਨ੍ਹਾਂ ਦੇ ਹਿਰਦੇ ਵਿਚ ਅਕਾਲ ਪੁਰਖੁ ਦਾ ਸਦੀਵੀ ਵਾਸਾ ਹੋ ਗਿਆ। |
| ਸਦਾ ਹਜੂਰਿ ਰਵਿਆ ਸਭ ਠਾਈ<br>ਹਿਰਦੈ ਨਾਮੁ ਅਪਾਰਾ ॥ | ਜੋ ਨਿਤ ਨੇੜੇ ਅਰ ਹਰ ਥਾਂ ਰਮਿਆ ਹੋਇਆ ਹੈ, ਓਸ ਅਪਰੰਪਾਰ ਦਾ ਨਾਮ ਹਿਰਦੇ ਵਿਚ ਵੱਸ ਗਿਆ ਹੈ। |
| ਜੁਗਿ ਜੁਗਿ ਬਾਣੀ ਸਬਦਿ ਪਛਾਣੀ<br>ਨਾਉ ਮੀਠਾ ਮਨਹਿ ਪਿਆਰਾ ॥੨॥ | ਜੁਗ ਜੁਗ ਵਿਚ ਬਾਣੀ ਗੁਰ ਸ਼ਬਦ ਰਾਹੀਂ ਪਛਾਣੀ ਗਈ ਅਤੇ ਇਸ ਰਾਹੀਂ ਵਾਹਿਗੁਰੂ ਨਾਮ ਮਿੱਠਾ ਅਰ ਮਨ ਨੂੰ ਪਿਆਰਾ ਲੱਗਦਾ ਹੈ॥੨॥ |
| ਸਤਿਗੁਰੁ ਸੇਵਿ ਜਿਨਿ ਨਾਮੁ ਪਛਾਤਾ<br>ਸਫਲ ਜਨਮੁ ਜਗਿ ਆਇਆ ॥ | ਸਤਿਗੁਰੂ ਦੀ ਸੇਵਾ ਕਰ ਕੇ ਜਿਸ ਨੇ ਵਾਹਿਗੁਰੂ ਨਾਮ ਪਛਾਣ ਲਿਆ ਹੈ ਉਸ ਦਾ ਜਨਮ ਅਤੇ ਜਗ ਵਿਚ ਆਉਣਾ ਸਫਲ ਹੈ। |
| ਹਰਿ ਰਸੁ ਚਾਖਿ ਸਦਾ ਮਨੁ ਤ੍ਰਿਪਤਿਆ<br>ਗੁਣ ਗਾਵੈ ਗੁਣੀ ਅਘਾਇਆ ॥ | ਹਰੀ ਨਾਮੁ ਦਾ ਰਸ ਚਖ ਕੇ ਉਸ ਦੇ ਮਨ ਦੀ ਸਦੀਵੀ ਤ੍ਰਿਪਤੀ ਹੋ ਗਈ ਅਰ ਉਹ ਹਰੀ ਗੁਣ ਗਾਯਨ ਕਰਦਾ ਸੰਸਾਰ ਵਿਚ ਰਜਿਆ ਹੋਇਆ ਹੈ। |
| ਕਮਲੁ ਪ੍ਰਗਾਸਿ ਸਦਾ ਰੰਗਿ ਰਾਤਾ<br>ਅਨਹਦ ਸਬਦੁ ਵਜਾਇਆ ॥ | ਉਸ ਦਾ ਹਿਰਦਾ ਕਮਲ ਖਿੜ ਕੇ ਸਦਾ ਨਾਮ ਰੰਗ ਵਿਚ ਰੰਗਿਆ ਰਹਿੰਦਾ ਹੈ ਅਰ ਇਕ ਰਸ ਅਨਾਹਤ ਸ਼ਬਦ ਵਜਦਾ ਹੈ ਭਾਵ ਅਜਪਾ ਜਾਪ ਚਲਦਾ ਹੈ। |

**ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਚੇ ਸਚਿ ਸਮਾਇਆ ॥੩॥**

ਉਸ ਦਾ ਤਨ ਮਨ ਅਤੇ ਬਾਣੀ ਨਿਰਮਲ ਹੋ ਜਾਂਦੇ ਹਨ ਅਰ ਉਹ ਸੱਚੇ ਅਕਾਲ ਪੁਰਖੁ ਵਿਚ ਨਿਸਚਯ ਹੀ ਅਭੇਦ ਹੋ ਜਾਂਦਾ ਹੈ ॥੩॥

**ਰਾਮ ਨਾਮ ਕੀ ਗਤਿ ਕੋਇ ਨ ਬੂਝੈ ਗੁਰਮਤਿ ਰਿਦੈ ਸਮਾਈ ॥**

ਰਾਮ ਨਾਮ ਸਿਮਰਣ ਦੀ ਥਾਹ ਕੋਈ ਨਹੀਂ ਪਾ ਸਕਦਾ। ਗੁਰਾਂ ਦੀ ਦਿਤੀ ਮਤਿ ਰਾਹੀਂ ਹਿਰਦੇ ਵਿਚ ਸਮਾ ਜਾਂਦੀ ਹੈ।

**ਗੁਰਮੁਖਿ ਹੋਵੈ ਸੁ ਮਗੁ ਪਛਾਣੈ ਹਰਿ ਰਸਿ ਰਸਨ ਰਸਾਈ ॥**

ਜੋ ਗੁਰਮੁਖ ਹਨ ਉਹ ਸੱਚਾ ਮਾਰਗ ਪਛਾਣਦੇ ਹਨ ਅਰ ਉਨ੍ਹਾਂ ਨੇ ਹੀ ਹਰੀ ਨਾਮ ਸਿਮਰਣ ਕਰ ਕੇ ਜ਼ੁਬਾਨ ਰਸਮਯੀ ਕੀਤੀ ਹੈ।

**ਜਪੁ ਤਪੁ ਸੰਜਮੁ ਸਭੁ ਗੁਰ ਤੇ ਹੋਵੈ ਹਿਰਦੈ ਨਾਮੁ ਵਸਾਈ ॥**

ਜਪ, ਤਪ, ਸੰਜਮ ਗੁਰੂ ਦੁਵਾਰਾ ਹੀ ਸਿਧ ਹੁੰਦੇ ਹਨ ਅਰ ਹਿਰਦੇ ਵਿਚ ਵਾਹਿਗੁਰੂ ਨਾਮ ਵਸ ਜਾਂਦਾ ਹੈ।

**ਨਾਨਕ ਨਾਮੁ ਸਮਾਲਹਿ ਸੇ ਜਨ ਸੋਹਨਿ ਦਰਿ ਸਾਚੈ ਪਤਿ ਪਾਈ ॥੪॥੭॥**

ਗੁਰੂ ਜੀ ਕਹਿੰਦੇ ਹਨ ਜਿਹੜੇ ਨਾਮ ਸਿਮਰਣ ਕਰਦੇ ਹਨ ਉਹ ਭਗਤ ਸ਼ੋਭਦੇ ਹਨ ਅਰ ਸੱਚੇ ਦੇ ਦਰ ਉੱਤੇ ਸਨਮਾਨ ਪਾਉਂਦੇ ਹਨ ॥੪॥੭॥

*ਸਬਦੁ ਸਾਰ :* ***"ਭਾਈ ਰੇ ਸਦਾ ਰਹਹੁ ਸਰਣਾਈ ॥"*** ਹੇ ਭਾਈ! ਸਦਾ ਸਤਿਗੁਰੂ ਦੀ ਸ਼ਰਣ ਵਿਚ ਰਹਉ। ਸ਼ਰਣ ਵਿਚ ਰਹਿਣ ਦਾ ਅਰਥ ਹੈ ਆਪੇ ਦਾ ਵਿਸਰਜਨ ਅਤੇ ਨਿਮਰਤਾ ਦਾ ਧਾਰਨ। ***"ਸਤਿਗੁਰੁ ਸੇਵਿਹੁ ਹਉਮੈ ਮਲੁ ਜਾਈ ॥"*** (ਬਿਲਾਵਲ ਮ: ੩, ਪੰਨਾ ੮੫੨) ਮੈਂ-ਮੇਰਾ ਹੀ ਸਾਰਿਆਂ ਕਲੇਸ਼ਾਂ ਦੀ ਜੜ੍ਹ ਹੈ ***"ਸਤਗੁਰੁ ਸੇਵਿ ਮਨੁ ਨਿਰਮਲਾ ਹਉਮੈ ਤਜਿ ਵਿਕਾਰ ॥"*** (ਸਿਰੀਰਾਗੁ ਮ: ੩, ਪੰਨਾ ੩੪) ਗੁਰਾਂ ਦੀ ਸ਼ਰਣ ਵਿਚ ਰਹਿ ਕੇ ਮਨ ਦੇ ਵਿਕਾਰ ਨਸ਼ਟ ਹੋ ਜਾਂਦੇ ਹਨ। ***"ਜਿਸੁ ਪਾਪੀ ਕਉ ਮਿਲੈ ਨ ਢੋਈ ॥ ਸਰਣਿ ਆਵੈ ਤਾਂ ਨਿਰਮਲੁ ਹੋਈ ॥"*** (ਭੈਰਉ ਮ: ੫, ਪੰਨਾ ੧੧੪੧) ਅਧਿਆਤਮਕ ਮਾਰਗ ਉੱਤੇ ਅਗਾਂਹ ਵਧਣ ਲਈ ਮਨ ਦੀ ਨਿਰਮਲਤਾ ਪਹਿਲੀ ਅਰ ਸਭ ਤੋਂ ਮਹੱਤਵਪੂਰਨ ਪੌੜੀ ਹੈ। ਵਾਸਤਵ ਵਿਚ ਸੱਚੀ ਭਗਤੀ ਅਤੇ ਭਗਤੀ ਕਰਨ ਦੀ ਜੁਗਤਿ ਵੀ ਗੁਰੂ ਪਾਸੋਂ ਹੀ ਮਿਲਦੀ ਹੈ ਜਿਸ ਨਾਲ ਗਤੀ ਹੁੰਦੀ ਹੈ। ***"ਕੋਟਿ ਜਤਨ ਉਪਾਵ ਮਿਥਿਆ ਕਛੁ ਨ ਆਵੈ ਕਾਮਿ ॥ ਸਰਣਿ ਸਾਧੂ ਨਿਰਮਲਾ ਗਤਿ ਹੋਇ ਪ੍ਰਭ ਕੈ ਨਾਮਿ ॥"*** (ਗੂਜਰੀ ਮ: ੫, ਪੰਨਾ ੫੦੧) ਸਾਰ ਇਹ ਹੈ ਕਿ ***"ਸਤਿਗੁਰ ਸਰਣੀ ਜਾਇ ਪਉ ਮੇਰੀ ਜਿੰਦੁੜੀਏ ਗੁਣ ਦਸੇ ਹਰਿ ਪ੍ਰਭ ਕੇਰੇ ਰਾਮ ॥"*** (ਬਿਹਾਗੜਾ ਮ: ੪, ਪੰਨਾ ੫੩੮)

*Gurbani is beyond time or space contingencies. It concerns the essence and expresses the same by being it's a-temporal embodiment. Seeking refuge in Gurbani therefore awakens melodies of pure bliss within. Carriers of such resonance are indeed holy. Their very presence is ennobling.*

## ਸੋਰਠਿ ਮਃ ੩ ਦੁਤੁਕੇ ॥

**ਸਤਿਗੁਰ ਮਿਲਿਐ ਉਲਟੀ ਭਈ ਭਾਈ ਜੀਵਤ ਮਰੈ ਤਾ ਬੂਝ ਪਾਇ ॥ ਸੋ ਗੁਰੂ ਸੋ ਸਿਖੁ ਹੈ ਭਾਈ ਜਿਸੁ ਜੋਤੀ ਜੋਤਿ ਮਿਲਾਇ ॥੧॥ ਮਨ ਰੇ ਹਰਿ ਹਰਿ ਸੇਤੀ ਲਿਵ ਲਾਇ ॥ ਮਨ ਹਰਿ ਜਪਿ ਮੀਠਾ ਲਾਗੈ ਭਾਈ ਗੁਰਮੁਖਿ ਪਾਏ ਹਰਿ ਥਾਇ ॥ ਰਹਾਉ ॥ ਬਿਨੁ ਗੁਰ ਪ੍ਰੀਤਿ ਨ ਊਪਜੈ ਭਾਈ ਮਨਮੁਖਿ ਦੂਜੈ ਭਾਇ ॥ ਤੁਹ ਕੁਟਹਿ ਮਨਮੁਖ ਕਰਮ ਕਰਹਿ ਭਾਈ ਪਲੈ ਕਿਛੂ ਨ ਪਾਇ ॥੨॥ ਗੁਰ ਮਿਲਿਐ ਨਾਮੁ ਮਨਿ ਰਵਿਆ ਭਾਈ ਸਾਚੀ ਪ੍ਰੀਤਿ ਪਿਆਰਿ ॥ ਸਦਾ ਹਰਿ ਕੇ ਗੁਣ ਰਵੈ ਭਾਈ ਗੁਰ ਕੈ ਹੇਤਿ ਅਪਾਰਿ ॥੩॥ ਆਇਆ ਸੋ ਪਰਵਾਣੁ ਹੈ ਭਾਈ ਜਿ ਗੁਰ ਸੇਵਾ ਚਿਤੁ ਲਾਇ ॥ ਨਾਨਕ ਨਾਮੁ ਹਰਿ ਪਾਈਐ ਭਾਈ ਗੁਰ ਸਬਦੀ ਮੇਲਾਇ ॥੪॥੮॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੦੨-੦੩*

*ਸ਼ਬਦਾਰਥ :* ਉਲਟੀ ਭਈ=ਸੰਸਾਰ ਖਚਿਤ ਬ੍ਰਿਤੀ ਅਕਾਲ ਪੁਰਖੁ ਵਲ ਪਲਟ ਗਈ। ਜੋਤੀ=ਅਕਾਲ ਪੁਰਖੁ। ਸੋ=ਓਹ ਹੀ। ਮੀਠਾ ਲਾਗੈ=ਮਿੱਠਾ ਲੱਗਦਾ ਹੈ, ਸੁਖ ਦੇਂਦਾ ਹੈ। ਪਾਏ ਹਰਿ ਥਾਏ=ਹਰੀ ਦਾ ਸਥਾਨ ਪਾ ਲੈਂਦਾ ਹੈ ਭਾਵ ਅਕਾਲ ਪੁਰਖੁ ਨਾਲ ਅਭੇਦਤਾ ਹੋ ਜਾਂਦੀ ਹੈ। ਤੁਹ=ਅਨਾਜ ਦਾ ਉਪਰਲਾ ਛਿਲਕਾ, ਫੂਸ। ਕਰਮ=ਘਾਲਣਾ, ਪਰੀਸ਼੍ਰਮ। ਰਵਿਆ=ਵਸ ਗਿਆ। ਸਾਚੀ ਪ੍ਰੀਤਿ=ਸਤਿ ਸਰੂਪ ਵਿਚ ਪਿਆਰ। ਹੇਤਿ=ਕਿਰਪਾ।

*ਸਾਰ ਭਾਵ :* ਸਿਮਰਣ ਵਿਚ ਲਿਵਲੀਨਤਾ ਹੀ ਧਯਾਨ ਦੀ ਸਰਬਉੱਚ ਅਵਸਥਾ ਹੈ।

| ਮੂਲ | ਅਰਥ |
|---|---|
| **ਸਤਿਗੁਰ ਮਿਲਿਐ ਉਲਟੀ ਭਈ ਭਾਈ ਜੀਵਤ ਮਰੈ ਤਾ ਬੂਝ ਪਾਇ ॥** | ਹੇ ਭਾਈ! ਸਤਿਗੁਰ ਨੂੰ ਮਿਲਿਆਂ ਸੰਸਾਰ ਵੱਲ ਖਿੱਚੀ ਜਾਂਦੀ ਹੋਈ ਬ੍ਰਿਤੀ ਅਕਾਲ ਪੁਰਖੁ ਵੱਲ ਪਲਟ ਜਾਂਦੀ ਹੈ। ਪ੍ਰਬੁੱਧਤਾ ਤਾਂ ਪ੍ਰਾਪਤ ਹੁੰਦੀ ਹੈ ਜੇ ਜੀਵ ਭਾਵ ਮਰ ਜਾਵੇ। |
| **ਸੋ ਗੁਰੂ ਸੋ ਸਿਖੁ ਹੈ ਭਾਈ ਜਿਸੁ ਜੋਤੀ ਜੋਤਿ ਮਿਲਾਇ ॥੧॥** | ਹੇ ਭਾਈ! ਓਹੀ ਗੁਰੂ ਹੈ, ਓਹੀਓ ਸਿੱਖ ਹੈ ਜਿਸ ਦੀ ਅਕਾਲ ਪੁਰਖੁ ਨਾਲ ਅਭੇਦਤਾ ਹੋ ਗਈ ਹੈ॥੧॥ |

| | |
|---|---|
| **ਮਨ ਰੇ ਹਰਿ ਹਰਿ ਸੇਤੀ ਲਿਵ ਲਾਇ ॥ ਮਨ ਹਰਿ ਜਪਿ ਮੀਠਾ ਲਾਗੈ ਭਾਈ ਗੁਰਮੁਖਿ ਪਾਏ ਹਰਿ ਥਾਇ ॥ ਰਹਾਉ ॥** | ਹੇ ਮਨਾਂ! ਹਰੀ ਨਾਮ ਵਿਚ ਬ੍ਰਿਤੀ ਲਗਾ। ਹਰੀ ਨਾਮ ਸਿਮਰਣ ਮਨ ਨੂੰ ਸੁਖ ਦੇਂਦਾ ਹੈ। ਗੁਰਮੁਖ ਦੀ ਅਕਾਲ ਪੁਰਖੁ ਨਾਲ ਅਭੇਦਤਾ ਹੋ ਜਾਂਦੀ ਹੈ॥ ਰਹਾਉ॥ |
| **ਬਿਨੁ ਗੁਰ ਪ੍ਰੀਤਿ ਨ ਊਪਜੈ ਭਾਈ ਮਨਮੁਖਿ ਦੂਜੈ ਭਾਇ ॥** | ਗੁਰੂ ਗਿਆਨ ਬਿਨਾਂ ਵਾਹਿਗੁਰੂ ਸਿਮਰਣ ਵਿਚ ਮਨ ਨਹੀਂ ਟਿਕਦਾ। ਮਨਮੁਖ ਨੂੰ ਸਦਾ ਦੂਈ ਭਾਵ ਭਾਉਂਦਾ ਹੈ। |
| **ਤੁਹ ਕੁਟਹਿ ਮਨਮੁਖ ਕਰਮ ਕਰਹਿ ਭਾਈ ਪਲੈ ਕਿਛੂ ਨ ਪਾਇ ॥੨॥** | ਮਨਮੁਖ ਦੀ ਘਾਲਣਾ ਫੂਸ ਕੁੱਟਣ ਵਾਂਗ ਵਿਅਰਥ ਪਰੀਸ਼੍ਰਮ ਹੈ॥੨॥ |
| **ਗੁਰ ਮਿਲਿਐ ਨਾਮੁ ਮਨਿ ਰਵਿਆ ਭਾਈ ਸਾਚੀ ਪ੍ਰੀਤਿ ਪਿਆਰਿ ॥** | ਹੇ ਭਾਈ! ਸਤਿਗੁਰਾਂ ਦੇ ਮਿਲਣ ਨਾਲ ਹਿਰਦੇ ਵਿਚ ਨਾਮੁ ਵੱਸ ਜਾਂਦਾ ਹੈ ਅਰ ਸਤਿ ਸਰੂਪ ਨਾਲ ਪਿਆਰ ਹੋ ਜਾਂਦਾ ਹੈ। |
| **ਸਦਾ ਹਰਿ ਕੇ ਗੁਣ ਰਵੈ ਭਾਈ ਗੁਰ ਕੈ ਹੇਤਿ ਅਪਾਰਿ ॥੩॥** | ਸਤਿਗੁਰਾਂ ਦੀ ਅਪਾਰ ਕਿਰਪਾ ਨਾਲ ਪ੍ਰਭੂ ਦੇ ਜਸ ਕੀਰਤਨ ਵਿਚ ਸਦਾ ਰਮਿਆ ਰਹਿੰਦਾ ਹੈ॥੩॥ |
| **ਆਇਆ ਸੋ ਪਰਵਾਣੁ ਹੈ ਭਾਈ ਜਿ ਗੁਰ ਸੇਵਾ ਚਿਤੁ ਲਾਇ ॥** | ਜਨਮ ਤਾਂ ਹੀ ਸਕਾਰਥ ਹੈ ਜੇ ਮਨ ਨਾਲ ਸਤਿਗੁਰਾਂ ਦੀ ਸੇਵਾ ਵਿਚ ਰਹੇ। |
| **ਨਾਨਕ ਨਾਮੁ ਹਰਿ ਪਾਈਐ ਭਾਈ ਗੁਰ ਸਬਦੀ ਮੇਲਾਇ ॥੪॥੮॥** | ਉਪਦੇਸ਼ ਨਾਲ ਪ੍ਰਭੂ ਨਾਮ ਦੀ ਪ੍ਰਾਪਤੀ ਅਤੇ ਅਭੇਦਤਾ ਹੁੰਦੀ ਹੈ॥੪॥੮॥ |

***ਸਬਦੁ ਸਾਰ:*** ***"ਮਨ ਰੇ ਹਰਿ ਹਰਿ ਸੇਤੀ ਲਿਵ ਲਾਇ॥"*** ਸੰਸਾਰ ਦੀਆਂ ਕ੍ਰਿਆਵਾਂ ਪ੍ਰਕ੍ਰਿਆਵਾਂ ਵਿਚੋਂ ਲੰਘਦੇ ਹੋਏ ਵੀ ਮਨੁੱਖਾ ਜਨਮ ਦੀ ਸਕਾਰਥਾ ਇਹੀ ਹੈ ਕਿ ਓਹ ਨਾਮ ਸਿਮਰਣ ਵਿਚ ਜੁੜਿਆ ਰਹੇ। ਇਹੀ ਉਹ ਕਰਮ ਹੈ ਜਿਸ ਦੁਆਰਾ ਮਾਇਆ ਪ੍ਰਪੰਚ ਵਿਚ ਰਹਿੰਦਿਆਂ ਹੋਇਆਂ ਵੀ ਮਾਯਾ ਮੋਹ ਤੋਂ ਮੁਕਤ ਹੋ ਸਕੀਦਾ ਹੈ। ***"ਨਾਨਕ ਸਦਾ ਧਿਆਈਐ ਧਿਆਵਨ ਜੋਗ॥"*** (ਗਉੜੀ ਸੁਖਮਨੀ ਮ: ੫, ਪੰਨਾ ੨੬੯) ਮਨ ਦੀ ਧਾਰਣਾ ਓਸ ਸੱਚੇ ਵਾਹਿਗੁਰੂ ਪ੍ਰਭੂ ਪ੍ਰਮੇਸ਼ਵਰ 'ਤੇ ਟਿਕਾਅ ਰੱਖਣੀ ਹੈ ਜੋ ਧਿਆਨ ਦੀ ਸਰਬਉੱਚ ਅਵਸਥਾ ਹੈ।

*The 'word' (Shabad) of the Guru enables one to become alive spiritually. This means turning oneself away from deeds which are materially motivated. Submission to the word of Guru makes one a Sikh. One with the Divine Order (Hukam), a Sikh shimmers in speech and action.*

## ਸੋਰਠਿ ਮਹਲਾ ੩ ਘਰੁ ੧ ॥

ਤਿਹੀ ਗੁਣੀ ਤ੍ਰਿਭਵਣੁ ਵਿਆਪਿਆ ਭਾਈ ਗੁਰਮੁਖਿ ਬੂਝ ਬੁਝਾਇ ॥ ਰਾਮ ਨਾਮਿ ਲਗਿ ਛੂਟੀਐ ਭਾਈ ਪੂਛਹੁ ਗਿਆਨੀਆ ਜਾਇ ॥੧॥ ਮਨ ਰੇ ਤ੍ਰੈ ਗੁਣ ਛੋਡਿ ਚਉਥੈ ਚਿਤੁ ਲਾਇ ॥ ਹਰਿ ਜੀਉ ਤੇਰੈ ਮਨਿ ਵਸੈ ਭਾਈ ਸਦਾ ਹਰਿ ਕੇ ਗੁਣ ਗਾਇ ॥ ਰਹਾਉ ॥ ਨਾਮੈ ਤੇ ਸਭਿ ਊਪਜੇ ਭਾਈ ਨਾਇ ਵਿਸਰਿਐ ਮਰਿ ਜਾਇ ॥ ਅਗਿਆਨੀ ਜਗਤੁ ਅੰਧੁ ਹੈ ਭਾਈ ਸੂਤੇ ਗਏ ਮੁਹਾਇ ॥੨॥ ਗੁਰਮੁਖਿ ਜਾਗੇ ਸੇ ਉਬਰੇ ਭਾਈ ਭਵਜਲੁ ਪਾਰਿ ਉਤਾਰਿ ॥ ਜਗ ਮਹਿ ਲਾਹਾ ਹਰਿ ਨਾਮੁ ਹੈ ਭਾਈ ਹਿਰਦੈ ਰਖਿਆ ਉਰ ਧਾਰਿ ॥੩॥ ਗੁਰ ਸਰਣਾਈ ਉਬਰੇ ਭਾਈ ਰਾਮ ਨਾਮਿ ਲਿਵ ਲਾਇ ॥ ਨਾਨਕ ਨਾਉ ਬੇੜਾ ਨਾਉ ਤੁਲਹੜਾ ਭਾਈ ਜਿਤੁ ਲਗਿ ਪਾਰਿ ਜਨ ਪਾਇ ॥੪॥੯॥

*ਸ੍ਰੀ ਗੁਰੂ ਗ੍ਰੰਥ ਪੰਨਾ ੬੦੩*

*ਸ਼ਬਦਾਰਥ:* ਤ੍ਰਿਭਵਣੁ=ਤਿੰਨੋਂ ਲੋਕ। ਵਿਆਪਿਆ=ਵਿਆਪ ਰਿਹਾ। ਬੂਝ ਬੁਝਾਇ=ਸੂਝ ਦਿੱਤੀ ਹੈ। ਚਉਥੈ=ਤੁਰੀਆਪਦ, ਨਿਰਗੁਣ ਬ੍ਰਹਮ। ਮੁਹਾਇ=ਲੁੱਟੇ ਗਏ। ਉਬਰੇ=ਮੁਕਤ ਹੋਏ। ਤੁਲਹੜਾ=ਨਦੀ ਪਾਰ ਹੋਣ ਲਈ ਰੱਸੀਆਂ ਨਾਲ ਕਾਠ ਦਾ ਬੰਨ੍ਹਿਆਂ ਤੁਲ੍ਹਾ।

*ਸਾਰ ਭਾਵ:* ਨਿਰਗੁਣ ਬ੍ਰਹਮ ਵਿਚ ਬ੍ਰਿਤੀ ਟਿਕਾਓ।

| ਮੂਲ | ਅਰਥ |
|---|---|
| **ਤਿਹੀ ਗੁਣੀ ਤ੍ਰਿਭਵਣੁ ਵਿਆਪਿਆ ਭਾਈ ਗੁਰਮੁਖਿ ਬੂਝ ਬੁਝਾਇ ॥** | ਸਤਿਗੁਰਾਂ ਨੇ ਗੁਰਮੁਖਾਂ ਨੂੰ ਇਹ ਸੂਝ ਦਿੱਤੀ ਹੈ ਕਿ ਤਿੰਨਾਂ ਲੋਕਾਂ ਵਿਚ ਸਤ, ਰਜ, ਤਮ ਤਿੰਨਾਂ ਗੁਣਾਂ ਦਾ ਹੀ ਪਸਾਰਾ ਹੈ। |
| **ਰਾਮ ਨਾਮਿ ਲਗਿ ਛੂਟੀਐ ਭਾਈ ਪੂਛਹੁ ਗਿਆਨੀਆ ਜਾਇ ॥੧॥** | ਹੇ ਭਾਈ! ਰਾਮ ਨਾਮ ਸਿਮਰਣ ਵਿਚ ਜੁੜ ਕੇ ਮੁਕਤ ਹੋਇਆ ਜਾ ਸਕਦਾ ਹੈ। ਜਾ ਕੇ ਗਿਆਨਵਾਨਾਂ ਕੋਲੋਂ ਜਾਣ ਲਵੋ॥੧॥ |
| **ਮਨ ਰੇ ਤ੍ਰੈ ਗੁਣ ਛੋਡਿ ਚਉਥੈ ਚਿਤੁ ਲਾਇ ॥ ਹਰਿ ਜੀਉ ਤੇਰੈ ਮਨਿ ਵਸੈ ਭਾਈ ਸਦਾ ਹਰਿ ਕੇ ਗੁਣ ਗਾਇ ॥ ਰਹਾਉ ॥** | ਸਤ, ਰਜ, ਤਮ ਗੁਣਾਂ ਤੋਂ ਪਰ੍ਹੇ ਨਿਰਗੁਣ ਬ੍ਰਹਮ ਵਿਚ ਹੇ ਮਨ! ਬ੍ਰਿਤੀ ਟਿਕਾ। ਹਰੀ ਪ੍ਰਭੂ ਤੇਰੇ ਹਿਰਦੇ ਵਿਚ ਵੱਸਦਾ ਹੈ। ਸਦਾ ਓਸ ਦਾ ਜਸ ਗਾਇਨ ਕਰ॥ ਰਹਾਉ॥ |

| | |
|---|---|
| **ਨਾਮੈ ਤੇ ਸਭਿ ਊਪਜੇ ਭਾਈ**<br>**ਨਾਇ ਵਿਸਰਿਐ ਮਰਿ ਜਾਇ ॥** | ਹੇ ਭਾਈ! ਨਾਮ ਸਿਮਰਣ ਨਾਲ ਹੀ ਸਾਰਾ ਪਸਾਰਾ ਹੈ। ਨਾਮ ਰਹਿਤ ਮੌਤ ਹੈ। |
| **ਅਗਿਆਨੀ ਜਗਤੁ ਅੰਧੁ ਹੈ ਭਾਈ**<br>**ਸੂਤੇ ਗਏ ਮੁਹਾਇ ॥੨॥** | ਅਗਿਆਨੀਆਂ ਦਾ ਸੰਸਾਰ ਅੰਧਕਾਰਮਯ ਹੈ। ਉਹ ਅਗਿਆਨ ਨਿਦ੍ਰਾ ਵਿਚ ਸੁੱਤੇ ਪਏ ਹੀ ਲੁੱਟੇ ਜਾਂਦੇ ਹਨ॥੨॥ |
| **ਗੁਰਮੁਖਿ ਜਾਗੇ ਸੇ ਉਬਰੇ ਭਾਈ**<br>**ਭਵਜਲੁ ਪਾਰਿ ਉਤਾਰਿ ॥** | ਗੁਰ ਮਰਯਾਦਾ ਵਿਚ ਰਹਿਣ ਵਾਲੇ ਹੀ ਜਾਗ੍ਰਤ ਹਨ ਅਰ ਉਹੀ ਮੁਕਤ ਹੁੰਦੇ ਹਨ ਤੇ ਸੰਸਾਰ ਸਾਗਰ ਤੋਂ ਪਾਰ ਉਤਰ ਜਾਂਦੇ ਹਨ। |
| **ਜਗ ਮਹਿ ਲਾਹਾ ਹਰਿ ਨਾਮੁ ਹੈ ਭਾਈ**<br>**ਹਿਰਦੈ ਰਖਿਆ ਉਰ ਧਾਰਿ ॥੩॥** | ਹੇ ਭਾਈ! ਸੰਸਾਰ 'ਚ ਕਮਾਈ ਇਹੀ ਹੈ ਜੋ ਹਿਰਦੇ ਵਿਚ ਪ੍ਰਭੂ ਨਾਮ ਦਾ ਸਿਮਰਣ ਵੱਸਿਆ ਰਹੇ॥੩॥ |
| **ਗੁਰ ਸਰਣਾਈ ਉਬਰੇ ਭਾਈ**<br>**ਰਾਮ ਨਾਮਿ ਲਿਵ ਲਾਇ ॥** | ਗੁਰਾਂ ਦੀ ਸ਼ਰਣਾਗਤਿ ਤੇ ਹਿਰਦੇ ਵਿਚ ਰਾਮ ਨਾਮ ਸਿਮਰਣ ਧਾਰਨ ਕਰਨ ਵਾਲੇ ਗੁਰਮੁਖ ਹੀ ਉਬਰੇ ਹਨ। |
| **ਨਾਨਕ ਨਾਉ ਬੇੜਾ ਨਾਉ ਤੁਲਹੜਾ ਭਾਈ**<br>**ਜਿਤੁ ਲਗਿ ਪਾਰਿ ਜਨ ਪਾਇ ॥੪॥੯॥** | ਗੁਰੂ ਜੀ ਫ਼ਰਮਾਉਂਦੇ ਹਨ ਇਸ ਸੰਸਾਰ ਸਮੁੰਦਰ ਤੋਂ ਪਾਰ ਲੱਗਣ ਲਈ ਨਾਮ ਸਿਮਰਣ ਹੀ ਬੇੜਾ ਅਤੇ ਤੁਲ੍ਹਾ ਰੂਪ ਹੈ॥੪॥੯॥ |

*ਸਬਦੁ ਸਾਰ :* ***"ਮਨ ਰੇ ਤ੍ਰੈ ਗੁਣ ਛੋਡਿ ਚਉਥੈ ਚਿਤੁ ਲਾਇ ॥"*** ਮਨਾਂ ਮੇਰਿਆ! ਤਿੰਨਾਂ ਗੁਣਾਂ ਤੋਂ ਉਪਰ ਉੱਠ ਕੇ ਗੁਣਾਤੀਤ ਨਿਰਗੁਣ ਪਾਰਬ੍ਰਹਮ ਨਾਲ ਜੁੜ। ਚਉਥੇ ਪਦ ਤਿੰਨਾਂ ਗੁਣਾਂ ਤੋਂ ਪਾਰ ਵਾਲੀ ਅਵਸਥਾ ਤੁਰੀਆ ਵਿਚ ਟਿਕਾਅ ਹੀ ਮੁਕਤੀ ਹੈ। ***"ਚਉਥੇ ਪਦ ਕਉ ਜੋ ਨਰੁ ਚੀਨ੍ਹੈ ਤਿਨ ਹੀ ਪਰਮ ਪਦੁ ਪਾਇਆ ॥"*** (ਕੇਦਾਰਾ ਕਬੀਰ ਜੀਉ, ਪੰਨਾ ੧੧੨੩) ਚਉਥੇ ਪਦ ਵਿਚ ਕੀ ਹੈ ? ***"ਚਉਥੇ ਪਦ ਮਹਿ ਸਹਜੁ ਹੈ "*** (ਸਿਰੀਰਾਗੁ ਮ: ੩, ਪੰਨਾ ੬੮) ਇਹ ਉਹ ਸਹਿਜ ਅਵਸਥਾ ਹੈ ਜਿਥੇ ***"ਮਨ ਅਪੁਨੇ ਤੇ ਬੁਰਾ ਮਿਟਾਨਾ ॥ ਪੇਖੈ ਸਗਲ ਸ੍ਰਿਸਟਿ ਸਾਜਨਾ ॥ ਸੂਖ ਦੂਖ ਜਨ ਸਮ ਦ੍ਰਿਸਟੇਤਾ ॥ ਨਾਨਕ ਪਾਪ ਪੁੰਨ ਨਹੀ ਲੇਪਾ ॥"*** (ਗਉੜੀ ਸੁਖਮਨੀ ਮ: ੫, ਪੰਨਾ ੨੬੬)

> *Let our minds be seized of its still centre rather than getting bewildered by impulse to dominate, sulk or serve. The seizure of still centre is neither negation of responsibility nor evasion of one's duties. It is a state of heightened consciousness in which one is naturally blessed by a vision of the whole Divine design of the Universe.*

## ਸੋਰਠਿ ਮਹਲਾ ੩ ਘਰੁ ੧ ॥

**ਸਤਿਗੁਰੁ ਸੁਖ ਸਾਗਰੁ ਜਗ ਅੰਤਰਿ ਹੋਰ ਥੈ ਸੁਖੁ ਨਾਹੀ ॥ ਹਉਮੈ ਜਗਤੁ ਦੁਖਿ ਰੋਗਿ ਵਿਆਪਿਆ ਮਰਿ ਜਨਮੈ ਰੋਵੈ ਧਾਹੀ ॥੧॥ ਪ੍ਰਾਣੀ ਸਤਿਗੁਰੁ ਸੇਵਿ ਸੁਖੁ ਪਾਇ ॥ ਸਤਿਗੁਰੁ ਸੇਵਹਿ ਤਾ ਸੁਖੁ ਪਾਵਹਿ ਨਾਹਿ ਤ ਜਾਹਿਗਾ ਜਨਮੁ ਗਵਾਇ ॥ ਰਹਾਉ ॥ ਤ੍ਰੈ ਗੁਣ ਧਾਤੁ ਬਹੁ ਕਰਮ ਕਮਾਵਹਿ ਹਰਿ ਰਸ ਸਾਦੁ ਨ ਆਇਆ ॥ ਸੰਧਿਆ ਤਰਪਣੁ ਕਰਹਿ ਗਾਇਤ੍ਰੀ ਬਿਨੁ ਬੂਝੇ ਦੁਖੁ ਪਾਇਆ ॥੨॥ ਸਤਿਗੁਰੁ ਸੇਵੇ ਸੋ ਵਡਭਾਗੀ ਜਿਸ ਨੋ ਆਪਿ ਮਿਲਾਏ ॥ ਹਰਿ ਰਸੁ ਪੀ ਜਨ ਸਦਾ ਤ੍ਰਿਪਤਾਸੇ ਵਿਚਹੁ ਆਪੁ ਗਵਾਏ ॥੩॥ ਇਹੁ ਜਗੁ ਅੰਧਾ ਸਭੁ ਅੰਧੁ ਕਮਾਵੈ ਬਿਨੁ ਗੁਰ ਮਗੁ ਨ ਪਾਏ ॥ ਨਾਨਕ ਸਤਿਗੁਰੁ ਮਿਲੈ ਤ ਅਖੀ ਵੇਖੈ ਘਰੈ ਅੰਦਰਿ ਸਚੁ ਪਾਏ ॥੪॥੧੦॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੦੩*

*ਸ਼ਬਦਾਰਥ :* ਥੈ=ਥਾਂ। ਧਾਹੀ=ਧਾਈਂ ਮਾਰ ਕੇ। ਧਾਤੁ=ਦੌੜ ਭੱਜ। ਸੰਧਿਆ=ਸੰਧੀ ਵੇਲਿਆਂ ਦੀ ਪੂਜਾ। ਤਰਪਣੁ=ਪਿਤਰ ਜਲ ਤਰਪਣ। ਤ੍ਰਿਪਤਾਸੇ=ਤ੍ਰਿਪਤ ਹੋ ਗਏ। ਅੰਧਾ=ਅਗਿਆਨੀ। ਅੰਧੁ=ਅਗਿਆਨਮਈ ਕਰਮ। ਮਗੁ=ਸਨਮਾਰਗ।

*ਸਾਰ ਭਾਵ :* ਸਨਮਾਰਗ ਦਿਖਾਉਣ ਵਾਲੇ ਸਤਿਗੁਰ ਹੀ ਹਨ।

| ਮੂਲ | ਅਰਥ |
|---|---|
| **ਸਤਿਗੁਰੁ ਸੁਖ ਸਾਗਰੁ ਜਗ ਅੰਤਰਿ ਹੋਰ ਥੈ ਸੁਖੁ ਨਾਹੀ ॥** | ਸੰਸਾਰ ਵਿਚ ਸਤਿਗੁਰੂ ਸੁਖਾਂ ਦਾ ਸਾਗਰ ਹੈ। ਹੋਰ ਕਿਸੇ ਥਾਂ ਸੁਖ ਨਹੀਂ। |
| **ਹਉਮੈ ਜਗਤੁ ਦੁਖਿ ਰੋਗਿ ਵਿਆਪਿਆ ਮਰਿ ਜਨਮੈ ਰੋਵੈ ਧਾਹੀ ॥੧॥** | ਜਗਤ ਹੰਗਤਾ ਰੋਗ ਦੇ ਦੁੱਖ ਵਿਚ ਗ੍ਰਸਿਆ ਮਰਦਾ ਜਨਮਦਾ ਹੈ ਅਰ ਧਾਈਂ ਮਾਰ ਮਾਰ ਰੋਂਦਾ ਹੈ॥੧॥ |
| **ਪ੍ਰਾਣੀ ਸਤਿਗੁਰੁ ਸੇਵਿ ਸੁਖੁ ਪਾਇ ॥** | ਹੇ ਪ੍ਰਾਣੀ! ਸਤਿਗੁਰਾਂ ਦੀ ਸੇਵਾ ਕਰ ਕੇ ਸੁਖ ਮਿਲਦਾ ਹੈ। |

| | |
|---|---|
| **ਸਤਿਗੁਰੁ ਸੇਵਹਿ ਤਾ ਸੁਖੁ ਪਾਵਹਿ<br>ਨਾਹਿ ਤ ਜਾਹਿਗਾ ਜਨਮੁ ਗਵਾਇ ॥ ਰਹਾਉ ॥** | ਸਤਿਗੁਰਾਂ ਦੀ ਸੇਵਾ ਕਰੇਂਗਾ ਤਾਂ ਹੀ ਸੁਖ ਪਾਵੇਂਗਾ ਨਹੀਂ ਤਾਂ ਜਨਮ ਅਕਾਰਥ ਗਵਾ ਜਾਏਂਗਾ ॥ ਰਹਾਉ ॥ |
| **ਤ੍ਰੈ ਗੁਣ ਧਾਤੁ ਬਹੁ ਕਰਮ ਕਮਾਵਹਿ<br>ਹਰਿ ਰਸ ਸਾਦੁ ਨ ਆਇਆ ॥** | ਸਤ, ਰਜ, ਤਮ—ਤਿੰਨਾਂ ਗੁਣਾਂ ਵਾਲੀ ਦੌੜ ਭੱਜ ਵਿਚ ਬਹੁਤ ਸਾਰੇ ਕਰਮ ਕਰ ਕੇ ਹਰੀ ਨਾਮ ਸਿਮਰਣ ਰਸ ਦਾ ਸੁਆਦ ਨਹੀਂ ਆਉਂਦਾ। |
| **ਸੰਧਿਆ ਤਰਪਣੁ ਕਰਹਿ ਗਾਇਤ੍ਰੀ<br>ਬਿਨੁ ਬੂਝੇ ਦੁਖੁ ਪਾਇਆ ॥੨॥** | ਗਿਆਨ ਵਿਹੀਨਤਾ ਨਾਲ ਕਰਨ ਕਰਕੇ ਸੰਧੀ ਵੇਲਿਆਂ ਦੀ ਪੂਜਾ ਪਿਤਰ ਜਲ ਤਰਪਣ, ਗਾਇਤ੍ਰੀ ਮੰਤ੍ਰ ਪਾਠ ਦੁਖਦਾਇਕ ਹਨ॥੨॥ |
| **ਸਤਿਗੁਰੁ ਸੇਵੇ ਸੋ ਵਡਭਾਗੀ<br>ਜਿਸ ਨੋ ਆਪਿ ਮਿਲਾਏ ॥** | ਜਿਸ ਨੂੰ ਵਾਹਿਗੁਰੂ ਆਪ ਸਤਿਗੁਰਾਂ ਨਾਲ ਮਿਲਾ ਦੇਂਦਾ ਹੈ ਉਹ ਵਡਭਾਗੀ ਉਨ੍ਹਾਂ ਦੀ ਸੇਵਾ ਕਰਦਾ ਹੈ। |
| **ਹਰਿ ਰਸੁ ਪੀ ਜਨ ਸਦਾ ਤ੍ਰਿਪਤਾਸੇ<br>ਵਿਚਹੁ ਆਪੁ ਗਵਾਏ ॥੩॥** | ਉਹ ਗੁਰਮੁਖ, ਜਿਨ੍ਹਾਂ ਅਹੰਭਾਵ ਤਿਆਗ ਦਿੱਤਾ ਹੈ, ਹਰੀ ਨਾਮ ਸਿਮਰਣ ਦਾ ਅੰਮ੍ਰਿਤ ਰਸ ਪੀ ਕੇ ਸਦਾ ਤ੍ਰਿਪਤ ਰਹਿੰਦੇ ਹਨ॥੩॥ |
| **ਇਹੁ ਜਗੁ ਅੰਧਾ ਸਭੁ ਅੰਧੁ ਕਮਾਵੈ<br>ਬਿਨੁ ਗੁਰ ਮਗੁ ਨ ਪਾਏ ॥** | ਇਹ ਅਗਿਆਨੀ ਜਗਤ ਸਾਰੇ ਅਗਿਆਨਮਈ ਕਰਮ ਕਰਦਾ ਹੈ ਅਰ ਸਤਿਗੁਰੂ ਤੋਂ ਬਿਨਾਂ ਸਨਮਾਰਗ ਪ੍ਰਾਪਤ ਨਹੀਂ ਹੁੰਦਾ। |
| **ਨਾਨਕ ਸਤਿਗੁਰੁ ਮਿਲੈ ਤ ਅਖੀ ਵੇਖੈ<br>ਘਰੈ ਅੰਦਰਿ ਸਚੁ ਪਾਏ ॥੪॥੧੦॥** | ਗੁਰੂ ਜੀ ਕਹਿੰਦੇ ਹਨ ਕਿ ਜੇ ਸਤਿਗੁਰੂ ਮਿਲ ਜਾਏ ਤਾਂ ਗਿਆਨ ਨੇਤ੍ਰਾਂ ਨਾਲ ਹਿਰਦੇ ਘਰ 'ਚ ਹੀ ਸਤਿ ਸਰੂਪ ਵਾਹਿਗੁਰੂ ਦੇ ਦਰਸ਼ਨ ਪਾ ਲਵੇ ॥੪॥੧੦॥ |

*ਸਬਦੁ ਸਾਰ :* ***"ਪ੍ਰਾਣੀ ਸਤਿਗੁਰੁ ਸੇਵਿ ਸੁਖ ਪਾਇ ॥"*** ਸੰਸਾਰ ਵਿਚ ਸੱਚਾ ਮਾਰਗ ਦਿਖਾਉਣ ਵਾਲੇ ਸਤਿਗੁਰ ਹੀ ਹਨ। ***"ਗੁਰ ਸੇਵਾ ਤੇ ਸੁਖੁ ਊਪਜੈ ਸਚੈ ਸਬਦਿ ਬੁਝਾਏ ॥"*** (ਆਸਾ ਮ: ੩, ਪੰਨਾ ੪੨੭) ਅਗਿਆਨੀ ਜੀਵ ਥਾਏਂ ਕੁਥਾਏਂ ਸੁਖਾਂ ਦੀ ਭਾਲ ਵਿਚ ਕਰਮ ਕੁਕਰਮ ਕਰਦਾ ਭਟਕਦਾ ਫਿਰਦਾ ਹੈ ਪਰੰਤੂ ਦੁੱਖ ਹੀ ਦੁੱਖ ਪ੍ਰਾਪਤ ਹੁੰਦੇ ਹਨ। ***"ਗੁਰ ਸੇਵਾ ਤੇ ਸੁਖੁ ਪਾਈਐ ਹੋਰ ਥੈ ਸੁਖੁ ਨ ਭਾਲਿ ॥"*** (ਬਿਹਾਗੜਾ ਮ: ੩, ਪੰਨਾ ੫੪੯) ਸਤਿਸੰਗਤ ਤੋਂ ਇਲਾਵਾ ਹੋਰ ਕਿਧਰੇ ਵੀ ਸੁਖ ਦੀ ਪ੍ਰਾਪਤੀ ਸੰਭਵ ਨਹੀਂ ਹੋ ਸਕਦੀ। ਥਾਵੇਂ ਕੁਥਾਵੇਂ ਸੁਖ ਦੀ ਭਾਲ ਵਿਅਰਥ, ਜਨਮ ਅਕਾਰਥ ਕਰਨਾ ਹੀ ਹੈ।

*Without the lead of Gurbani all efforts are empty rituals. Living as per norms given by the word of the Guru, is the true service of the Guru. This is what brings about the realization that self is but a spark of infinity and hence must not engage in anything, in word or deed, that does not enable one to connect with wide patterns of meaning.*

## ਸੋਰਠਿ ਮਹਲਾ ੩ ॥

ਬਿਨੁ ਸਤਿਗੁਰ ਸੇਵੇ ਬਹੁਤਾ ਦੁਖੁ ਲਾਗਾ ਜੁਗ ਚਾਰੇ ਭਰਮਾਈ ॥ ਹਮ ਦੀਨ ਤੁਮ ਜੁਗੁ ਜੁਗੁ ਦਾਤੇ ਸਬਦੇ ਦੇਹਿ ਬੁਝਾਈ ॥੧॥ ਹਰਿ ਜੀਉ ਕ੍ਰਿਪਾ ਕਰਹੁ ਤੁਮ ਪਿਆਰੇ ॥ ਸਤਿਗੁਰੁ ਦਾਤਾ ਮੇਲਿ ਮਿਲਾਵਹੁ ਹਰਿ ਨਾਮੁ ਦੇਵਹੁ ਆਧਾਰੇ ॥ ਰਹਾਉ ॥ ਮਨਸਾ ਮਾਰਿ ਦੁਬਿਧਾ ਸਹਜਿ ਸਮਾਣੀ ਪਾਇਆ ਨਾਮੁ ਅਪਾਰਾ ॥ ਹਰਿ ਰਸੁ ਚਾਖਿ ਮਨੁ ਨਿਰਮਲੁ ਹੋਆ ਕਿਲਬਿਖ ਕਾਟਣਹਾਰਾ ॥੨॥ ਸਬਦਿ ਮਰਹੁ ਫਿਰਿ ਜੀਵਹੁ ਸਦ ਹੀ ਤਾ ਫਿਰਿ ਮਰਣੁ ਨ ਹੋਈ ॥ ਅੰਮ੍ਰਿਤੁ ਨਾਮੁ ਸਦਾ ਮਨਿ ਮੀਠਾ ਸਬਦੇ ਪਾਵੈ ਕੋਈ ॥੩॥ ਦਾਤੈ ਦਾਤਿ ਰਖੀ ਹਥਿ ਅਪਣੈ ਜਿਸੁ ਭਾਵੈ ਤਿਸੁ ਦੇਈ ॥ ਨਾਨਕ ਨਾਮਿ ਰਤੇ ਸੁਖੁ ਪਾਇਆ ਦਰਗਹ ਜਾਪਹਿ ਸੇਈ ॥੪॥੧੧॥

*ਸ੍ਰੀ ਗੁਰੂ ਗ੍ਰੰਥ ਪੰਨਾ ੬੦੩-੦੪*

*ਸ਼ਬਦਾਰਥ:* ਆਧਾਰੇ=ਆਸਰਾ॥ ਮਨਸਾ=ਤ੍ਰਿਸ਼ਨਾ, ਵਾਸਨਾ। ਦੁਬਿਧਾ=ਦ੍ਵੈਤ ਭਾਵਨਾ। ਕਿਲਬਿਖ=ਪਾਪ। ਜਾਪਹਿ=ਜਾਣਿਆ ਜਾਂਦਾ ਹੈ, ਦਿਸਦਾ ਹੈ, ਸਨਮਾਨਿਆ ਜਾਂਦਾ ਹੈ।

*ਸਾਰ ਭਾਵ:* 'ਨਾਮ ਦਾ ਆਸਰਾ'

| ਮੂਲ | ਅਰਥ |
|---|---|
| ਬਿਨੁ ਸਤਿਗੁਰ ਸੇਵੇ ਬਹੁਤਾ ਦੁਖੁ ਲਾਗਾ ਜੁਗ ਚਾਰੇ ਭਰਮਾਈ ॥ | ਸਤਿਗੁਰਾਂ ਦੀ ਸ਼ਰਣਾਗਤਿ ਬਿਨਾਂ ਦੁੱਖ ਹੀ ਦੁੱਖ ਪ੍ਰਾਪਤ ਹੁੰਦੇ ਹਨ ਤੇ ਜੁਗਾਂ ਜੁਗਾਂਤਰਾਂ ਤਕ ਭਟਕਦਾ ਭਰਮਦਾ ਹੀ ਹੈ। |
| ਹਮ ਦੀਨ ਤੁਮ ਜੁਗੁ ਜੁਗੁ ਦਾਤੇ ਸਬਦੇ ਦੇਹਿ ਬੁਝਾਈ ॥੧॥ | ਹੇ ਸੱਚੇ ਪਾਤਿਸ਼ਾਹ! ਅਸੀਂ ਨਿਮਾਣੇ ਹਾਂ, ਤੁਸੀਂ ਜੁਗਾਂ ਜੁਗਾਂ ਦੇ ਦਾਤੇ ਹੋ। ਗੁਰ ਸ਼ਬਦ ਦੇ ਕੇ ਸਾਨੂੰ ਸੋਝੀ ਦਿਓ॥੧॥ |
| ਹਰਿ ਜੀਉ ਕ੍ਰਿਪਾ ਕਰਹੁ ਤੁਮ ਪਿਆਰੇ ॥ ਸਤਿਗੁਰੁ ਦਾਤਾ ਮੇਲਿ ਮਿਲਾਵਹੁ ਹਰਿ ਨਾਮੁ ਦੇਵਹੁ ਆਧਾਰੇ ॥ ਰਹਾਉ ॥ | ਪਿਆਰੇ ਹਰੀ ਜੀ! ਤੁਸੀਂ ਕਿਰਪਾ ਕਰੋ। ਤੁਹਾਡੇ ਨਾਮ ਦੀ ਦਾਤ ਦੇਣ ਵਾਲੇ ਸਤਿਗੁਰਾਂ ਨਾਲ ਮੇਲ ਕਰਾ ਦਿਓ ਅਰ ਨਾਮ ਦਾ ਆਸਰਾ ਦਿਓ॥ ਰਹਾਉ॥ |

| | |
|---|---|
| **ਮਨਸਾ ਮਾਰਿ ਦੁਬਿਧਾ ਸਹਜਿ ਸਮਾਣੀ ਪਾਇਆ ਨਾਮੁ ਅਪਾਰਾ ॥** | ਤੇਰੇ ਅਪਾਰ ਨਾਮ ਦੀ ਪ੍ਰਾਪਤੀ ਕਰ ਕੇ ਤ੍ਰਿਸ਼ਨਾ ਮੁੱਕ ਗਈ ਅਰ ਦ੍ਵੈਤ ਭਾਵਨਾ ਸਹਿਜ ਅਵਸਥਾ ਵਿਚ ਸਮਾ ਗਈ। |
| **ਹਰਿ ਰਸੁ ਚਾਖਿ ਮਨੁ ਨਿਰਮਲੁ ਹੋਆ ਕਿਲਬਿਖ ਕਾਟਣਹਾਰਾ ॥੨॥** | ਪਾਪ ਕੱਟਣ ਵਿਚ ਸਮਰੱਥ ਹਰੀ ਨਾਮੁ ਸਿਮਰਣ ਦਾ ਰਸ ਚਖ ਕੇ ਮਨ ਨਿਸ਼ਪਾਪ ਹੋ ਗਿਆ ॥੨॥ |
| **ਸਬਦਿ ਮਰਹੁ ਫਿਰਿ ਜੀਵਹੁ ਸਦ ਹੀ ਤਾ ਫਿਰਿ ਮਰਣੁ ਨ ਹੋਈ ॥** | ਗੁਰੂ ਉਪਦੇਸ਼ ਦੁਆਰਾ ਆਪਾ ਭਾਵ ਤੋਂ ਮਰ ਕੇ ਸਦਾ ਜੀਵੰਤਤਾ ਰਹੇਗੀ ਜੋ ਕਦੇ ਵੀ ਮਰਦੀ ਨਹੀਂ। |
| **ਅੰਮ੍ਰਿਤੁ ਨਾਮੁ ਸਦਾ ਮਨਿ ਮੀਠਾ ਸਬਦੇ ਪਾਵੈ ਕੋਈ ॥੩॥** | ਨਾਮ ਸਿਮਰਣ ਅੰਮ੍ਰਿਤ ਰਸ ਜੋ ਸਦਾ ਮਨ ਨੂੰ ਸੁਖ ਦੇਂਦਾ ਹੈ, ਕਿਸੇ ਵਿਰਲੇ ਨੂੰ ਹੀ ਗੁਰ ਸ਼ਬਦ ਦੁਆਰਾ ਉਪਲਬਧ ਹੁੰਦਾ ਹੈ ॥੩॥ |
| **ਦਾਤੈ ਦਾਤਿ ਰਖੀ ਹਥਿ ਅਪਣੈ ਜਿਸੁ ਭਾਵੈ ਤਿਸੁ ਦੇਈ ॥** | ਦੇਵਣਹਾਰ ਵਾਹਿਗੁਰੂ ਨੇ ਨਾਮੁ ਦਾਤ ਆਪਣੇ ਹੱਥ ਵਿਚ ਰੱਖੀ ਹੋਈ ਹੈ। ਜਿਹੜਾ ਓਸ ਨੂੰ ਭਾ ਜਾਵੇ, ਉਸ ਨੂੰ ਹੀ ਦੇਂਦਾ ਹੈ। |
| **ਨਾਨਕ ਨਾਮਿ ਰਤੇ ਸੁਖੁ ਪਾਇਆ ਦਰਗਹ ਜਾਪਹਿ ਸੇਈ ॥੪॥੧੧॥** | ਗੁਰੂ ਜੀ ਫ਼ਰਮਾਉਂਦੇ ਹਨ, ਵਾਹਿਗੁਰੂ ਨਾਮ ਵਿਚ ਲੀਨ ਹੀ ਸੁਖ ਪਾਉਂਦੇ ਹਨ। ਉਹੀ ਸਚਖੰਡ ਵਿਚ ਸਨਮਾਨੇ ਜਾਂਦੇ ਹਨ ॥੪॥੧੧॥ |

***ਸਬਦੁ ਸਾਰ :*** ਜਗਿਆਸੂ ਅਰਦਾਸ ਕਰਦਾ ਹੈ ਕਿ ਹੇ ਦਾਤਾਰ ਵਾਹਿਗੁਰੂ ***'ਸਤਿਗੁਰੁ ਦਾਤਾ ਮੇਲਿ ਮਿਲਾਵਹੁ'*** ਕਿਉਂਕਿ ਕਿਸੇ ਵਡਭਾਗੀ ਨੂੰ ਹੀ ***"ਸਤਿਗੁਰੁ ਦਾਤਾ ਮਿਲੈ ਮਿਲਾਇਆ ॥"*** (ਮਾਝ ਮ: ੩, ਪੰਨਾ ੧੧੫) ਅਤੇ ***"ਭਾਗਹੀਨ ਨਹੀ ਸਤਿਗੁਰੁ ਪਾਇਆ ॥"*** (ਆਸਾ ਮ: ੪, ਪੰਨਾ ੩੬੬) ਏਸ ***"ਜਗ ਮਹਿ ਲਾਹਾ ਹਰਿ ਨਾਮੁ ਹੈ ਭਾਈ"*** (ਸੋਰਠਿ ਮ: ੩, ਪੰਨਾ ੬੦੩) ਜਗਤ ਵਿਚ ਨਾਮੁ ਦੀ ਖੱਟੀ ਹੀ ਵਾਸਤਵਿਕ ਖੱਟੀ ਹੈ ਅਤੇ ***"ਨਾਮ ਬਿਹੂਨਾ ਤਨੁ ਮਨੁ ਹੀਨਾ ਜਲ ਬਿਨੁ ਮਛੁਲੀ ਜਿਉ ਮਰੈ ॥"*** (ਸਿਰੀਰਾਗ ਛੰਤੁ ਮ: ੫, ਪੰਨਾ ੮੦) ਨਾਮੁ ਦੀ ਬਖ਼ਸ਼ਿਸ਼ ਕੇਵਲ ਸਤਿਗੁਰੂ ਹੀ ਕਰਦੇ ਹਨ। ***"ਸਤਿਗੁਰੁ ਦਾਤਾ ਰਾਮ ਨਾਮ ਕਾ ਹੋਰੁ ਦਾਤਾ ਕੋਈ ਨਾਹੀ ॥"*** (ਮਲਾਰ ਮ: ੩, ਪੰਨਾ ੧੨੫੮-੫੯) ਏਸੇ ਲਈ ਜਗਿਆਸੂ ਪ੍ਰਭੂ ਅੱਗੇ ਸਤਿਗੁਰਾਂ ਨਾਲ ਮੇਲ ਕਰਵਾਉਣ ਦੀ ਕਰਬੱਧ ਬੇਨਤੀ ਕਰਦਾ ਹੈ।

*Immortality is serving immortal values. The awareness of the immortal values comes only by assimilating the resonance inherent in the word of the Guru. This is done by naam-simran and singing of the divine praises as verbalized and articulated in Gurbani. Surati developed in consonance with Shabad is the way to live forever.*

## ਸੋਰਠਿ ਮਹਲਾ ੩ ॥

**ਸਤਿਗੁਰ ਸੇਵੇ ਤਾ ਸਹਜ ਧੁਨਿ ਉਪਜੈ ਗਤਿ ਮਤਿ ਤਦ ਹੀ ਪਾਏ ॥ ਹਰਿ ਕਾ ਨਾਮੁ ਸਚਾ ਮਨਿ ਵਸਿਆ ਨਾਮੇ ਨਾਮਿ ਸਮਾਏ ॥੧॥ ਬਿਨੁ ਸਤਿਗੁਰ ਸਭੁ ਜਗੁ ਬਉਰਾਨਾ ॥ ਮਨਮੁਖਿ ਅੰਧਾ ਸਬਦੁ ਨ ਜਾਣੈ ਝੂਠੈ ਭਰਮਿ ਭੁਲਾਨਾ ॥ ਰਹਾਉ ॥ ਤ੍ਰੈ ਗੁਣ ਮਾਇਆ ਭਰਮਿ ਭੁਲਾਇਆ ਹਉਮੈ ਬੰਧਨ ਕਮਾਏ ॥ ਜੰਮਣੁ ਮਰਣੁ ਸਿਰ ਊਪਰਿ ਊਭਉ ਗਰਭ ਜੋਨਿ ਦੁਖੁ ਪਾਏ ॥੨॥ ਤ੍ਰੈ ਗੁਣ ਵਰਤਹਿ ਸਗਲ ਸੰਸਾਰਾ ਹਉਮੈ ਵਿਚਿ ਪਤਿ ਖੋਈ ॥ ਗੁਰਮੁਖਿ ਹੋਵੈ ਚਉਥਾ ਪਦੁ ਚੀਨੈ ਰਾਮ ਨਾਮਿ ਸੁਖੁ ਹੋਈ ॥੩॥ ਤ੍ਰੈ ਗੁਣ ਸਭਿ ਤੇਰੇ ਤੂ ਆਪੇ ਕਰਤਾ ਜੋ ਤੂ ਕਰਹਿ ਸੁ ਹੋਈ ॥ ਨਾਨਕ ਰਾਮ ਨਾਮਿ ਨਿਸਤਾਰਾ ਸਬਦੇ ਹਉਮੈ ਖੋਈ ॥੪॥੧੨॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੦੪*

*ਸ਼ਬਦਾਰਥ:* ਸਹਜ ਧੁਨਿ=ਸੁਤੇ ਹੀ ਆਤਮਕ ਰੰਗ ਵਿਚ ਰੱਖਣ ਵਾਲੀ ਅਵਿਰਲ ਨਾਮੁ ਧੁਨਿ। ਗਤਿ=ਮੁਕਤੀ। ਮਤਿ=ਗਿਆਨ। ਨਾਮਿ=ਵਾਹਿਗੁਰੂ। ਬਉਰਾਨਾ=ਬਾਵਰਾ ਹੋ ਗਿਆ। ਊਭਉ=ਖਲੋਤਾ ਹੋਇਆ। ਪਤਿ=ਪ੍ਰਤਿਸ਼ਠਾ। ਚੀਨੈ=ਖੋਜੇ। ਚਉਥਾ ਪਦੁ=ਨਿਰਗੁਣ ਪਾਰਬ੍ਰਹਮ। ਨਿਸਤਾਰਾ=ਮੁਕਤੀ।

*ਸਾਰ ਭਾਵ:* ਗੁਰੂ ਤੋਂ ਬਿਨਾਂ ਹਰ ਪਖੋਂ ਘਾਟਾ ਹੀ ਘਾਟਾ ਹੈ।

| ਮੂਲ | ਅਰਥ |
|---|---|
| **ਸਤਿਗੁਰ ਸੇਵੇ ਤਾ ਸਹਜ ਧੁਨਿ ਉਪਜੈ ਗਤਿ ਮਤਿ ਤਦ ਹੀ ਪਾਏ ॥** | ਸਤਿਗੁਰਾਂ ਦੀ ਸ਼ਰਣਾਗਤਿ ਨਾਲ ਸੁਤੇ ਹੀ ਆਤਮਕ ਰੰਗ ਵਿਚ ਰੱਖਣ ਵਾਲੀ ਅਵਿਰਲ ਨਾਮੁ ਧੁਨਿ ਉਪਜਦੀ ਹੈ। ਤਦ ਹੀ ਮੁਕਤੀ ਦੇਣ ਵਾਲੇ ਗਿਆਨ ਦੀ ਪ੍ਰਾਪਤੀ ਹੁੰਦੀ ਹੈ। |
| **ਹਰਿ ਕਾ ਨਾਮੁ ਸਚਾ ਮਨਿ ਵਸਿਆ ਨਾਮੇ ਨਾਮਿ ਸਮਾਏ ॥੧॥** | ਸਤਿਸਰੂਪ ਹਰੀ ਦਾ ਨਾਮ ਹਿਰਦੇ ਵਿਚ ਵੱਸ ਜਾਂਦਾ ਹੈ ਅਤੇ ਨਾਮੁ ਸਿਮਰਣ ਰਾਹੀਂ ਨਾਮੀ ਵਾਹਿਗੁਰੂ ਨਾਲ ਅਭੇਦਤਾ ਹੋ ਜਾਂਦੀ ਹੈ॥੧॥ |

| | |
|---|---|
| **ਬਿਨੁ ਸਤਿਗੁਰ ਸਭੁ ਜਗੁ ਬਉਰਾਨਾ ॥ ਮਨਮੁਖਿ ਅੰਧਾ ਸਬਦੁ ਨ ਜਾਣੈ ਝੂਠੈ ਭਰਮਿ ਭੁਲਾਨਾ ॥ ਰਹਾਉ ॥** | ਸਤਿਗੁਰਾਂ ਤੋਂ ਗਿਆਨ ਲਏ ਬਿਨਾਂ ਸਾਰਾ ਸੰਸਾਰ ਬਾਵਰਾ ਹੋਇਆ ਫਿਰਦਾ ਹੈ। ਗਿਆਨ ਵਿਹੂਣਾ ਸਵੇਛਾਚਾਰੀ ਗੁਰੂ ਉਪਦੇਸ਼ ਤੋਂ ਬਿਨਾਂ ਮਾਯਾਵੀ ਭਰਮਾਂ ਵਿਚ ਭਟਕਦਾ ਫਿਰਦਾ ਹੈ॥ ਰਹਾਉ॥ |
| **ਤ੍ਰੈ ਗੁਣ ਮਾਇਆ ਭਰਮਿ ਭੁਲਾਇਆ ਹਉਮੈ ਬੰਧਨ ਕਮਾਏ ॥** | ਤ੍ਰਿਗੁਣਾਤਮਕ ਮਾਇਆ ਦੇ ਭਰਮਾਂ ਦਾ ਭਰਮਾਇਆ ਹੋਇਆ ਬੰਧਨ ਰੂਪੀ ਕਰਮਾਂ ਕਰਕੇ ਹਉਮੈ ਵਿਚ ਜਕੜਿਆ ਜਾ ਰਿਹਾ ਹੈ। |
| **ਜੰਮਣੁ ਮਰਣੁ ਸਿਰ ਊਪਰਿ ਊਭਉ ਗਰਭ ਜੋਨਿ ਦੁਖੁ ਪਾਏ ॥੨॥** | ਆਵਾਗਵਨ ਦਾ ਚੱਕਰ ਉਸ ਦੇ ਸਿਰ ਉੱਤੇ ਖਲੋਤਾ ਰਹਿੰਦਾ ਹੈ ਅਤੇ ਗਰਭ ਜੋਨੀ ਵਿਚ ਪੈ ਪੈ ਦੁੱਖ ਭੋਗਦਾ ਰਹਿੰਦਾ ਹੈ॥੨॥ |
| **ਤ੍ਰੈ ਗੁਣ ਵਰਤਹਿ ਸਗਲ ਸੰਸਾਰਾ ਹਉਮੈ ਵਿਚਿ ਪਤਿ ਖੋਈ ॥** | ਸਾਰੇ ਸੰਸਾਰ ਵਿਚ ਸਤ, ਰਜ, ਤਮ—ਤਿੰਨਾਂ ਗੁਣਾਂ ਦਾ ਪਸਾਰਾ ਹੈ। ਹਉ-ਮੈ, ਮੈਂ ਹਾਂ, ਏਸ 'ਮੈਂ' ਦੇ ਹੰਕਾਰ ਵਿਚ ਆਪਣੀ ਪ੍ਰਤਿਸ਼ਠਾ ਗਵਾ ਰਿਹਾ ਹੈ। |
| **ਗੁਰਮੁਖਿ ਹੋਵੈ ਚਉਥਾ ਪਦੁ ਚੀਨੈ ਰਾਮ ਨਾਮਿ ਸੁਖੁ ਹੋਈ ॥੩॥** | ਗੁਰ ਮਰਯਾਦਾ ਵਿਚ ਰਹਿਣ ਵਾਲਾ ਨਿਰਗੁਣ ਪਾਰਬ੍ਰਹਮ ਨੂੰ ਖੋਜਦਾ ਹੈ। ਰਾਮ ਨਾਮ ਸਿਮਰਣ ਵਿਚ ਹੀ ਸੁਖ ਹੁੰਦਾ ਹੈ॥੩॥ |
| **ਤ੍ਰੈ ਗੁਣ ਸਭਿ ਤੇਰੇ ਤੂ ਆਪੇ ਕਰਤਾ ਜੋ ਤੂ ਕਰਹਿ ਸੁ ਹੋਈ ॥** | ਹੇ ਅਕਾਲ ਪੁਰਖੁ! ਤਿੰਨੋਂ ਗੁਣ ਸਭ ਤੇਰੇ ਹਨ। ਤੂੰ ਹੀ ਕਰਣ ਕਰਾਵਣਹਾਰ ਹੈਂ ਅਰ ਤੇਰਾ ਕੀਤਾ ਹੀ ਹੁੰਦਾ ਹੈ। |
| **ਨਾਨਕ ਰਾਮ ਨਾਮਿ ਨਿਸਤਾਰਾ ਸਬਦੇ ਹਉਮੈ ਖੋਈ ॥੪॥੧੨॥** | ਗੁਰੂ ਜੀ ਫ਼ਰਮਾਉਂਦੇ ਹਨ ਗੁਰ ਉਪਦੇਸ਼ ਦੁਵਾਰਾ 'ਮੈਂ-ਪਨ' ਭਾਵ ਅਹੰ ਭਾਵ ਛੁੱਟਦਾ ਹੈ ਅਰ ਰਾਮ ਨਾਮ ਸਿਮਰਣ ਨਾਲ ਹੀ ਮੁਕਤੀ ਹੁੰਦੀ ਹੈ॥੪॥੧੨॥ |

***ਸਬਦੁ ਸਾਰ:*** ਗੁਰੂ ਤੋਂ ਬਿਨਾਂ ਨਾਮ ਦਾਨ ਨਹੀਂ ਮਿਲਦਾ, ਅਗਿਆਨ ਹਨ੍ਹੇਰਾ ਛਾਇਆ ਰਹਿੰਦਾ ਹੈ, ਸੋਝੀ ਨਹੀਂ ਪੈਂਦੀ, ਸਨਮਾਰਗ ਕੋਈ ਦੱਸ ਨਹੀਂ ਸਕਦਾ ਜਿਸ ਕਰਕੇ ***"ਬਿਨੁ ਸਤਿਗੁਰ ਸਭੁ ਜਗੁ ਬਉਰਾਨਾ ॥"*** ਮਨੁੱਖ ਪਗਲਾਇਆ ਰਹਿੰਦਾ ਹੈ। ***"ਬਿਨੁ ਗੁਰ ਭਰਮੈ ਆਵੈ ਜਾਇ ॥ ਬਿਨੁ ਗੁਰ ਘਾਲ ਨ ਪਵਈ ਥਾਇ ॥" "ਬਿਨੁ ਗੁਰ ਬਿਸੀਅਰੁ ਡਸੈ ਮਰਿ ਵਾਟ ॥ ਨਾਨਕ ਗੁਰ ਬਿਨੁ ਘਾਟੇ ਘਾਟ ॥"*** (ਰਾਮਕਲੀ ਮ: ੧, ਪੰਨਾ ੯੪੨) ਗੁਰੂ ਤੋਂ ਬਿਨਾਂ ਹਰ ਪੱਖੋਂ ਘਾਟਾ ਹੀ ਘਾਟਾ ਹੈ। ਬਿਨਾਂ ਸੂਝ ਤੋਂ ਅਰ ਅਗਿਆਨਤਾ ਵਿਚ ਕੀਤੇ ਕੰਮ ਪਾਗਲਾਨਾ ਹੁੰਦੇ ਹਨ।

*Resonance of gentle bodings is the blessing received when we learn to live as per precepts given to us. Our enhanced vision begins to embrace the absolute design of the universe of which each one of us is but a miniscule part.*

## ਸੋਰਠਿ ਮਹਲਾ ੪ ਘਰੁ ੧
## ੧ੴ ਸਤਿਗੁਰ ਪ੍ਰਸਾਦਿ ॥

ਆਪੇ ਆਪਿ ਵਰਤਦਾ ਪਿਆਰਾ ਆਪੇ ਆਪਿ ਅਪਾਹੁ ॥ ਵਣਜਾਰਾ ਜਗੁ ਆਪਿ ਹੈ ਪਿਆਰਾ ਆਪੇ ਸਾਚਾ ਸਾਹੁ ॥ ਆਪੇ ਵਣਜੁ ਵਾਪਾਰੀਆ ਪਿਆਰਾ ਆਪੇ ਸਚੁ ਵੇਸਾਹੁ ॥੧॥ ਜਪਿ ਮਨ ਹਰਿ ਹਰਿ ਨਾਮੁ ਸਲਾਹ ॥ ਗੁਰ ਕਿਰਪਾ ਤੇ ਪਾਈਐ ਪਿਆਰਾ ਅੰਮ੍ਰਿਤੁ ਅਗਮ ਅਥਾਹ ॥ ਰਹਾਉ ॥ ਆਪੇ ਸੁਣਿ ਸਭ ਵੇਖਦਾ ਪਿਆਰਾ ਮੁਖਿ ਬੋਲੇ ਆਪਿ ਮੁਹਾਹੁ ॥ ਆਪੇ ਉਝੜਿ ਪਾਇਦਾ ਪਿਆਰਾ ਆਪਿ ਵਿਖਾਲੇ ਰਾਹੁ ॥ ਆਪੇ ਹੀ ਸਭੁ ਆਪਿ ਹੈ ਪਿਆਰਾ ਆਪੇ ਵੇਪਰਵਾਹੁ ॥੨॥ ਆਪੇ ਆਪਿ ਉਪਾਇਦਾ ਪਿਆਰਾ ਸਿਰਿ ਆਪੇ ਧੰਧੜੈ ਲਾਹੁ ॥ ਆਪਿ ਕਰਾਏ ਸਾਖਤੀ ਪਿਆਰਾ ਆਪਿ ਮਾਰੇ ਮਰਿ ਜਾਹੁ ॥ ਆਪੇ ਪਤਣੁ ਪਾਤਣੀ ਪਿਆਰਾ ਆਪੇ ਪਾਰਿ ਲੰਘਾਹੁ ॥੩॥ ਆਪੇ ਸਾਗਰੁ ਬੋਹਿਥਾ ਪਿਆਰਾ ਗੁਰੁ ਖੇਵਟੁ ਆਪਿ ਚਲਾਹੁ ॥ ਆਪੇ ਹੀ ਚੜਿ ਲੰਘਦਾ ਪਿਆਰਾ ਕਰਿ ਚੋਜ ਵੇਖੈ ਪਾਤਿਸਾਹੁ ॥ ਆਪੇ ਆਪਿ ਦਇਆਲੁ ਹੈ ਪਿਆਰਾ ਜਨ ਨਾਨਕ ਬਖਸਿ ਮਿਲਾਹੁ ॥੪॥੧॥

*ਸ੍ਰੀ ਗੁਰੂ ਗ੍ਰੰਥ ਪੰਨਾ ੬੦੪*

*ਸ਼ਬਦਾਰਥ:* ਅਪਾਹੁ=ਨਿਰਲੇਪ। ਸਾਹੁ=ਸ਼ਾਹੂਕਾਰ। ਵੇਸਾਹੁ=ਏਤਬਾਰ, ਸਾਖ। ਸਲਾਹ=ਗੁਣ ਸਤੁਤਿ, ਸਿਫ਼ਤ ਸਾਲਾਹ। ਅਗਮ=ਅਪਹੁੰਚ। ਅਥਾਹ=ਜਿਸ ਦੀ ਕੋਈ ਥਾਹ ਨਹੀਂ ਪਾਈ ਜਾ ਸਕਦੀ। ਉਝੜਿ=ਕੁਮਾਰਗ। ਵੇਪਰਵਾਹੁ=ਅਸੰਗ। ਉਪਾਇਦਾ=ਉਤਪੰਨ ਕਰਦਾ। ਸਾਖਤੀ=ਬਣਾਉਣ ਦੀ ਕ੍ਰਿਆ। ਪਤਣੁ=ਨਦੀ ਦਾ ਕਿਨਾਰਾ ਜਿਥੋਂ ਕਿਸ਼ਤੀ ਰਾਹੀਂ ਪਾਰ ਜਾਈਦਾ ਹੈ। ਪਾਤਣੀ=ਮਲਾਹ, ਖੇਵਟ। ਬੋਹਿਥਾ=ਜਹਾਜ਼। ਚੋਜ=ਖੇਲ, ਲੀਲ੍ਹਾ।

*ਸਾਰ ਭਾਵ:* 'ਵਾਹੁ ਵਾਹੁ ਕਾ ਬਡਾ ਤਮਾਸਾ'

| ਮੂਲ | ਅਰਥ |
|---|---|
| ਆਪੇ ਆਪਿ ਵਰਤਦਾ ਪਿਆਰਾ ਆਪੇ ਆਪਿ ਅਪਾਹੁ ॥ | ਪਿਆਰਾ ਵਾਹਿਗੁਰੂ ਆਪ ਹੀ ਸੰਸਾਰ ਵਿਚ ਵਿਆਪ ਰਿਹਾ ਹੈ, ਆਪ ਹੀ ਨਿਰਲੇਪ ਹੈ। |

| | |
|---|---|
| **ਵਣਜਾਰਾ ਜਗੁ ਆਪਿ ਹੈ ਪਿਆਰਾ ਆਪੇ ਸਾਚਾ ਸਾਹੁ ॥** | ਜਗਤ ਰੂਪ ਵਣਜਾਰਾ ਆਪ ਹੈ ਅਰ ਸਤਿ ਸਰੂਪ ਪ੍ਰਭੂ ਆਪ ਹੀ ਸ਼ਾਹੂਕਾਰ ਹੈ। |
| **ਆਪੇ ਵਣਜੁ ਵਾਪਾਰੀਆ ਪਿਆਰਾ ਆਪੇ ਸਚੁ ਵੇਸਾਹੁ ॥੧॥** | ਆਪ ਹੀ ਵਪਾਰ ਹੈ, ਆਪ ਹੀ ਵਪਾਰੀ ਹੈ ਅਰ ਸੱਚ ਰੂਪ ਸਾਖ ਵੀ ਪਿਆਰਾ ਆਪ ਹੀ ਹੈ॥੧॥ |
| **ਜਪਿ ਮਨ ਹਰਿ ਹਰਿ ਨਾਮੁ ਸਲਾਹ ॥ ਗੁਰ ਕਿਰਪਾ ਤੇ ਪਾਈਐ ਪਿਆਰਾ ਅੰਮ੍ਰਿਤੁ ਅਗਮ ਅਥਾਹ ॥ ਰਹਾਉ ॥** | ਹੇ ਮਨ ! ਹਰੀ ਨਾਮੁ ਦਾ ਜਾਪ ਕਰ ਅਰ ਹਰੀ ਦੀ ਸਿਫ਼ਤ ਸਾਲਾਹ ਕਰ। ਅੰਮ੍ਰਿਤ ਰੂਪ ਵਾਹਿਗੁਰੂ, ਜੋ ਅਪਹੁੰਚ ਹੈ ਅਤੇ ਜਿਸ ਦੀ ਥਾਹ ਨਹੀਂ ਪਾਈ ਜਾ ਸਕਦੀ, ਗੁਰਾਂ ਦੀ ਕਿਰਪਾ ਨਾਲ ਮਿਲਦਾ ਹੈ॥ ਰਹਾਉ॥ |
| **ਆਪੇ ਸੁਣਿ ਸਭ ਵੇਖਦਾ ਪਿਆਰਾ ਮੁਖਿ ਬੋਲੇ ਆਪਿ ਮੁਹਾਹੁ ॥** | ਸੁਣਨ ਵਾਲਾ, ਸਭ ਕੁਝ ਵੇਖਣ ਵਾਲਾ, ਮੂੰਹੋਂ ਬੋਲਣ ਵਾਲਾ ਪਿਆਰਾ ਵਾਹਿਗੁਰੂ ਆਪ ਹੀ ਹੈ ਅਰ ਆਪ ਹੀ ਮੁਖ ਹੈ॥ |
| **ਆਪੇ ਉਝੜਿ ਪਾਇਦਾ ਪਿਆਰਾ ਆਪਿ ਵਿਖਾਲੇ ਰਾਹੁ ॥** | ਆਪ ਹੀ ਕੁਮਾਰਗੇ ਪਾ ਦੇਂਦਾ ਹੈ ਅਤੇ ਆਪ ਹੀ ਸੁਮਾਰਗ ਦਿਖਾਉਂਦਾ ਹੈ। |
| **ਆਪੇ ਹੀ ਸਭੁ ਆਪਿ ਹੈ ਪਿਆਰਾ ਆਪੇ ਵੇਪਰਵਾਹੁ ॥੨॥** | ਓਹ ਸਭ ਕੁਝ ਆਪ ਹੀ ਹੈ ਅਤੇ ਆਪ ਹੀ ਅਸੰਗ ਹੈ॥੨॥ |
| **ਆਪੇ ਆਪਿ ਉਪਾਇਦਾ ਪਿਆਰਾ ਸਿਰਿ ਆਪੇ ਧੰਧੜੈ ਲਾਹੁ ॥** | ਆਪ ਹੀ ਸਾਰਿਆਂ ਨੂੰ ਉਤਪੰਨ ਕਰਦਾ ਹੈ ਅਤੇ ਆਪ ਹੀ ਸਭਨਾਂ ਨੂੰ ਥਾਓਂ ਥਾਈਂ ਧੰਧਿਆਂ ਵਿਚ ਲਾਉਂਦਾ ਹੈ। |
| **ਆਪਿ ਕਰਾਏ ਸਾਖਤੀ ਪਿਆਰਾ ਆਪਿ ਮਾਰੇ ਮਰਿ ਜਾਹੁ ॥** | ਆਪ ਹੀ ਸਿਰਜਣਹਾਰ ਹੈ ਅਰ ਆਪ ਹੀ ਨਾਸ਼ ਕਰਤਾ ਹੈ। |
| **ਆਪੇ ਪਤਣੁ ਪਾਤਣੀ ਪਿਆਰਾ ਆਪੇ ਪਾਰਿ ਲੰਘਾਹੁ ॥੩॥** | ਵਾਹਿਗੁਰੂ ਰੂਪ ਪਤਣ, ਗੁਰੂ ਰੂਪ ਪਾਤਣੀ, ਜਗਿਆਸੂ ਰੂਪ ਪਾਰ ਲੰਘਣ ਵਾਲਾ ਆਪ ਹੀ ਆਪ ਪਿਆਰਾ ਪ੍ਰਭੂ ਹੈ॥੩॥ |
| **ਆਪੇ ਸਾਗਰੁ ਬੋਹਿਥਾ ਪਿਆਰਾ ਗੁਰੁ ਖੇਵਟੁ ਆਪਿ ਚਲਾਹੁ ॥** | ਸੰਸਾਰ ਰੂਪੀ ਸਮੁੰਦਰ, ਨਾਮੁ ਸਿਮਰਣ ਰੂਪੀ ਜਹਾਜ਼, ਗੁਰੂ ਰੂਪ ਮਲਾਹ ਅਰ ਚਲਾਉਣ ਵਾਲਾ ਆਪ ਹੀ ਆਪ ਪਿਆਰਾ ਪ੍ਰਭੂ ਹੈ। |
| **ਆਪੇ ਹੀ ਚੜਿ ਲੰਘਦਾ ਪਿਆਰਾ ਕਰਿ ਚੋਜ ਵੇਖੈ ਪਾਤਿਸਾਹੁ ॥** | ਪਿਆਰਾ ਪ੍ਰਭੂ ਜਗਿਆਸੂ ਰੂਪ ਹੋ ਕੇ ਚੜ੍ਹ ਪਾਰ ਲੰਘਦਾ ਹੈ ਅਰ ਪਾਤਿਸ਼ਾਹ ਹੋ ਆਪਣੀ ਲੀਲ੍ਹਾ ਰਚਦਾ ਤੇ ਵੇਖਦਾ ਹੈ। |

| | |
|---|---|
| ਆਪੇ ਆਪਿ ਦਇਆਲੁ ਹੈ ਪਿਆਰਾ<br>ਜਨ ਨਾਨਕ ਬਖਸਿ ਮਿਲਾਹੁ ॥੪॥੧॥ | ਗੁਰੂ ਜੀ ਫ਼ਰਮਾਉਂਦੇ ਹਨ ਕਿ ਪਿਆਰਾ ਵਾਹਿਗੁਰੂ ਆਪ ਦਇਆਲੂ ਹੈ ਅਤੇ ਬਖ਼ਸ਼ਿਸ਼ ਕਰ ਕੇ ਦਾਸ ਨੂੰ ਅਭੇਦ ਕਰ ਲੈਂਦਾ ਹੈ ॥੪॥੧॥ |

ਸਬਦੁ ਸਾਰ : ***"ਆਪੇ ਪਤਣੁ ਪਾਤਣੀ ਪਿਆਰਾ ਆਪੇ ਪਾਰਿ ਲੰਘਾਹੁ ॥"*** ਨਦੀ ਤੇ ਨਦੀ ਦਾ ਕਿਨਾਰਾ, ਬੇੜੀ ਤੇ ਬੇੜੀ ਚਲਾਉਣ ਵਾਲਾ, ਪਾਰ ਲੰਘਣ ਤੇ ਪਾਰ ਲੰਘਾਉਣ ਵਾਲਾ ਵਾਹਿਗੁਰੂ ਆਪ ਹੀ ਹੈ। ***"ਪ੍ਰਭ ਬਿਨਾ ਨਾਹੀ ਹੋਰੁ ॥"*** (ਕਾਨੜਾ ਮ: ੫, ਪੰਨਾ ੧੩੦੭) ਉਸ ਤੋਂ ਬਿਨਾਂ ਕੁਝ ਹੀ ਨਹੀਂ। ***"ਆਪੇ ਤੀਰਥੁ ਤੁਲਹੜਾ ਪਿਆਰਾ ਆਪਿ ਤਰੈ ਪ੍ਰਭੁ ਆਪੈ ॥"*** (ਸੋਰਠਿ ਮ: ੪, ਪੰਨਾ ੬੦੫) ਤਥਾ ***"ਆਪੇ ਕੰਡਾ ਆਪਿ ਤਰਾਜੀ ਪ੍ਰਭਿ ਆਪੇ ਤੋਲਿ ਤੋਲਇਆ ॥"*** (ਪੰਨਾ ੬੦੫) ਗੋਚਰ ਅਗੋਚਰ ਪ੍ਰਭੂ ਆਪ ਹੀ ਹੈ। ***"ਪ੍ਰਭੁ ਮੇਰਾ ਬੇਅੰਤੁ ਹੈ ਅੰਤੁ ਕਿਨੈ ਨ ਲਖਨੀ ॥"*** (ਸੂਹੀ ਮ: ੩, ਪੰਨਾ ੭੬੧) ਅਕਾਲ ਪੁਰਖੁ ਨੂੰ 'ਇਹ' ਜਾਂ 'ਓਹ' ਇਸ਼ਾਰਾ ਕਰ ਕੇ ਨਹੀਂ ਦੱਸਿਆ ਜਾਂ ਦਿਖਾਇਆ ਜਾਂ ਸਮਝਾਇਆ ਜਾ ਸਕਦਾ। ***"ਅਕਥ ਕਥਾ ਕਥੀ ਨ ਜਾਇ"*** (ਸਵਈਏ ਮ: ੪, ਪੰਨਾ ੧੪੦੩) ਉਸ ਬੇਅੰਤ ਦੀ ਲੀਲ੍ਹਾ ਵੀ ਬੇਅੰਤ ਹੈ। ***"ਆਪੇ ਹਸੈ ਆਪਿ ਹੀ ਚਿਤਵੈ ਆਪੇ ਚੰਦੁ ਸੂਰੁ ਪਰਗਾਸਾ ॥ ਆਪੇ ਜਲੁ ਆਪੇ ਥਲੁ ਥੰਮ੍ਹਨੁ ਆਪ ਕੀਆ ਘਟਿ ਘਟਿ ਬਾਸਾ ॥ ਆਪੇ ਨਰੁ ਆਪੇ ਫੁਨਿ ਨਾਰੀ ਆਪੇ ਸਾਰਿ ਆਪ ਹੀ ਪਾਸਾ ॥ ਗੁਰਮੁਖਿ ਸੰਗਤਿ ਸਭੈ ਬਿਚਾਰਹੁ ਵਾਹੁ ਵਾਹੁ ਕਾ ਬਡਾ ਤਮਾਸਾ ॥"*** (ਪੰਨਾ ੧੪੦੩) ਕਣ ਕਣ ਓਹ ਪੂਰਨ ਅਕਾਲ ਪੁਰਖੁ ਆਪ ਹੀ ਹੈ। ***"ਆਪੇ ਹੀ ਸਭੁ ਆਪਿ ਹੈ ਪਿਆਰਾ"*** (ਪੰਨਾ ੬੦੫) ਹਰ ਰੂਪ, ਵਿਚਾਰ, ਕਲਪਨਾ ਉਸੇ ਅਕਥਨੀਯ, ਅਗੋਚਰ ਦਾ ਹੀ ਨਿਰੂਪਣ ਹੈ। ਗੁਰਮੁਖ ਹਿਰਦੇ ਘਰ ਵਿਚ ਉਸ ਸਰਵ ਵਿਆਪਕ ਦੇ ਨਾਮੁ ਨੂੰ ਵਸਾ ਕੇ ਸਿਮਰਣ ਦੁਵਾਰਾ ਸਰਵ ਵਿਆਪਕਤਾ ਨਾਲ ਜੁੜ ਜਾਂਦਾ ਹੈ।

*The varied universe of existence is but the expression of fine essence. This realization is not within the ken of any speech or action. Nothing can ever approximate the wonder in which nothing is, but what essentially is, in the divine flow. Even this verbalization is in the nature of a divine wave arising, shimmering with significance and vanishing away. This is the miracle of Gurbani which IS, but is also imbued with effulgence of the infinite.*

## ਸੋਰਠਿ ਮਹਲਾ ੪ ਚਉਥਾ ॥

ਆਪੇ ਅੰਡਜ ਜੇਰਜ ਸੇਤਜ ਉਤਭੁਜ ਆਪੇ ਖੰਡ ਆਪੇ ਸਭ ਲੋਇ ॥ ਆਪੇ ਸੂਤੁ ਆਪੇ ਬਹੁ ਮਣੀਆ ਕਰਿ ਸਕਤੀ ਜਗਤੁ ਪਰੋਇ ॥ ਆਪੇ ਹੀ ਸੂਤਧਾਰੁ ਹੈ ਪਿਆਰਾ ਸੂਤੁ ਖਿੰਚੇ ਢਹਿ ਢੇਰੀ ਹੋਇ ॥੧॥ ਮੇਰੇ ਮਨ ਮੈ ਹਰਿ ਬਿਨੁ ਅਵਰੁ ਨ ਕੋਇ ॥ ਸਤਿਗੁਰ ਵਿਚਿ ਨਾਮੁ ਨਿਧਾਨੁ ਹੈ ਪਿਆਰਾ ਕਰਿ ਦਇਆ ਅੰਮ੍ਰਿਤੁ ਮੁਖਿ ਚੋਇ ॥ ਰਹਾਉ ॥ ਆਪੇ ਜਲ ਥਲਿ ਸਭਤੁ ਹੈ ਪਿਆਰਾ ਪ੍ਰਭੁ ਆਪੇ ਕਰੇ ਸੁ ਹੋਇ ॥ ਸਭਨਾ ਰਿਜਕੁ ਸਮਾਹਦਾ ਪਿਆਰਾ ਦੂਜਾ ਅਵਰੁ ਨ ਕੋਇ ॥ ਆਪੇ ਖੇਲ ਖੇਲਾਇਦਾ ਪਿਆਰਾ ਆਪੇ ਕਰੇ ਸੁ ਹੋਇ ॥੨॥ ਆਪੇ ਹੀ ਆਪਿ ਨਿਰਮਲਾ ਪਿਆਰਾ ਆਪੇ ਨਿਰਮਲ ਸੋਇ ॥ ਆਪੇ ਕੀਮਤਿ ਪਾਇਦਾ ਪਿਆਰਾ ਆਪੇ ਕਰੇ ਸੁ ਹੋਇ ॥ ਆਪੇ ਅਲਖੁ ਨ ਲਖੀਐ ਪਿਆਰਾ ਆਪਿ ਲਖਾਵੈ ਸੋਇ ॥੩॥ ਆਪੇ ਗਹਿਰ ਗੰਭੀਰੁ ਹੈ ਪਿਆਰਾ ਤਿਸੁ ਜੇਵਡੁ ਅਵਰੁ ਨ ਕੋਇ ॥ ਸਭਿ ਘਟ ਆਪੇ ਭੋਗਵੈ ਪਿਆਰਾ ਵਿਚਿ ਨਾਰੀ ਪੁਰਖ ਸਭੁ ਸੋਇ ॥ ਨਾਨਕ ਗੁਪਤੁ ਵਰਤਦਾ ਪਿਆਰਾ ਗੁਰਮੁਖਿ ਪਰਗਟੁ ਹੋਇ ॥੪॥੨॥

*ਸ੍ਰੀ ਗੁਰੂ ਗ੍ਰੰਥ ਪੰਨਾ ੬੦੫*

**ਸ਼ਬਦਾਰਥ:** ਅੰਡਜ=ਅੰਡੇ ਵਿਚੋਂ ਪੈਦਾ ਹੋਣ ਵਾਲੇ ਪੰਛੀ, ਮੱਛੀ, ਸੱਪ ਆਦਿ ਜੀਵ। ਜੇਰਜ=ਝਿੱਲੀ ਵਿਚੋਂ ਪੈਦਾ ਹੋਣ ਵਾਲੇ ਪਸ਼ੂ, ਮਨੁੱਖ ਆਦਿ। ਸੇਤਜ=ਸ੍ਵੇਤ (ਮੁੜ੍ਹਕੇ) ਤੋਂ ਪੈਦਾ ਹੋਣ ਵਾਲੇ ਜੂੰ ਆਦਿ। ਉਤਭੁਜ=ਜ਼ਮੀਨ ਨੂੰ ਪਾੜ ਕੇ ਜਿਸ ਦਾ ਅੰਕੁਰ ਨਿਕਲੇ ਅਰਥਾਤ ਵਨਸਪਤਿ, ਬੇਲ ਬੂਟੇ ਆਦਿ। ਲੋਇ=ਲੋਕ। ਸੂਤਧਾਰੁ=ਸੂਤ੍ਰ ਧਾਰਣ ਕਰਨ ਵਾਲਾ। ਨਿਧਾਨੁ=ਖ਼ਜ਼ਾਨਾ। ਸਭਤੁ=ਸਭ ਕਾਲ ਵਿਚ, ਸਾਰੇ ਅਸਥਾਨਾਂ ਵਿਚ। ਸਮਾਹਦਾ=ਪਹੁੰਚਾਉਂਦਾ। ਅਲਖੁ=ਅਦਿੱਖ। ਗਹਿਰ=ਡੂੰਘਾ। ਗੰਭੀਰੁ=ਅਥਾਹ।

*ਸਾਰ ਭਾਵ:* ਵਾਹਿਗੁਰੂ ਨਾਮੁ ਖਜ਼ਾਨਾ ਸਤਿਗੁਰਾਂ ਪਾਸ ਹੈ।

| ਮੂਲ | ਅਰਥ |
|---|---|
| **ਆਪੇ ਅੰਡਜ ਜੇਰਜ ਸੇਤਜ ਉਤਭੁਜ ਆਪੇ ਖੰਡ ਆਪੇ ਸਭ ਲੋਇ ॥** | ਚਾਰੇ ਖਾਣੀਆਂ ਦੇ ਜੀਵ—ਅੰਡਜ, ਜੇਰਜ, ਸੇਤਜ, ਉਤਭੁਜ, ਪ੍ਰਿਥਵੀ ਦੇ ਨੌਂ ਖੰਡ ਅਤੇ ਚੌਦਾਂ ਲੋਕ ਕਰਤਾ ਪੁਰਖੁ ਆਪ ਹੀ ਆਪ ਹੈ। |

**ਆਪੇ ਸੂਤੁ ਆਪੇ ਬਹੁ ਮਣੀਆ**
**ਕਰਿ ਸਕਤੀ ਜਗਤੁ ਪਰੋਇ ॥**

ਪ੍ਰਾਣਾਂ ਰੂਪ ਸੂਤ੍ਰ, ਅਨੇਕ ਸਰੀਰਾਂ ਰੂਪੀ ਮਣਕੇ ਕਰਤਾ ਪੁਰਖੁ ਆਪ ਹੀ ਹੈ। ਆਪਣੀ ਚੇਤਨ ਸੱਤਾ ਰੂਪ ਸ਼ਕਤੀ ਨਾਲ ਓਸ ਨੇ ਸੰਸਾਰ ਨੂੰ ਪਰੋ ਰੱਖਿਆ ਹੈ।

**ਆਪੇ ਹੀ ਸੂਤਧਾਰੁ ਹੈ ਪਿਆਰਾ**
**ਸੂਤੁ ਖਿੰਚੇ ਢਹਿ ਢੇਰੀ ਹੋਇ ॥੧॥**

ਪਿਆਰਾ ਵਾਹਿਗੁਰੂ ਆਪ ਹੀ ਸੂਤ੍ਰ ਦਾ ਧਾਰਣੀ ਹੈ ਅਰ ਜਦੋਂ ਆਪ ਹੀ ਸੂਤ੍ਰ ਖਿੱਚ ਲੈਂਦਾ ਹੈ, ਸਭ ਕੁਝ ਢਹਿ ਢੇਰੀ ਹੋ ਜਾਂਦਾ ਹੈ॥੧॥

**ਮੇਰੇ ਮਨ ਮੈ ਹਰਿ ਬਿਨੁ ਅਵਰੁ ਨ ਕੋਇ ॥**
**ਸਤਿਗੁਰ ਵਿਚਿ ਨਾਮੁ ਨਿਧਾਨੁ ਹੈ ਪਿਆਰਾ**
**ਕਰਿ ਦਇਆ ਅੰਮ੍ਰਿਤੁ ਮੁਖਿ ਚੋਇ ॥ ਰਹਾਉ ॥**

ਮਨ ਮੇਰੇ! ਮੈਨੂੰ ਵਾਹਿਗੁਰੂ ਤੋਂ ਸਿਵਾ ਦੂਜਾ ਹੋਰ ਕੋਈ ਨਹੀਂ ਸੁਝਦਾ। ਸਤਿਗੁਰਾਂ ਪਾਸ ਹੀ ਪਿਆਰੇ ਵਾਹਿਗੁਰੂ ਦਾ ਨਾਮ ਰੂਪੀ ਖ਼ਜ਼ਾਨਾ ਹੈ ਅਰ ਉਹ ਕਿਰਪਾ ਕਰ ਕੇ ਨਾਮ ਸਿਮਰਣ ਰੂਪੀ ਅੰਮ੍ਰਿਤ ਰਸ ਮੁੱਖ ਵਿਚ ਪਾ ਦੇਂਦੇ ਹਨ॥ ਰਹਾਉ ॥

**ਆਪੇ ਜਲ ਥਲਿ ਸਭਤੁ ਹੈ ਪਿਆਰਾ**
**ਪ੍ਰਭੁ ਆਪੇ ਕਰੇ ਸੁ ਹੋਇ ॥**

ਹਰ ਵੇਲੇ, ਹਰ ਥਾਂ, ਜਲ ਵਿਚ, ਥਲ ਵਿਚ ਵਾਹਿਗੁਰੂ ਆਪ ਹੀ ਹੈ। ਉਹੀ ਹੁੰਦਾ ਹੈ ਜੋ ਕਰਤਾ ਪੁਰਖੁ ਆਪ ਕਰਦਾ ਹੈ।

**ਸਭਨਾ ਰਿਜਕੁ ਸਮਾਹਦਾ ਪਿਆਰਾ**
**ਦੂਜਾ ਅਵਰੁ ਨ ਕੋਇ ॥**

ਸਭਨਾਂ ਨੂੰ ਰਿਜ਼ਕ ਪਹੁੰਚਾਉਣ ਵਾਲਾ ਹੋਰ ਕੋਈ ਨਹੀਂ, ਪਿਆਰਾ ਪ੍ਰਭੂ ਆਪ ਹੀ ਹੈ।

**ਆਪੇ ਖੇਲ ਖੇਲਾਇਦਾ ਪਿਆਰਾ**
**ਆਪੇ ਕਰੇ ਸੁ ਹੋਇ ॥੨॥**

ਜਗਤ ਨੂੰ ਆਪ ਹੀ ਖੇਡਾਂ ਖਿਡਾਉਂਦਾ ਹੈ ਅਰ ਹੁੰਦਾ ਉਹੀ ਜੋ ਓਹ ਆਪ ਕਰਦਾ ਹੈ॥੨॥

**ਆਪੇ ਹੀ ਆਪਿ ਨਿਰਮਲਾ ਪਿਆਰਾ**
**ਆਪੇ ਨਿਰਮਲ ਸੋਇ ॥**

ਓਹ ਪਿਆਰਾ ਵਾਹਿਗੁਰੂ ਆਪ ਪੂਰਣ ਸ਼ੁੱਧ ਹੈ ਅਰ ਆਪਣੀ ਸ਼ੁੱਧਤਾ ਵੀ ਆਪ ਹੀ ਹੈ।

**ਆਪੇ ਕੀਮਤਿ ਪਾਇਦਾ ਪਿਆਰਾ**
**ਆਪੇ ਕਰੇ ਸੁ ਹੋਇ ॥**

ਪਿਆਰਾ ਵਾਹਿਗੁਰੂ ਆਪਣਾ ਮੁੱਲ ਆਪ ਹੀ ਜਾਣਦਾ ਹੈ ਅਰ ਹੁੰਦਾ ਉਹ ਹੈ ਜੋ ਓਹ ਆਪ ਕਰਦਾ ਹੈ।

**ਆਪੇ ਅਲਖੁ ਨ ਲਖੀਐ ਪਿਆਰਾ**
**ਆਪਿ ਲਖਾਵੈ ਸੋਇ ॥੩॥**

ਓਹ ਪਿਆਰਾ ਵਾਹਿਗੁਰੂ ਅਦਿੱਖ ਹੈ, ਦੇਖਿਆ ਨਹੀਂ ਜਾ ਸਕਦਾ ਅਰ ਆਪ ਹੀ ਪ੍ਰਤੱਖ ਲਖਾ ਦੇਂਦਾ ਹੈ॥੩॥

**ਆਪੇ ਗਹਿਰ ਗੰਭੀਰੁ ਹੈ ਪਿਆਰਾ**
**ਤਿਸੁ ਜੇਵਡੁ ਅਵਰੁ ਨ ਕੋਇ ॥**

ਅਕਾਲ ਪੁਰਖੁ ਬੜਾ ਡੂੰਘਾ ਤੇ ਅਥਾਹ ਹੈ। ਓਸ ਦੇ ਬਰਾਬਰ ਵੱਡਾ ਹੋਰ ਕੋਈ ਨਹੀਂ।

**ਸਭਿ ਘਟ ਆਪੇ ਭੋਗਵੈ ਪਿਆਰਾ**
**ਵਿਚਿ ਨਾਰੀ ਪੁਰਖ ਸਭੁ ਸੋਇ ॥**

ਨਰ ਨਾਰੀ, ਸਮਸਤ ਜੀਵਾਂ ਵਿਚ ਵਿਆਪਕ ਪਿਆਰਾ ਵਾਹਿਗੁਰੂ ਆਪ ਹੀ ਵਿਚਰ ਰਿਹਾ ਹੈ।

**ਨਾਨਕ ਗੁਪਤੁ ਵਰਤਦਾ ਪਿਆਰਾ ਗੁਰਮੁਖਿ ਪਰਗਟੁ ਹੋਇ ॥੪॥੨॥**

ਪਿਆਰਾ ਵਾਹਿਗੁਰੂ ਪ੍ਰੋਖ ਰੂਪ 'ਚ ਕਣ ਕਣ ਵਿਚ ਵਿਆਪਕ ਹੈ ਪਰ ਗੁਰਾਂ ਦੇ ਗਿਆਨ ਰਾਹੀਂ ਗੁਰਮੁਖਾਂ ਲਈ ਪ੍ਰਤੱਖ ਹੋ ਜਾਂਦਾ ਹੈ ॥੪॥੨॥

*ਸਬਦੁ ਸਾਰ:* ***"ਸਤਿਗੁਰ ਵਿਚਿ ਨਾਮੁ ਨਿਧਾਨੁ ਹੈ ਪਿਆਰਾ"*** ਸ੍ਰਿਸ਼ਟੀ ਵਿਚ ਸਾਰਿਆ ਖ਼ਜ਼ਾਨਿਆਂ ਤੋਂ ਵੱਡਮੁਲਾ ਪਿਆਰੇ ਵਾਹਿਗਰੂ ਦਾ ਨਾਮੁ ਖ਼ਜ਼ਾਨਾ ਸਤਿਗੁਰਾਂ ਕੋਲ ਹੈ। ਜਗਿਆਸੂ ਏਸੇ ਖ਼ਜ਼ਾਨੇ ਲਈ ਲੋਚਦਾ ਹੈ ਕਿਉਂਕਿ ***"ਨਾਮ ਬਿਨਾ ਗਤਿ ਕਿਨੈ ਨ ਪਾਈ ॥"*** (ਪ੍ਰਭਾਤੀ ਮ: ੧, ਪੰਨਾ ੧੩੪੫) ਮਨਮੁਖ ***"ਬਿਨੁ ਨਾਵੈ ਭ੍ਰਮਿ ਭ੍ਰਮਿ ਭ੍ਰਮਿ ਖਪਿਆ ॥"*** (ਭੈਰਉ ਮ: ੫, ਪੰਨਾ ੧੧੪੦) ਕੇਵਲ ਨਾਮ ਹੀ ਸੱਚਾ ਮਿਤ੍ਰ ਹੈ ***"ਨਾਮ ਬਿਨਾ ਨਾਹੀ ਕੋ ਬੇਲੀ ॥"*** (ਧਨਾਸਰੀ ਮ: ੧, ਪੰਨਾ ੬੮੮) ਕਿਉਂਕਿ ਇਹੋ ਹੀ ਹੈ ਜਿਹੜਾ ***"ਅੰਤ ਕਾਲਿ ਤੇਰੈ ਆਵੈ ਕਾਮ ॥"*** (ਬਸੰਤੁ ਮ: ੧, ਪੰਨਾ ੧੧੮੯) ਸੰਸਾਰ ਵਿਚ ਤੀਰਥਾਂ ਵਿਚ ਤੀਰਥ ਵੀ ਨਾਮੁ ਹੀ ਹੈ। ***"ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥"*** (ਧਨਾਸਰੀ ਛੰਤ ਮ: ੧, ਪੰਨਾ ੬੮੭) ਤ੍ਰਿਵਿਧ ਰੋਗਾਂ ਵਿਚ ਜਗਤ ਗ੍ਰਸਿਆ ਹੋਇਆ ਹੈ ਅਤੇ ***"ਸੰਸਾਰੁ ਰੋਗੀ ਨਾਮੁ ਦਾਰੂ ॥"*** (ਪੰਨਾ ੬੮੭) ਨਾਮ ਸਾਰਿਆਂ ਰੋਗਾਂ ਦੀ ਔਸ਼ਧੀ ਹੈ। ਵਾਹਿਗੁਰੂ ਨਾਮੁ ਦੇ ਬਰਾਬਰ ਵੱਡਮੁਲਾ ਹੋਰ ਕੋਈ ਧਨ ਨਹੀਂ। ਨਾਮ ਦਾਨ ਮਿਲੇ ਕਿਥੋਂ ? ***"ਸਤਿਗੁਰੁ ਦਾਤਾ ਰਾਮ ਨਾਮ ਕਾ ਹੋਰੁ ਦਾਤਾ ਕੋਈ ਨਾਹੀ ॥"*** (ਮਲਾਰ ਮ: ੩, ਪੰਨਾ ੧੨੫੮-੫੯) ਨਾਮੁ ਦੀ ਬਖ਼ਸ਼ਿਸ਼ ਸਤਿਗੁਰਾਂ ਤੋਂ ਉਨ੍ਹਾਂ ਦੀ ਸ਼ਰਣਾਗਤਿ ਵਿਚ ਹੀ ਹੁੰਦੀ ਹੈ। ਉਹ ***"ਕਰਿ ਦਰਿਆ ਅਮ੍ਰਿਤੁ ਮੁਖਿ ਚੋਇ ॥"***

*Vast arid infinite is the order of the Divine in which essence and expression are in a constant state of flux and interpenetration. This ultimate mystery of continuous dissolution and reformation leaves one dazed and humbled. No more, then, the violence of conceit or pain of lusting selves, for one endowed with this realization. This pure mystery becomes a precise experience of purity when the Surati (seeker) is steeped in the seeking ways given by the Shabad (Absolute knowledge).*

## ਸੋਰਠਿ ਮਹਲਾ ੪ ॥

ਆਪੇ ਹੀ ਸਭੁ ਆਪਿ ਹੈ ਪਿਆਰਾ ਆਪੇ ਥਾਪਿ ਉਥਾਪੈ ॥ ਆਪੇ ਵੇਖਿ ਵਿਗਸਦਾ ਪਿਆਰਾ ਕਰਿ ਚੋਜ ਵੇਖੈ ਪ੍ਰਭੁ ਆਪੈ ॥ ਆਪੇ ਵਣਿ ਤਿਣਿ ਸਭਤੁ ਹੈ ਪਿਆਰਾ ਆਪੇ ਗੁਰਮੁਖਿ ਜਾਪੈ ॥੧॥ ਜਪਿ ਮਨ ਹਰਿ ਹਰਿ ਨਾਮ ਰਸਿ ਧ੍ਰਾਪੈ ॥ ਅੰਮ੍ਰਿਤ ਨਾਮੁ ਮਹਾ ਰਸੁ ਮੀਠਾ ਗੁਰ ਸਬਦੀ ਚਖਿ ਜਾਪੈ ॥ ਰਹਾਉ ॥ ਆਪੇ ਤੀਰਥੁ ਤੁਲਹੜਾ ਪਿਆਰਾ ਆਪਿ ਤਰੈ ਪ੍ਰਭੁ ਆਪੈ ॥ ਆਪੇ ਜਾਲੁ ਵਤਾਇਦਾ ਪਿਆਰਾ ਸਭੁ ਜਗੁ ਮਛੁਲੀ ਹਰਿ ਆਪੈ ॥ ਆਪਿ ਅਭੁਲੁ ਨ ਭੁਲਈ ਪਿਆਰਾ ਅਵਰੁ ਨ ਦੂਜਾ ਜਾਪੈ ॥੨॥ ਆਪੇ ਸਿੰਙੀ ਨਾਦੁ ਹੈ ਪਿਆਰਾ ਧੁਨਿ ਆਪਿ ਵਜਾਏ ਆਪੈ ॥ ਆਪੇ ਜੋਗੀ ਪੁਰਖੁ ਹੈ ਪਿਆਰਾ ਆਪੇ ਹੀ ਤਪੁ ਤਾਪੈ ॥ ਆਪੇ ਸਤਿਗੁਰੁ ਆਪਿ ਹੈ ਚੇਲਾ ਉਪਦੇਸੁ ਕਰੈ ਪ੍ਰਭੁ ਆਪੈ ॥੩॥ ਆਪੇ ਨਾਉ ਜਪਾਇਦਾ ਪਿਆਰਾ ਆਪੇ ਹੀ ਜਪੁ ਜਾਪੈ ॥ ਆਪੇ ਅੰਮ੍ਰਿਤੁ ਆਪਿ ਹੈ ਪਿਆਰਾ ਆਪੇ ਹੀ ਰਸੁ ਆਪੈ ॥ ਆਪੇ ਆਪਿ ਸਲਾਹਦਾ ਪਿਆਰਾ ਜਨ ਨਾਨਕ ਹਰਿ ਰਸਿ ਧ੍ਰਾਪੈ ॥੪॥੩॥

*ਸ੍ਰੀ ਗੁਰੂ ਗ੍ਰੰਥ ਪੰਨਾ ੬੦੫*

*ਸ਼ਬਦਾਰਥ :* ਥਾਪਿ=ਸਿਰਜ ਕੇ। ਉਥਾਪੈ=ਵਿਨਾਸ਼ ਕਰਦਾ ਹੈ। ਵਿਗਸਦਾ=ਖਿੜਦਾ, ਆਨੰਦਿਤ ਹੁੰਦਾ। ਚੋਜ=ਲੀਲ੍ਹਾ। ਵਣਿ=ਬਨ। ਤਿਣਿ=ਘਾਸ, ਤ੍ਰਿਣ। ਜਾਪੈ=ਜਾਣਿਆ ਜਾਂਦਾ ਹੈ। ਤੁਲਹੜਾ=ਨਦੀ ਪਾਰ ਹੋਣ ਲਈ ਰੱਸੀਆਂ ਨਾਲ ਬੰਨ੍ਹਿਆ ਕਾਠ ਦਾ ਤੁਲ੍ਹਾ। ਵਤਾਇਦਾ=ਫੈਲਾਉਂਦਾ, ਘੁਮਾਉਂਦਾ। ਅਭੁਲੁ=ਭੁਲ ਨਾ ਕਰਨ ਵਾਲਾ। ਸਿੰਙੀ=ਫੂਕ ਨਾਲ ਵੱਜਣ ਵਾਲੀ, ਹਿਰਨ ਆਦਿ ਜਾਨਵਰ ਦੇ ਸਿੰਗ ਦੀ ਬਣੀ ਹੋਈ ਜੋਗੀਆਂ ਦੀ ਤੁਰ੍ਹੀ। ਧ੍ਰਾਪੈ=ਰੱਜਦਾ, ਤ੍ਰਿਪਤ ਹੁੰਦਾ।

*ਸਾਰ ਭਾਵ :* 'ਵਾਹਿਗੁਰੂ' ਨਾਮੁ ਮਹਾਂ ਰਸ ਹੈ।

| ਮੂਲ | ਅਰਥ |
|---|---|
| **ਆਪੇ ਹੀ ਸਭੁ ਆਪਿ ਹੈ ਪਿਆਰਾ ਆਪੇ ਥਾਪਿ ਉਥਾਪੈ ॥** | ਵਾਹਿਗੁਰੂ ਪਿਆਰਾ ਸਭ ਆਪ ਹੀ ਆਪ ਹੈ। ਆਪ ਹੀ ਸਿਰਜਦਾ ਤੇ ਵਿਨਾਸ਼ ਭੀ ਆਪ ਹੀ ਕਰਦਾ ਹੈ। |

| | |
|---|---|
| **ਆਪੇ ਵੇਖਿ ਵਿਗਸਦਾ ਪਿਆਰਾ<br>ਕਰਿ ਚੋਜ ਵੇਖੈ ਪ੍ਰਭੁ ਆਪੈ ॥** | ਜਗਤ ਲੀਲ੍ਹਾ ਰਚ ਕੇ ਪ੍ਰਭੂ ਆਪ ਹੀ ਦੇਖਦਾ ਹੈ ਅਰ ਆਪ ਹੀ ਦੇਖ ਕੇ ਆਨੰਦਿਤ ਹੁੰਦਾ ਹੈ। |
| **ਆਪੇ ਵਣਿ ਤਿਣਿ ਸਭਤੁ ਹੈ ਪਿਆਰਾ<br>ਆਪੇ ਗੁਰਮੁਖਿ ਜਾਪੈ ॥੧॥** | ਹਰ ਥਾਵੇਂ ਬਨ, ਤ੍ਰਿਣ ਓਹ ਆਪ ਹੀ ਆਪ ਹੈ ਅਰ ਆਪ ਹੀ ਗੁਰ ਸ਼ਬਦ ਰਾਹੀਂ ਜਾਣਿਆ ਜਾਂਦਾ ਹੈ॥੧॥ |
| **ਜਪਿ ਮਨ ਹਰਿ ਹਰਿ ਨਾਮ ਰਸਿ ਧ੍ਰਾਪੈ ॥<br>ਅੰਮ੍ਰਿਤ ਨਾਮੁ ਮਹਾ ਰਸੁ ਮੀਠਾ<br>ਗੁਰ ਸਬਦੀ ਚਖਿ ਜਾਪੈ ॥ ਰਹਾਉ ॥** | ਹੇ ਮਨ! ਹਰੀ ਨਾਮ ਜਪ। ਪ੍ਰਭੂ ਨਾਮ ਸਿਮਰਣ ਰਸ ਨਾਲ ਤ੍ਰਿਪਤੀ ਹੋ ਜਾਂਦੀ ਹੈ। ਨਾਮ ਅੰਮ੍ਰਿਤ ਮਹਾਂ ਰਸ ਅਤਿ ਮਿੱਠਾ ਹੈ। ਗੁਰੂ ਸ਼ਬਦ ਦੁਵਾਰਾ ਸਿਮਰਣ ਰੂਪੀ ਚੱਖਣ ਨਾਲ ਗਯਾਤ ਹੁੰਦਾ ਹੈ॥ ਰਹਾਉ॥ |
| **ਆਪੇ ਤੀਰਥੁ ਤੁਲਹੜਾ ਪਿਆਰਾ<br>ਆਪਿ ਤਰੈ ਪ੍ਰਭੁ ਆਪੈ ॥** | ਤੀਰਥ, ਤੁਲ੍ਹਾ ਅਤੇ ਤੈਰਨ ਵਾਲਾ ਪ੍ਰਭੂ ਆਪ ਹੀ ਆਪ ਹੈ। |
| **ਆਪੇ ਜਾਲੁ ਵਤਾਇਦਾ ਪਿਆਰਾ<br>ਸਭੁ ਜਗੁ ਮਛੁਲੀ ਹਰਿ ਆਪੈ ॥** | ਆਪ ਹੀ ਮਾਇਆ ਜਾਲ ਫੈਲਾਉਂਦਾ ਹੈ ਅਤੇ ਮੱਛੀ ਰੂਪ ਸਾਰਾ ਜਗਤ ਭੀ ਹਰੀ ਆਪ ਹੀ ਹੈ। |
| **ਆਪਿ ਅਭੁਲੁ ਨ ਭੁਲਈ ਪਿਆਰਾ<br>ਅਵਰੁ ਨ ਦੂਜਾ ਜਾਪੈ ॥੨॥** | ਪ੍ਰਭੂ ਆਪ ਅਭੁਲ ਹੈ ਕਦੀ ਭੁੱਲ ਨਹੀਂ ਕਰਦਾ। ਓਸ ਵਰਗਾ ਦੂਜਾ ਕੋਈ ਹੋਰ ਨਹੀਂ ਜਾਪਦਾ॥੨॥ |
| **ਆਪੇ ਸਿੰਙੀ ਨਾਦੁ ਹੈ ਪਿਆਰਾ<br>ਧੁਨਿ ਆਪਿ ਵਜਾਏ ਆਪੈ ॥** | ਵਾਹਿਗੁਰੂ ਪਿਆਰਾ ਆਪ ਹੀ ਸਿੰਙੀ ਜੰਤ੍ਰ ਹੈ, ਆਪ ਹੀ ਧੁਨਿ ਨਾਦ ਹੈ ਅਰ ਆਪ ਹੀ ਜੰਤ੍ਰ ਰਾਹੀਂ ਧੁਨਿ ਉਪਜਾਉਂਦਾ ਹੈ। |
| **ਆਪੇ ਜੋਗੀ ਪੁਰਖੁ ਹੈ ਪਿਆਰਾ<br>ਆਪੇ ਹੀ ਤਪੁ ਤਾਪੈ ॥** | ਯੋਗ ਪੁਰਸ਼ ਤੇ ਤਪ ਤਪਦਾ ਤਪੱਸਵੀ ਵਾਹਿਗੁਰੂ ਆਪ ਹੀ ਹੈ। |
| **ਆਪੇ ਸਤਿਗੁਰੁ ਆਪਿ ਹੈ ਚੇਲਾ<br>ਉਪਦੇਸੁ ਕਰੈ ਪ੍ਰਭੁ ਆਪੈ ॥੩॥** | ਸਤਿਗੁਰੂ ਰੂਪ ਹੋ ਗਯਾਨ ਦੇਣ ਵਾਲਾ ਅਰ ਸਿਖ ਰੂਪ ਸਿਖਣ ਵਾਲਾ ਵਾਹਿਗੁਰੂ ਆਪ ਹੀ ਆਪ ਹੈ॥੩॥ |
| **ਆਪੇ ਨਾਉ ਜਪਾਇਦਾ ਪਿਆਰਾ<br>ਆਪੇ ਹੀ ਜਪੁ ਜਾਪੈ ॥** | ਵਾਹਿਗੁਰੂ ਨਾਮ ਸਿਮਰਣ ਵਿਚ ਜੋੜਣ ਵਾਲਾ ਅਰ ਨਾਮ ਜਪਣ ਵਾਲਾ ਪ੍ਰਭੂ ਆਪ ਹੀ ਆਪ ਹੈ। |
| **ਆਪੇ ਅੰਮ੍ਰਿਤੁ ਆਪਿ ਹੈ ਪਿਆਰਾ<br>ਆਪੇ ਹੀ ਰਸੁ ਆਪੈ ॥** | ਨਾਮੁ ਅੰਮ੍ਰਿਤ ਅਰ ਨਾਮੁ ਅੰਮ੍ਰਿਤ ਰਸ ਸਭ ਆਪ ਹੀ ਆਪ ਹੈ। |

| | |
|---|---|
| **ਆਪੇ ਆਪਿ ਸਲਾਹਦਾ ਪਿਆਰਾ ਜਨ ਨਾਨਕ ਹਰਿ ਰਸਿ ਧ੍ਰਾਪੈ ॥੪॥੩॥** | ਜਸ ਕੀਰਤਨ, ਸਿਫਤ ਸਾਲਾਹ ਕਰਣ ਵਾਲਾ ਪ੍ਰਭੂ ਆਪ ਹੀ ਹੈ। ਗੁਰੂ ਜੀ ਫ਼ਰਮਾਉਂਦੇ ਹਨ, ਹਰੀ ਨਾਮ ਰਸ ਨਾਲ ਆਪ ਹੀ ਰੱਜਿਆ ਪੁੱਜਿਆ ਰਹਿੰਦਾ ਹੈ ॥੪॥੩॥ |

*ਸਬਦੁ ਸਾਰ :* ***"ਅਮ੍ਰਿਤ ਨਾਮੁ ਮਹਾ ਰਸੁ ਮੀਠਾ ਗੁਰ ਸਬਦੀ ਚਖਿ ਜਾਪੈ ॥"*** ਗੁਰੂ ਉਪਦੇਸ਼ ਰਾਹੀਂ ਹੀ ਵਾਹਿਗੁਰੂ ਨਾਮੁ ਸਿਮਰਣ ਦੇ ਰਸ ਦਾ ਆਨੰਦ ਮਾਣਿਆ ਜਾ ਸਕਦਾ ਹੈ। ***"ਅੰਮ੍ਰਿਤੁ ਸਾਚਾ ਨਾਮੁ ਹੈ ਕਹਣਾ ਕਛੂ ਨ ਜਾਇ ॥"*** (ਸਿਰੀਰਾਗੁ ਮ: ੩, ਪੰਨਾ ੩੩) ਵਾਹਿਗੁਰੂ ਨਾਮ ਮਹਾਂ ਰਸ ਹੈ, ਜਿਸ ਦੇ ਬਰਾਬਰ ਹੋਰ ਕੋਈ ਰਸ ਨਹੀਂ। ***"ਵਿਣੁ ਚਾਖੇ ਸਾਦੁ ਕਿਸੈ ਨ ਆਇਆ ॥ ਗੁਰ ਕੈ ਸਬਦਿ ਅੰਮ੍ਰਿਤੁ ਪੀਆਇਆ ॥"*** (ਮਾਰੂ ਮ: ੩, ਪੰਨਾ ੧੦੫੬) ਇਹ ਨਾਮੁ ਰੂਪੀ ***"ਗੁਰ ਕਾ ਸਬਦੁ ਅੰਮ੍ਰਿਤੁ ਹੈ ਸਭ ਤ੍ਰਿਸਨਾ ਭੁਖ ਗਵਾਏ ॥ ਹਰਿ ਰਸੁ ਪੀ ਸੰਤੋਖੁ ਹੋਆ ਸਚੁ ਵਸਿਆ ਮਨਿ ਆਏ ॥"*** (ਬਿਲਾਵਲ ਮ: ੩, ਪੰਨਾ ੮੫੦) ਏਸ ਨੂੰ ਪ੍ਰਾਪਤ ਕਰ ਕੇ ਗੁਰਮੁਖ ਤ੍ਰਿਪਤ ਅਤੇ ਪੂਰਨਕਾਮ ਹੋ ਜਾਂਦਾ ਹੈ। ਉਸ ਦੀ ਕੋਈ ਤ੍ਰਿਸ਼ਨਾ ਵਾਸਨਾ, ਭੁੱਖ ਬਾਕੀ ਨਹੀਂ ਰਹਿੰਦੀ।

*It is indeed at once a humbling and elevating feeling that each one of us is a part of the never ending rhythmic flow of life going on in the universe. The ecstasy born of this knowledge (Surati) is the knowledge of the Absolute (Shabad).*

## ਸੋਰਠਿ ਮਹਲਾ ੪ ॥

ਆਪੇ ਕੰਡਾ ਆਪਿ ਤਰਾਜੀ ਪ੍ਰਭਿ ਆਪੇ ਤੋਲਿ ਤੋਲਾਇਆ ॥ ਆਪੇ ਸਾਹੁ ਆਪੇ ਵਣਜਾਰਾ ਆਪੇ ਵਣਜੁ ਕਰਾਇਆ ॥ ਆਪੇ ਧਰਤੀ ਸਾਜੀਅਨੁ ਪਿਆਰੈ ਪਿਛੈ ਟੰਕੁ ਚੜਾਇਆ ॥੧॥ ਮੇਰੇ ਮਨ ਹਰਿ ਹਰਿ ਧਿਆਇ ਸੁਖੁ ਪਾਇਆ ॥ ਹਰਿ ਹਰਿ ਨਾਮੁ ਨਿਧਾਨੁ ਹੈ ਪਿਆਰਾ ਗੁਰਿ ਪੂਰੈ ਮੀਠਾ ਲਾਇਆ ॥ ਰਹਾਉ ॥ ਆਪੇ ਧਰਤੀ ਆਪਿ ਜਲੁ ਪਿਆਰਾ ਆਪੇ ਕਰੇ ਕਰਾਇਆ ॥ ਆਪੇ ਹੁਕਮਿ ਵਰਤਦਾ ਪਿਆਰਾ ਜਲੁ ਮਾਟੀ ਬੰਧਿ ਰਖਾਇਆ ॥ ਆਪੇ ਹੀ ਭਉ ਪਾਇਦਾ ਪਿਆਰਾ ਬੰਨਿ ਬਕਰੀ ਸੀਹੁ ਹਢਾਇਆ ॥੨॥ ਆਪੇ ਕਾਸਟ ਆਪਿ ਹਰਿ ਪਿਆਰਾ ਵਿਚਿ ਕਾਸਟ ਅਗਨਿ ਰਖਾਇਆ ॥ ਆਪੇ ਹੀ ਆਪਿ ਵਰਤਦਾ ਪਿਆਰਾ ਭੈ ਅਗਨਿ ਨ ਸਕੈ ਜਲਾਇਆ ॥ ਆਪੇ ਮਾਰਿ ਜੀਵਾਇਦਾ ਪਿਆਰਾ ਸਾਹ ਲੈਦੇ ਸਭਿ ਲਵਾਇਆ ॥੩॥ ਆਪੇ ਤਾਣੁ ਦੀਬਾਣੁ ਹੈ ਪਿਆਰਾ ਆਪੇ ਕਾਰੈ ਲਾਇਆ ॥ ਜਿਉ ਆਪਿ ਚਲਾਏ ਤਿਉ ਚਲੀਐ ਪਿਆਰੇ ਜਿਉ ਹਰਿ ਪ੍ਰਭ ਮੇਰੇ ਭਾਇਆ ॥ ਆਪੇ ਜੰਤੀ ਜੰਤੁ ਹੈ ਪਿਆਰਾ ਜਨ ਨਾਨਕ ਵਜਹਿ ਵਜਾਇਆ ॥੪॥੪॥

*ਸ੍ਰੀ ਗੁਰੂ ਗ੍ਰੰਥ ਪੰਨਾ ੬੦੫-੦੬*

**ਸ਼ਬਦਾਰਥ:** ਕੰਡਾ=ਤਕੜੀ ਦਾ ਕੰਟਕ ਜੋ ਡੰਡੀ ਦੇ ਮੱਧ ਹੁੰਦਾ ਹੈ ਅਰ ਭਾਰੀ ਵਸਤੂ ਵੱਲ ਝੁਕ ਜਾਂਦਾ ਹੈ। ਤਰਾਜੀ=ਤਕੜੀ, ਤਰਾਜ਼ੂ। ਟੰਕੁ=ਚਾਰ ਮਾਸ਼ਾ ਭਰ ਤੋਲ, ਚਾਰ ਤੱਤ—ਜਲ, ਅਗਨਿ, ਵਾਯੂ, ਅਕਾਸ਼। ਭਉ=ਭੈ। ਹਢਾਇਆ=ਫਿਰਾਇਆ, ਘੁਮਾਇਆ। ਕਾਸਟ=ਲਕੜੀ। ਤਾਣੁ=ਸਮਰਥਾ। ਦੀਬਾਣੁ=ਬਲ ਧਾਰਕ, ਹਾਕਿਮ। ਜੰਤੀ=ਵਾਦਕ, ਸਾਜ਼ ਵਜਾਉਣ ਵਾਲਾ। ਜੰਤੁ=ਵਾਦਜ, ਸਾਜ਼।

*ਸਾਰ ਭਾਵ:* ਜਗਤ ਵਿਚ ਆਨੰਦ ਦਾ ਸ੍ਰੋਤ ਸਤਿਗੁਰੂ ਹੀ ਹਨ।

| ਮੂਲ | ਅਰਥ |
|---|---|
| **ਆਪੇ ਕੰਡਾ ਆਪਿ ਤਰਾਜੀ ਪ੍ਰਭਿ ਆਪੇ ਤੋਲਿ ਤੋਲਾਇਆ ॥** | ਪ੍ਰਭੂ ਆਪ ਹੀ ਕੰਡਾ ਹੈ, ਆਪ ਹੀ ਤਕੜੀ ਹੈ, ਆਪ ਹੀ ਤੋਲ ਹੈ ਅਰ ਤੋਲਦਾ ਭੀ ਆਪ ਹੀ ਹੈ। |

| | |
|---|---|
| ਆਪੇ ਸਾਹੁ ਆਪੇ ਵਣਜਾਰਾ<br>ਆਪੇ ਵਣਜੁ ਕਰਾਇਆ ॥ | ਆਪ ਹੀ ਸ਼ਾਹੂਕਾਰ ਹੈ, ਆਪ ਹੀ ਬਿਓਪਾਰੀ ਹੈ ਅਰ ਬਿਓਪਾਰ ਭੀ ਆਪ ਹੀ ਕਰਾਉਂਦਾ ਹੈ। |
| ਆਪੇ ਧਰਤੀ ਸਾਜੀਅਨੁ ਪਿਆਰੈ<br>ਪਿਛੈ ਟੰਕੁ ਚੜਾਇਆ ॥੧॥ | ਪਿਆਰੇ ਪ੍ਰਭੂ ਨੇ ਆਪ ਹੀ ਪ੍ਰਿਥਵੀ ਦੀ ਸਿਰਜਨਾ ਕੀਤੀ ਹੈ ਅਰ ਪਿੱਛੇ ਚਾਰ ਤੱਤ ਦਾ ਟੰਕ ਚੜ੍ਹਾਇਆ ਹੈ॥੧॥ |
| ਮੇਰੇ ਮਨ ਹਰਿ ਹਰਿ ਧਿਆਇ ਸੁਖੁ ਪਾਇਆ ॥<br>ਹਰਿ ਹਰਿ ਨਾਮੁ ਨਿਧਾਨੁ ਹੈ ਪਿਆਰਾ<br>ਗੁਰਿ ਪੂਰੈ ਮੀਠਾ ਲਾਇਆ ॥ ਰਹਾਉ ॥ | ਮਨਾਂ ਮੇਰਿਆ ! ਹਰੀ ਪ੍ਰਭੂ ਦੀ ਅਰਾਧਨਾ ਕਰ ਤਾਂ ਸੁਖ ਪਾਵੇਂਗਾ। ਮੇਰਾ ਪਿਆਰਾ ਹਰੀ ਜੋ ਨਾਮੁ ਰੂਪ ਖ਼ਜ਼ਾਨਾ ਹੈ, ਪੂਰਨ ਗੁਰਾਂ ਰਾਹੀਂ ਓਸ ਦਾ ਆਨੰਦ ਮਿਲਿਆ ਹੈ॥ ਰਹਾਉ ॥ |
| ਆਪੇ ਧਰਤੀ ਆਪਿ ਜਲੁ ਪਿਆਰਾ<br>ਆਪੇ ਕਰੇ ਕਰਾਇਆ ॥ | ਪਿਆਰਾ ਪ੍ਰਭੂ ਆਪ ਹੀ ਪ੍ਰਿਥਵੀ ਹੈ, ਆਪ ਹੀ ਜਲ ਹੈ ਅਰ ਆਪ ਹੀ ਕਰਨ ਕਰਾਵਨਹਾਰ ਹੈ। |
| ਆਪੇ ਹੁਕਮਿ ਵਰਤਦਾ ਪਿਆਰਾ<br>ਜਲੁ ਮਾਟੀ ਬੰਧਿ ਰਖਾਇਆ ॥ | ਆਪ ਹੀ ਆਪਣੇ ਹੁਕਮ ਵਿਚ ਵਰਤਦਾ ਪਿਆਰਾ ਪ੍ਰਭੂ ਮਿੱਟੀ ਤੇ ਪਾਣੀ ਨੂੰ ਬੰਨ੍ਹ ਕੇ ਰਖਦਾ ਹੈ। |
| ਆਪੇ ਹੀ ਭਉ ਪਾਇਦਾ ਪਿਆਰਾ<br>ਬੰਨਿ ਬਕਰੀ ਸੀਹੁ ਹਢਾਇਆ ॥੨॥ | ਆਪਣਾ ਭੈ ਪਾ ਕੇ ਪਿਆਰਾ ਪ੍ਰਭੂ ਬਕਰੀ ਅਰ ਸ਼ੇਰ ਨੂੰ ਬੰਨ੍ਹ ਕੇ ਫਿਰਾਉਂਦਾ ਹੈ॥੨॥ |
| ਆਪੇ ਕਾਸਟ ਆਪਿ ਹਰਿ ਪਿਆਰਾ<br>ਵਿਚਿ ਕਾਸਟ ਅਗਨਿ ਰਖਾਇਆ ॥ | ਆਪ ਹੀ ਲਕੜੀ ਰੂਪ ਪਿਆਰੇ ਹਰੀ ਪ੍ਰਭੂ ਨੇ ਲਕੜੀ ਵਿਚ ਅਗਨਿ ਨੂੰ ਸਮੋਇਆ ਹੋਇਆ ਹੈ। |
| ਆਪੇ ਹੀ ਆਪਿ ਵਰਤਦਾ ਪਿਆਰਾ<br>ਭੈ ਅਗਨਿ ਨ ਸਕੈ ਜਲਾਇਆ ॥ | ਸਰਬਤ੍ਰ ਵਰਤ ਰਹੇ ਪਿਆਰੇ ਦੇ ਭੈ ਕਰਕੇ ਅਗਨਿ ਕਾਠ ਨੂੰ ਜਲਾ ਨਹੀਂ ਸਕਦਾ। |
| ਆਪੇ ਮਾਰਿ ਜੀਵਾਇਦਾ ਪਿਆਰਾ<br>ਸਾਹ ਲੈਦੇ ਸਭਿ ਲਵਾਇਆ ॥੩॥ | ਆਪ ਹੀ ਮਾਰ ਕੇ ਜਿਵਾਉਣ ਵਾਲੇ ਪਿਆਰੇ ਦੇ ਲਵਾਏ ਹੋਏ ਹੀ ਸਭ ਸੁਾਸ ਲੈਂਦੇ ਹਨ॥੩॥ |
| ਆਪੇ ਤਾਣੁ ਦੀਬਾਣੁ ਹੈ ਪਿਆਰਾ<br>ਆਪੇ ਕਾਰੈ ਲਾਇਆ ॥ | ਆਪ ਹੀ ਬਲ ਅਰ ਆਪ ਹੀ ਬਲ ਧਾਰਕ ਪਿਆਰੇ ਪ੍ਰਭੂ ਨੇ ਸਭਨਾਂ ਨੂੰ ਕੰਮਾਂ ਵਿਚ ਲਾਇਆ ਹੋਇਆ ਹੈ। |
| ਜਿਉ ਆਪਿ ਚਲਾਏ ਤਿਉ ਚਲੀਐ ਪਿਆਰੇ<br>ਜਿਉ ਹਰਿ ਪ੍ਰਭ ਮੇਰੇ ਭਾਇਆ ॥ | ਆਪ ਜਿਵੇਂ ਚਲਾਉਂਦਾ ਹੈ ਤਿਵੇਂ ਚਲੀਦਾ ਹੈ, ਜਿਵੇਂ ਮੇਰੇ ਪਿਆਰੇ ਹਰੀ ਪ੍ਰਭੂ ਨੂੰ ਭਾਉਂਦਾ ਹੈ। |

**ਆਪੇ ਜੰਤੀ ਜੰਤੁ ਹੈ ਪਿਆਰਾ ਜਨ ਨਾਨਕ ਵਜਹਿ ਵਜਾਇਆ ॥੪॥੪॥**

ਆਪ ਹੀ ਵਾਦਕ, ਆਪ ਹੀ ਵਾਦਯ ਪਿਆਰਾ ਪ੍ਰਭੂ, ਗੁਰੂ ਜੀ ਫ਼ਰਮਾਉਂਦੇ ਹਨ, ਜਿਵੇਂ ਓਹ ਵਜਾਉਂਦਾ ਹੈ ਤਿਵੇਂ ਵੱਜਦਾ ਹੈ ॥੪॥੪॥

*ਸਬਦੁ ਸਾਰ:* ***"ਗੁਰਿ ਪੂਰੈ ਮੀਠਾ ਲਾਇਆ ॥"*** ਪੂਰਨ ਗੁਰਾਂ ਪਾਸੋਂ ਹੀ ਵਾਹਿਗੁਰੂ ਨਾਮ ਸਿਮਰਣ ਦੇ ਖ਼ਜ਼ਾਨੇ ਦਾ ਆਨੰਦ ਮਿਲਦਾ ਹੈ। ਸਤਿਗੁਰੂ ***"ਆਨਦ ਮੂਲੁ ਨਾਥੁ ਸਿਰਿ ਨਾਥਾ ਸਤਿਗੁਰੁ ਮੇਲਿ ਮਿਲਾਈ ॥"*** (ਗੂਜਰੀ ਮ: ੧, ਪੰਨਾ ੫੦੫) ਆਨੰਦ ਦੇ ਮੂਲ ਰੂਪ ਅਕਾਲ ਪੁਰਖੁ ਨਾਲ ਮਿਲਾ ਦੇਂਦੇ ਹਨ। ਏਸੇ ਕਰਕੇ ***"ਅਨਦ ਮੰਗਲ ਗੁਰ ਚਰਣੀ ਲਾਗੇ ਪਾਏ ਸੂਖ ਘਨੇਰੇ ਰਾਮ ॥"*** (ਰਾਮਕਲੀ ਮ: ੫, ਪੰਨਾ ੯੨੫) ਸਤਿਗੁਰਾਂ ਦੀ ਚਰਨ ਸੇਵਾ ਹੀ ਆਨੰਦ ਦਾਇਕ ਹੈ। ਸੱਚਾ ਸੁਖ ਵਾਹਿਗੁਰੂ ਨਾਮ ਸਿਮਰਣ ਵਿਚ ਹੀ ਹੈ ਜੋ ਸਤਿਗੁਰੂ ਤੋਂ ਬਿਨਾਂ ਹੋਰ ਕਿਤੇ ਨਹੀਂ ਮਿਲ ਸਕਦਾ। ਹੋਰ ਕਿਤੇ ਆਨੰਦ ਦੀ ਭਾਲ ਬੇਅਰਥ ਹੈ। ***"ਆਨੰਦੁ ਆਨੰਦੁ ਸਭੁ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ ॥"*** (ਰਾਮਕਲੀ ਮ: ੩, ਪੰਨਾ ੯੧੭) ਜਗਤ ਵਿਚ ਆਨੰਦ ਦਾ ਸ੍ਰੋਤ ਕੇਵਲ ਪੂਰਨ ਗੁਰੂ ਹੈ।

*Immense is the Divine Cosmic energy. It subsumes within it all contradictions. It is a play of only seemingly antagonistic forces. In fact, the whole universe exists in perfect balance. The varied conjugations of only five elements constitute the myriad shapes of one phenomenological Truth. This wondrous wonder builds understanding which is ecstatic.*

## ਸੋਰਠਿ ਮਹਲਾ ੪ ॥

ਆਪੇ ਸ੍ਰਿਸਟਿ ਉਪਾਇਦਾ ਪਿਆਰਾ ਕਰਿ ਸੂਰਜੁ ਚੰਦੁ ਚਾਨਾਣੁ ॥ ਆਪਿ ਨਿਤਾਣਿਆ ਤਾਣੁ ਹੈ ਪਿਆਰਾ ਆਪਿ ਨਿਮਾਣਿਆ ਮਾਣੁ ॥ ਆਪਿ ਦਇਆ ਕਰਿ ਰਖਦਾ ਪਿਆਰਾ ਆਪੇ ਸੁਘੜੁ ਸੁਜਾਣੁ ॥੧॥ ਮੇਰੇ ਮਨ ਜਪਿ ਰਾਮ ਨਾਮੁ ਨੀਸਾਣੁ ॥ ਸਤਸੰਗਤਿ ਮਿਲਿ ਧਿਆਇ ਤੂ ਹਰਿ ਹਰਿ ਬਹੁੜਿ ਨ ਆਵਣ ਜਾਣੁ ॥ ਰਹਾਉ ॥ ਆਪੇ ਹੀ ਗੁਣ ਵਰਤਦਾ ਪਿਆਰਾ ਆਪੇ ਹੀ ਪਰਵਾਣੁ ॥ ਆਪੇ ਬਖਸ ਕਰਾਇਦਾ ਪਿਆਰਾ ਆਪੇ ਸਚੁ ਨੀਸਾਣੁ ॥ ਆਪੇ ਹੁਕਮਿ ਵਰਤਦਾ ਪਿਆਰਾ ਆਪੇ ਹੀ ਫੁਰਮਾਣੁ ॥੨॥ ਆਪੇ ਭਗਤਿ ਭੰਡਾਰ ਹੈ ਪਿਆਰਾ ਆਪੇ ਦੇਵੈ ਦਾਣੁ ॥ ਆਪੇ ਸੇਵ ਕਰਾਇਦਾ ਪਿਆਰਾ ਆਪਿ ਦਿਵਾਵੈ ਮਾਣੁ ॥ ਆਪੇ ਤਾੜੀ ਲਾਇਦਾ ਪਿਆਰਾ ਆਪੇ ਗੁਣੀ ਨਿਧਾਨੁ ॥੩॥ ਆਪੇ ਵਡਾ ਆਪਿ ਹੈ ਪਿਆਰਾ ਆਪੇ ਹੀ ਪਰਧਾਣੁ ॥ ਆਪੇ ਕੀਮਤਿ ਪਾਇਦਾ ਪਿਆਰਾ ਆਪੇ ਤੁਲੁ ਪਰਵਾਣੁ ॥ ਆਪੇ ਅਤੁਲੁ ਤੁਲਾਇਦਾ ਪਿਆਰਾ ਜਨ ਨਾਨਕ ਸਦ ਕੁਰਬਾਣੁ ॥੪॥੫॥

*ਸ੍ਰੀ ਗੁਰੂ ਗ੍ਰੰਥ ਪੰਨਾ ੬੦੬*

*ਸ਼ਬਦਾਰਥ :* ਉਪਾਇਦਾ=ਉਤਪੰਨ ਕਰਦਾ, ਸਾਜਦਾ। ਚਾਨਾਣੁ=ਉਜਾਲਾ, ਪ੍ਰਕਾਸ਼। ਨਿਤਾਣਿਆ=ਬਲ ਹੀਨਾਂ। ਨਿਮਾਣਿਆ=ਤਿਰਸਕਾਰੇ ਹੋਇਆਂ, ਮਾਣ ਹੀਨਾਂ। ਸੁਘੜੁ=ਦਾਨਾ, ਚਤੁਰ। ਸੁਜਾਣੁ=ਸੂਝਵਾਨ। ਨੀਸਾਣੁ=ਪ੍ਰਗਟ ਚਿੰਨ੍ਹ। ਫੁਰਮਾਣੁ=ਹੁਕਮ।

*ਸਾਰ ਭਾਵ :* ਸਤਿਸੰਗਤ ਵਿਚ ਰਲ ਬੈਠ, ਨਾਮੁ ਵਿਚ ਧਿਆਨ ਲਗਾਓ।

| ਮੂਲ | ਅਰਥ |
|---|---|
| ਆਪੇ ਸ੍ਰਿਸਟਿ ਉਪਾਇਦਾ ਪਿਆਰਾ ਕਰਿ ਸੂਰਜੁ ਚੰਦੁ ਚਾਨਾਣੁ ॥ | ਆਪ ਹੀ ਸ੍ਰਿਸ਼ਟੀ ਦੀ ਸਾਜਨਾ ਕਰ ਕੇ ਪਿਆਰਾ ਪ੍ਰਭੂ, ਸੂਰਜ ਅਰ ਚੰਨ ਦਾ ਪ੍ਰਕਾਸ਼ ਕਰਦਾ ਹੈ। |
| ਆਪਿ ਨਿਤਾਣਿਆ ਤਾਣੁ ਹੈ ਪਿਆਰਾ ਆਪਿ ਨਿਮਾਣਿਆ ਮਾਣੁ ॥ | ਆਪ ਬਲ ਹੀਨਾਂ ਦਾ ਬਲ ਪਿਆਰਾ ਪ੍ਰਭੂ, ਆਪ ਹੀ ਮਾਣ ਹੀਨਾਂ ਦਾ ਮਾਣ ਹੈ। |

| | |
|---|---|
| **ਆਪਿ ਦਇਆ ਕਰਿ ਰਖਦਾ ਪਿਆਰਾ ਆਪੇ ਸੁਘੜੁ ਸੁਜਾਣੁ ॥੧॥** | ਆਪ ਹੀ ਦਯਾ ਕਰ ਕੇ ਰੱਖਿਆ ਕਰਦਾ ਪਿਆਰਾ ਪ੍ਰਭੂ, ਦਾਨਾਂ ਅਰ ਸੁਝਵਾਨ ਭੀ ਆਪ ਹੀ ਹੈ॥੧॥ |
| **ਮੇਰੇ ਮਨ ਜਪਿ ਰਾਮ ਨਾਮੁ ਨੀਸਾਣੁ ॥ ਸਤਸੰਗਤਿ ਮਿਲਿ ਧਿਆਇ ਤੂ ਹਰਿ ਹਰਿ ਬਹੁੜਿ ਨ ਆਵਣ ਜਾਣੁ ॥ ਰਹਾਉ ॥** | ਹੇ ਮੇਰੇ ਮਨ! ਪ੍ਰਭੂ ਦੇ ਪ੍ਰਗਟ ਚਿੰਨ੍ਹ ਰਾਮ ਨਾਮ ਨੂੰ ਜਪ। ਸਤਿਸੰਗਤਿ ਵਿਚ ਮਿਲ ਕੇ ਹਰੀ ਨਾਮੁ ਦੀ ਅਰਾਧਨਾ ਕਰ। ਫਿਰ ਤੇਰਾ ਆਵਾਗਮਨ ਨਹੀਂ ਹੋਵੇਗਾ॥ ਰਹਾਉ॥ |
| **ਆਪੇ ਹੀ ਗੁਣ ਵਰਤਦਾ ਪਿਆਰਾ ਆਪੇ ਹੀ ਪਰਵਾਣੁ ॥** | ਆਪ ਹੀ ਸਤੋ, ਰਜੋ, ਤਮੋ ਗੁਣਾਂ ਵਿਚ ਵਰਤ ਰਿਹਾ ਪਿਆਰਾ ਪ੍ਰਭੂ ਆਪ ਹੀ ਗੁਣਾਂ ਨੂੰ ਪਰਵਾਨਗੀ ਦੇਂਦਾ ਹੈ। |
| **ਆਪੇ ਬਖਸ ਕਰਾਇਦਾ ਪਿਆਰਾ ਆਪੇ ਸਚੁ ਨੀਸਾਣੁ ॥** | ਆਪ ਹੀ ਬਖ਼ਸ਼ਿਸ਼ ਕਰਦਾ ਪਿਆਰਾ ਪ੍ਰਭੂ, ਆਪ ਹੀ ਸੱਚੇ ਦਾ ਪ੍ਰਗਟ ਚਿੰਨ੍ਹ ਹੈ। |
| **ਆਪੇ ਹੁਕਮਿ ਵਰਤਦਾ ਪਿਆਰਾ ਆਪੇ ਹੀ ਫੁਰਮਾਣੁ ॥੨॥** | ਆਪ ਹੀ ਹੁਕਮ ਵਿਚ ਵਰਤਦਾ ਹੋਇਆ ਪਿਆਰਾ ਪ੍ਰਭੂ ਆਪ ਹੀ ਹੁਕਮ ਰੂਪ ਹੈ॥੨॥ |
| **ਆਪੇ ਭਗਤਿ ਭੰਡਾਰ ਹੈ ਪਿਆਰਾ ਆਪੇ ਦੇਵੈ ਦਾਣੁ ॥** | ਆਪ ਹੀ ਭਗਤੀ ਦਾ ਭੰਡਾਰ ਰੂਪ ਪਿਆਰਾ ਪ੍ਰਭੂ ਆਪ ਹੀ ਭਗਤੀ ਦਾਨ ਦੇਂਦਾ ਹੈ। |
| **ਆਪੇ ਸੇਵ ਕਰਾਇਦਾ ਪਿਆਰਾ ਆਪਿ ਦਿਵਾਵੈ ਮਾਣੁ ॥** | ਆਪ ਹੀ ਸੇਵਾ ਕਰਵਾਉਂਦਾ ਹੋਇਆ ਪਿਆਰਾ ਪ੍ਰਭੂ ਆਪ ਹੀ ਸਤਿਕਾਰ ਦਿਵਾਉਂਦਾ ਹੈ। |
| **ਆਪੇ ਤਾੜੀ ਲਾਇਦਾ ਪਿਆਰਾ ਆਪੇ ਗੁਣੀ ਨਿਧਾਨੁ ॥੩॥** | ਆਪ ਹੀ ਸਮਾਧੀ ਲਗਾਉਂਦਾ ਪਿਆਰਾ ਪ੍ਰਭੂ, ਆਪ ਹੀ ਗੁਣਾਂ ਦੀ ਲੀਨਤਾ ਹੈ॥੩॥ |
| **ਆਪੇ ਵਡਾ ਆਪਿ ਹੈ ਪਿਆਰਾ ਆਪੇ ਹੀ ਪਰਧਾਣੁ ॥** | ਆਪ ਹੀ ਆਪ ਵੱਡਾ ਪਿਆਰਾ ਪ੍ਰਭੂ ਆਪ ਹੀ ਸਰਬ ਸ਼੍ਰੋਮਣੀ ਹੈ। |
| **ਆਪੇ ਕੀਮਤਿ ਪਾਇਦਾ ਪਿਆਰਾ ਆਪੇ ਤੁਲੁ ਪਰਵਾਣੁ ॥** | ਆਪਣੀ ਕੀਮਤ ਆਪ ਹੀ ਪਾਉਂਦਾ ਪਿਆਰਾ ਪ੍ਰਭੂ, ਆਪ ਹੀ ਤਕੜੀ ਰੂਪ ਪਰਵਾਨਗੀ ਦਾ ਵੱਟਾ ਹੈ। |
| **ਆਪੇ ਅਤੁਲੁ ਤੁਲਾਇਦਾ ਪਿਆਰਾ ਜਨ ਨਾਨਕ ਸਦ ਕੁਰਬਾਣੁ ॥੪॥੫॥** | ਆਪ ਹੀ ਅਤੋਲ ਨੂੰ ਤੋਲਦਾ ਪਿਆਰਾ ਪ੍ਰਭੂ, ਓਸ ਤੋਂ ਗੁਰੂ ਜੀ ਸਦੀਵ ਕਾਲ ਬਲਿਹਾਰ ਜਾਂਦੇ ਹਨ॥੪॥੫॥ |

*ਸਬਦੁ ਸਾਰ :* ***"ਸਤਸੰਗਤਿ ਮਿਲਿ ਧਿਆਇ ਤੂ ਹਰਿ ਹਰਿ ॥"*** ਹੇ ਪ੍ਰਾਣੀ! ਤੂੰ ਸਤਿਸੰਗ ਵਿਚ ਬੈਠ ਕੇ ਹਰੀ ਵੱਲ ਧਿਆਨ ਲਗਾ। ਸੰਤਾਂ, ਮਹਤਾਮਾਂ, ਭਗਤਾਂ ਦੇ ਸਤਿਸੰਗ ਵਿਚ ਬਿਰਤੀ ਵਾਹਿਗੁਰੂ ਨਾਲ ਜੁੜਦੀ ਹੈ ਅਰ ਮਨ ਆਪਣੇ ਆਪ ਨਾਮੁ ਸਿਮਰਣ ਵਿਚ ਲੱਗ ਜਾਂਦਾ ਹੈ। ***"ਸਤਸੰਗਤਿ ਊਤਮ ਸਤਿਗੁਰ ਕੇਰੀ ਗੁਨ ਗਾਵੈ ਹਰਿ ਪ੍ਰਭ ਕੇ ॥"*** (ਸੂਹੀ ਮ: ੪, ਪੰਨਾ ੭੩੧) ਜਿਥੇ ਪਰਮਾਤਮਾ ਦਾ ਨਾਮ ਸਿਮਰਣ ਹੁੰਦਾ ਹੈ ***"ਸੋ ਥਾਨੁ ਸੁਹਾਇਆ ਜੋ ਹਰਿ ਮਨਿ ਭਾਇਆ ॥ ਸਤਸੰਗਤਿ ਬਹਿ ਹਰਿ ਗੁਣ ਗਾਇਆ ॥"*** (ਮਾਝ ਮ: ੩, ਪੰਨਾ ੧੧੫) ਅਕਾਲ ਪੁਰਖੁ ਨਾਲ ਅਭੇਦਤਾ ਦਾ ਅਨੁਭਵ ਕੇਵਲ ਸਤਸੰਗਤਿ ਵਿਚ ਹੀ ਹੋ ਸਕਦਾ ਹੈ। ***"ਸਤਸੰਗਤੀ ਸੰਗਿ ਹਰਿ ਧਨੁ ਖਟੀਐ ਹੋਰ ਥੈ ਹੋਰਤੁ ਉਪਾਇ ਹਰਿ ਧਨੁ ਕਿਤੈ ਨ ਪਾਈ ॥"*** (ਸੂਹੀ ਮ: ੪, ਪੰਨਾ ੭੩੪) ਸਤਿਸੰਗਤਿ ਤੋਂ ਬਿਨਾਂ ਹੋਰਨਾਂ ਥਾਵਾਂ ਤੇ ਜਾ ਹੋਰਨਾਂ ਉਪਾਇਆਂ ਨਾਲ ਪ੍ਰਭੂ ਮਿਲਣ ਦੀ ਸੰਭਾਵਨਾ ਨਹੀਂ। ਸਤਿਸੰਗ ਵਿਚ ਵਾਹਿਗੁਰੂ ਜੱਸ ਗਾਯਨ ਹੀ ਅਕਾਲ ਪੁਰਖੁ ਵਿਚ ਸਮਾਉਣ ਦੀ ਉੱਤਮ ਵਿਧੀ ਹੈ।

*Absolutely powerful yet gloriously generous, such is the nature of the Divine plan of existence. Let us pray that we ever remain aware of this Truth about the vitality of life in which we are at once givers and receivers both.*

## ਸੋਰਠਿ ਮਹਲਾ ੪ ॥

ਆਪੇ ਸੇਵਾ ਲਾਇਦਾ ਪਿਆਰਾ ਆਪੇ ਭਗਤਿ ਉਮਾਹਾ ॥ ਆਪੇ ਗੁਣ ਗਾਵਾਇਦਾ ਪਿਆਰਾ ਆਪੇ ਸਬਦਿ ਸਮਾਹਾ ॥ ਆਪੇ ਲੇਖਣਿ ਆਪਿ ਲਿਖਾਰੀ ਆਪੇ ਲੇਖੁ ਲਿਖਾਹਾ ॥੧॥ ਮੇਰੇ ਮਨ ਜਪਿ ਰਾਮ ਨਾਮੁ ਓਮਾਹਾ ॥ ਅਨਦਿਨੁ ਅਨਦੁ ਹੋਵੈ ਵਡਭਾਗੀ ਲੈ ਗੁਰਿ ਪੂਰੈ ਹਰਿ ਲਾਹਾ ॥ ਰਹਾਉ ॥ ਆਪੇ ਗੋਪੀ ਕਾਨੁ ਹੈ ਪਿਆਰਾ ਬਨਿ ਆਪੇ ਗਊ ਚਰਾਹਾ ॥ ਆਪੇ ਸਾਵਲ ਸੁੰਦਰਾ ਪਿਆਰਾ ਆਪੇ ਵੰਸੁ ਵਜਾਹਾ ॥ ਕੁਵਲੀਆ ਪੀੜੁ ਆਪਿ ਮਰਾਇਦਾ ਪਿਆਰਾ ਕਰਿ ਬਾਲਕ ਰੂਪਿ ਪਚਾਹਾ ॥੨॥ ਆਪਿ ਅਖਾੜਾ ਪਾਇਦਾ ਪਿਆਰਾ ਕਰਿ ਵੇਖੈ ਆਪਿ ਚੋਜਾਹਾ ॥ ਕਰਿ ਬਾਲਕ ਰੂਪ ਉਪਾਇਦਾ ਪਿਆਰਾ ਚੰਡੂਰੁ ਕੰਸੁ ਕੇਸੁ ਮਾਰਾਹਾ ॥ ਆਪੇ ਹੀ ਬਲੁ ਆਪਿ ਹੈ ਪਿਆਰਾ ਬਲੁ ਭੰਨੈ ਮੂਰਖ ਮੁਗਧਾਹਾ ॥੩॥ ਸਭੁ ਆਪੇ ਜਗਤੁ ਉਪਾਇਦਾ ਪਿਆਰਾ ਵਸਿ ਆਪੇ ਜੁਗਤਿ ਹਥਾਹਾ ॥ ਗਲਿ ਜੇਵੜੀ ਆਪੇ ਪਾਇਦਾ ਪਿਆਰਾ ਜਿਉ ਪ੍ਰਭੁ ਖਿੰਚੈ ਤਿਉ ਜਾਹਾ ॥ ਜੋ ਗਰਬੈ ਸੋ ਪਚਸੀ ਪਿਆਰੇ ਜਪਿ ਨਾਨਕ ਭਗਤਿ ਸਮਾਹਾ ॥੪॥੬॥

*ਸ੍ਰੀ ਗੁਰੂ ਗ੍ਰੰਥ ਪੰਨਾ ੬੦੬-੦੭*

***ਸ਼ਬਦਾਰਥ :*** ਉਮਾਹਾ=ਉਤਸ਼ਾਹ, ਉਮੰਗ। ਸਮਾਹਾ=ਸਮਾਇਆ ਹੋਇਆ, ਲੀਨ। ਓਮਾਹਾ=ਉਮੰਗ, ਮੰਗਲ। ਕਾਨੁ=ਕਾਨ੍ਹ, ਕ੍ਰਿਸ਼ਨ। ਚਰਾਹਾ=ਚਰਵਾਹਾ। ਸਾਵਲ=ਸਾਂਵਲਾ। ਵੰਸੁ=ਬਾਂਸੁਰੀ। ਕੁਵਲੀਆ ਪੀੜੁ=ਕੁਵਲੀਆ ਪੀੜ ਨਾਮ ਦਾ ਹਾਥੀ। ਪਚਾਹਾ=ਨਾਸ਼ ਕੀਤਾ। ਚੋਜਾਹਾ=ਕੌਤਕ। ਚੰਡੂਰੁ=ਚਾਨੂਰ, ਕੰਸ ਦਾ ਪ੍ਰਸਿੱਧ ਪਹਿਲਵਾਨ ਜਿਸ ਨੂੰ ਕ੍ਰਿਸ਼ਨ ਜੀ ਨੇ ਅਖਾੜੇ ਵਿਚ ਮਾਰਿਆ ਸੀ। ਕੇਸੁ=ਕੇਸ਼ੀ ਦਾਨਵ ਜੋ ਕੰਸ ਦੀ ਆਗਿਆ ਨਾਲ ਘੋੜੇ ਦੀ ਸ਼ਕਲ ਬਣਾ ਕੇ ਕ੍ਰਿਸ਼ਨ ਜੀ ਨੂੰ ਮਾਰਨ ਗਿਆ ਪਰ ਉਨ੍ਹਾਂ ਦੇ ਹੱਥੋਂ ਮਾਰਿਆ ਗਿਆ। ਮੁਗਧਾਹਾ=ਮੂਰਖ। ਜੇਵੜੀ=ਰੱਸੀ। ਪਚਸੀ=ਨਾਸ਼ ਹੋ ਜਾਏਗਾ।

*ਸਾਰ ਭਾਵ :* ਜਪ ਦਾ ਓਮਾਹ।

| ਮੂਲ | ਅਰਥ |
|---|---|
| **ਆਪੇ ਸੇਵਾ ਲਾਇਦਾ ਪਿਆਰਾ ਆਪੇ ਭਗਤਿ ਉਮਾਹਾ ॥** | ਆਪ ਹੀ ਸੇਵਾ ਵਿਚ ਲਾਉਂਦਾ ਪਿਆਰਾ ਪ੍ਰਭੂ, ਆਪ ਹੀ ਭਗਤੀ ਦੀ ਉਮੰਗ ਭਰਦਾ ਹੈ। |

ਆਪੇ ਗੁਣ ਗਾਵਾਇਦਾ ਪਿਆਰਾ
ਆਪੇ ਸਬਦਿ ਸਮਾਹਾ ॥

ਆਪ ਹੀ ਗੁਣਾਂ ਦਾ ਗਾਯਨ ਕਰਵਾਉਂਦਾ ਪਿਆਰਾ ਪ੍ਰਭੂ, ਆਪ ਹੀ ਸ਼ਬਦ ਵਿਚ ਸਮਾਇਆ ਹੋਇਆ ਹੈ।

ਆਪੇ ਲੇਖਣਿ ਆਪਿ ਲਿਖਾਰੀ
ਆਪੇ ਲੇਖੁ ਲਿਖਾਹਾ ॥੧॥

ਆਪ ਹੀ ਕਲਮ, ਆਪ ਹੀ ਲਿਖਾਰੀ, ਅਰ ਆਪ ਹੀ ਲੇਖ ਲਿਖਾਵਣਹਾਰ ਹੈ ॥੧॥

ਮੇਰੇ ਮਨ ਜਪਿ ਰਾਮ ਨਾਮੁ ਓਮਾਹਾ ॥
ਅਨਦਿਨੁ ਅਨਦੁ ਹੋਵੈ ਵਡਭਾਗੀ
ਲੈ ਗੁਰਿ ਪੂਰੈ ਹਰਿ ਲਾਹਾ ॥ ਰਹਾਉ ॥

ਹੇ ਮੇਰੇ ਮਨ! ਉਮੰਗ ਸਹਿਤ ਰਾਮ ਨਾਮੁ ਦਾ ਜਪ ਕਰ। ਹੇ ਵਡਭਾਗੀ! ਨਿਤਾਪ੍ਰਤਿ ਅਨੰਦ ਹੋਵੇ ਸੋ ਪੂਰੇ ਗੁਰਾਂ ਪਾਸੋਂ ਹਰੀ ਨਾਮੁ ਦਾ ਲਾਹਾ ਲੈ ਲੈਹ ॥ ਰਹਾਉ ॥

ਆਪੇ ਗੋਪੀ ਕਾਨੁ ਹੈ ਪਿਆਰਾ
ਬਨਿ ਆਪੇ ਗਊ ਚਰਾਹਾ ॥

ਆਪ ਹੀ ਗੋਪੀ, ਆਪ ਹੀ ਕ੍ਰਿਸ਼ਨ ਪਿਆਰਾ ਪ੍ਰਭੂ, ਬਨ ਵਿਖੇ ਆਪ ਹੀ ਗਊ ਆਪ ਹੀ ਚਰਵਾਹਾ ਹੈ।

ਆਪੇ ਸਾਵਲ ਸੁੰਦਰਾ ਪਿਆਰਾ
ਆਪੇ ਵੰਸੁ ਵਜਾਹਾ ॥

ਆਪ ਹੀ ਸਾਂਵਲਾ ਸੁੰਦਰ ਪਿਆਰਾ ਪ੍ਰਭੂ ਆਪ ਹੀ ਬਾਂਸੁਰੀ ਵਜਾਉਂਦਾ ਹੈ।

ਕੁਵਲੀਆ ਪੀੜੁ ਆਪਿ ਮਰਾਇਦਾ ਪਿਆਰਾ
ਕਰਿ ਬਾਲਕ ਰੂਪਿ ਪਚਾਹਾ ॥੨॥

ਕੁਵਲੀਆ ਪੀੜ ਹਾਥੀ ਨੂੰ ਆਪ ਹੀ ਮਰਵਾਉਣ ਵਾਲਾ ਪਿਆਰਾ ਪ੍ਰਭੂ, ਆਪ ਹੀ ਬਾਲਕ ਰੂਪ ਕ੍ਰਿਸ਼ਨ ਹੋ ਕੇ ਹਾਥੀ ਦਾ ਵਿਨਾਸ਼ ਕਰਦਾ ਹੈ ॥੨॥

ਆਪਿ ਅਖਾੜਾ ਪਾਇਦਾ ਪਿਆਰਾ
ਕਰਿ ਵੇਖੈ ਆਪਿ ਚੋਜਾਹਾ ॥

ਆਪ ਹੀ ਮਲ ਅਖਾੜਾ ਪਾਉਂਦਾ ਪਿਆਰਾ ਪ੍ਰਭੂ ਆਪ ਹੀ ਆਪਣੇ ਕੀਤੇ ਕੌਤਕ ਦੇਖਦਾ ਹੈ।

ਕਰਿ ਬਾਲਕ ਰੂਪ ਉਪਾਇਦਾ ਪਿਆਰਾ
ਚੰਡੂਰੁ ਕੰਸੁ ਕੇਸੁ ਮਾਰਾਹਾ ॥

ਆਪ ਹੀ ਬਾਲਕ ਰੂਪ ਧਾਰ ਕੇ ਪਿਆਰਾ ਪ੍ਰਭੂ, ਚਾਣੂਰ ਪਹਿਲਵਾਨ, ਕੰਸ ਰਾਜਾ ਅਰ ਕੇਸ਼ੀ ਦਾਨਵ ਨੂੰ ਮਾਰਦਾ ਹੈ।

ਆਪੇ ਹੀ ਬਲੁ ਆਪਿ ਹੈ ਪਿਆਰਾ
ਬਲੁ ਭੰਨੈ ਮੂਰਖ ਮੁਗਧਾਹਾ ॥੩॥

ਆਪ ਹੀ ਬਲ ਰੂਪ ਹੈ ਅਰ ਪਿਆਰਾ ਪ੍ਰਭੂ, ਮਹਾਂ ਮੂਰਖਾਂ ਦੇ ਬਲ ਨੂੰ ਤੋੜਨਹਾਰਾ ਭੀ ਹੈ ॥੩॥

ਸਭੁ ਆਪੇ ਜਗਤੁ ਉਪਾਇਦਾ ਪਿਆਰਾ
ਵਸਿ ਆਪੇ ਜੁਗਤਿ ਹਥਾਹਾ ॥

ਆਪ ਹੀ ਸਾਰੇ ਸੰਸਾਰ ਨੂੰ ਉਤਪੰਨ ਕਰਦਾ ਹੈ ਅਰ ਪਿਆਰਾ ਪ੍ਰਭੂ, ਸਾਰੀ ਵਿਵਸਥਾ ਭੀ ਆਪਣੇ ਹੱਥ ਵੱਸ ਰੱਖਦਾ ਹੈ।

ਗਲਿ ਜੇਵੜੀ ਆਪੇ ਪਾਇਦਾ ਪਿਆਰਾ
ਜਿਉ ਪ੍ਰਭੁ ਖਿੰਚੈ ਤਿਉ ਜਾਹਾ ॥

ਆਪ ਹੀ ਪ੍ਰਾਰਬਧ ਰੂਪ ਰੱਸੀ ਗਲ 'ਚ ਪਾ ਕੇ ਪਿਆਰਾ ਪ੍ਰਭੂ ਜੀਵ ਨੂੰ ਜਿਵੇਂ ਖਿੱਚਦਾ ਹੈ ਤਿਵੇਂ ਜੀਵ ਚਲਦਾ ਹੈ।

**ਜੋ ਗਰਬੈ ਸੋ ਪਚਸੀ ਪਿਆਰੇ**
**ਜਪਿ ਨਾਨਕ ਭਗਤਿ ਸਮਾਹਾ ॥੪॥੬॥**

ਜੋ ਘਮੰਡ ਕਰਦਾ ਹੈ ਉਹ ਨਾਸ਼ ਹੋ ਜਾਂਦਾ ਹੈ। ਗੁਰੂ ਜੀ ਫ਼ਰਮਾਉਂਦੇ ਹਨ, ਪਿਆਰੇ ਪ੍ਰਭੂ ਦੇ ਨਾਮੁ ਸਿਮਰਣ ਅਰ ਭਗਤੀ ਰਾਹੀਂ ਹੀ ਓਸ ਵਿੱਚ ਸਮਾਏਗਾ ॥੪॥੬॥

*ਸਬਦੁ ਸਾਰ :* ***"ਮੇਰੇ ਮਨ ਜਪਿ ਰਾਮ ਨਾਮੁ ਓਮਾਹਾ ॥"*** ਉਮੰਗ ਨਾਲ, ਉਤਸ਼ਾਹ ਨਾਲ ਪ੍ਰਭੂ ਨਾਮ ਸਿਮਰਣ ਕਰੀਏ। ਓਹ ਆਨੰਦ ਸ੍ਵਰੂਪ ਅਕਾਲ ਪੁਰਖੁ ਆਪ ਹੀ ਉਮੰਗ ਭਰਦਾ ਹੈ ਨਾਮ ਸਿਮਰਣ ਦੀ। ਚੇਸ਼ਟਾ ਓਸ ਆਨੰਦ ਘਨ ਵਿਚ ਸਮਾਉਣ ਦੀ ਹੈ ਜਿਸ ਕਰਕੇ ਓਸ ਵੱਲ ਹਰ ਕਦਮ, ਜਪ ਦਾ ਹਰ ਪਲ ਆਨੰਦਮਯ ਹੁੰਦਾ ਹੈ। ਵਾਸਤਵਿਕ ਸੁਖ ਨਾਮੁ ਸਿਮਰਣ ਵਿਚ ਹੀ ਹੈ। ***"ਸੁਖੁ ਨਾਹੀ ਬਹੁਤੈ ਧਨਿ ਖਾਟੇ ॥ ਸੁਖੁ ਨਾਹੀ ਪੇਖੇ ਨਿਰਤਿ ਨਾਟੇ ॥ ਸੁਖੁ ਨਾਹੀ ਬਹੁ ਦੇਸ ਕਮਾਏ ॥ ਸਰਬ ਸੁਖਾ ਹਰਿ ਹਰਿ ਗੁਣ ਗਾਏ ॥"*** (ਭੈਰਉ ਮ: ੫ ਪੰਨਾ ੧੧੪੭) ਨਾਮੁ ਸਿਮਰਣ ਰਸ ਵਡਭਾਗੀਆਂ ਨੂੰ ਹੀ ਮਿਲਦਾ ਹੈ ***"ਵਡਭਾਗੀ ਜਿਨ ਹਰਿ ਧਿਆਇਆ"*** (ਕਾਨੜੇ ਕੀ ਵਾਰ ਮ: ੪, ਪੰਨਾ ੧੩੧੪) ਅਜ ਦੇ ਜੁਗ ਵਿਚ ਜਪ ਦੀ ਵਿਸ਼ੇਸ਼ ਮਹਿਮਾ ਹੈ ***"ਹਰਿ ਕੀਰਤਿ ਉਤਮੁ ਨਾਮੁ ਹੈ ਵਿਚਿ ਕਲਿਜੁਗ ਕਰਣੀ ਸਾਰੁ ॥"*** (ਪੰਨਾ ੧੩੧੪) ਜਪ ਵਿਚ ਲੀਨ ਗੁਰਮੁਖ ਸਦਾ ਆਨੰਦ ਮਾਣਦਾ ਹੈ। ***"ਸੁਖ ਸਹਜ ਰਸ ਮਹਾ ਅਨੰਦਾ ॥ ਜਪਿ ਜਪਿ ਜੀਵੇ ਪਰਮਾਨੰਦਾ ॥"*** (ਗਉੜੀ ਮ: ੫, ਪੰਨਾ ੧੯੪) ਆਨੰਦਿਤ ਪ੍ਰਫੁਲਿਤ ਮਨ ਨਾਲ ਕੀਤਾ ਜਪ ਹੀ ਜਪ ਹੈ ਕਿਉਂਕਿ ਓਸ ਆਨੰਦ ਸਰੂਪ ਨਾਲ ਜੁੜਿਆ ਮਨ ਆਨੰਦਿਤ ਹੀ ਰਹੇਗਾ।

*This awareness of Truth is also a part of the Truth itself and it arises when we live our individual lives fully seized of this value. Inspired celebration is the mode of being in which the realization of Oneness transports us. All that we behold or do is full of blessings ultimately.*

## ਸੋਰਠਿ ਮਃ ੪ ਦੁਤੁਕੇ ॥

ਅਨਿਕ ਜਨਮ ਵਿਛੁੜੇ ਦੁਖੁ ਪਾਇਆ ਮਨਮੁਖਿ ਕਰਮ ਕਰੈ ਅਹੰਕਾਰੀ ॥ ਸਾਧੂ ਪਰਸਤ ਹੀ ਪ੍ਰਭੁ ਪਾਇਆ ਗੋਬਿਦ ਸਰਣਿ ਤੁਮਾਰੀ ॥੧॥ ਗੋਬਿਦ ਪ੍ਰੀਤਿ ਲਗੀ ਅਤਿ ਪਿਆਰੀ ॥ ਜਬ ਸਤਸੰਗ ਭਏ ਸਾਧੂ ਜਨ ਹਿਰਦੈ ਮਿਲਿਆ ਸਾਂਤਿ ਮੁਰਾਰੀ ॥ ਰਹਾਉ ॥ ਤੂ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ ਤੇਰਾ ਭਾਉ ਨ ਬੁਝਹਿ ਗਵਾਰੀ ॥ ਸਤਿਗੁਰੁ ਪੁਰਖੁ ਮਿਲਿਆ ਪ੍ਰਭੁ ਪ੍ਰਗਟਿਆ ਗੁਣ ਗਾਵੈ ਗੁਣ ਵੀਚਾਰੀ ॥੨॥ ਗੁਰਮੁਖਿ ਪ੍ਰਗਾਸੁ ਭਇਆ ਸਾਤਿ ਆਈ ਦੁਰਮਤਿ ਬੁਧਿ ਨਿਵਾਰੀ ॥ ਆਤਮ ਬ੍ਰਹਮੁ ਚੀਨਿ ਸੁਖੁ ਪਾਇਆ ਸਤਸੰਗਤਿ ਪੁਰਖ ਤੁਮਾਰੀ ॥੩॥ ਪੁਰਖੈ ਪੁਰਖੁ ਮਿਲਿਆ ਗੁਰੁ ਪਾਇਆ ਜਿਨ ਕਉ ਕਿਰਪਾ ਭਈ ਤੁਮਾਰੀ ॥ ਨਾਨਕ ਅਤੁਲੁ ਸਹਜ ਸੁਖੁ ਪਾਇਆ ਅਨਦਿਨੁ ਜਾਗਤੁ ਰਹੈ ਬਨਵਾਰੀ ॥੪॥੭॥

*ਸ੍ਰੀ ਗੁਰੂ ਗ੍ਰੰਥ ਪੰਨਾ ੬੦੭*

*ਸ਼ਬਦਾਰਥ :* ਪਰਸਤ=ਮਿਲਦਾ। ਗਵਾਰੀ=ਮੂਰਖ, ਮੰਦ ਬੁਧੀ। ਚੀਨਿ=ਜਾਣ ਕੇ, ਪਛਾਣ ਕੇ।

*ਸਾਰ ਭਾਵ :* ਸੰਤਾਂ ਦੇ ਦਰਸ਼ਨ ਤੀਰਥ ਤੁਲ ਹਨ।

| ਮੂਲ | ਅਰਥ |
|---|---|
| ਅਨਿਕ ਜਨਮ ਵਿਛੁੜੇ ਦੁਖੁ ਪਾਇਆ ਮਨਮੁਖਿ ਕਰਮ ਕਰੈ ਅਹੰਕਾਰੀ ॥ | ਅਨੇਕ ਜਨਮਾਂ ਤੋਂ ਪ੍ਰਭੂ ਤੋਂ ਵਿੱਛੜ ਕੇ ਦੁੱਖ ਪਾਉਂਦਿਆਂ ਭੀ ਮਨਮੁਖ ਹੰਕਾਰੀ ਹੋ ਕੇ ਕਰਮ ਕਰਦਾ ਹੈ। |
| ਸਾਧੂ ਪਰਸਤ ਹੀ ਪ੍ਰਭੁ ਪਾਇਆ ਗੋਬਿਦ ਸਰਣਿ ਤੁਮਾਰੀ ॥੧॥ | ਸੰਤ ਜਨਾਂ ਨੂੰ ਮਿਲਦਿਆਂ ਹੀ ਪ੍ਰਭੂ ਪ੍ਰਾਪਤੀ ਹੋਈ ਅਰ ਹੇ ਗੋਬਿੰਦ ! ਤੁਹਾਡੀ ਸ਼ਰਣ ਲਈ॥੧॥ |
| ਗੋਬਿਦ ਪ੍ਰੀਤਿ ਲਗੀ ਅਤਿ ਪਿਆਰੀ ॥ ਜਬ ਸਤਸੰਗ ਭਏ ਸਾਧੂ ਜਨ ਹਿਰਦੈ ਮਿਲਿਆ ਸਾਂਤਿ ਮੁਰਾਰੀ ॥ ਰਹਾਉ ॥ | ਹੇ ਗੋਬਿੰਦ ! ਤੇਰੀ ਪ੍ਰੀਤਿ ਅਤਿ ਪਿਆਰੀ ਲੱਗੀ ਹੈ। ਜਦ ਸਾਧੂ ਸੰਤਾਂ ਨਾਲ ਸਤਸੰਗ ਹੋਇਆ ਤਾਂ ਮੈਨੂੰ ਪਾਪ ਵਿਨਾਸ਼ਕ ਸ਼ਾਂਤੀ ਪ੍ਰਦਾਤਾ ਪ੍ਰਭੂ ਹਿਰਦੇ ਵਿਚ ਹੀ ਮਿਲ ਗਿਆ॥ ਰਹਾਉ ॥ |

| | |
|---|---|
| **ਤੂ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ ਤੇਰਾ ਭਾਉ ਨ ਬੁਝਹਿ ਗਵਾਰੀ ॥** | ਹੇ ਪ੍ਰਭੂ! ਤੂੰ ਦਿਨ ਰਾਤ ਗੁਪਤ ਰੂਪ 'ਚ ਅੰਤਹਕਰਣ ਵਿਚ ਵੱਸ ਰਿਹਾ ਹੈਂ। ਮੰਦ-ਬੁੱਧੀ ਤੇਰਾ ਸਰੂਪ ਨਹੀਂ ਬੁੱਝਦੇ। |
| **ਸਤਿਗੁਰੁ ਪੁਰਖੁ ਮਿਲਿਆ ਪ੍ਰਭੁ ਪ੍ਰਗਟਿਆ ਗੁਣ ਗਾਵੈ ਗੁਣ ਵੀਚਾਰੀ ॥੨॥** | ਜਿਨ੍ਹਾਂ ਨੂੰ ਸਤਿਗੁਰੂ ਪੁਰਖ ਮਿਲਿਆ ਹੈ, ਉਨ੍ਹਾਂ ਨੂੰ, ਹੇ ਪ੍ਰਭੂ! ਤੂੰ ਪ੍ਰਗਟ ਹੋ ਗਿਆ ਹੈਂ ਉਹ ਤੇਰੇ ਗੁਣ ਗਾਉਂਦੇ ਅਤੇ ਵਿਚਾਰਦੇ ਹਨ ॥੨॥ |
| **ਗੁਰਮੁਖਿ ਪ੍ਰਗਾਸੁ ਭਇਆ ਸਾਤਿ ਆਈ ਦੁਰਮਤਿ ਬੁਧਿ ਨਿਵਾਰੀ ॥** | ਗੁਰ ਸ਼ਬਦ ਦੁਆਰਾ ਗਿਆਨ ਦਾ ਚਾਨਣ ਹੋਇਆ, ਸ਼ਾਂਤੀ ਆ ਗਈ ਅਰ ਖੋਟੀ ਮਤ ਵਾਲੀ ਬੁੱਧੀ ਦਾ ਨਿਵਾਰਣ ਹੋ ਗਿਆ। |
| **ਆਤਮ ਬ੍ਰਹਮੁ ਚੀਨਿ ਸੁਖੁ ਪਾਇਆ ਸਤਸੰਗਤਿ ਪੁਰਖ ਤੁਮਾਰੀ ॥੩॥** | ਹੇ ਕਰਤਾ ਪੁਰਖੁ! ਤੁਹਾਡੀ ਸਤਿਸੰਗਤ ਵਿਚ ਆਤਮਾ ਨੂੰ ਹੀ ਬ੍ਰਹਮ ਪਛਾਣ ਕੇ ਭਾਵ ਅਭੇਦਤਾ ਹੋਣ 'ਤੇ ਸੁਖ ਪਾਇਆ ਹੈ ॥੩॥ |
| **ਪੁਰਖੈ ਪੁਰਖੁ ਮਿਲਿਆ ਗੁਰੁ ਪਾਇਆ ਜਿਨ ਕਉ ਕਿਰਪਾ ਭਈ ਤੁਮਾਰੀ ॥** | ਹੇ ਅਕਾਲ ਪੁਰਖੁ! ਜਿਨ੍ਹਾਂ ਪੁਰਖਾਂ ਨੂੰ ਤੂੰ ਆਪਣੇ ਨਾਲ ਮੇਲ ਲਿਆ ਅਰ ਜਿਨ੍ਹਾਂ ਉਪਰ ਤੇਰੀ ਕਿਰਪਾ ਹੋਈ, ਉਨ੍ਹਾਂ ਨੂੰ ਸਤਿਗੁਰੂ ਪ੍ਰਾਪਤ ਹੋ ਗਏ। |
| **ਨਾਨਕ ਅਤੁਲੁ ਸਹਜ ਸੁਖੁ ਪਾਇਆ ਅਨਦਿਨੁ ਜਾਗਤੁ ਰਹੈ ਬਨਵਾਰੀ ॥੪॥੭॥** | ਸ੍ਰੀ ਗੁਰੂ ਜੀ ਫ਼ੁਰਮਾਉਂਦੇ ਹਨ, ਹੇ ਸੰਸਾਰ ਬਨ ਦੇ ਮਾਲਿਕ ਪ੍ਰਭੂ! ਐਸਾ ਅਨਮੋਲ ਸਹਜਾਨੰਦ ਪ੍ਰਾਪਤ ਕਰ ਕੇ ਨਿਤਜ ਚੇਤਨ ਅਵਸਥਾ ਹੈ ॥੪॥੭॥ |

*ਸਬਦੁ ਸਾਰ:* ***"ਆਤਮ ਬ੍ਰਹਮੁ ਚੀਨਿ ਸੁਖੁ ਪਾਇਆ"*** ਸਤਿਗੁਰਾਂ ਦੀ ਕ੍ਰਿਪਾ ਨਾਲ ਅਭੇਦਤਾ ਹੋਣ ਪਰ ***"ਆਤਮੁ ਚੀਨ੍ਹਿ ਭਏ ਨਿਰੰਕਾਰੀ ॥"*** (ਆਸਾ ਮ: ੧, ਪੰਨਾ ੪੧੫) ਹਿਰਦੇ ਘਰ ਵਿਚ ਹੀ ਆਤਮਾ ਨੂੰ ਬ੍ਰਹਮ ਪਛਾਣ ਕੇ ਓਸ ਨਿਰੰਕਾਰ ਦੇ ਪ੍ਰਗਟ ਦਰਸ਼ਨ ਹੋ ਜਾਂਦੇ ਹਨ। ***"ਆਪੁ ਵੀਚਾਰੇ ਗਿਆਨੀ ਸੋਈ ॥"*** (ਮਾਰੂ ਮ: ੧, ਪੰਨਾ ੧੦੪੦) ਆਤਮ ਚਿੰਤਨ ਕਰਨ ਵਾਲਾ ਅਰ ਅਭੇਦਤਾ ਦੀ ਸਥਿਤੀ ਵਿਚ ਲਿਵਲੀਨ ਹੀ ਸੱਚਾ ਗੁਰਮੁਖ ਹੈ।

*The individual, aware of the absolute to which the self belongs, now begins to meditate on the Infinite glory of the Immanent that transcends the disseparate. The resulting sense of fulfillment is ever amenable to songful praises.*

## ਸੋਰਠਿ ਮਹਲਾ ੪ ॥

ਹਰਿ ਸਿਉ ਪ੍ਰੀਤਿ ਅੰਤਰੁ ਮਨੁ ਬੇਧਿਆ ਹਰਿ ਬਿਨੁ ਰਹਣੁ ਨ ਜਾਈ ॥ ਜਿਉ ਮਛੁਲੀ ਬਿਨੁ ਨੀਰੈ ਬਿਨਸੈ ਤਿਉ ਨਾਮੈ ਬਿਨੁ ਮਰਿ ਜਾਈ ॥੧॥ ਮੇਰੇ ਪ੍ਰਭ ਕਿਰਪਾ ਜਲੁ ਦੇਵਹੁ ਹਰਿ ਨਾਈ ॥ ਹਉ ਅੰਤਰਿ ਨਾਮੁ ਮੰਗਾ ਦਿਨੁ ਰਾਤੀ ਨਾਮੇ ਹੀ ਸਾਂਤਿ ਪਾਈ ॥ ਰਹਾਉ ॥ ਜਿਉ ਚਾਤ੍ਰਿਕੁ ਜਲ ਬਿਨੁ ਬਿਲਲਾਵੈ ਬਿਨੁ ਜਲ ਪਿਆਸ ਨ ਜਾਈ ॥ ਗੁਰਮੁਖਿ ਜਲੁ ਪਾਵੈ ਸੁਖ ਸਹਜੇ ਹਰਿਆ ਭਾਇ ਸੁਭਾਈ ॥੨॥ ਮਨਮੁਖ ਭੂਖੇ ਦਹ ਦਿਸ ਡੋਲਹਿ ਬਿਨੁ ਨਾਵੈ ਦੁਖੁ ਪਾਈ ॥ ਜਨਮਿ ਮਰੈ ਫਿਰਿ ਜੋਨੀ ਆਵੈ ਦਰਗਹਿ ਮਿਲੈ ਸਜਾਈ ॥੩॥ ਕ੍ਰਿਪਾ ਕਰਹਿ ਤਾ ਹਰਿ ਗੁਣ ਗਾਵਹ ਹਰਿ ਰਸੁ ਅੰਤਰਿ ਪਾਈ ॥ ਨਾਨਕ ਦੀਨ ਦਇਆਲ ਭਏ ਹੈ ਤ੍ਰਿਸਨਾ ਸਬਦਿ ਬੁਝਾਈ ॥੪॥੮॥

*ਸ੍ਰੀ ਗੁਰੂ ਗ੍ਰੰਥ ਪੰਨਾ ੬੦੭*

*ਸ਼ਬਦਾਰਥ:* ਬੇਧਿਆ=ਵਿੰਨ੍ਹਿਆ ਗਿਆ। ਨੀਰੈ=ਪਾਣੀ। ਬਿਨਸੈ=ਮਰ ਜਾਂਦੀ ਹੈ। ਨਾਈ=ਨਾਮ। ਬਿਲਲਾਵੈ=ਵਿਲਕਦਾ ਹੈ। ਸੁਖ ਸਹਜੇ=ਸਹਿਜ ਸੁਖ। ਦਹ ਦਿਸ=ਦਸੋ ਦਿਸ਼ਾਂ ਵੱਲ। ਜੋਨੀ=ਜੂਨਾਂ ਵਿਚ। ਸਬਦਿ=ਗੁਰ ਉਪਦੇਸ਼।

*ਸਾਰ ਭਾਵ:* ਹੇ ਪ੍ਰਭੂ! ਦਾਸ ਨੂੰ 'ਵਾਹਿਗੁਰੂ' ਨਾਮ ਰੂਪੀ ਜਲ ਦੀ ਬਖ਼ਸ਼ਿਸ਼ ਕਰੋ।

| ਮੂਲ | ਅਰਥ |
|---|---|
| ਹਰਿ ਸਿਉ ਪ੍ਰੀਤਿ ਅੰਤਰੁ ਮਨੁ ਬੇਧਿਆ ਹਰਿ ਬਿਨੁ ਰਹਣੁ ਨ ਜਾਈ ॥ | ਪ੍ਰਭੂ ਦੀ ਪ੍ਰੀਤੀ ਨਾਲ ਮੇਰਾ ਮਨ ਅੰਦਰੋਂ ਵਿੰਨ੍ਹਿਆ ਗਿਆ ਹੈ, ਜਿਸ ਕਰਕੇ ਹਰੀ ਦਾ ਨਾਮ ਸਿਮਰਣ ਕੀਤੇ ਬਿਨਾਂ ਰਿਹਾ ਨਹੀਂ ਜਾਂਦਾ। |
| ਜਿਉ ਮਛੁਲੀ ਬਿਨੁ ਨੀਰੈ ਬਿਨਸੈ ਤਿਉ ਨਾਮੈ ਬਿਨੁ ਮਰਿ ਜਾਈ ॥੧॥ | ਜਿਵੇਂ ਪਾਣੀ ਬਿਨਾਂ ਮੱਛੀ ਤੜਫ ਤੜਫ ਕੇ ਮਰ ਜਾਂਦੀ ਹੈ, ਤਿਵੇਂ ਨਾਮ ਤੋਂ ਬਿਨਾਂ ਮੈਂ ਮਰਦਾ ਜਾ ਰਿਹਾ ਹਾਂ ॥੧॥ |
| ਮੇਰੇ ਪ੍ਰਭ ਕਿਰਪਾ ਜਲੁ ਦੇਵਹੁ ਹਰਿ ਨਾਈ ॥ | ਹੇ ਮੇਰੇ ਪ੍ਰਭੂ! ਕਿਰਪਾ ਕਰ ਕੇ ਹਰੀ ਦੇ ਨਾਮ ਰੂਪੀ ਜਲ ਦੀ ਬਖ਼ਸ਼ਿਸ਼ ਕਰੋ। |

**ਹਉ ਅੰਤਰਿ ਨਾਮੁ ਮੰਗਾ ਦਿਨੁ ਰਾਤੀ ਨਾਮੇ ਹੀ ਸਾਂਤਿ ਪਾਈ ॥ ਰਹਾਉ ॥**

ਮੈਂ ਅੰਤਰ ਮਨ ਵਿਚ ਹਰੀ ਦੇ ਨਾਮ ਸਿਮਰਣ ਦੀ ਦਿਨੇ ਰਾਤ ਮੰਗ ਕਰਦਾ ਹਾਂ; ਕਿਉਂਕਿ ਨਾਮ ਸਿਮਰਣ ਕਰ ਕੇ ਹੀ ਮੈਨੂੰ ਸ਼ਾਂਤੀ ਮਿਲਦੀ ਹੈ॥ ਰਹਾਉ ॥

**ਜਿਉ ਚਾਤ੍ਰਿਕੁ ਜਲ ਬਿਨੁ ਬਿਲਲਾਵੈ ਬਿਨੁ ਜਲ ਪਿਆਸ ਨ ਜਾਈ ॥**

ਜਿਵੇਂ ਪਪੀਹਾ ਸਵਾਂਤੀ ਬੂੰਦ ਦੀ ਪ੍ਰਾਪਤੀ ਲਈ ਵਿਲਕਦਾ ਹੈ, ਕਿਉਂਕਿ ਉਸ ਦੀ ਸਵਾਂਤੀ ਬੂੰਦ ਬਿਨਾਂ ਪਿਆਸ ਨਹੀਂ ਜਾ ਸਕਦੀ।

**ਗੁਰਮੁਖਿ ਜਲੁ ਪਾਵੈ ਸੁਖ ਸਹਜੇ ਹਰਿਆ ਭਾਇ ਸੁਭਾਈ ॥੨॥**

ਇਵੇਂ ਹੀ ਗੁਰਮੁਖ ਨਾਮ ਜਲ ਦੀ ਪ੍ਰਾਪਤੀ ਹੋਣ ਨਾਲ ਸਹਿਜ ਸੁਖ ਮਾਣਦੇ ਹਨ ਅਤੇ ਪ੍ਰਭੂ ਦੇ ਪ੍ਰੇਮ ਵਿਚ ਹਰੇ ਭਰੇ ਪ੍ਰਸੰਨ ਚਿੱਤ ਸ਼ੋਭਦੇ ਹਨ ॥੨॥

**ਮਨਮੁਖ ਭੂਖੇ ਦਹ ਦਿਸ ਡੋਲਹਿ ਬਿਨੁ ਨਾਵੈ ਦੁਖੁ ਪਾਈ ॥**

ਮਨਮੁਖ ਪਦਾਰਥਾਂ ਦੀ ਭੁੱਖ ਕਰਕੇ ਦਸੋ ਦਿਸ਼ਾਂ ਵਿਚ ਭਟਕਦੇ ਫਿਰਦੇ ਹਨ ਤੇ ਨਾਮ ਸਿਮਰਣ ਬਿਨਾਂ ਦੁੱਖ ਪਾ ਰਹੇ ਹਨ।

**ਜਨਮਿ ਮਰੈ ਫਿਰਿ ਜੋਨੀ ਆਵੈ ਦਰਗਹਿ ਮਿਲੈ ਸਜਾਈ ॥੩॥**

ਉਹ ਜੰਮਦੇ ਮਰਦੇ ਮੁੜ ਘਿੜ ਜੂਨਾਂ ਵਿਚ ਆਉਂਦੇ ਜਾਂਦੇ ਹਨ। ਇਨ੍ਹਾਂ ਨੂੰ ਦਰਗਾਹ ਵਿਚੋਂ ਇਹੋ ਸਜ਼ਾ ਮਿਲਦੀ ਹੈ॥੩॥

**ਕ੍ਰਿਪਾ ਕਰਹਿ ਤਾ ਹਰਿ ਗੁਣ ਗਾਵਹ ਹਰਿ ਰਸੁ ਅੰਤਰਿ ਪਾਈ ॥**

ਜੇ ਪ੍ਰਭੂ ਕਿਰਪਾ ਕਰੇ ਤਾਂ ਹਰੀ ਦੇ ਗੁਣ ਗਾਇਨ ਕਰੀਏ, ਜਿਸ ਕਰਕੇ ਹਰੀ ਦਾ ਨਾਮ-ਰਸ ਅੰਦਰੋਂ ਹੀ ਪ੍ਰਾਪਤ ਹੋ ਜਾਵੇਗਾ।

**ਨਾਨਕ ਦੀਨ ਦਇਆਲ ਭਏ ਹੈ ਤ੍ਰਿਸਨਾ ਸਬਦਿ ਬੁਝਾਈ ॥੪॥੮॥**

ਗੁਰੂ ਜੀ ਆਖਦੇ ਹਨ ਜਦੋਂ ਓਹ ਪ੍ਰਭੂ ਗਰੀਬਾਂ ਪਰ ਦਇਆਲੂ ਹੁੰਦਾ ਹੈ ਤਦੋਂ ਸ਼ਬਦ ਅਤੇ ਨਾਮ ਪ੍ਰਾਪਤੀ ਕਰਕੇ ਉਹਨਾਂ ਦੀ ਸੰਸਾਰਕ ਪਦਾਰਥਾਂ ਦੀ ਤ੍ਰਿਸ਼ਨਾ ਬੁਝ ਜਾਂਦੀ ਹੈ॥੪॥੮॥

*ਸਬਦੁ ਸਾਰ :* ***"ਹਰਿ ਸਿਉ ਪ੍ਰੀਤਿ ਅੰਤਰੁ ਮਨੁ ਬੇਧਿਆ"*** ਦਾ ਭਾਵ ਇਹ ਹੈ ਕਿ ਜਿਨ੍ਹਾਂ ਅੰਦਰ ***"ਅੰਤਰਿ ਪਿਆਸ ਉਠੀ ਪ੍ਰਭ ਕੇਰੀ"*** (ਬਿਲਾਵਲੁ ਮ: ੪, ਪੰਨਾ ੮੩੫) ਪ੍ਰਭੂ ਦਰਸ਼ਨ ਦੀ ਪਿਆਸ ਉਪਜਦੀ ਹੈ, ਉਨ੍ਹਾਂ ਦਾ ਮਨ ਪ੍ਰੇਮ ਦੇ ਤੀਰਾਂ ਨਾਲ ਵਿੰਨ੍ਹਿਆ ਜਾਂਦਾ ਹੈ। ***"ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ ॥ ਹਮਰੀ ਬੇਦਨ ਹਰਿ ਪ੍ਰਭੁ ਜਾਨੈ ਮੇਰੇ ਮਨ ਅੰਤਰ ਕੀ ਪੀਰ ॥"*** (ਗੋਂਡ ਮ: ੪, ਪੰਨਾ ੮੬੧) ਅਰ ਉਨ੍ਹਾਂ ਦੇ ਅੰਦਰ ਜੋ ਪ੍ਰੇਮ ਪੀੜਾ ਉਪਜਦੀ ਹੈ, ਉਹ ਪ੍ਰਭੂ ਤੋਂ ਬਿਨਾਂ ਹੋਰ ਕੋਈ ਨਹੀਂ ਜਾਣਦਾ। ਜਿਵੇਂ ਮੱਛੀ ਪਾਣੀ ਬਿਨਾਂ ਤੜਫਦੀ ਅਤੇ ਮਰਦੀ ਹੈ ਅਰ ਸਵਾਂਤੀ ਜਲ ਬਿਨਾਂ ਪਪੀਹਾ ਲਿਲਕੜੀਆਂ ਕੱਢਦਾ ਅਤੇ ਵਿਰਲਾਪ ਕਰਦਾ ਹੈ ਤਿਵੇਂ ਜਦੋਂ ਭਗਤ ਜਨ ਪ੍ਰਭੂ ਮਿਲਾਪ ਲਈ ਤੜਪਦਾ ਫਿਰਦਾ ਹੈ ਅਰ ਹਰੀ ਨਾਮ ਜਲ ਦੀ ਪਿਆਸ ਨਾਲ ਵਿਆਕੁਲ ਹੋਇਆ ਪੁਕਾਰਾਂ ਕਰਦਾ ਹੈ ਅਰ ਇਹ ਧੁਰ ਅੰਦਰਲੀ ਪੁਕਾਰ ਜਦ ਪ੍ਰਭੂ ਦੀ ਦਰਗਾਹ ਵਿਚ ਸੁਣੀ ਜਾਂਦੀ ਹੈ ***"ਬਾਬੀਹਾ ਅੰਮ੍ਰਿਤ ਵੇਲੈ ਬੋਲਿਆ ਤਾਂ ਦਰਿ ਸੁਣੀ ਪੁਕਾਰ ॥"*** (ਮਲਾਰ ਮ: ੩, ਪੰਨਾ ੧੨੮੫) ਤਾਂ ਸਤਿਗੁਰਾਂ ਦਾ ਮਿਲਾਪ ਹੋ ਜਾਂਦਾ ਹੈ। ਜਿਸ ਕਰਕੇ ਸੰਸਾਰਕ ਪਦਾਰਥਾਂ

ਦੀ ਤ੍ਰਿਸ਼ਨਾ ਨਵਿਰਤ ਹੋ ਜਾਂਦੀ ਹੈ; ਪਰ ਮਨਮੁਖਾਂ ਦੀ ਤ੍ਰਿਸ਼ਨਾ ਦੂਰ ਨਹੀਂ ਹੁੰਦੀ, ਉਹ ਦਸੇ ਦਿਸ਼ਾਂ ਵਿਚ ਭਟਕਦੇ ਡਾਵਾਂਡੋਲ ਹੀ ਫਿਰਦੇ ਰਹਿੰਦੇ ਹਨ, ਅਰ ਮੁੜ ਮੁੜ ਜਨਮ ਮਰਨ ਦੇ ਚੱਕਰਾਂ ਵਿਚ ਹੀ ਪਏ ਰਹਿੰਦੇ ਹਨ।

*Lust and greed for material opulence keeps our spiritual nature suppressed. However, those who but once have heard the call of their true self, seldom turn back to the way of the worldly-wise. They rest not till they have received the blessing of naam-simran i.e. have learnt to live in constant rememberance of the Divine bounty manifest in every grain of sand in this universe. The process of naam-simran takes the seeker to the point of realization in which the individual self is experienced as one with the universal self. Thereafter the living of such a person becomes an act of offering and giving. Those who are neither conscious of the ultimate need to transcend their individual self nor engaged in any process to realize it, suffer shrinkage of the self, always demanding, seldom offering or giving.*

## ਸੋਰਠਿ ਮਹਲਾ ੪ ਪੰਚਪਦਾ ॥

ਅਚਰੁ ਚਰੈ ਤਾ ਸਿਧਿ ਹੋਈ ਸਿਧੀ ਤੇ ਬੁਧਿ ਪਾਈ ॥ ਪ੍ਰੇਮ ਕੇ ਸਰ ਲਾਗੇ ਤਨ ਭੀਤਰਿ ਤਾ ਭ੍ਰਮੁ ਕਾਟਿਆ ਜਾਈ ॥੧॥ ਮੇਰੇ ਗੋਬਿਦ ਅਪੁਨੇ ਜਨ ਕਉ ਦੇਹਿ ਵਡਿਆਈ ॥ ਗੁਰਮਤਿ ਰਾਮ ਨਾਮੁ ਪਰਗਾਸਹੁ ਸਦਾ ਰਹਹੁ ਸਰਣਾਈ ॥ ਰਹਾਉ ॥ ਇਹੁ ਸੰਸਾਰੁ ਸਭੁ ਆਵਣ ਜਾਣਾ ਮਨ ਮੂਰਖ ਚੇਤਿ ਅਜਾਣਾ ॥ ਹਰਿ ਜੀਉ ਕ੍ਰਿਪਾ ਕਰਹੁ ਗੁਰੁ ਮੇਲਹੁ ਤਾ ਹਰਿ ਨਾਮਿ ਸਮਾਣਾ ॥੨॥ ਜਿਸ ਕੀ ਵਥੁ ਸੋਈ ਪ੍ਰਭੁ ਜਾਣੈ ਜਿਸ ਨੋ ਦੇਇ ਸੁ ਪਾਏ ॥ ਵਸਤੁ ਅਨੂਪ ਅਤਿ ਅਗਮ ਅਗੋਚਰ ਗੁਰੁ ਪੂਰਾ ਅਲਖੁ ਲਖਾਏ ॥੩॥ ਜਿਨਿ ਇਹ ਚਾਖੀ ਸੋਈ ਜਾਣੈ ਗੂੰਗੇ ਕੀ ਮਿਠਿਆਈ ॥ ਰਤਨੁ ਲੁਕਾਇਆ ਲੂਕੈ ਨਾਹੀ ਜੇ ਕੋ ਰਖੈ ਲੁਕਾਈ ॥੪॥ ਸਭੁ ਕਿਛੁ ਤੇਰਾ ਤੂ ਅੰਤਰਜਾਮੀ ਤੂ ਸਭਨਾ ਕਾ ਪ੍ਰਭੁ ਸੋਈ ॥ ਜਿਸ ਨੋ ਦਾਤਿ ਕਰਹਿ ਸੋ ਪਾਏ ਜਨ ਨਾਨਕ ਅਵਰੁ ਨ ਕੋਈ ॥੫॥੯॥

*ਸ੍ਰੀ ਗੁਰੂ ਗ੍ਰੰਥ ਪੰਨਾ ੬੦੭-੦੮*

*ਸ਼ਬਦਾਰਥ:* ਅਚਰੁ=ਨਾ ਖਾਧੇ ਜਾ ਸਕਣ ਵਾਲੇ ਪੰਜ ਵਿਕਾਰ। ਚਰੈ=ਖਾ ਲਵੇ ਭਾਵ ਅਧੀਨ ਕਰ ਲਵੇ। ਸਿਧਿ=ਸ਼ੁੱਧੀ। ਬੁਧਿ=ਆਤਮ ਦਰਸ਼ੀ ਅਕਲ। ਸਰ=ਤੀਰ। ਤਨ ਭੀਤਰਿ=ਤਨ ਦੇ ਅੰਦਰ ਮਨ ਵਿਚ। ਪਰਗਾਸਹੁ=ਪ੍ਰਕਾਸ਼ ਕਰੋ। ਵਥੁ=ਨਾਮ ਵਸਤੂ। ਅਲਖੁ=ਨ ਜਾਣੀ ਜਾਣ ਵਾਲੀ। ਲਖਾਏ=ਜਣਾ ਦੇਵੇ। ਚਾਖੀ=ਚੱਖੀ, ਸਵਾਦ ਲਿਆ। ਰਤਨੁ=ਆਤਮ ਗਜਾਨ। ਦਾਤਿ=ਬਖ਼ਸ਼ਿਸ਼

*ਸਾਰ ਭਾਵ:* ਹੇ ਗੁਰੂ ਜੀ! ਵਾਹਿਗੁਰੂ ਨਾਮ ਦਾ ਪ੍ਰਕਾਸ਼ ਕਰੋ।

| ਮੂਲ | ਅਰਥ |
|---|---|
| **ਅਚਰੁ ਚਰੈ ਤਾ ਸਿਧਿ ਹੋਈ ਸਿਧੀ ਤੇ ਬੁਧਿ ਪਾਈ ॥** | ਨਾ ਖਾਧੇ ਜਾ ਸਕਣ ਵਾਲੇ ਵਿਸ਼ੇ ਵਿਕਾਰਾਂ ਨੂੰ ਜੇ ਖਾ ਲਿਆ ਜਾਵੇ, ਅਧੀਨ ਕਰ ਲਿਆ ਜਾਵੇ ਤਾਂ ਅੰਤਹਕਰਣ ਦੀ ਸ਼ੁੱਧੀ ਹੋ ਜਾਂਦੀ ਹੈ। ਇਸ ਦੇ ਸ਼ੁੱਧ ਹੋ ਜਾਣ ਪਰ ਆਤਮ ਦਰਸ਼ੀ ਬੁੱਧ ਪ੍ਰਾਪਤ ਹੁੰਦੀ ਹੈ। |
| **ਪ੍ਰੇਮ ਕੇ ਸਰ ਲਾਗੇ ਤਨ ਭੀਤਰਿ ਤਾ ਭ੍ਰਮੁ ਕਾਟਿਆ ਜਾਈ ॥੧॥** | ਪ੍ਰਭੂ ਪ੍ਰੇਮ ਦੇ ਤੀਰ ਤਨ ਦੇ ਧੁਰ ਅੰਦਰ ਸੂਖਮ ਮਨ ਵਿਚ ਲਗਣ ਕਰਕੇ ਅਵਿੱਦਿਆ ਰੂਪ ਭਰਮ ਕੱਟਿਆ ਜਾਂਦਾ ਹੈ। ਭਾਵ ਦੂਈ ਦਾ ਭਰਮ ਦੂਰ ਹੋ ਜਾਂਦਾ ਹੈ॥੧॥ |

| | |
|---|---|
| ਮੇਰੇ ਗੋਬਿਦ<br>ਅਪੁਨੇ ਜਨ ਕਉ ਦੇਹਿ ਵਡਿਆਈ ॥<br>ਗੁਰਮਤਿ ਰਾਮ ਨਾਮੁ ਪਰਗਾਸਹੁ<br>ਸਦਾ ਰਹਹੁ ਸਰਣਾਈ ॥ ਰਹਾਉ ॥ | ਹੇ ਮੇਰੇ ਪ੍ਰਭੂ! ਆਪਣੇ ਦਾਸਾਂ ਨੂੰ ਵਡਿਆਈ ਬਖ਼ਸ਼ਣ ਵਾਲੇ! ਗੁਰਾਂ ਦੀ ਸਿੱਖਿਆ ਦੁਆਰੇ ਸਭ ਵਿਚ ਰਮੇ ਹੋਏ ਵਾਹਿਗੁਰੂ ਦੇ ਨਾਮ ਦਾ ਪ੍ਰਕਾਸ਼ ਕਰੋ ਭਾਵ ਉਜਾਲਾ ਕਰੋ ਤਾਂ ਕਿ ਮੈਂ ਸਦਾ ਹੀ ਆਪ ਦੀ ਸ਼ਰਣ ਵਿਚ ਰਹਾਂ॥ ਰਹਾਉ॥ |
| ਇਹੁ ਸੰਸਾਰੁ ਸਭੁ ਆਵਣ ਜਾਣਾ<br>ਮਨ ਮੂਰਖ ਚੇਤਿ ਅਜਾਣਾ ॥ | ਇਹ ਸਾਰਾ ਸੰਸਾਰ ਹੀ ਜੰਮਣ ਮਰਣ ਵਿਚ ਹੈ। ਇਸ ਮੂਰਖ ਅਨਜਾਣ ਮਨ ਨੂੰ ਪ੍ਰਭੂ ਦਾ ਨਾਮ ਸਿਮਰਣ ਕਰਵਾਓ। |
| ਹਰਿ ਜੀਉ ਕ੍ਰਿਪਾ ਕਰਹੁ ਗੁਰੁ ਮੇਲਹੁ<br>ਤਾ ਹਰਿ ਨਾਮਿ ਸਮਾਣਾ ॥੨॥ | ਹੇ ਪ੍ਰਭੂ ਜੀ! ਕਿਰਪਾ ਕਰ ਕੇ ਗੁਰਾਂ ਨਾਲ ਮਿਲਾਪ ਕਰਵਾ ਦਿਓ, ਤਾਂ ਕਿ ਮੈਂ ਹਰੀ ਦੇ ਨਾਮ ਵਿਚ ਸਮਾਇਆ ਰਹਾਂ॥੨॥ |
| ਜਿਸ ਕੀ ਵਥੁ ਸੋਈ ਪ੍ਰਭੁ ਜਾਣੈ<br>ਜਿਸ ਨੋ ਦੇਇ ਸੁ ਪਾਏ ॥ | ਉਹ ਆਤਮ ਦਰਸ਼ੀ ਵਸਤੂ ਜਿਸ ਪ੍ਰਭੂ ਦੀ ਹੈ, ਓਹ ਹੀ ਜਾਣਦਾ ਹੈ, ਓਹ ਜਿਸ ਨੂੰ ਬਖ਼ਸ਼ੇ ਓਹੀਓ ਹੀ ਪਾ ਸਕਦਾ ਹੈ। |
| ਵਸਤੁ ਅਨੂਪ ਅਤਿ ਅਗਮ ਅਗੋਚਰ<br>ਗੁਰੁ ਪੂਰਾ ਅਲਖੁ ਲਖਾਏ ॥੩॥ | ਇਹ ਅਨੂਪਮ ਆਤਮ ਗਯਾਨ ਵਸਤੂ ਗੰਮਤਾ ਰਹਿਤ ਅਤੇ ਜਾਨਣ ਰਹਿਤ ਹੈ। ਜੇ ਪੂਰਾ ਗੁਰੂ ਜਣਾ ਦੇਵੇ ਭਾਵ ਜਾਣੂ ਕਰਵਾ ਦੇਵੇ, ਤਾਂ ਨਾ ਜਾਣੀ ਜਾ ਸਕਣ ਵਾਲੀ ਵਸਤੂ ਜਾਣੀ ਜਾਂਦੀ ਹੈ॥੩॥ |
| ਜਿਨਿ ਇਹ ਚਾਖੀ ਸੋਈ ਜਾਣੈ<br>ਗੂੰਗੇ ਕੀ ਮਿਠਿਆਈ ॥ | ਜਿਸ ਨੇ ਇਸ ਨਾਮ ਵਸਤੂ ਨੂੰ ਚੱਖ ਲਿਖਾ ਹੈ, ਉਸ ਦਾ ਅਨੰਦ ਉਹੀਓ ਜਾਣਦਾ ਹੈ। ਜਿਵੇਂ ਗੂੰਗਾ ਮਠਿਆਈ ਦਾ ਅਨੰਦ ਨਹੀਂ ਦੱਸ ਸਕਦਾ। |
| ਰਤਨੁ ਲੁਕਾਇਆ ਲੂਕੈ ਨਾਹੀ<br>ਜੇ ਕੋ ਰਖੈ ਲੁਕਾਈ ॥੪॥ | ਪਰ ਇਹ ਆਤਮ ਗਯਾਨ ਰੂਪੀ ਰਤਨ ਦਾ ਪ੍ਰਕਾਸ਼ ਲੁਕਾਇਆਂ ਲੁਕ ਨਹੀਂ ਸਕਦਾ। ਭਾਵੇਂ ਕੋਈ ਕਿਤਨਾ ਭੀ ਲੁਕਾਉਣ ਦਾ ਯਤਨ ਕਰੇ॥੪॥ |
| ਸਭੁ ਕਿਛੁ ਤੇਰਾ ਤੂ ਅੰਤਰਜਾਮੀ<br>ਤੂ ਸਭਨਾ ਕਾ ਪ੍ਰਭੁ ਸੋਈ ॥ | ਹੇ ਵਾਹਿਗੁਰੂ! ਸਾਰਾ ਕੁਝ ਤੇਰਾ ਹੀ ਹੈ ਤੇ ਤੂੰ ਹੀ ਅੰਦਰਲੀ ਜਾਨਣ ਵਾਲਾ ਹੈਂ। ਤੂੰ ਹੀ ਤਾਂ ਸਭਨਾਂ ਦਾ ਮਾਲਕ ਪ੍ਰਭੂ ਹੈਂ। |
| ਜਿਸ ਨੋ ਦਾਤਿ ਕਰਹਿ ਸੋ ਪਾਏ<br>ਜਨ ਨਾਨਕ ਅਵਰੁ ਨ ਕੋਈ ॥੫॥੯॥ | ਤੂੰ ਜਿਸ ਨੂੰ ਬਖ਼ਸ਼ਿਸ਼ ਕਰੇਂ ਓਹੀਓ ਹੀ ਇਹ ਆਤਮ ਗਯਾਨ ਵਸਤੂ ਪ੍ਰਾਪਤ ਕਰਦਾ ਹੈ। ਤੇਰੇ ਬਿਨਾਂ ਹੋਰ ਕੋਈ ਦਾਤਾ ਨਹੀਂ॥੫॥੯॥ |

***ਸਬਦੁ ਸਾਰ :*** ***"ਅਚਰੁ ਚਰੈ ਤਾ ਸਿਧਿ ਹੋਈ"*** ਤੋਂ ਭਾਵ ਹੈ ਕਿ ਇਸ ਸੰਸਾਰ ਵਿਚ ਜੋ ਮਹਾਂ ਪ੍ਰਬਲ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ ਪੰਜ ਵਿਕਾਰ ਹਨ ***"ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ ॥"*** (ਆਸਾ ਮ: ੫, ਪੰਨਾ ੪੦੪) ਐਸਾ ਕਿਹੜਾ ਬਲਵਾਨ ਹੈ ਜੋ ਇਨ੍ਹਾਂ ਨੂੰ ਆਪਣੇ ਅਧੀਨ ਕਰ ਲਵੇ; ਪਰ ਜਿਸ ਨੇ ਇਹ ਖਾ ਲਏ ਅਰਥਾਤ ਕਾਬੂ ਕਰ ਲਏ, ਉਸ ਦੀ ਬੁੱਧੀ ਸ਼ੁੱਧ ਹੋ ਜਾਣ ਕਰਕੇ ਉਸ ਦੇ ਅੰਦਰ ਅਨੂਪਮ ਵਸਤੂ ਦੀ ਪ੍ਰਾਪਤੀ ਲਈ ***"ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ ॥"*** (ਗੋਂਡ ਮ: ੪, ਪੰਨਾ ੮੬੧) ਤੜਪ ਪੈਦਾ ਹੋ ਜਾਂਦੀ ਹੈ ਅਰ ਪ੍ਰਾਰਥਨਾ ਕਰਦਾ ਹੈ ਕਿ ਹੇ ਪ੍ਰਭੂ! ਪੂਰਿਆਂ ਗੁਰਾਂ ਦਾ ਮਿਲਾਪ ਬਖ਼ਸ਼, ਜਿਸ ਦੇ ਉਪਦੇਸ਼ ਕਰਕੇ ਨਾਮ ਰੂਪੀ ਰਤਨ ਦਾ ਪ੍ਰਕਾਸ਼ ਹੋ ਜਾਵੇ।

ਇਸ ਅਤਿ ਅਨੂਪਮ ਰਤਨ ਵਸਤੂ ਨੂੰ ਜੇ ਕੋਈ ਲੁਕਾਈ ਰੱਖਣਾ ਚਾਹੇ ਤਾਂ ਓਹ ਲੁੱਕ ਨਹੀਂ ਸਕਦੀ ***"ਪ੍ਰਗਟ ਭਏ ਨਾਨਕ ਨਹ ਛਪਿਆ ॥"*** (ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੪) ਅਰ ਨਾ ਹੀ ਇਸ ਸਬੰਧੀ ਕੁਝ ਆਖਿਆ ਜਾ ਸਕਦਾ ਹੈ ***"ਜਿਨ ਚਾਖਿਆ ਸੇਈ ਸਾਦੁ ਜਾਣਨਿ ਜਿਉ ਗੁੰਗੇ ਮਿਠਿਆਈ ॥"*** (ਸੋਰਠਿ ਮ: ੧, ਪੰਨਾ ੬੩੫) ਵਾਲੀ ਅਨੂਪਮ ਦਸ਼ਾ ਬਣ ਜਾਂਦੀ ਹੈ।

*We are being constantly consumed by lust, anger, greed, delusions and conceit. The 'word' of the Guru, however, enables us to overcome them, and we begin to evolve as seekers after the Truth of our being. This is an ineffable, though self expressive state reflected in whatever the seeker thinks, says or does in life thereafter.*

## ਸੋਰਠਿ ਮਹਲਾ ੫ ਘਰੁ ੧ ਤਿਤੁਕੇ

### ੧ੴ ਸਤਿਗੁਰ ਪ੍ਰਸਾਦਿ ॥

ਕਿਸੁ ਹਉ ਜਾਚੀ ਕਿਸੁ ਆਰਾਧੀ ਜਾ ਸਭੁ ਕੋ ਕੀਤਾ ਹੋਸੀ ॥ ਜੋ ਜੋ ਦੀਸੈ ਵਡਾ ਵਡੇਰਾ ਸੋ ਸੋ ਖਾਕੂ ਰਲਸੀ ॥ ਨਿਰਭਉ ਨਿਰੰਕਾਰੁ ਭਵ ਖੰਡਨੁ ਸਭਿ ਸੁਖ ਨਵ ਨਿਧਿ ਦੇਸੀ ॥੧॥ ਹਰਿ ਜੀਉ ਤੇਰੀ ਦਾਤੀ ਰਾਜਾ ॥ ਮਾਣਸੁ ਬਪੁੜਾ ਕਿਆ ਸਾਲਾਹੀ ਕਿਆ ਤਿਸ ਕਾ ਮੁਹਤਾਜਾ ॥ ਰਹਾਉ ॥ ਜਿਨਿ ਹਰਿ ਧਿਆਇਆ ਸਭੁ ਕਿਛੁ ਤਿਸ ਕਾ ਤਿਸ ਕੀ ਭੂਖ ਗਵਾਈ ॥ ਐਸਾ ਧਨੁ ਦੀਆ ਸੁਖਦਾਤੈ ਨਿਖੁਟਿ ਨ ਕਬ ਹੀ ਜਾਈ ॥ ਅਨਦੁ ਭਇਆ ਸੁਖ ਸਹਜਿ ਸਮਾਣੇ ਸਤਿਗੁਰਿ ਮੇਲਿ ਮਿਲਾਈ ॥੨॥ ਮਨ ਨਾਮੁ ਜਪਿ ਨਾਮੁ ਆਰਾਧਿ ਅਨਦਿਨੁ ਨਾਮੁ ਵਖਾਣੀ ॥ ਉਪਦੇਸੁ ਸੁਣਿ ਸਾਧ ਸੰਤਨ ਕਾ ਸਭ ਚੂਕੀ ਕਾਣਿ ਜਮਾਣੀ ॥ ਜਿਨ ਕਉ ਕ੍ਰਿਪਾਲੁ ਹੋਆ ਪ੍ਰਭੁ ਮੇਰਾ ਸੇ ਲਾਗੇ ਗੁਰ ਕੀ ਬਾਣੀ ॥੩॥ ਕੀਮਤਿ ਕਉਣੁ ਕਰੈ ਪ੍ਰਭ ਤੇਰੀ ਤੂ ਸਰਬ ਜੀਆ ਦਇਆਲਾ ॥ ਸਭੁ ਕਿਛੁ ਕੀਤਾ ਤੇਰਾ ਵਰਤੈ ਕਿਆ ਹਮ ਬਾਲ ਗੁਪਾਲਾ ॥ ਰਾਖਿ ਲੇਹੁ ਨਾਨਕੁ ਜਨੁ ਤੁਮਰਾ ਜਿਉ ਪਿਤਾ ਪੂਤ ਕਿਰਪਾਲਾ ॥੪॥੧॥

*ਸ੍ਰੀ ਗੁਰੂ ਗ੍ਰੰਥ ਪੰਨਾ ੬੦੮*

*ਸ਼ਬਦਾਰਥ:* ਜਾਚੀ=ਮੰਗਾਂ। ਆਰਾਧੀ=ਆਰਾਧਨਾ ਕਰਾਂ, ਪੂਜਾ ਕਰਾਂ। ਵਡਾ ਵਡੇਰਾ=ਵੱਡੇ ਵੱਡੇ ਧਨੀ ਲੋਕ। ਖਾਕੂ=ਮਿੱਟੀ। ਭਵ=ਜਨਮ ਮਰਣ। ਖੰਡਨੁ=ਟੁਕੜੇ ਕਰਣਾ, ਖ਼ਤਮ ਕਰਣਾ। ਦਾਤੀ=ਬਖ਼ਸ਼ਿਸ਼। ਰਾਜਾ=ਰੱਜ, ਤ੍ਰਿਪਤੀ। ਬਪੁੜਾ=ਵਿਚਾਰਾ। ਮੁਹਤਾਜਾ=ਮੁਛੰਦਗੀ, ਅਧੀਨਤਾ, ਮੁਥਾਜੀ। ਨਿਖੁਟਿ=ਮੁੱਕਦਾ ਨਹੀਂ। ਕਾਣਿ=ਧੌਂਸ, ਦਬਦਬਾ। ਜਮਾਣੀ=ਜਮਾਂ ਦੀ। ਗੁਰ ਕੀ ਬਾਣੀ=ਗੁਰਾਂ ਦੀ ਆਗਿਆ, ਬਚਨ। ਬਾਲ ਗੁਪਾਲਾ=ਅਨਜਾਣ ਬਾਲਕ। ਕਿਰਪਾਲਾ=ਕਿਰਪਾ ਕਰਦਾ ਹੈ।

*ਸਾਰ ਭਾਵ:* ਦਾਤਾਰ ਦੀ ਬਖ਼ਸ਼ਿਸ਼ ਨਾਲ ਹੀ ਪੂਰਨ ਤ੍ਰਿਪਤੀ ਹੁੰਦੀ ਹੈ।

| ਮੂਲ | ਅਰਥ |
|---|---|
| **ਕਿਸੁ ਹਉ ਜਾਚੀ ਕਿਸੁ ਆਰਾਧੀ ਜਾ ਸਭੁ ਕੋ ਕੀਤਾ ਹੋਸੀ ॥** | ਕਿਸ ਪਾਸੋਂ ਮੈਂ ਮੰਗਾਂ ਤੇ ਕਿਸ ਦੀ ਆਰਾਧਨਾ ਕਰਾਂ, ਪੂਜਾਂ ਕਰਾਂ, ਜਦਕਿ ਸਭ ਕੁਝ ਕਰਤਾਰ ਦਾ ਹੀ ਕੀਤਾ ਹੋਇਆ ਹੋਣਾ ਹੈ। |

| | |
|---|---|
| ਜੋ ਜੋ ਦੀਸੈ ਵਡਾ ਵਡੇਰਾ<br>ਸੋ ਸੋ ਖਾਕੂ ਰਲਸੀ ॥ | ਜੋ ਜੋ ਭੀ ਵੱਡੇ ਲੋਕ ਦਿੱਸ ਰਹੇ ਹਨ ਉਹ ਤਾਂ ਸਾਰੇ ਮਿੱਟੀ ਵਿਚ ਰਲ ਜਾਣੇ ਹਨ ਭਾਵ ਮਰ ਮਿਟ ਜਾਣੇ ਹਨ। |
| ਨਿਰਭਉ ਨਿਰੰਕਾਰੁ ਭਵ ਖੰਡਨੁ<br>ਸਭਿ ਸੁਖ ਨਵ ਨਿਧਿ ਦੇਸੀ ॥੧॥ | ਡਰ ਰਹਿਤ, ਆਕਾਰ ਰਹਿਤ, ਜਨਮ ਰਹਿਤ, ਸਭ ਸੁਖਾਂ ਤੇ ਨੌਂ ਨਿਧੀਆਂ ਦੇ ਦਾਤੇ ॥੧॥ |
| ਹਰਿ ਜੀਉ ਤੇਰੀ ਦਾਤੀ ਰਾਜਾ ॥<br>ਮਾਣਸੁ ਬਪੁੜਾ ਕਿਆ ਸਾਲਾਹੀ<br>ਕਿਆ ਤਿਸ ਕਾ ਮੁਹਤਾਜਾ ॥ ਰਹਾਉ ॥ | ਹੇ ਪ੍ਰਭੂ! ਤੇਰੀਆਂ ਦਾਤਾਂ ਹੀ ਤ੍ਰਿਪਤ ਕਰਨ ਵਾਲੀਆਂ ਹਨ।<br>ਵਿਚਾਰਾ ਮਨੁੱਖ ਕੀ ਸਲਾਹੁਣਾ ਹੈ ਤੇ ਉਸ ਦੀ ਮੁਥਾਜੀ ਕੀ ਕਰਣੀ ਹੈ ॥ ਰਹਾਉ ॥ |
| ਜਿਨਿ ਹਰਿ ਧਿਆਇਆ<br>ਸਭੁ ਕਿਛੁ ਤਿਸ ਕਾ<br>ਤਿਸ ਕੀ ਭੂਖ ਗਵਾਈ ॥ | ਜਿਸ ਨੇ ਪ੍ਰਭੂ ਨੂੰ ਯਾਦ ਕੀਤਾ ਹੈ ਉਸ ਦਾ ਤਾਂ ਸਭ ਕੁਝ ਹੀ ਹੋ ਜਾਂਦਾ ਹੈ ਅਰ ਉਸ ਦੀ ਹਰ ਪ੍ਰਕਾਰ ਦੀ ਭੁੱਖ ਦੂਰ ਹੋ ਜਾਂਦੀ ਹੈ। |
| ਐਸਾ ਧਨੁ ਦੀਆ ਸੁਖਦਾਤੈ<br>ਨਿਖੁਟਿ ਨ ਕਬ ਹੀ ਜਾਈ ॥ | ਸੁੱਖਾਂ ਦੇ ਦਾਤੇ ਪ੍ਰਭੂ ਨੇ ਐਸਾ ਧਨ ਬਖ਼ਸ਼ ਦਿੱਤਾ ਹੈ ਜਿਸਦੀ ਕਦੇ ਤੋਟ ਹੀ ਨਹੀਂ ਆ ਸਕਦੀ। |
| ਅਨਦੁ ਭਇਆ ਸੁਖ ਸਹਜਿ ਸਮਾਣੇ<br>ਸਤਿਗੁਰਿ ਮੇਲਿ ਮਿਲਾਈ ॥੨॥ | ਅਨੰਦ ਪ੍ਰਸੰਨਤਾ ਸਹਿਤ ਸਹਿਜ ਸੁਖ ਵਿਚ ਸਮਾ ਗਏ ਜਦੋਂ ਸਤਿਗੁਰਾਂ ਨੇ ਪ੍ਰਭੂ ਨਾਲ ਮੇਲ ਮਿਲਾਪ ਕਰਵਾ ਦਿੱਤਾ ॥੨॥ |
| ਮਨ ਨਾਮੁ ਜਪਿ ਨਾਮੁ ਆਰਾਧਿ<br>ਅਨਦਿਨੁ ਨਾਮੁ ਵਖਾਣੀ ॥ | ਹੇ ਮਨ! ਨਾਮ ਦਾ ਜਾਪ ਕਰ, ਨਾਮ ਨੂੰ ਹੀ ਯਾਦ ਕਰ ਅਰ ਦਿਨ ਰਾਤ ਨਾਮ ਹੀ ਉਚਾਰ। |
| ਉਪਦੇਸੁ ਸੁਣਿ ਸਾਧ ਸੰਤਨ ਕਾ<br>ਸਭ ਚੂਕੀ ਕਾਣਿ ਜਮਾਣੀ ॥ | ਸੰਤਾਂ ਮਹਾਤਮਾਂ ਦਾ ਉਪਦੇਸ਼ ਸੁਣ ਜਿਸ ਕਰਕੇ ਜਮਾਂ ਦੀ ਧੌਂਸ ਖ਼ਤਮ ਹੋਵੇਗੀ। ਭਾਵ ਜਨਮ ਮਰਣ ਮਿਟ ਜਾਵੇਗਾ। |
| ਜਿਨ ਕਉ ਕ੍ਰਿਪਾਲੁ ਹੋਆ ਪ੍ਰਭੁ ਮੇਰਾ<br>ਸੇ ਲਾਗੇ ਗੁਰ ਕੀ ਬਾਣੀ ॥੩॥ | ਜਿਨ੍ਹਾਂ ਉਪਰ ਮੇਰੇ ਪ੍ਰਭੂ ਦੀ ਕਿਰਪਾ ਹੁੰਦੀ ਹੈ ਉਹ ਗੁਰਾਂ ਦੀ ਬਾਣੀ ਨਾਲ ਲੱਗਦੇ ਹਨ। ਭਾਵ ਨਾਮ ਸਿਮਰਣ ਕਰਦੇ ਹਨ ॥੩॥ |
| ਕੀਮਤਿ ਕਉਣੁ ਕਰੈ ਪ੍ਰਭ ਤੇਰੀ<br>ਤੂ ਸਰਬ ਜੀਆ ਦਇਆਲਾ ॥ | ਹੇ ਪ੍ਰਭੂ! ਤੇਰੀ ਕੀਮਤ ਕੌਣ ਕਰ ਸਕਦਾ ਹੈ ਭਾਵ ਕੌਣ ਮੁੱਲ ਪਾ ਸਕਦਾ ਹੈ, ਤੂੰ ਹੀ ਤਾਂ ਸਾਰਿਆਂ ਜੀਵਾਂ ਪਰ ਦਇਆ ਕਰਣ ਵਾਲਾ ਹੈਂ। |

**ਸਭੁ ਕਿਛੁ ਕੀਤਾ ਤੇਰਾ ਵਰਤੈ**
**ਕਿਆ ਹਮ ਬਾਲ ਗੁਪਾਲਾ ॥**

ਹੇ ਪ੍ਰਭੂ! ਸਭ ਕੁਝ ਤੇਰਾ ਹੀ ਕੀਤਾ ਹੋਇਆ ਹੁੰਦਾ ਹੈ, ਅਸੀਂ ਅਨਜਾਣੇ ਬਾਲ ਕੀ ਜਾਣ ਸਕਦੇ ਹਾਂ।

**ਰਾਖਿ ਲੇਹੁ ਨਾਨਕੁ ਜਨੁ ਤੁਮਰਾ**
**ਜਿਉ ਪਿਤਾ ਪੂਤ ਕਿਰਪਾਲਾ ॥੪॥੧॥**

ਹੇ ਪ੍ਰਭੂ। ਮੈਂ ਤੇਰਾ ਦਾਸ ਹਾਂ ਮੈਨੂੰ ਰੱਖ ਲੈ। ਜਿਵੇਂ ਪਿਤਾ ਆਪਣੇ ਪੁੱਤਰ ਉੱਤੇ ਕਿਰਪਾ ਕਰਦਾ ਹੈ ਤਿਵੇਂ ਤੂੰ ਕਿਰਪਾ ਕਰ ॥੪॥੧॥

*ਸਬਦੁ ਸਾਰ:* ***"ਕਿਸੁ ਹਉ ਜਾਚੀ ਕਿਸੁ ਆਰਾਧੀ"*** ਤੋਂ ਭਾਵ ਹੈ ਕਿ ਸੰਸਾਰਕ ਪਦਾਰਥਾਂ ਦੀ ਥੁੜ ਦੂਰ ਕਰਨ ਲਈ ਕਿਸ ਨੂੰ ਅਰਾਧਾਂ, ਕਿਸ ਦੀ ਪੂਜਾ ਕਰਾਂ, ਕਿਸ ਪਾਸ ਬੇਨਤੀ ਕਰਾਂ। ਇਹ ਜੋ ਵੱਡੇ ਵੱਡੇ ਧਨਵਾਨ ਦਿਸਦੇ ਹਨ, ਇਹ ਤਾਂ ਸਦੀਵ ਕਾਲ ਰਹਿਣ ਵਾਲੇ ਨਹੀਂ। ਸਗੋਂ ***"ਵਡੇ ਵਡੇ ਜੋ ਦੀਸਹਿ ਲੋਗ ॥ ਤਿਨ ਕਉ ਬਿਆਪੈ ਚਿੰਤਾ ਰੋਗ ॥"*** (ਗਉੜੀ ਮ: ੫, ਪੰ: ੧੮੮) ਆਪ ਚਿੰਤਾਤੁਰ ਹਨ, ਇਨ੍ਹਾਂ ਨੇ ਹੋਰ ਦੀ ਚਿੰਤਾ ਕੀ ਦੂਰ ਕਰਨੀ ਹੈ। ਫੇਰ ਸੋਚ ਆਉਂਦੀ ਹੈ ਕਿ ਓਸ ਦਾਤਾਰ ਪਾਸੋਂ ਹੀ ਕਿਉਂ ਨਾ ਮੰਗ ਮੰਗਾਂ ਜੋ ਸਭ ਨੂੰ ਦੇਣ ਵਾਲਾ ਹੈ ਤੇ ਜਿਸ ਦੇ ਦਿੱਤਿਆਂ ਹੀ ਪੂਰਨ ਰੱਜ ਆਉਂਦਾ ਹੈ।

***"ਜਿਸ ਕੈ ਦੀਐ ਰਹੈ ਅਘਾਇ ॥ ਬਹੁਰਿ ਨ ਤ੍ਰਿਸਨਾ ਲਾਗੈ ਆਇ ॥"*** (ਗਉੜੀ ਮ: ੫, ਪੰ: ੨੮੧) ਜਿਸ ਪਰਮਾਤਮਾ ਦੀ ਬਖ਼ਸ਼ੀ ਦਾਤ ਨਾਲ ਪੂਰਨ ਤ੍ਰਿਪਤੀ ਹੋ ਜਾਂਦੀ ਹੈ ਤੇ ਫੇਰ ਜਨਮ ਜਨਮਾਂਤਰਾਂ ਤੱਕ ਤ੍ਰਿਸ਼ਨਾ ਨਹੀਂ ਉਪਜਦੀ, ਕਿਉਂ ਨਾ ਉਸੇ ਦੀ ਆਰਾਧਨਾ ਕਰੀਏ। ਇਸ ਪ੍ਰਕਾਰ ਦੁਚਿੱਤੀ ਵਿਚ ਭਟਕ ਰਹੇ ਨੂੰ ਜਦੋਂ ਗੁਰਾਂ ਦਾ ਮਿਲਾਪ ਹੋ ਜਾਂਦਾ ਹੈ ਤਦ ਉਹ ਸਮਝ ਜਾਂਦਾ ਹੈ ਕਿ ਸੰਸਾਰਕ ਪਦਾਰਥ ਤਾਂ ਨਾਸ ਹੋ ਜਾਣ ਵਾਲੇ ਹਨ। ਇਕ ਥਿਰ ਰਹਿਣ ਵਾਲਾ ਤਾਂ ਨਾਮ ਧਨ ਹੀ ਹੈ ***"ਅਖੁਟੁ ਨਾਮ ਧਨੁ ਹਰਿ ਤੋਟਿ ਨ ਹੋਈ ॥"*** (ਗਉੜੀ ਗੁਆਰੇਗੀ ਮ: ੩, ਪੰ: ੧੬੧) ਅਰ ਫੇਰ ***"ਊਠਤ ਬੈਠਤ ਸੋਵਤ ਨਾਮ ॥"*** (ਗਉੜੀ ਸੁਖਮਨੀ ਮ: ੫, ਪੰ: ੨੮੬) ਦੀ ਧੁਨੀ ਵਿਚ ਮਸਤ ਹੋ ਜਾਂਦਾ ਹੈ ਅਰ ਪ੍ਰਾਰਥਨਾ ਕਰਦਾ ਹੈ ਕਿ ***"ਮੇਰੇ ਰਾਮ ਹਮ ਬਾਰਿਕ ਹਰਿ ਪ੍ਰਭ ਕੇ ਹੈ ਇਆਣੇ ॥"*** (ਗਉੜੀ ਬੈਰਾਗਣਿ ਮ: ੪, ਪੰ: ੧੬੮) ਹੇ ਪ੍ਰਭੂ! ਮੈਂ ਬੇ-ਸਮਝ ਬਾਲਕ ਹਾਂ, ਆਪਣੇ ਬਿਰਦ ਦੀ ਲਾਜ ਰੱਖੋ ਅਰ ਪਿਤਾ ਰੂਪ ਹੋ ਕੇ ਆਪਣੇ ਬਾਲ ਦੇ ਅਉਗਣ ਨਾ ਚਿਤਾਰੋ। ਇਸ ਤਰ੍ਹਾਂ ਦੀਆਂ ਸੱਚੇ ਮਨ ਨਾਲ ਕੀਤੀਆਂ ਬੇਨਤੀਆਂ ਜਦੋਂ ਪ੍ਰਭੂ ਦੀ ਦਰਗਾਹ ਵਿਚ ਪ੍ਰਵਾਨੀਆਂ ਜਾਂਦੀਆਂ ਹਨ ਤਾਂ ਉਹ ਪ੍ਰੇਮੀ ਜਨ ਸਤਿਗੁਰਾਂ ਦੀ ਸੱਚੀ ਬਾਣੀ ਨਾਲ ਲੱਗ ਜਾਂਦਾ ਹੈ ਭਾਵ ਆਗਿਆ ਪਾਲਕ ਹੋ ਜਾਂਦਾ ਹੈ ਅਰ ਸੰਸਾਰਕ ਪਦਾਰਥਾਂ ਤੋਂ ਸੰਕੋਚ ਕੇ ਸੱਚੇ ਨਾਮ ਧਨ ਦੀ ਪ੍ਰਾਪਤੀ ਲਈ ਤਤਪਰ ਹੋ ਜਾਂਦਾ ਹੈ; ਕਿਉਂਕਿ ਉਹ ***"ਨਾਮ ਧਨ ਬਿਨੁ ਹੋਰ ਸਭ ਬਿਖੁ ਜਾਣੁ ॥"*** (ਧਨਾਸਰੀ ਮ: ੩, ਪੰ: ੬੬੪) ਹੋਰ ਸਭ ਪਦਾਰਥਾਂ ਨੂੰ ਵਿਹੁ ਰੂਪ ਜਾਣ ਜਾਂਦਾ ਹੈ।

*To live meaningfully is to be aware of what one should aspire for. Let us learn to identify with the Universal Cosmic Energy. Thus alone do we receive that which is ever fulfilling. Naam-simran gives this orientation to our seeking.*

## ਸੋਰਠਿ ਮਹਲਾ ੫ ਘਰੁ ੧ ਚੌਤੁਕੇ ॥

ਗੁਰੁ ਗੋਵਿੰਦੁ ਸਲਾਹੀਐ ਭਾਈ ਮਨਿ ਤਨਿ ਹਿਰਦੈ ਧਾਰ ॥ ਸਾਚਾ ਸਾਹਿਬੁ ਮਨਿ ਵਸੈ ਭਾਈ ਏਹਾ ਕਰਣੀ ਸਾਰ ॥ ਜਿਤੁ ਤਨਿ ਨਾਮੁ ਨ ਊਪਜੈ ਭਾਈ ਸੇ ਤਨ ਹੋਏ ਛਾਰ ॥ ਸਾਧਸੰਗਤਿ ਕਉ ਵਾਰਿਆ ਭਾਈ ਜਿਨ ਏਕੰਕਾਰ ਅਧਾਰ ॥੧॥ ਸੋਈ ਸਚੁ ਅਰਾਧਣਾ ਭਾਈ ਜਿਸ ਤੇ ਸਭੁ ਕਿਛੁ ਹੋਇ ॥ ਗੁਰਿ ਪੂਰੈ ਜਾਣਾਇਆ ਭਾਈ ਤਿਸੁ ਬਿਨੁ ਅਵਰੁ ਨ ਕੋਇ ॥ ਰਹਾਉ ॥ ਨਾਮ ਵਿਹੂਣੇ ਪਚਿ ਮੁਏ ਭਾਈ ਗਣਤ ਨ ਜਾਇ ਗਣੀ ॥ ਵਿਣੁ ਸਚ ਸੋਚ ਨ ਪਾਈਐ ਭਾਈ ਸਾਚਾ ਅਗਮਧਣੀ ॥ ਆਵਣ ਜਾਣੁ ਨ ਚੁਕਈ ਭਾਈ ਝੂਠੀ ਦੁਨੀ ਮਣੀ ॥ ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ ॥੨॥ ਸਿੰਮ੍ਰਿਤਿ ਸਾਸਤ ਸੋਧਿਆ ਭਾਈ ਵਿਣੁ ਸਤਿਗੁਰ ਭਰਮੁ ਨ ਜਾਇ ॥ ਅਨਿਕ ਕਰਮ ਕਰਿ ਥਾਕਿਆ ਭਾਈ ਫਿਰਿ ਫਿਰਿ ਬੰਧਨ ਪਾਇ ॥ ਚਾਰੇ ਕੁੰਡਾ ਸੋਧੀਆ ਭਾਈ ਵਿਣੁ ਸਤਿਗੁਰ ਨਾਹੀ ਜਾਇ ॥ ਵਡਭਾਗੀ ਗੁਰੁ ਪਾਇਆ ਭਾਈ ਹਰਿ ਹਰਿ ਨਾਮੁ ਧਿਆਇ ॥੩॥ ਸਚੁ ਸਦਾ ਹੈ ਨਿਰਮਲਾ ਭਾਈ ਨਿਰਮਲ ਸਾਚੇ ਸੋਇ ॥ ਨਦਰਿ ਕਰੇ ਜਿਸੁ ਆਪਣੀ ਭਾਈ ਤਿਸੁ ਪਰਾਪਤਿ ਹੋਇ ॥ ਕੋਟਿ ਮਧੇ ਜਨੁ ਪਾਈਐ ਭਾਈ ਵਿਰਲਾ ਕੋਈ ਕੋਇ ॥ ਨਾਨਕ ਰਤਾ ਸਚਿ ਨਾਮਿ ਭਾਈ ਸੁਣਿ ਮਨੁ ਤਨੁ ਨਿਰਮਲੁ ਹੋਇ ॥੪॥੨॥

*ਸ੍ਰੀ ਗੁਰੂ ਗ੍ਰੰਥ ਪੰਨਾ ੬੦੮-੦੯*

**ਸ਼ਬਦਾਰਥ :** ਕਰਣੀ=ਘਾਲਣਾ। ਸਾਰ=ਸ੍ਰੇਸ਼ਟ। ਛਾਰ=ਸੁਆਹ। ਅਧਾਰ=ਆਸਰਾ। ਜਾਣਾਇਆ=ਦੱਸਿਆ, ਜਾਣ ਪਛਾਣ। ਵਿਹੂਣੇ=ਸੱਖਣੇ, ਬਗ਼ੈਰ। ਪਚਿ=ਖਪ ਖਪ ਕੇ। ਗਣਤ=ਗਿਣਤੀ। ਸੋਚ=ਪਵਿੱਤਰ ਪ੍ਰਭੂ। ਮਣੀ=ਫਸੀ ਹੋਈ, ਮਨੌਤ। ਕੋਟਿ=ਕਰੋੜਾਂ। ਸੋਧਿਆ=ਵਿਚਾਰ ਲਏ। ਕੁੰਡਾ=ਕੂੰਟਾਂ। ਕਣੀ=ਕਿਣਕਾ ਮਾਤ੍ਰ। ਜਾਇ=ਥਾਂ, ਟਿਕਾਣਾ। ਮਧੇ=ਵਿਚੋਂ।

*ਸਾਰ ਭਾਵ :*, ਵਾਹਿਗੁਰੂ ਦੇ ਨਾਮ ਦੀ ਸਿਫ਼ਤ ਸਲਾਹ ਹੀ ਸਭ ਤੋਂ ਉੱਤਮ ਕਰਨੀ ਹੈ

| ਮੂਲ | ਅਰਥ |
| --- | --- |
| ਗੁਰੁ ਗੋਵਿੰਦੁ ਸਲਾਹੀਐ ਭਾਈ<br>ਮਨਿ ਤਨਿ ਹਿਰਦੈ ਧਾਰ ॥ | ਹੇ ਭਾਈ! ਗੁਰਾਂ ਦੇ ਉਪਦੇਸ਼ ਦੁਆਰਾ ਗੋਵਿੰਦ ਪ੍ਰਭੂ ਨੂੰ ਤਨੋਂ ਮਨੋਂ ਹਿਰਦੇ ਵਿਚ ਧਾਰ ਕੇ ਓਸ ਦੇ ਗੁਣਾਂ ਦੀ ਸ਼ਲਾਘਾ ਕਰ। |
| ਸਾਚਾ ਸਾਹਿਬੁ ਮਨਿ ਵਸੈ ਭਾਈ<br>ਏਹਾ ਕਰਣੀ ਸਾਰ ॥ | ਜੇ ਸੱਚਾ ਸਾਹਿਬ ਮਨ ਵਿਚ ਵੱਸ ਜਾਵੇ ਤਦ ਇਹ ਸਭ ਤੋਂ ਸ੍ਰੇਸ਼ਟ ਘਾਲਣਾ ਹੈ, ਭਾਵ ਇਹ ਹੀ ਸਭ ਤੋਂ ਉੱਤਮ ਕਮਾਈ ਹੈ। |
| ਜਿਤੁ ਤਨਿ ਨਾਮੁ ਨ ਊਪਜੈ ਭਾਈ<br>ਸੇ ਤਨ ਹੋਏ ਛਾਰ ॥ | ਜਿਸ ਸਰੀਰ ਵਿਚ ਵਾਹਿਗੁਰੂ ਨਾਮ ਦੀ ਉਪਜ ਨਹੀਂ ਹੋਈ, ਉਹ ਤਨ ਤਾਂ ਸੁਆਹ ਹੋ ਜਾਵੇਗਾ। ਭਾਵ ਜੋ ਸਿਮਰਣ ਨਹੀਂ ਕਰਦਾ, ਉਹ ਮਰ ਮਿਟ ਜਾਵੇਗਾ। |
| ਸਾਧਸੰਗਤਿ ਕਉ ਵਾਰਿਆ ਭਾਈ<br>ਜਿਨ ਏਕੰਕਾਰ ਅਧਾਰ ॥੧॥ | ਸਾਧ ਸੰਗਤ ਤੋਂ ਵਾਰੀ ਵਾਰੀ ਜਾਈਏ ਜਿਨ੍ਹਾਂ ਨੂੰ ਇਕੋ ਇਕ ਵਾਹਿਗੁਰੂ ਦਾ ਹੀ ਆਸਰਾ ਹੈ॥੧॥ |
| ਸੋਈ ਸਚੁ ਅਰਾਧਣਾ ਭਾਈ<br>ਜਿਸ ਤੇ ਸਭੁ ਕਿਛੁ ਹੋਇ ॥<br>ਗੁਰਿ ਪੂਰੈ ਜਾਣਾਇਆ ਭਾਈ<br>ਤਿਸੁ ਬਿਨੁ ਅਵਰੁ ਨ ਕੋਇ ॥ ਰਹਾਉ ॥ | ਓਸ ਸੱਚੇ ਪ੍ਰਭੂ ਦੀ ਆਰਾਧਨਾ ਕਰੋ ਜਿਸ ਤੋਂ ਸਭ ਕੁਝ ਉਪਜਦਾ ਹੈ।<br>ਪੂਰਿਆਂ ਗੁਰਾਂ ਨੇ ਓਸੇ ਦੀ ਹੀ ਜਾਣ ਪਛਾਣ ਕਰਵਾਈ ਹੈ, ਓਸ ਤੋਂ ਬਿਨਾਂ ਹੋਰ ਕੋਈ ਨਹੀਂ॥ ਰਹਾਉ॥ |
| ਨਾਮ ਵਿਹੂਣੇ ਪਚਿ ਮੁਏ ਭਾਈ<br>ਗਣਤ ਨ ਜਾਇ ਗਣੀ ॥ | ਜਿਨ੍ਹਾਂ ਨੇ ਵਾਹਿਗੁਰੂ ਨਾਮ ਸਿਮਰਿਆ ਨਹੀਂ, ਉਹ ਤਾਂ ਖਪ ਖਪ ਕੇ ਮਰ ਗਏ ਹਨ। ਉਨ੍ਹਾਂ ਦੀ ਗਿਣਤੀ ਤਾਂ ਗਿਣੀ ਹੀ ਨਹੀਂ ਜਾਂਦੀ। |
| ਵਿਣੁ ਸਚ ਸੋਚ ਨ ਪਾਈਐ ਭਾਈ<br>ਸਾਚਾ ਅਗਮਧਣੀ ॥ | ਓਸ ਸੱਚੇ ਪ੍ਰਭੂ ਦੀ ਸੱਚਾਈ ਤੋਂ ਬਿਨਾਂ ਪ੍ਰਾਪਤੀ ਨਹੀਂ ਹੁੰਦੀ, ਕਿਉਂਕਿ ਓਹ ਸੱਚਾ ਪ੍ਰਭੂ ਗੰਮਤਾ ਰਹਿਤ ਹੈ ਅਤੇ ਵੱਡਾ ਧਨੀ ਹੈ। |
| ਆਵਣ ਜਾਣੁ ਨ ਚੁਕਈ ਭਾਈ<br>ਝੂਠੀ ਦੁਨੀ ਮਣੀ ॥ | ਜੋ ਝੂਠੇ ਸੰਸਾਰ ਵਿਚ ਮਨ ਦੁਆਰਾ ਫਸਿਆ ਪਿਆ ਹੈ ਉਸ ਦਾ ਜੰਮਣਾ ਮਰਣਾ ਦੂਰ ਨਹੀਂ ਹੋ ਸਕਦਾ। |
| ਗੁਰਮੁਖਿ ਕੋਟਿ ਉਧਾਰਦਾ ਭਾਈ<br>ਦੇ ਨਾਵੈ ਏਕ ਕਣੀ ॥੨॥ | ਸਤਿਗੁਰੂ ਨਾਮ ਦੀ ਇਕ ਕਿਣਕਾ ਮਾਤ੍ਰ ਬਖ਼ਸ਼ਿਸ਼ ਕਰ ਕੇ ਕਰੋੜਾਂ ਜੀਵਾਂ ਦਾ ਉਧਾਰ ਕਰ ਦਿੰਦਾ ਹੈ॥੨॥ |
| ਸਿੰਮ੍ਰਿਤਿ ਸਾਸਤ ਸੋਧਿਆ ਭਾਈ<br>ਵਿਣੁ ਸਤਿਗੁਰ ਭਰਮੁ ਨ ਜਾਇ ॥ | ਸਿੰਮ੍ਰਤੀਆਂ ਤੇ ਸ਼ਾਸਤ੍ਰ ਸਾਰੇ ਵਿਚਾਰ ਦੇਖੇ ਹਨ ਪਰ ਸਤਿਗੁਰਾਂ ਤੋਂ ਬਿਨਾਂ ਭਰਮ ਦੂਰ ਨਹੀਂ ਹੋ ਸਕਦਾ। |

| | |
|---|---|
| **ਅਨਿਕ ਕਰਮ ਕਰਿ ਥਾਕਿਆ ਭਾਈ ਫਿਰਿ ਫਿਰਿ ਬੰਧਨ ਪਾਇ ॥** | ਅਨੇਕ ਪ੍ਰਕਾਰ ਦੇ ਹਠ ਯੋਗ ਆਦਿ ਕਰਮ ਕਰ ਕੇ ਥੱਕ ਜਾਣ ਪਰ ਭੀ ਮੁੜ ਮੁੜ ਬੰਧਨ ਹੀ ਪਈ ਜਾਂਦੇ ਹਨ। |
| **ਚਾਰੇ ਕੁੰਡਾ ਸੋਧੀਆ ਭਾਈ ਵਿਣੁ ਸਤਿਗੁਰ ਨਾਹੀ ਜਾਇ ॥** | ਚਾਰੇ ਕੂੰਟਾਂ ਭੀ ਦੇਖ ਲਈਆਂ ਹਨ ਪਰ ਸਤਿਗੁਰਾਂ ਤੋਂ ਬਿਨਾਂ ਹੋਰ ਕੋਈ ਥਾਂ ਟਿਕਾਣਾ ਨਹੀਂ ਲੱਭਾ। |
| **ਵਡਭਾਗੀ ਗੁਰੁ ਪਾਇਆ ਭਾਈ ਹਰਿ ਹਰਿ ਨਾਮੁ ਧਿਆਇ ॥੩॥** | ਵੱਡੇ ਭਾਗ ਹੋਏ ਜਦੋਂ ਸਤਿਗੁਰਾਂ ਨਾਲ ਮੇਲ ਹੋਇਆ, ਤੇ ਹਰੀ ਦਾ ਨਾਮ ਸਿਮਰਣ ਕਰਨ ਲੱਗਾ ॥੩॥ |
| **ਸਚੁ ਸਦਾ ਹੈ ਨਿਰਮਲਾ ਭਾਈ ਨਿਰਮਲ ਸਾਚੇ ਸੋਇ ॥** | ਸੱਚਾ ਸਾਹਿਬ ਸਦਾ ਹੀ ਮੈਲ ਤੋਂ ਬਿਨਾ ਹੈ ਅਰ ਉਸ ਦੀ ਸ਼ੋਭਾ ਨਿਰਮਲ ਕਰਨ ਵਾਲੀ ਹੈ। |
| **ਨਦਰਿ ਕਰੇ ਜਿਸੁ ਆਪਣੀ ਭਾਈ ਤਿਸੁ ਪਰਾਪਤਿ ਹੋਇ ॥** | ਜਿਸ ਉਪਰ ਓਸ ਪ੍ਰਭੂ ਦੀ ਆਪਣੀ ਕ੍ਰਿਪਾ ਦ੍ਰਿਸ਼ਟੀ ਹੁੰਦੀ ਹੈ, ਉਸ ਨੂੰ ਹੀ ਓਸ ਦੀ ਪ੍ਰਾਪਤੀ ਹੁੰਦੀ ਹੈ। |
| **ਕੋਟਿ ਮਧੇ ਜਨੁ ਪਾਈਐ ਭਾਈ ਵਿਰਲਾ ਕੋਈ ਕੋਇ ॥** | ਪਰ ਕਰੋੜਾਂ ਵਿਚੋਂ ਕੋਈ ਵਿਰਲਾ ਹੀ ਐਸਾ ਭਗਤ ਜਨ ਮਿਲਦਾ ਹੈ। |
| **ਨਾਨਕ ਰਤਾ ਸਚਿ ਨਾਮਿ ਭਾਈ ਸੁਣਿ ਮਨੁ ਤਨੁ ਨਿਰਮਲੁ ਹੋਇ ॥੪॥੨॥** | ਗੁਰੂ ਜੀ ਆਖਦੇ ਹਨ ਜੋ ਸੱਚੇ ਨਾਮ ਵਿਚ ਰੱਤਾ ਹੋਇਆ ਹੈ, ਉਸ ਦਾ ਉਪਦੇਸ਼ ਸੁਣ ਕੇ ਤਨ ਮਨ ਨਿਰਮਲ ਹੋ ਜਾਂਦਾ ਹੈ ॥੪॥੨॥ |

*ਸਬਦੁ ਸਾਰ :* ***"ਏਹਾ ਕਰਣੀ ਸਾਰ ॥"*** ਭਾਵ ਹੇ ਜੀਵ! ਵਾਹਿਗੁਰੂ ਦਾ ਨਾਮ ਸਿਮਰਣ ਕਰਨਾ ਹੀ ਸ੍ਰੇਸ਼ਟ ਕਰਮ ਹੈ, ***"ਸਰਬ ਸੁਖਾ ਕਾ ਦਾਤਾ ਸਤਿਗੁਰੁ ਤਾ ਕੀ ਸਰਨੀ ਪਾਈਐ ॥"*** (ਸੋਰਠਿ ਮ: ੫, ਪੰ: ੬੩੦) ਓਹ ਪ੍ਰਭੂ ਜੋ ਸੁਖ ਦੇਣ ਵਾਲਾ ਹੈ, ਓਸ ਦੀ ਸ਼ਰਨੀ ਪੈਣਾ ਹੀ ਸ੍ਰੇਸ਼ਟ ਕਰਮ ਹੈ। ਜਿਸ ਦੇ ਮਨ ਵਿਚ ਨਾਮ ਦਾ ਵਾਸਾ ਨਹੀਂ, ਉਹ ਤਾਂ ***"ਨਾਮ ਬਿਹੂਨਾ ਤਨੁ ਮਨੁ ਹੀਨਾ"*** (ਸਿਰੀਰਾਗ ਮ: ੫, ਪੰ: ੮੦) ਹੀਣਾ ਹੈ। ਇਸ ਜਨਮ ਨੂੰ ਸਫਲ ਕਰਨ ਲਈ ਇਕ ਨਾਮ ਹੀ ਬੋਹਿਥ ਹੈ ਜਿਸ ਨੇ ਸੰਸਾਰ ਸਾਗਰ ਤੋਂ ਪਾਰ ਉਤਾਰਾ ਕਰਨਾ ਹੈ। ਇਸ ਲਈ ***"ਸਾਸਿ ਗਿਰਾਸਿ ਜਪਹੁ ਜਪੁ ਰਸਨਾ"*** (ਆਸਾ ਮ: ੫, ਪੰ: ੩੯੨) ਸ੍ਵਾਸ ਸ੍ਵਾਸ ਨਾਮ ਦਾ ਜਾਪ ਕਰੋ।

ਇਹ ਨਾਮ ਦੀ ਦਾਤ ਭੀ ਪੂਰਨ ਭਾਗਾਂ ਨਾਲ ਹੀ ਪ੍ਰਾਪਤ ਹੁੰਦੀ ਹੈ। ਜਦੋਂ ਪੂਰਬਲੇ ਕਰਮ ਉਦੈ ਹੋਣ ਤਦੋਂ ***"ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ ॥"*** (ਗਉੜੀ ਮ: ੫, ਪੰ: ੨੦੪) ਪੂਰਨ ਵੈਰਾਗ ਰੂਪ ਪਰਮ ਪੁਰਖ ਦਾ ਮਿਲਾਪ ਹੋ ਜਾਂਦਾ ਹੈ। ਜਿਸ ਦੇ ਉਪਦੇਸ਼ ਦੁਆਰਾ— ***"ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ ॥"*** (ਪੰਨਾ ੨੦੪) ਜਨਮਾਂ ਜਨਮਾਂਤਰਾਂ ਦੀ ਸੁੱਤੀ ਹੋਈ ਬੁੱਧੀ ਜਾਗ ਪੈਂਦੀ ਹੈ ਭਾਵ ਉਸ ਵਿਚ ਪ੍ਰਕਾਸ਼ ਹੋ ਜਾਂਦਾ ਹੈ।

## ਸੋਰਠਿ ਮਹਲਾ ੫ ਦੁਤੁਕੇ ॥

ਜਉ ਲਉ ਭਾਉ ਅਭਾਉ ਇਹੁ ਮਾਨੈ ਤਉ ਲਉ ਮਿਲਣੁ ਦੂਰਾਈ ॥ ਆਨ ਆਪਨਾ ਕਰਤ ਬੀਚਾਰਾ ਤਉ ਲਉ ਬੀਚੁ ਬਿਖਾਈ ॥੧॥ ਮਾਧਵੇ ਐਸੀ ਦੇਹੁ ਬੁਝਾਈ ॥ ਸੇਵਉ ਸਾਧ ਗਹਉ ਓਟ ਚਰਨਾ ਨਹ ਬਿਸਰੈ ਮੁਹਤੁ ਚਸਾਈ ॥ ਰਹਾਉ ॥ ਰੇ ਮਨ ਮੁਗਧ ਅਚੇਤ ਚੰਚਲ ਚਿਤ ਤੁਮ ਐਸੀ ਰਿਦੈ ਨ ਆਈ ॥ ਪ੍ਰਾਨਪਤਿ ਤਿਆਗਿ ਆਨ ਤੂ ਰਚਿਆ ਉਰਝਿਓ ਸੰਗਿ ਬੈਰਾਈ ॥੨॥ ਸੋਗੁ ਨ ਬਿਆਪੈ ਆਪੁ ਨ ਥਾਪੈ ਸਾਧਸੰਗਤਿ ਬੁਧਿ ਪਾਈ ॥ ਸਾਕਤ ਕਾ ਬਕਨਾ ਇਉ ਜਾਨਉ ਜੈਸੇ ਪਵਨੁ ਝੁਲਾਈ ॥੩॥ ਕੋਟਿ ਪਰਾਧ ਅਛਾਦਿਓ ਇਹੁ ਮਨੁ ਕਹਣਾ ਕਛੂ ਨ ਜਾਈ ॥ ਜਨ ਨਾਨਕ ਦੀਨ ਸਰਨਿ ਆਇਓ ਪ੍ਰਭ ਸਭੁ ਲੇਖਾ ਰਖਹੁ ਉਠਾਈ ॥੪॥੩॥

*ਸ੍ਰੀ ਗੁਰੂ ਗ੍ਰੰਥ ਪੰਨਾ ੬੦੯*

*ਸ਼ਬਦਾਰਥ :* ਭਾਉ=ਪ੍ਰੇਮ। ਅਭਾਉ=ਅ-ਪ੍ਰੇਮ (ਪ੍ਰੇਮ ਬਿਹੂਨ)। ਦੂਰਾਈ=ਦੂਰ। ਆਨ=ਹੋਰ ਦੂਸਰਾ। ਬਿਖਾਈ=ਬਿਖਾਂਧਿ, ਝਗੜਾ, ਵਿੱਥ,ਦੂਰਤਾ। ਗਹਉ=ਪਕੜਾਂ। ਓਟ=ਆਸਰਾ। ਮੁਹਤੁ=ਦੋ ਘੜੀਆਂ। ਚਸਾਈ=੧੦ ਵਿਸ਼ੇ (ਨੇਤ੍ਰਾਂ ਦਾ ਝਮਕਣਾ ਇਕ ਵਿਸਾ)। ਮੁਗਧ=ਮੂਰਖ। ਅਚੇਤ=ਸੂਝ ਬੂਝ ਬਿਹੀਨ। ਬੈਰਾਈ=ਵੈਰੀਆਂ ਨਾਲ। ਆਪੁ=ਹੰਕਾਰ। ਥਾਪੈ=ਥਾਪਦਾ। ਸਾਕਤ=ਦੁਸ਼ਟ ਆਤਮਾ। ਬਕਨਾ=ਬਕਬਾਦ। ਪਵਨੁ ਝੁਲਾਈ=ਹਵਾ ਦਾ ਬੁੱਲਾ, ਆਇਆ ਤੇ ਗਿਆ। ਪਰਾਧ=ਅਪਰਾਧਾਂ ਨਾਲ। ਅਛਾਦਿਓ=ਢਕਿਆ ਹੋਇਆ।

*ਸਾਰ ਭਾਵ :* ਸਤਿਗੁਰਾਂ ਪਾਸ ਪ੍ਰਾਰਥਨਾ।

| ਮੂਲ | ਅਰਥ |
|---|---|
| **ਜਉ ਲਉ ਭਾਉ ਅਭਾਉ ਇਹੁ ਮਾਨੈ ਤਉ ਲਉ ਮਿਲਣੁ ਦੂਰਾਈ ॥** | ਇਹ ਜੀਵ ਜਿਤਨਾ ਚਿਰ ਰਾਗ ਦਵੈਸ਼ ਮੰਨਦਾ ਹੈ ਤਦ ਤਕ ਪ੍ਰਭੂ ਦਾ ਮਿਲਾਪ ਹੋਣਾ ਬਹੁਤ ਹੀ ਦੂਰ ਹੈ ਭਾਵ ਬਹੁਤ ਕਠਿਨ ਹੈ। |

**ਆਨ ਆਪਨਾ ਕਰਤ ਬੀਚਾਰਾ**
**ਤਉ ਲਉ ਬੀਚੁ ਬਿਖਾਈ ॥੧॥**

ਜਿਤਨਾ ਚਿਰ ਪਰਾਏ ਅਤੇ ਆਪਣੇ ਦਾ ਵਿਤਕਰਾ ਵਿਚਾਰਦਾ ਹੈ ਤਦ ਤਕ ਇਹ ਵਿਤਕਰਾ ਪ੍ਰਭੂ ਮਿਲਾਪ ਵਿਚ ਇਕ ਬਿਖਾਂਧ ਰੂਪ ਹੀ ਹੈ। ਭਾਵ ਦੂਰੀ ਹੈ, ਵਿੱਥ ਹੈ॥੧॥

**ਮਾਧਵੇ ਐਸੀ ਦੇਹੁ ਬੁਝਾਈ ॥**
**ਸੇਵਉ ਸਾਧ ਗਹਉ ਓਟ ਚਰਨਾ**
**ਨਹ ਬਿਸਰੈ ਮੁਹਤੁ ਚਸਾਈ ॥ ਰਹਾਉ ॥**

ਹੇ ਪ੍ਰਭੂ! ਮੈਨੂੰ ਐਸੀ ਸੁਮੱਤ ਸਮਝਾਓ।
ਮੈਂ ਸੰਤਾਂ ਦੀ ਅਰਾਧਨਾ ਕਰਾਂ ਅਰ ਉਨ੍ਹਾਂ ਦੇ ਚਰਨ ਫੜ ਕੇ ਆਸਰਾ ਲਵਾਂ ਤਾਂ ਕਿ ਇਕ ਘੜੀ ਪਲ ਭੀ ਵਾਹਿਗੁਰੂ ਦਾ ਨਾਮ ਨਾ ਵਿਸਰੇ॥ ਰਹਾਉ ॥

**ਰੇ ਮਨ ਮੁਗਧ ਅਚੇਤ ਚੰਚਲ ਚਿਤ**
**ਤੁਮ ਐਸੀ ਰਿਦੈ ਨ ਆਈ ॥**

ਹੇ ਮੂਰਖ, ਅਨਜਾਣ, ਚੰਚਲ ਮਨ! ਤੇਰੇ ਹਿਰਦੇ ਵਿਚ ਐਸੀ ਅਕਲ ਨਹੀਂ ਆਈ।

**ਪ੍ਰਾਨਪਤਿ ਤਿਆਗਿ ਆਨ ਤੂ ਰਚਿਆ**
**ਉਰਝਿਓ ਸੰਗਿ ਬੈਰਾਈ ॥੨॥**

ਪ੍ਰਾਣਾਂ ਦੇ ਪਤੀ ਵਾਹਿਗੁਰੂ ਨੂੰ ਭੁੱਲ ਕੇ ਹੋਰਨਾਂ ਨਾਲ ਰਚਿਆ ਮਿਚਿਆ ਹੈਂ ਅਤੇ ਜੋ ਵੈਰੀ ਰੂਪ ਵਿਸ਼ਯ ਹਨ ਉਹਨਾਂ ਨਾਲ ਫਸਿਆ ਪਿਆ ਹੈਂ॥੨॥

**ਸੋਗੁ ਨ ਬਿਆਪੈ ਆਪੁ ਨ ਥਾਪੈ**
**ਸਾਧਸੰਗਤਿ ਬੁਧਿ ਪਾਈ ॥**

ਉਸ ਨੂੰ ਕੋਈ ਸੋਗ ਨਹੀਂ ਵਿਆਪਦਾ ਤੇ ਕਦੇ ਹੰਕਾਰ ਦੀ ਥਾਪਨਾ ਨਹੀਂ ਹੁੰਦੀ, ਜਿਸ ਨੇ ਸਤਿਸੰਗਤ ਵਿਚ ਜਾ ਕੇ ਸੁਬੁੱਧੀ ਪ੍ਰਾਪਤ ਕੀਤੀ ਹੈ।

**ਸਾਕਤ ਕਾ ਬਕਨਾ ਇਉ ਜਾਨਉ**
**ਜੈਸੇ ਪਵਨੁ ਝੁਲਾਈ ॥੩॥**

ਉਸ ਨਿਰਮਲ ਮਨ ਵਿਚ ਦੁਸ਼ਟ ਵਿਸ਼ਯੀ ਬਕਬਾਦ ਇਉਂ ਜਾਣੀ ਜਾਂਦੀ ਹੈ ਜਿਵੇਂ ਹਵਾ ਦਾ ਝੋਲਾ ਆਉਂਦਾ ਤੇ ਚਲਾ ਜਾਂਦਾ ਹੈ॥੩॥

**ਕੋਟਿ ਪਰਾਧ ਅਛਾਦਿਓ ਇਹੁ ਮਨੁ**
**ਕਹਣਾ ਕਛੂ ਨ ਜਾਈ ॥**

ਇਸ ਮਨ ਨੂੰ ਤਾਂ ਕ੍ਰੋੜਾਂ ਅਪਰਾਧਾਂ ਨੇ ਢੱਕਿਆ ਹੋਇਆ ਹੈ ਜੋ ਕੁਝ ਕਹੇ ਹੀ ਨਹੀਂ ਜਾਂਦੇ।

**ਜਨ ਨਾਨਕ ਦੀਨ ਸਰਨਿ ਆਇਓ ਪ੍ਰਭ**
**ਸਭੁ ਲੇਖਾ ਰਖਹੁ ਉਠਾਈ ॥੪॥੩॥**

ਹੇ ਵਾਹਿਗੁਰੂ! ਮੈਂ ਨਿਮਾਣਾ ਤੇਰੀ ਸ਼ਰਨੀ ਆਇਆ ਹਾਂ ਮੇਰਾ ਸਾਰਾ ਲੇਖਾ ਉਠਾ ਦਿਓ ਭਾਵ ਚੁਕਦਾ ਕਰ ਦਿਓ॥੪॥੩॥

***ਸਬਦੁ ਸਾਰ :*** ***"ਆਨ ਆਪਨਾ ਕਰਤ ਬੀਚਾਰਾ"*** ਭਾਵ ਜਦ ਤੱਕ ਆਪਣੇ ਮਨ ਤੋਂ ਪਰਾਏ ਅਰ ਅਪਣੱਤ ਦੇ ਭੇਦ ਨੂੰ ਖ਼ਤਮ ਨਹੀਂ ਕੀਤਾ ਜਾਂਦਾ ਤਦ ਤੱਕ ਵਾਹਿਗੁਰੂ ਨਾਲ ਮਿਲਾਪ ਹੋਣ ਦੀ ਗੱਲ ਹੀ ਨਹੀਂ ਬਣਦੀ। ਇਸ ਰਾਗ ਦਵੈਸ਼ ਨੂੰ ਦੂਰ ਕਰਨ ਲਈ ਸਤਿ ਸੰਗਤ ਵਿਚ ਜਾ ਕੇ ਗੁਰ ਉਪਦੇਸ਼ ਲੈਣਾ ਤੇ ਦ੍ਰਿੜ ਹੋਣਾ ਬਹੁਤ ਜ਼ਰੂਰੀ ਹੈ ਕਿਉਂਕਿ ***"ਕਿਲਵਿਖ ਕਾਟੇ ਸਾਧਸੰਗਿ ॥"*** (ਬਸੰਤੁ ਮ: ੫, ਪੰ: ੧੧੯੨) ਸਾਧ

ਸੰਗਤ ਵਿਚ ਹੀ ਆਪਣੇ ਪਾਪਾਂ ਦੀ ਨਵਿਰਤੀ ਹੋਵੇਗੀ ਅਰ ਸਮ ਦ੍ਰਿਸ਼ਟੀ ਬਣੇਗੀ। ਫੇਰ *"ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥"* (ਕਾਨੜਾ ਮ: ੫, ਪੰ: ੧੨੯੯) ਸਭ ਆਪਣੇ ਹੀ ਦਿਸਣਗੇ ਤੇ ਸਭ ਨਾਲ ਬਣ ਆਵੇਗੀ। ਜਦ ਇਹੋ ਜਿਹੇ ਮੈਤ੍ਰੀ ਭਾਵ ਬਣ ਗਏ ਤਦ ਇਸ ਦੇ ਆਪਣੇ ਕੀਤੇ ਕਰਮਾਂ ਦਾ ਲੇਖਾ ਭੀ ਚੁਕਦਾ ਹੋ ਜਾਵੇਗਾ ਭਾਵ ਬਖ਼ਸ਼ਿਆ ਜਾਵੇਗਾ।

*Unless one learns to perceive phenomena in totality, one cannot conceive oneself to be on the path of spiritual wisdom. One must pray to experience the point of self evolution where discrimination of any sort ceases to be. One creative energy that governs all the varied ways of the world is also the cause and source of granting this understanding that passes all judgement. 'Shabad' builds 'surati' of this order. One needs to be prayerful for this 'sumati' (pure wisdom). Even self-distortion or denigration (svay-vicar) of any sort does not vitiate the thought processes (svay-vichar) of one blessed in this way.*

## ਸੋਰਠਿ ਮਹਲਾ ੫ ॥

ਪੁਤ੍ਰ ਕਲਤ੍ਰ ਲੋਕ ਗ੍ਰਿਹ ਬਨਿਤਾ ਮਾਇਆ ਸਨਬੰਧੇਹੀ ॥ ਅੰਤ ਕੀ ਬਾਰ ਕੋ ਖਰਾ ਨ ਹੋਸੀ ਸਭ ਮਿਥਿਆ ਅਸਨੇਹੀ ॥੧॥ ਰੇ ਨਰ ਕਾਹੇ ਪਪੋਰਹੁ ਦੇਹੀ ॥ ਊਡਿ ਜਾਇਗੋ ਧੂਮੁ ਬਾਦਰੋ ਇਕੁ ਭਾਜਹੁ ਰਾਮੁ ਸਨੇਹੀ ॥ ਰਹਾਉ ॥ ਤੀਨਿ ਸੰਙਿਆ ਕਰਿ ਦੇਹੀ ਕੀਨੀ ਜਲ ਕੂਕਰ ਭਸਮੇਹੀ ॥ ਹੋਇ ਆਮਰੋ ਗ੍ਰਿਹ ਮਹਿ ਬੈਠਾ ਕਰਣ ਕਾਰਣ ਬਿਸਰੋਹੀ ॥੨॥ ਅਨਿਕ ਭਾਂਤਿ ਕਰਿ ਮਣੀਏ ਸਾਜੇ ਕਾਚੈ ਤਾਗਿ ਪਰੋਹੀ ॥ ਤੂਟਿ ਜਾਇਗੋ ਸੂਤੁ ਬਾਪੁਰੇ ਫਿਰਿ ਪਾਛੈ ਪਛੁਤੋਹੀ ॥੩॥ ਜਿਨਿ ਤੁਮ ਸਿਰਜੇ ਸਿਰਜਿ ਸਵਾਰੇ ਤਿਸੁ ਧਿਆਵਹੁ ਦਿਨੁ ਰੈਨੇਹੀ ॥ ਜਨ ਨਾਨਕ ਪ੍ਰਭ ਕਿਰਪਾ ਧਾਰੀ ਮੈ ਸਤਿਗੁਰ ਓਟ ਗਹੇਹੀ ॥੪॥੪॥

*ਸ੍ਰੀ ਗੁਰੂ ਗ੍ਰੰਥ ਪੰਨਾ ੬੦੯*

***ਸ਼ਬਦਾਰਥ:*** ਕਲਤ੍ਰ=ਪੁੱਤਰ ਬਧੂ, ਨੂੰਹ। ਬਨਿਤਾ=ਘਰ ਵਾਲੀ, ਇਸਤ੍ਰੀ। ਸਨਬੰਧੇਹੀ=ਸੰਬੰਧੀ। ਅਸਨੇਹੀ=ਮਿੱਤਰ। ਪਪੋਰਹੁ=ਪਾਲਦੇ ਪੋਸਦੇ। ਧੂਮੁ=ਧੂਏਂ ਦੇ। ਭਾਜਹੁ=ਸਿਮਰਣ ਕਰੋ। ਸੰਙਿਆ=ਦਸ਼ਾਂ, ਹਾਲਤਾਂ। ਕੂਕਰ=ਕੁੱਤੇ। ਭਸਮੇਹੀ=ਭਸਮ, ਮੜ੍ਹੀ, ਕਬਰ। ਬਿਸਰੋਹੀ=ਵਿਸਾਰ ਦਿਤੇ ਹਨ। ਮਣੀਏ=ਮਾਲਾ ਦੇ ਮਣਕੇ। ਤਾਗਿ=ਧਾਗੇ ਵਿਚ। ਬਾਪੁਰੇ=ਵਿਚਾਰਾ। ਓਟ=ਸ਼ਰਣ।

***ਸਾਰ ਭਾਵ:*** ਸਰੀਰ ਨੂੰ ਜੋ ਅਮਰ ਜਾਣ ਕੇ ਸੰਭਾਲਦਾ ਸੰਵਾਰਦਾ ਹੈਂ ਇਹ ਤਾਂ ਨਾਸ ਹੋ ਜਾਣ ਵਾਲਾ ਹੈ।

| **ਮੂਲ** | **ਅਰਥ** |
|---|---|
| **ਪੁਤ੍ਰ ਕਲਤ੍ਰ ਲੋਕ ਗ੍ਰਿਹ ਬਨਿਤਾ ਮਾਇਆ ਸਨਬੰਧੇਹੀ ॥** | ਪੁੱਤਰ, ਨੂੰਹ, ਸੱਜਣ, ਮਿੱਤਰ, ਘਰ ਅਤੇ ਇਸਤ੍ਰੀ, ਮਾਇਆ ਤੇ ਸੰਬੰਧੀ ਅਰਥਾਤ ਇਹ ਸਾਰੇ ਅੰਗ ਸਾਕ, |
| **ਅੰਤ ਕੀ ਬਾਰ ਕੋ ਖਰਾ ਨ ਹੋਸੀ ਸਭ ਮਿਥਿਆ ਅਸਨੇਹੀ ॥੧॥** | ਅੰਤ ਸਮੇਂ ਕੋਈ ਭੀ ਖਰਾ ਨਹੀਂ ਉਤਰੇਗਾ। ਸਾਰੇ ਮਿੱਤਰ ਤੇ ਸੰਬੰਧੀ ਝੂਠੇ ਪੈ ਜਾਣਗੇ ਭਾਵ ਕੋਈ ਕੰਮ ਨਹੀਂ ਆਵੇਗਾ ॥੧॥ |
| **ਰੇ ਨਰ ਕਾਹੇ ਪਪੋਰਹੁ ਦੇਹੀ ॥ ਊਡਿ ਜਾਇਗੋ ਧੂਮੁ ਬਾਦਰੋ ਇਕੁ ਭਾਜਹੁ ਰਾਮੁ ਸਨੇਹੀ ॥ ਰਹਾਉ ॥** | ਹੇ ਜੀਵ! ਕਾਹਦੇ ਵਾਸਤੇ ਸਰੀਰ ਦੀ ਪਾਲਣਾ ਪੋਸਣਾ ਕਰ ਰਿਹਾ ਹੈਂ। ਇਹ ਤਾਂ ਇੰਵ ਉੱਡ ਜਾਣਾ ਹੈ, ਜਿਵੇਂ ਧੂਏਂ ਦੇ ਬੱਦਲ ਹੁੰਦੇ ਹਨ। ਇਸ ਲਈ ਇਕ ਪ੍ਰਭੂ ਜੋ ਪਿਆਰਾ ਹੈ, ਓਸ ਨੂੰ ਸਿਮਰ ॥ ਰਹਾਉ ॥ |

| | |
|---|---|
| ਤੀਨਿ ਸੰਙਿਆ ਕਰਿ ਦੇਹੀ ਕੀਨੀ ਜਲ ਕੂਕਰ ਭਸਮੇਹੀ ॥ | ਇਸ ਦੇਹੀ ਦੀਆਂ ਅੰਤਲੀਆਂ ਤਿੰਨ ਦਸ਼ਾਂ ਹੀ ਕੀਤੀਆਂ ਹਨ। ਜਲ ਪ੍ਰਵਾਹ, ਕਾਵਾਂ ਕੁੱਤਿਆਂ ਦਾ ਖਾਜਾ ਤੇ ਮਿੱਟੀ ਵਿਚ ਮਿਲ ਜਾਣਾ, ਭਾਵ ਭਸਮ ਹੋ ਜਾਣਾ, ਮੜ੍ਹੀਆਂ ਕਬਰਾਂ ਵਿਚ ਜਾ ਟਿਕਣਾ। |
| ਹੋਇ ਆਮਰੋ ਗ੍ਰਿਹ ਮਹਿ ਬੈਠਾ ਕਰਣ ਕਾਰਣ ਬਿਸਰੋਹੀ ॥੨॥ | ਤੂੰ ਆਪਣੇ ਆਪ ਨੂੰ ਅਮਰ ਸਮਝ ਕੇ ਸਰੀਰ ਘਰ ਵਿਚ ਬੈਠਾ ਹੋਇਆ ਹੈਂ, ਅਰ ਕਰਣਹਾਰ ਪ੍ਰਭੂ ਨੂੰ ਵਿਸਾਰ ਛੱਡਿਆ ਹੈ ॥੨॥ |
| ਅਨਿਕ ਭਾਤਿ ਕਰਿ ਮਣੀਏ ਸਾਜੇ ਕਾਚੈ ਤਾਗਿ ਪਰੋਹੀ ॥ | ਜਿਵੇਂ ਕਈ ਪ੍ਰਕਾਰ ਦੇ ਮਾਲਾ ਦੇ ਮਣਕੇ 'ਕੱਠੇ ਕਰ ਕੇ ਕੱਚੇ ਧਾਗੇ ਵਿਚ ਪਰੋਤੇ ਜਾਣ। |
| ਤੂਟਿ ਜਾਇਗੋ ਸੂਤੁ ਬਾਪੁਰੇ ਫਿਰਿ ਪਾਛੈ ਪਛੁਤੋਹੀ ॥੩॥ | ਪਰ ਉਹ ਵਿਚਾਰਾ ਕੱਚਾ ਸੂਤਰ ਟੁੱਟ ਜਾਂਦਾ ਹੈ ਤੇ ਫੇਰ ਪਛਤਾਉਣਾ ਪੈਂਦਾ ਹੈ, ਇਵੇਂ ਹੀ ਕੱਚੇ ਧਾਗੇ ਵਰਗਾ ਸਰੀਰ ਬਿਨਸ ਜਾਂਦਾ ਹੈ ॥੩॥ |
| ਜਿਨਿ ਤੁਮ ਸਿਰਜੇ ਸਿਰਜਿ ਸਵਾਰੇ ਤਿਸੁ ਧਿਆਵਹੁ ਦਿਨੁ ਰੈਨੇਹੀ ॥ | ਜਿਸ ਪ੍ਰਭੂ ਨੇ ਤੈਨੂੰ ਬਣਾਇਆ ਤੇ ਫੇਰ ਸਵਾਰਿਆ, ਸਜਾਇਆ, ਤੂੰ ਓਸ ਨੂੰ ਦਿਨ ਰਾਤ ਯਾਦ ਰੱਖ। |
| ਜਨ ਨਾਨਕ ਪ੍ਰਭ ਕਿਰਪਾ ਧਾਰੀ ਮੈ ਸਤਿਗੁਰ ਓਟ ਗਹੇਹੀ ॥੪॥੪॥ | ਓਹ ਪ੍ਰਭੂ ਆਪਣੀ ਕਿਰਪਾ ਕਰੇਗਾ ਤੇ ਫੇਰ ਮੈਨੂੰ ਗੁਰਾਂ ਦੀ ਸ਼ਰਣ ਮਿਲ ਜਾਵੇਗੀ ॥੪॥੪॥ |

*ਸਬਦੁ ਸਾਰ :* ***"ਅੰਤ ਕੀ ਬਾਰ ਕੋ ਖਰਾ ਨ ਹੋਸੀ"*** ਅਰਥਾਤ ਹੇ ਜੀਵ! ਤੂੰ ਜੋ ਸੰਸਾਰਕ ਸੰਬੰਧੀਆਂ ਵਿਚ ਪਰਚ ਕੇ ਆਪਣੇ ਆਪ ਨੂੰ ਅਮਰ ਸਮਝ ਬੈਠਾ ਹੈਂ ਇਹ ਤੇਰਾ ਭਰਮ ਭੁਲੇਖਾ ਹੈ। ਇਹ ਸੰਬੰਧੀ ਤਾਂ ਸਭ ਆਪਣੇ ਆਪਣੇ ਪ੍ਰਯੋਜਨ ਵਾਸਤੇ ਤੇਰੇ ਨਾਲ ਜੁੜੇ ਹੋਏ ਹਨ। ਅੰਤ ਵੇਲੇ ਕੋਈ ਵੀ ਖਰਾ ਨਹੀਂ ਉਤਰਨਾ, ਸਭ ਖੋਟੇ ਪੈ ਜਾਣਗੇ ਭਾਵ ਕਿਸੇ ਨੇ ਸਾਥ ਨਹੀਂ ਦੇਣਾ ***"ਇਸਟ ਮੀਤ ਬੰਧਪ ਸੁਤ ਭਾਈ ਸੰਗਿ ਬਨਿਤਾ ਰਚਿ ਹਸਿਆ ॥ ਜਬ ਅੰਤੀ ਅਉਸਰੁ ਆਇ ਬਨਿਓ ਹੈ ਉਨ੍ ਪੇਖਤ ਹੀ ਕਾਲਿ ਗ੍ਰਸਿਆ ॥"*** (ਗੂਜਰੀ ਮ: ੫, ਪੰ: ੪੯੭) ਇਸ ਲਈ ***"ਕਿਆ ਥੋੜੜੀ ਬਾਤ ਗੁਮਾਨੁ ॥"*** (ਸਿਰੀਰਾਗੁ ਮ: ੫, ਪੰ: ੫੦) ਕਿਸ ਗੱਲ ਦਾ ਹੰਕਾਰ ਕਰ ਰਿਹਾ ਹੈਂ। ਇਹ ਸਰੀਰ ***"ਜੋ ਤਨੁ ਉਪਜਿਆ ਸੰਗ ਹੀ ਸੋ ਭੀ ਸੰਗਿ ਨ ਹੋਇਆ ॥"*** (ਤਿਲੰਗ ਮ: ੯ ਕਾਫੀ, ਪੰ: ੭੨੬) ਜੋ ਤੇਰੇ ਨਾਲ ਹੀ ਬਣਿਆ ਸੀ ਉਹ ਭੀ ਅੰਤ ਸਮੇਂ ਸਾਥ ਨਹੀਂ ਹੁੰਦਾ। ਇਸ ਲਈ ਜਿਸ ਪ੍ਰਭੂ ਨੇ ਤੈਨੂੰ ਬਣਾਇਆ ਸਵਾਰਿਆ ਹੈ ਉਸ ਦਾ ਸਦਾ ਸਿਮਰਣ ਕਰ ਅਰ ਪੂਰੇ ਗੁਰਾਂ ਦਾ ਆਸਰਾ ਲੈ।

*The individuals or discrete units, are all transitory. So are their interrelationships. The only equation that lasts is that which connects with the Unchangeable One, and the recurring processes of the real.*

## ਸੋਰਠਿ ਮਹਲਾ ੫ ॥

ਗੁਰੁ ਪੂਰਾ ਭੇਟਿਓ ਵਡਭਾਗੀ ਮਨਹਿ ਭਇਆ ਪਰਗਾਸਾ ॥ ਕੋਇ ਨ ਪਹੁਚਨਹਾਰਾ ਦੂਜਾ ਅਪੁਨੇ ਸਾਹਿਬ ਕਾ ਭਰਵਾਸਾ ॥੧॥ ਅਪੁਨੇ ਸਤਿਗੁਰ ਕੈ ਬਲਿਹਾਰੈ ॥ ਆਗੈ ਸੁਖੁ ਪਾਛੈ ਸੁਖ ਸਹਜਾ ਘਰਿ ਆਨੰਦੁ ਹਮਾਰੈ ॥ ਰਹਾਉ ॥ ਅੰਤਰਜਾਮੀ ਕਰਣੈਹਾਰਾ ਸੋਈ ਖਸਮੁ ਹਮਾਰਾ ॥ ਨਿਰਭਉ ਭਏ ਗੁਰ ਚਰਣੀ ਲਾਗੇ ਇਕ ਰਾਮ ਨਾਮ ਆਧਾਰਾ ॥੨॥ ਸਫਲ ਦਰਸਨੁ ਅਕਾਲ ਮੂਰਤਿ ਪ੍ਰਭੁ ਹੈ ਭੀ ਹੋਵਨਹਾਰਾ ॥ ਕੰਠਿ ਲਗਾਇ ਅਪੁਨੇ ਜਨ ਰਾਖੇ ਅਪੁਨੀ ਪ੍ਰੀਤਿ ਪਿਆਰਾ ॥੩॥ ਵਡੀ ਵਡਿਆਈ ਅਚਰਜ ਸੋਭਾ ਕਾਰਜੁ ਆਇਆ ਰਾਸੇ ॥ ਨਾਨਕ ਕਉ ਗੁਰੁ ਪੂਰਾ ਭੇਟਿਓ ਸਗਲੇ ਦੂਖ ਬਿਨਾਸੇ ॥੪॥੫॥

*ਸ੍ਰੀ ਗੁਰੂ ਗ੍ਰੰਥ ਪੰਨਾ ੬੦੯-੧੦*

*ਸ਼ਬਦਾਰਥ:* ਭੇਟਿਓ=ਮਿਲਾਪ ਹੋ ਗਿਆ। ਮਨਹਿ=ਮਨ ਵਿਚ। ਪਰਗਾਸਾ=ਪ੍ਰਕਾਸ਼। ਭਰਵਾਸਾ=ਯਕੀਨ, ਭਰੋਸਾ। ਆਗੈ=ਦਰਗਾਹ ਵਿਚ। ਪਾਛੈ=ਸੰਸਾਰ ਵਿਚ। ਖਸਮੁ=ਮਾਲਕ, ਪ੍ਰਭੂ। ਕੰਠਿ=ਗਲ। ਰਾਸੇ=ਸਫਲ, ਪੂਰੇ। ਬਿਨਾਸੇ=ਦੂਰ ਹੋ ਗਏ।

*ਸਾਰ ਭਾਵ:* ਗੁਰੂ ਦਾ ਮਿਲਾਪ ਸਾਰੇ ਦੁੱਖਾਂ ਤੋਂ ਨਵਿਰਤ ਕਰਨ ਵਾਲਾ ਹੁੰਦਾ ਹੈ।

| ਮੂਲ | ਅਰਥ |
|---|---|
| **ਗੁਰੁ ਪੂਰਾ ਭੇਟਿਓ ਵਡਭਾਗੀ ਮਨਹਿ ਭਇਆ ਪਰਗਾਸਾ ॥** | ਵੱਡੇ ਭਾਗਾਂ ਕਰਕੇ ਜਦ ਪੂਰਾ ਗੁਰੂ ਮਿਲਿਆ ਤਦ ਹਿਰਦੇ ਵਿਚ ਪ੍ਰਭੂ ਦਾ ਪ੍ਰਕਾਸ਼ ਹੋ ਗਿਆ। |
| **ਕੋਇ ਨ ਪਹੁਚਨਹਾਰਾ ਦੂਜਾ ਅਪੁਨੇ ਸਾਹਿਬ ਕਾ ਭਰਵਾਸਾ ॥੧॥** | ਉਹਨਾਂ ਦੇ ਬਰਾਬਰ ਹੋਰ ਕੋਈ ਦੂਜਾ ਨਹੀਂ, ਜਿਨ੍ਹਾਂ ਨੂੰ ਆਪਣੇ ਮਾਲਕ ਉੱਤੇ ਯਕੀਨ ਹੋ ਗਿਆ ਹੈ ॥੧॥ |
| **ਅਪੁਨੇ ਸਤਿਗੁਰ ਕੈ ਬਲਿਹਾਰੈ ॥** | ਆਪਣੇ ਸਤਿਗੁਰਾਂ ਤੋਂ ਬਲਿਹਾਰ ਹਾਂ। |
| **ਆਗੈ ਸੁਖੁ ਪਾਛੈ ਸੁਖ ਸਹਜਾ ਘਰਿ ਆਨੰਦੁ ਹਮਾਰੈ ॥ ਰਹਾਉ ॥** | ਜਿਨ੍ਹਾਂ ਦੇ ਸਦਕੇ ਅੱਗੇ ਦਰਗਾਹ ਵਿਚ, ਪਿੱਛੇ ਮਾਤ ਲੋਕ ਵਿਚ ਹਰ ਪ੍ਰਕਾਰ ਦੇ ਸੁਖ ਤੇ ਘਰ ਪਰਿਵਾਰ ਵਿਚ ਆਨੰਦ ਹੈ ॥ ਰਹਾਉ ॥ |

| | |
|---|---|
| **ਅੰਤਰਜਾਮੀ ਕਰਣੈਹਾਰਾ ਸੋਈ ਖਸਮੁ ਹਮਾਰਾ ॥** | ਘਟ ਘਟ ਦਾ ਜਾਨਣਹਾਰ, ਕਰਣਹਾਰ ਜੋ ਕਰਤਾਰ ਹੈ, ਓਹੀਓ ਹੀ ਸਾਡਾ ਮਾਲਕ ਪ੍ਰਭੂ ਹੈ। |
| **ਨਿਰਭਉ ਭਏ ਗੁਰ ਚਰਣੀ ਲਾਗੇ ਇਕ ਰਾਮ ਨਾਮ ਆਧਾਰਾ ॥੨॥** | ਗੁਰਾਂ ਦੇ ਚਰਨਾਂ ਨਾਲ ਲੱਗ ਕੇ ਜਮਾਂ ਦੇ ਡਰ ਤੋਂ ਬੇ-ਖ਼ੌਫ਼ ਹੋ ਗਏ ਹਾਂ ਅਰ ਇਕੋ ਰਾਮ ਦੇ ਨਾਮ ਦਾ ਆਸਰਾ ਲੈ ਲਿਆ ਹੈ ॥੨॥ |
| **ਸਫਲ ਦਰਸਨੁ ਅਕਾਲ ਮੂਰਤਿ ਪ੍ਰਭੁ ਹੈ ਭੀ ਹੋਵਨਹਾਰਾ ॥** | ਓਹ ਨਾਮ ਰਹਿਤ ਮੂਰਤੀਮਾਨ ਪ੍ਰਭੂ ਜੋ ਪਿੱਛੇ ਹੈ, ਹੁਣ ਹੈ ਤੇ ਅੱਗੇ ਹੋਵਣ ਵਾਲਾ ਹੈ, ਓਸ ਦੇ ਦਰਸ਼ਨ ਨਾਲ ਸਭ ਕਾਰਜ ਪੂਰੇ ਹੁੰਦੇ ਹਨ। |
| **ਕੰਠਿ ਲਗਾਇ ਅਪੁਨੇ ਜਨ ਰਾਖੇ ਅਪੁਨੀ ਪ੍ਰੀਤਿ ਪਿਆਰਾ ॥੩॥** | ਓਸ ਪ੍ਰਭੂ ਨੇ ਗਲ ਨਾਲ ਆਪਣੇ ਭਗਤ ਲਾ ਲਏ ਹਨ ਕਿਉਂਕਿ ਓਸ ਨਾਲ ਪ੍ਰੀਤੀ ਕਰਨ ਵਾਲੇ ਨੂੰ ਪ੍ਰਭੂ ਪਿਆਰ ਕਰਦਾ ਹੈ ॥੩॥ |
| **ਵਡੀ ਵਡਿਆਈ ਅਚਰਜ ਸੋਭਾ ਕਾਰਜੁ ਆਇਆ ਰਾਸੇ ॥** | ਓਸ ਪ੍ਰਭੂ ਦੀ ਬੜੀ ਵੱਡੀ ਵਡਿਆਈ ਹੈ ਅਤੇ ਅਦਭੁਤ ਸੋਭਾ ਹੈ ਜੋ ਸਭ ਕਾਰਜ ਰਾਸ ਕਰ ਦਿੰਦਾ ਹੈ। |
| **ਨਾਨਕ ਕਉ ਗੁਰੁ ਪੂਰਾ ਭੇਟਿਓ ਸਗਲੇ ਦੂਖ ਬਿਨਾਸੇ ॥੪॥੫॥** | ਦਾਸ ਨੂੰ ਪੂਰਾ ਗੁਰੂ ਮਿਲ ਗਿਆ ਹੈ, ਜਿਸ ਕਰਕੇ ਸਾਰੇ ਦੁੱਖ ਬਿਨਸ ਗਏ ਭਾਵ ਦੂਰ ਹੋ ਗਏ ਹਨ ॥੪॥੫॥ |

*ਸਬਦੁ ਸਾਰ :* ***"ਗੁਰੁ ਪੂਰਾ ਭੇਟਿਓ ਵਡਭਾਗੀ"*** ਭਾਵ ਪ੍ਰਭੂ ਪਰਮਾਤਮਾ ਦੇ ਮਿਲਾਪ ਵਾਸਤੇ ਸਭ ਤੋਂ ਪਹਿਲੋਂ ਪੂਰਨ ਗੁਰੂ ਦੀ ਪ੍ਰਾਪਤ ਹੋਣੀ ਜ਼ਰੂਰੀ ਹੈ। ਅਰ ਇਸ ਪ੍ਰਾਪਤੀ ਵਾਸਤੇ ਸਤਿਸੰਗਤ ਕਰਨੀ ਚਾਹੀਦੀ ਹੈ, ਪਰ ਸਤਿਸੰਗਤ ਭੀ ***"ਸਤਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ ॥"*** (ਸਿਰੀਰਾਗੁ ਮ: ੧, ਪੰ: ੭੨) ਜਿਥੇ ਇਕ ਪਰੀਪੂਰਨ ਵਾਹਿਗੁਰੂ ਦੇ ਨਾਮ ਦੀ ਹੀ ਵਿਆਖਿਆ ਹੁੰਦੀ ਹੋਵੇ।

ਇਸ ਸਤਿਸੰਗਤ ਵਿਚ ਚਿਤ ਬ੍ਰਿਤੀ ਇਕਾਗਰ ਹੋਣ ਪਰ ਜਦੋਂ ***"ਸਤਿਗੁਰ ਪਾਸਿ ਬੇਨੰਤੀਆ ਮਿਲੈ ਨਾਮੁ ਆਧਾਰਾ ॥"*** (ਸੂਹੀ ਮ: ੫, ਪੰ: ੭੪੬) ਦੀ ਪ੍ਰਾਰਥਨਾ ਹੋਵੇਗੀ ਤਦੋਂ ***"ਤੁਠਾ ਸਚਾ ਪਾਤਿਸਾਹੁ"*** (ਪੰਨਾ ੭੪੬) ਸੱਚਾ ਪਾਤਸ਼ਾਹ ਪ੍ਰਸੰਨ ਹੋ ਕੇ ਆਪਣੇ ਸੇਵਕ ਦੇ ***"ਕਿਲਵਿਖ ਪਾਪ ਸਭਿ ਕਟੀਅਹਿ ਹਉਮੈ ਚੁਕੈ ਗੁਮਾਨੁ ॥"*** (ਸਲੋਕ ਮ: ੩, ਪੰ: ੧੪੧੯) ਹਉਮੈ ਹੰਕਾਰ ਦਾ ਨਾਸ ਕਰ ਦੇਵੇਗਾ।

ਫੇਰ ***"ਐਸੇ ਗੁਰ ਕਉ ਬਲਿ ਬਲਿ ਜਾਈਐ"*** ਬਲਿਹਾਰਨੇ ਤੇ ਵਾਰਨੇ ਜਾਈਏ ਜੋ ***"ਆਪਿ ਮੁਕਤੁ ਮੋਹਿ ਤਾਰੈ ॥"*** (ਕਾਨੜਾ ਮ: ੫, ਪੰ: ੧੩੦੧-੦੨) ਆਪਣੇ ਸੇਵਕ ਦਾ ਪਾਰ ਨਿਸਤਾਰਾ ਕਰ ਦਿੰਦਾ ਹੈ।

*Akal Purakh (The Timeless, Formless Cosmic Energy) is embodied and becomes manifest in the collectivity - congregation - of persons thus endowed in the presence of Guru as Shabad or Bani in all decorum.*

## ਸੋਰਠਿ ਮਹਲਾ ੫ ॥

ਸੁਖੀਏ ਕਉ ਪੇਖੈ ਸਭ ਸੁਖੀਆ ਰੋਗੀ ਕੈ ਭਾਣੈ ਸਭ ਰੋਗੀ ॥ ਕਰਣ ਕਰਾਵਨਹਾਰ ਸੁਆਮੀ ਆਪਨ ਹਾਥਿ ਸੰਜੋਗੀ ॥੧॥ ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ ॥ ਤਿਸ ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ ॥ ਰਹਾਉ ॥ ਸੰਤ ਸੰਗਿ ਜਾ ਕਾ ਮਨੁ ਸੀਤਲੁ ਓਹੁ ਜਾਣੈ ਸਗਲੀ ਠਾਂਢੀ ॥ ਹਉਮੈ ਰੋਗਿ ਜਾ ਕਾ ਮਨੁ ਬਿਆਪਿਤ ਓਹੁ ਜਨਮਿ ਮਰੈ ਬਿਲਲਾਤੀ ॥੨॥ ਗਿਆਨ ਅੰਜਨੁ ਜਾ ਕੀ ਨੇਤ੍ਰੀ ਪੜਿਆ ਤਾ ਕਉ ਸਰਬ ਪ੍ਰਗਾਸਾ ॥ ਅਗਿਆਨਿ ਅੰਧੇਰੈ ਸੂਝਸਿ ਨਾਹੀ ਬਹੁੜਿ ਬਹੁੜਿ ਭਰਮਾਤਾ ॥੩॥ ਸੁਣਿ ਬੇਨੰਤੀ ਸੁਆਮੀ ਅਪੁਨੇ ਨਾਨਕੁ ਇਹੁ ਸੁਖੁ ਮਾਗੈ ॥ ਜਹ ਕੀਰਤਨੁ ਤੇਰਾ ਸਾਧੂ ਗਾਵਹਿ ਤਹ ਮੇਰਾ ਮਨੁ ਲਾਗੈ ॥੪॥੬॥

*ਸ੍ਰੀ ਗੁਰੂ ਗ੍ਰੰਥ ਪੰਨਾ ੬੧੦*

***ਸ਼ਬਦਾਰਥ:*** ਸੁਖੀਏ=ਆਤਮ ਆਨੰਦਮਈ ਜੀਵਨ ਵਾਲਾ। ਪੇਖੈ=ਦਿਸਦਾ। ਭਾਣੈ=ਖ਼ਿਆਲ ਵਿਚ। ਹਾਥਿ=ਹੱਥ। ਸੰਜੋਗੀ=ਹੱਥ ਵਸ, ਸੰਬੰਧ। ਠਾਂਢੀ=ਠੰਢਕ, ਸੀਤਲ। ਹਉਮੈ ਰੋਗਿ=ਹੰਕਾਰ ਦਾ ਰੋਗ। ਬਿਆਪਿਤ=ਲੱਗਾ ਹੋਇਆ। ਜਨਮਿ ਮਰੈ=ਜੰਮ ਕੇ ਭੀ ਮਰਿਆਂ ਹੋਇਆਂ ਵਾਂਙੂ। ਬਿਲਲਾਤੀ=ਵਿਲਕਦਾ। ਅੰਜਨੁ=ਸੁਰਮਾ। ਸੂਝਸਿ=ਜਾਣਦਾ। ਬਹੁੜਿ=ਘੜੀ ਮੁੜੀ, ਮੁੜ ਘਿੜ ਕੇ।

***ਸਾਰ ਭਾਵ:*** ਹੇ ਸੱਚੇ ਪਾਤਸ਼ਾਹ! ਇਹੀ ਅਰਦਾਸ ਹੈ ਕਿ ਮਨ ਦਾ ਟਿਕਾਉ ਸਿਮਰਣ-ਕੀਰਤਨ ਵਿਚ ਹੋਵੇ।

| ਮੂਲ | ਅਰਥ |
|---|---|
| **ਸੁਖੀਏ ਕਉ ਪੇਖੈ ਸਭ ਸੁਖੀਆ ਰੋਗੀ ਕੈ ਭਾਣੈ ਸਭ ਰੋਗੀ ॥** | ਆਤਮ ਆਨੰਦਮਈ ਨੂੰ ਸਾਰੇ ਸੁਖੀ ਹੀ ਦਿੱਸਦੇ ਹਨ ਤੇ ਵਿਸ਼ਯ ਵਿਕਾਰੀ ਦੇ ਭਾਣੇ ਸਾਰੇ ਜੀਵ ਜੰਤ ਰੋਗੀ ਹੀ ਹਨ। |
| **ਕਰਣ ਕਰਾਵਨਹਾਰ ਸੁਆਮੀ ਆਪਨ ਹਾਥਿ ਸੰਜੋਗੀ ॥੧॥** | ਕਰਣ ਕਰਾਵਣ ਵਾਲਾ ਜੋ ਮਾਲਕ ਪ੍ਰਭੂ ਹੈ ਸਭ ਓਸ ਦੇ ਹੱਥ ਵੱਸ ਹੈ ਭਾਵ ਸੁਖ ਦੁੱਖ ਦਾਤਾ ਓਹ ਆਪ ਹੀ ਹੈ ॥੧॥ |

| | |
|---|---|
| ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ ॥<br>ਤਿਸ ਕੈ ਭਾਣੈ ਕੋਇ ਨ ਭੂਲਾ<br>ਜਿਨਿ ਸਗਲੋ ਬ੍ਰਹਮੁ ਪਛਾਤਾ ॥ ਰਹਾਉ ॥ | ਮੇਰੇ ਮਨ! ਜਿਸ ਨੇ ਆਪਣਾ ਦ੍ਵੈਤ ਭਰਮ ਦੂਰ ਕਰ ਲਿਆ ਹੈ, ਉਸ ਦੇ ਭਾਣੇ ਤਾਂ ਕੋਈ ਭੁੱਲਾ ਹੋਇਆ ਹੈ ਹੀ ਨਹੀਂ। ਉਸ ਨੇ ਤਾਂ ਸਾਰੇ ਪਾਸੇ ਬ੍ਰਹਮ ਹੀ ਬ੍ਰਹਮ ਜਾਣਿਆ ਹੈ॥ ਰਹਾਉ॥ |
| ਸੰਤ ਸੰਗਿ ਜਾ ਕਾ ਮਨੁ ਸੀਤਲੁ<br>ਓਹੁ ਜਾਣੈ ਸਗਲੀ ਠਾਂਢੀ ॥ | ਜਿਸ ਦਾ ਸਤਿਸੰਗਤ ਕਰਨ ਕਰਕੇ ਮਨ ਸੀਤਲ ਹੋ ਗਿਆ ਹੈ ਉਹ ਤਾਂ ਸਭ ਨੂੰ ਠੰਢਾ ਭਾਵ ਸੀਤਲ ਹੀ ਜਾਣਦਾ ਹੈ। |
| ਹਉਮੈ ਰੋਗਿ ਜਾ ਕਾ ਮਨੁ ਬਿਆਪਿਤ<br>ਓਹੁ ਜਨਮਿ ਮਰੈ ਬਿਲਲਾਤੀ ॥੨॥ | ਪਰ ਜਿਸ ਦੇ ਮਨ ਨੂੰ ਹੰਕਾਰ ਦਾ ਰੋਗ ਲੱਗਾ ਹੋਇਆ ਹੈ, ਉਹ ਦੁਖੀ ਹੋਇਆ ਜਿਉਂਦਾ ਭੀ ਮਰਿਆਂ ਹੋਇਆਂ ਵਾਂਙੂ ਵਿਰਲਾਪ ਕਰਦਾ ਰਹਿੰਦਾ ਹੈ॥੨॥ |
| ਗਿਆਨ ਅੰਜਨੁ ਜਾ ਕੀ ਨੇਤ੍ਰੀ ਪੜਿਆ<br>ਤਾ ਕਉ ਸਰਬ ਪ੍ਰਗਾਸਾ ॥ | ਜਿਸ ਦੀਆਂ ਬੁੱਧੀ ਰੂਪੀ ਅੱਖਾਂ ਵਿਚ ਗਿਆਨ ਰੂਪੀ ਸੁਰਮਾ ਪੈ ਗਿਆ ਹੈ, ਉਸ ਨੂੰ ਸਾਰੇ ਪਾਸੇ ਬ੍ਰਹਮ ਦਾ ਹੀ ਪ੍ਰਕਾਸ਼ ਦਿੱਸਦਾ ਹੈ। |
| ਅਗਿਆਨਿ ਅੰਧੇਰੈ ਸੂਝਸਿ ਨਾਹੀ<br>ਬਹੁੜਿ ਬਹੁੜਿ ਭਰਮਾਤਾ ॥੩॥ | ਅਗਿਆਨੀ ਨੂੰ ਅੰਧੇਰੇ ਵਿਚ ਕੁਝ ਸੁੱਝਦਾ ਹੀ ਨਹੀਂ, ਜਿਸ ਕਰਕੇ ਮੁੜ ਘਿੜ ਜਨਮਾਂ ਵਿਚ ਭਰਮਦਾ ਰਹਿੰਦਾ ਹੈ। |
| ਸੁਣਿ ਬੇਨੰਤੀ ਸੁਆਮੀ ਅਪੁਨੇ<br>ਨਾਨਕੁ ਇਹੁ ਸੁਖੁ ਮਾਗੈ ॥ | ਹੇ ਮੇਰੇ ਮਾਲਕ ਜੀ! ਮੇਰੀ ਬੇਨਤੀ ਸੁਣੋ। ਮੈਂ ਤਾਂ ਏਹੋ ਸੁਖ ਮੰਗਦਾ ਹਾਂ ਕਿ |
| ਜਹ ਕੀਰਤਨੁ ਤੇਰਾ ਸਾਧੂ ਗਾਵਹਿ<br>ਤਹ ਮੇਰਾ ਮਨੁ ਲਾਗੈ ॥੪॥੬॥ | ਜਿਥੇ ਸੰਤ ਮਹਾਤਮਾਂ ਤੇਰਾ ਜਸ ਗਾਇਨ ਕਰਨ ਓਥੇ ਮੇਰਾ ਮਨ ਟਿਕਿਆ ਰਹੇ॥੪॥੬॥ |

*ਸਬਦੁ ਸਾਰ :* ***"ਸੁਖੀਏ ਕਉ ਪੇਖੈ ਸਭ ਸੁਖੀਆ"*** ਭਾਵ ਸੰਸਾਰ ਵਿਚ ਜੋ ਆਤਮਿਕ ਆਨੰਦ ਅਵਸਥਾ ਵਿਚ ਵਿਚਰਦਾ ਹੈ, ਉਸ ਨੂੰ ਹੋਰ ਸਭ ਸੁਖੀ ਹੀ ਦਿੱਸਦੇ ਹਨ। ਪਰ ਜੋ ਵਿਸ਼ਯ ਵਿਕਾਰਾਂ ਵਿਚ ਗ੍ਰਸਿਆ ਹੋਇਆ ਹੈ, ਉਸ ਦੇ ਭਾਣੇ ਅਰਥਾਤ ਖ਼ਿਆਲ ਵਿਚ ਸਾਰੇ ਰੋਗੀ ਅਤੇ ਦੁਖੀ ਹੀ ਹਨ।

ਇਸ ਸੁਖੀ ਦੁਖੀ ਦਸ਼ਾ ਨੂੰ ਵੇਖ ਕੇ ਜਦੋਂ ਸਤਿਗੁਰਾਂ ਨੇ ਗਿਆਨ ਅੰਜਨ ਦਿੱਤਾ ਭਾਵ ਸੋਚ ਸਮਝ ਬਖ਼ਸ਼ੀ ਤਾਂ ਇਹ ਨਿਸਚੇ ਹੋ ਗਿਆ ਜੋ ***"ਕਰਤੇ ਹਥਿ ਵਡਿਆਈਆ ਪੂਰਬਿ ਲਿਖਿਆ ਪਾਇ ॥"*** (ਸਿਰੀਰਾਗੁ ਮ: ੫, ਪੰ: ੫੨) ਉਸੇ ਅਨੁਸਾਰ ***"ਇਕਨਾ ਭੋਗ ਭੋਗਾਇਦਾ ਮੇਰੇ ਗੋਵਿੰਦਾ ਇਕਿ ਨਗਨ ਫਿਰਹਿ ਨੰਗ ਨੰਗੀ ਜੀਉ ॥"*** (ਗਉੜੀ ਮਾਝ ਮ: ੪, ਪੰ: ੧੭੪) ਇਹ ਸਭ ਉਸੇ ਦੀ ਰਜ਼ਾ ਹੈ— ***"ਜੋ ਕਿਛੁ ਕਰੈ***

***ਭਲਾ ਕਰਿ ਮਾਨਉ ਸਹਜ ਜੋਗ ਨਿਧਿ ਪਾਵਉ ॥"*** (ਆਸਾ ਮ: ੧, ਪੰ: ੩੫੯-੬੦) ਸਹਜ ਸਮਾਧੀ ਵਿਚ ਇਸਥਿਤ ਹੋ ਜਾਣ ਲਈ ਮਨ ਦੀ ਬ੍ਰਿਤੀ ਇਕਾਗਰ ਹੋ ਜਾਂਦੀ ਹੈ ਅਰ ਦੁੱਖਾਂ ਸੁਖਾਂ ਤੋਂ ਪਰੇ ਲੰਘ ਕੇ— ***"ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ ॥"*** (ਕਾਨੜਾ ਮ: ੫, ਪੰ: ੧੩੦੨) ਦੀ ਅਵਸਥਾ ਬਣ ਜਾਂਦੀ ਹੈ। ਫੇਰ ਸਿਰਫ਼ ਇਹੋ ਇੱਛਾ ਹੁੰਦੀ ਹੈ ਕਿ ਜਿਥੇ ਵਾਹਿਗੁਰੂ ਸਿਮਰਣ, ਜੱਸ, ਕੀਰਤਨ ਹੁੰਦਾ ਹੋਵੇ, ਜੀਵਨ ਐਸੇ ਮਾਹੌਲ ਵਿਚ ਹੀ ਪੂਰਨ ਹੋ ਜਾਵੇ। ਕਿਉਂਕਿ ਸੱਚਾ ਸੁਖ, ਆਤਮ ਆਨੰਦ ਕੇਵਲ ਨਾਮ ਸਿਮਰਣ ਨਾਲ ਜੁੜਨ ਵਿਚ ਹੀ ਹੈ।

*Worldly perspectives are governed by material considerations. Spiritual perspective gives us awareness of a universal design in which all oppositions or contradictions, are understood as existing at surface level only. Understanding it all, observing all the decorum, we yet often wander away in our thoughts and doings. We need to concentrate and meditate on Gur-shabad only. Let us always pray that we rejoice in being ever focussed on 'Shabad', be it as jap, simran or kirtan. May this be our 'Ardas' day in and day out.*

## ਸੋਰਠਿ ਮਹਲਾ ੫ ॥

ਤਨੁ ਸੰਤਨ ਕਾ ਧਨੁ ਸੰਤਨ ਕਾ ਮਨੁ ਸੰਤਨ ਕਾ ਕੀਆ ॥ ਸੰਤ ਪ੍ਰਸਾਦਿ ਹਰਿ ਨਾਮੁ ਧਿਆਇਆ ਸਰਬ ਕੁਸਲ ਤਬ ਥੀਆ ॥੧॥ ਸੰਤਨ ਬਿਨੁ ਅਵਰੁ ਨ ਦਾਤਾ ਬੀਆ ॥ ਜੋ ਜੋ ਸਰਣਿ ਪਰੈ ਸਾਧੂ ਕੀ ਸੋ ਪਾਰਗਰਾਮੀ ਕੀਆ ॥ ਰਹਾਉ ॥ ਕੋਟਿ ਪਰਾਧ ਮਿਟਹਿ ਜਨ ਸੇਵਾ ਹਰਿ ਕੀਰਤਨੁ ਰਸਿ ਗਾਈਐ ॥ ਈਹਾ ਸੁਖੁ ਆਗੈ ਮੁਖ ਊਜਲ ਜਨ ਕਾ ਸੰਗੁ ਵਡਭਾਗੀ ਪਾਈਐ ॥੨॥ ਰਸਨਾ ਏਕ ਅਨੇਕ ਗੁਣ ਪੂਰਨ ਜਨ ਕੀ ਕੇਤਕ ਉਪਮਾ ਕਹੀਐ ॥ ਅਗਮ ਅਗੋਚਰ ਸਦ ਅਬਿਨਾਸੀ ਸਰਣਿ ਸੰਤਨ ਕੀ ਲਹੀਐ ॥੩॥ ਨਿਰਗੁਨ ਨੀਚ ਅਨਾਥ ਅਪਰਾਧੀ ਓਟ ਸੰਤਨ ਕੀ ਆਹੀ ॥ ਬੂਡਤ ਮੋਹ ਗ੍ਰਿਹ ਅੰਧ ਕੂਪ ਮਹਿ ਨਾਨਕ ਲੇਹੁ ਨਿਬਾਹੀ ॥੪॥੭॥

*ਸ੍ਰੀ ਗੁਰੂ ਗ੍ਰੰਥ ਪੰਨਾ ੬੧੦*

*ਸ਼ਬਦਾਰਥ :* ਪ੍ਰਸਾਦਿ=ਕਿਰਪਾ ਦੁਆਰਾ। ਕੁਸਲ=ਸੁਖ, ਅਨੰਦ। ਥੀਆ=ਹੋਇਆ। ਬੀਆ=ਹੋਰ ਦੂਜਾ। ਪਾਰਗਰਾਮੀ=ਸੰਸਾਰ ਸਮੁੰਦਰ ਤੋਂ ਤਾਰਨ ਵਾਲਾ। ਪਰਾਧ=ਦੋਸ਼। ਰਸਿ=ਪ੍ਰੇਮ ਨਾਲ। ਰਸਨਾ=ਜ਼ੁਬਾਨ। ਲਹੀਐ=ਲੈਂਦੇ ਹਾਂ। ਓਟ=ਆਸਰਾ। ਗ੍ਰਿਹ ਅੰਧ ਕੂਪ=ਗ੍ਰਿਹਸਥ ਦੇ ਮੋਹ ਰੂਪੀ ਅੰਨ੍ਹੇ ਖੂਹ ਵਿਚ।

*ਸਾਰ ਭਾਵ :* ਸੰਤਾਂ ਤੋਂ ਬਿਨਾਂ ਹੋਰ ਕੋਈ ਐਸਾ ਦਾਤਾਰ ਨਹੀਂ, ਜੋ ਸੰਸਾਰ ਸਮੁੰਦਰ ਤੋਂ ਪਾਰ ਕਰ ਸਕੇ।

| ਮੂਲ | ਅਰਥ |
|---|---|
| ਤਨੁ ਸੰਤਨ ਕਾ ਧਨੁ ਸੰਤਨ ਕਾ ਮਨੁ ਸੰਤਨ ਕਾ ਕੀਆ ॥ | ਜਦੋਂ ਤਨ ਸੰਤਾਂ ਨੂੰ, ਧਨ ਸੰਤਾਂ ਨੂੰ ਅਤੇ ਮਨ ਸੰਤਾਂ ਨੂੰ ਅਰਪਣ ਕਰ ਦਿੱਤਾ। |
| ਸੰਤ ਪ੍ਰਸਾਦਿ ਹਰਿ ਨਾਮੁ ਧਿਆਇਆ ਸਰਬ ਕੁਸਲ ਤਬ ਥੀਆ ॥੧॥ | ਤਦ ਸੰਤਾਂ ਦੀ ਕਿਰਪਾ ਹੋ ਗਈ ਅਰ ਹਰੀ ਦਾ ਨਾਮ ਸਿਮਰਣ ਕਰਨ ਲੱਗੇ, ਜਿਸ ਕਰਕੇ ਸਭ ਅਨੰਦ ਮੰਗਲ ਹੋ ਗਿਆ ॥੧॥ |
| ਸੰਤਨ ਬਿਨੁ ਅਵਰੁ ਨ ਦਾਤਾ ਬੀਆ ॥ | ਸੰਤਾਂ ਬਿਨਾਂ ਹੋਰ ਕੋਈ ਦੂਸਰਾ ਦਾਤਾ ਨਹੀਂ। |

**ਜੋ ਜੋ ਸਰਣਿ ਪਰੈ ਸਾਧੂ ਕੀ**
**ਸੋ ਪਾਰਗਰਾਮੀ ਕੀਆ ॥ ਰਹਾਉ ॥**

ਜਿਹੜਾ ਕੋਈ ਭੀ ਸੰਤਾਂ ਦੀ ਸ਼ਰਨੀ ਪਿਆ ਹੈ, ਸੰਤਾਂ ਨੇ ਉਸੇ ਨੂੰ ਹੀ ਸੰਸਾਰ ਸਮੁੰਦਰ ਤੋਂ ਪਾਰ ਕਰ ਦਿੱਤਾ ਹੈ॥ ਰਹਾਉ ॥

**ਕੋਟਿ ਪਰਾਧ ਮਿਟਹਿ ਜਨ ਸੇਵਾ**
**ਹਰਿ ਕੀਰਤਨੁ ਰਸਿ ਗਾਈਐ ॥**

ਸੰਤ ਜਨਾਂ ਦੀ ਸੇਵਾ ਕਰ ਕੇ ਅਰ ਹਰੀ ਦਾ ਕੀਰਤਨ ਪ੍ਰੇਮ ਨਾਲ ਗਾਇਨ ਕਰਨ ਨਾਲ ਕਰੋੜਾਂ ਅਪਰਾਧ ਮਿਟ ਜਾਂਦੇ ਹਨ।

**ਈਹਾ ਸੁਖੁ ਆਗੈ ਮੁਖ ਊਜਲ**
**ਜਨ ਕਾ ਸੰਗੁ ਵਡਭਾਗੀ ਪਾਈਐ ॥੨॥**

ਇਸ ਲੋਕ ਵਿਚ ਸੁਖ ਅਤੇ ਅੱਗੇ ਪ੍ਰਲੋਕ ਵਿਚ ਉੱਜਲ ਮੁਖ ਹੁੰਦਾ ਹੈ। ਪਰ ਐਸੇ ਸੰਤ ਜਨਾਂ ਦੀ ਸੰਗਤ ਵੱਡੇ ਭਾਗ ਹੋਣ ਤਾਂ ਹੀ ਪ੍ਰਾਪਤ ਹੁੰਦੀ ਹੈ॥੨॥

**ਰਸਨਾ ਏਕ ਅਨੇਕ ਗੁਣ ਪੂਰਨ**
**ਜਨ ਕੀ ਕੇਤਕ ਉਪਮਾ ਕਹੀਐ ॥**

ਮੇਰੀ ਜ਼ੁਬਾਨ ਤਾਂ ਇਕ ਹੈ ਸੰਤ ਅਨੇਕ ਗੁਣਾਂ ਦੇ ਭੰਡਾਰ ਹਨ, ਇਹਨਾਂ ਦੀ ਕਿਤਨੀ ਕੁ ਮਹਿਮਾ ਵਰਣਨ ਕੀਤੀ ਜਾਵੇ।

**ਅਗਮ ਅਗੋਚਰ ਸਦ ਅਬਿਨਾਸੀ**
**ਸਰਣਿ ਸੰਤਨ ਕੀ ਲਹੀਐ ॥੩॥**

ਅ-ਪਹੁੰਚ, ਅ-ਦਿਸ, ਸਦੀਵ ਕਾਲ ਰਹਿਣ ਵਾਲੇ ਅ-ਨਾਸ ਪ੍ਰਭੂ ਦਾ ਮਿਲਾਪ ਸੰਤਾਂ ਦੀ ਸ਼ਰਨ ਆਉਣ ਨਾਲ ਹੀ ਹੁੰਦਾ ਹੈ॥੩॥

**ਨਿਰਗੁਨ ਨੀਚ ਅਨਾਥ ਅਪਰਾਧੀ**
**ਓਟ ਸੰਤਨ ਕੀ ਆਹੀ ॥**

ਮੈਂ ਗੁਣਹੀਨ, ਨੀਚ, ਨਿਖਸਮੇ ਅਪਰਾਧੀ ਨੇ ਸੰਤਾਂ ਦਾ ਆਸਰਾ ਲਿਆ ਹੈ।

**ਬੂਡਤ ਮੋਹ ਗ੍ਰਿਹ ਅੰਧ ਕੂਪ ਮਹਿ**
**ਨਾਨਕ ਲੇਹੁ ਨਿਬਾਹੀ ॥੪॥੭॥**

ਹੇ ਸੰਤ ਜਨੋ ! ਮੈਨੂੰ ਗ੍ਰਿਹਸਥ ਦੇ ਮੋਹ ਰੂਪੀ ਅੰਨ੍ਹੇ ਖੂਹ ਵਿਚੋਂ ਡੁੱਬਦੇ ਨੂੰ ਕੱਢ ਕੇ ਮੇਰੀ ਨਿਬਾਹ ਦਿਓ ਭਾਵ ਪਾਰ ਉਤਾਰਾ ਕਰ ਦਿਓ॥੪॥੭॥

ਸਬਦੁ ਸਾਰ : ***"ਜੋ ਜੋ ਸਰਣਿ ਪਰੈ ਸਾਧੂ ਕੀ ਸੋ ਪਾਰਗਰਾਮੀ ਕੀਆ ॥"*** ਅਰਥਾਤ ਸੰਸਾਰ ਸਮੁੰਦਰ ਤੋਂ ਪਾਰ ਨਿਸਤਾਰੇ ਲਈ ਸੰਤਾਂ ਦੀ ਸ਼ਰਣ ਲੈਣੀ ਪਹਿਲਾ ਕਰਮ ਹੈ ***"ਸੰਤ ਸਰਨਿ ਜੋ ਜਨੁ ਪਰੈ ਸੋ ਜਨੁ ਉਧਰਨਹਾਰ ॥"*** (ਗਉੜੀ ਸੁਖਮਨੀ ਮ: ੫, ਪੰ: ੨੭੯) ਉਸੇ ਦਾ ਹੀ ਉਧਾਰ ਹੋ ਸਕਦਾ ਹੈ; ਕਿਉਂਕਿ ***"ਸੰਤਨ ਬਿਨੁ ਅਵਰੁ ਨ ਦਾਤਾ ਬੀਆ ॥"*** ਸੰਤਾਂ ਦੀ ਕਿਰਪਾ ਬਗੈਰ ਜਨਮ ਮਰਨ ਤੋਂ ਛੁਟਕਾਰਾ ਨਹੀਂ ਹੋ ਸਕਦਾ। ਪ੍ਰੰਤੂ ***"ਸੰਤ ਸਰਣਿ ਵਡਭਾਗੀ ਪਏ ॥"*** (ਗੋਂਡ ਮ: ੫, ਪੰ: ੮੬੯) ਵੱਡੇ ਭਾਗਾਂ ਵਾਲਿਆਂ ਨੂੰ ਹੀ ਸੰਤਾਂ ਦੀ ਸ਼ਰਣ ਪ੍ਰਾਪਤ ਹੁੰਦੀ ਹੈ। ***'ਸੰਤ ਸੰਗਿ ਪਾਵੈ ਜੋ ਨਾਨਕ ਤਿਸੁ ਬਹੁਰਿ ਨ ਹੋਈ ਹੈ ਫੇਰਾ ॥"*** (ਜੈਤਸਰੀ ਮ: ੫, ਪੰ: ੭੦੦) ਸੰਤਾਂ ਦੀ ਸੰਗਤ ਦਾ ਇਹ ਫਲ ਹੈ ਕਿ ਜੰਮਣ ਮਰਨ ਦੇ ਚੱਕਰ ਤੋਂ ਮੁਕਤੀ ਹੋ ਜਾਂਦੀ ਹੈ।

*The company of seekers after truth engaged in simran and kirtan in the presence of Guru Granth Sahib creates saintly ambience that enables one to evolve spiritually. Gurbani is the Guru.*

## ਸੋਰਠਿ ਮਹਲਾ ੫ ਘਰੁ ੧ ॥

ਜਾ ਕੈ ਹਿਰਦੈ ਵਸਿਆ ਤੂ ਕਰਤੇ ਤਾ ਕੀ ਤੈਂ ਆਸ ਪੁਜਾਈ ॥ ਦਾਸ ਅਪੁਨੇ ਕਉ ਤੂ ਵਿਸਰਹਿ ਨਾਹੀ ਚਰਣ ਧੂਰਿ ਮਨਿ ਭਾਈ ॥੧॥ ਤੇਰੀ ਅਕਥ ਕਥਾ ਕਥਨੁ ਨ ਜਾਈ ॥ ਗੁਣ ਨਿਧਾਨ ਸੁਖਦਾਤੇ ਸੁਆਮੀ ਸਭ ਤੇ ਊਚ ਬਡਾਈ ॥ ਰਹਾਉ ॥ ਸੋ ਸੋ ਕਰਮ ਕਰਤ ਹੈ ਪ੍ਰਾਣੀ ਜੈਸੀ ਤੁਮ ਲਿਖਿ ਪਾਈ ॥ ਸੇਵਕ ਕਉ ਤੁਮ ਸੇਵਾ ਦੀਨੀ ਦਰਸਨੁ ਦੇਖਿ ਅਘਾਈ ॥੨॥ ਸਰਬ ਨਿਰੰਤਰਿ ਤੁਮਹਿ ਸਮਾਨੇ ਜਾ ਕਉ ਤੁਧੁ ਆਪਿ ਬੁਝਾਈ ॥ ਗੁਰ ਪਰਸਾਦਿ ਮਿਟਿਓ ਅਗਿਆਨਾ ਪ੍ਰਗਟ ਭਏ ਸਭ ਠਾਈ ॥੩॥ ਸੋਈ ਗਿਆਨੀ ਸੋਈ ਧਿਆਨੀ ਸੋਈ ਪੁਰਖੁ ਸੁਭਾਈ ॥ ਕਹੁ ਨਾਨਕ ਜਿਸੁ ਭਏ ਦਇਆਲਾ ਤਾ ਕਉ ਮਨ ਤੇ ਬਿਸਰਿ ਨ ਜਾਈ ॥੪॥੮॥

*ਸ੍ਰੀ ਗੁਰੂ ਗ੍ਰੰਥ ਪੰਨਾ ੬੧੦*

*ਸ਼ਬਦਾਰਥ:* ਪੁਜਾਈ=ਪੂਰਨ ਕੀਤੀ। ਭਾਈ=ਚੰਗੀ ਲੱਗੀ। ਬਡਾਈ=ਵਡਿਆਈ। ਲਿਖਿ ਪਾਈ=ਲਿਖਤ ਲਿਖੀ ਹੈ। ਅਘਾਈ=ਪੂਰਨ ਤ੍ਰਿਪਤੀ। ਨਿਰੰਤਰਿ=ਇਕ ਰਸ, ਲਗਾਤਾਰ। ਬੁਝਾਈ=ਸਮਝਾਈ। ਸਭ ਠਾਈ=ਸਭ ਜਗ੍ਹਾ। ਸੁਭਾਈ=ਸ੍ਰੇਸ਼ਟ ਪੁਰਸ਼।

*ਸਾਰ ਭਾਵ:* ਪ੍ਰਭੂ ਦੀ ਅਪਾਰ ਮਹਿਮਾ ਹੈ ਜੋ ਕਥੀ ਨਹੀਂ ਜਾ ਸਕਦੀ।

| ਮੂਲ | ਅਰਥ |
|---|---|
| **ਜਾ ਕੈ ਹਿਰਦੈ ਵਸਿਆ ਤੂ ਕਰਤੇ ਤਾ ਕੀ ਤੈਂ ਆਸ ਪੁਜਾਈ ॥** | ਹੇ ਕਰਣਹਾਰ! ਜਿਸ ਦੇ ਹਿਰਦੇ ਵਿਚ ਤੂੰ ਵੱਸਿਆ ਹੈਂ, ਉਸ ਦੀਆਂ ਸਾਰੀਆਂ ਇੱਛਾਵਾਂ ਪੂਰਨ ਕਰ ਦਿੰਦਾ ਹੈਂ। |
| **ਦਾਸ ਅਪੁਨੇ ਕਉ ਤੂ ਵਿਸਰਹਿ ਨਾਹੀ ਚਰਣ ਧੂਰਿ ਮਨਿ ਭਾਈ ॥੧॥** | ਤੂੰ ਆਪਣੇ ਉਸ ਦਾਸ ਨੂੰ ਕਦੇ ਭੀ ਭੁਲਾਉਂਦਾ ਨਹੀਂ, ਜਿਸ ਦੇ ਮਨ ਵਿਚ ਤੇਰੇ ਚਰਨਾਂ ਦੀ ਧੂੜੀ ਭਾ ਗਈ ਹੈ ਭਾਵ ਚੰਗੀ ਲੱਗ ਗਈ ਹੈ॥੧॥ |

| | |
|---|---|
| **ਤੇਰੀ ਅਕਥ ਕਥਾ ਕਥਨੁ ਨ ਜਾਈ ॥ ਗੁਣ ਨਿਧਾਨ ਸੁਖਦਾਤੇ ਸੁਆਮੀ ਸਭ ਤੇ ਊਚ ਬਡਾਈ ॥ ਰਹਾਉ ॥** | ਤੇਰੀ ਮਹਿਮਾ ਦੀ ਕਥਾ ਬੇਅੰਤ ਹੀ ਹੈ ਜੋ ਕਹੀ ਨਹੀਂ ਜਾ ਸਕਦੀ। ਹੇ ਗੁਣਾਂ ਦੇ ਖ਼ਜ਼ਾਨੇ! ਸੁਖਾਂ ਦੇ ਦਾਤੇ ਮਾਲਕ ਪ੍ਰਭੂ! ਤੇਰੀ ਸਭ ਤੋਂ ਉੱਚੀ ਸ਼ੋਭਾ ਹੈ। ਭਾਵ ਤੇਰੀ ਵਡਿਆਈ ਬਹੁਤ ਹੀ ਹੈ॥ ਰਹਾਉ॥ |
| **ਸੋ ਸੋ ਕਰਮ ਕਰਤ ਹੈ ਪ੍ਰਾਣੀ ਜੈਸੀ ਤੁਮ ਲਿਖਿ ਪਾਈ ॥** | ਹੇ ਪ੍ਰਭੂ! ਇਹ ਜੀਵ ਤਾਂ ਓਹੀਓ ਕੁਝ ਹੀ ਕਰਮ ਕਰਦਾ ਹੈ ਜਿਹੋ ਜਿਹੀ ਤੂੰ ਲਿਖਤ ਲਿਖ ਦਿੱਤੀ ਹੈ ਭਾਵ ਜਿਵੇਂ ਤੇਰੀ ਰਜ਼ਾ ਹੈ। |
| **ਸੇਵਕ ਕਉ ਤੁਮ ਸੇਵਾ ਦੀਨੀ ਦਰਸਨੁ ਦੇਖਿ ਅਘਾਈ ॥੨॥** | ਤੂੰ ਆਪਣੇ ਸੇਵਕ ਨੂੰ ਸੇਵਾ ਦੀ ਬਖ਼ਸ਼ਿਸ਼ ਕੀਤੀ ਹੈ ਜੋ ਤੇਰਾ ਦਰਸ਼ਨ ਕਰ ਕੇ ਸਦਾ ਹੀ ਤ੍ਰਿਪਤ ਹੋਇਆ ਰਹਿੰਦਾ ਹੈ॥੨॥ |
| **ਸਰਬ ਨਿਰੰਤਰਿ ਤੁਮਹਿ ਸਮਾਨੇ ਜਾ ਕਉ ਤੁਧੁ ਆਪਿ ਬੁਝਾਈ ॥** | ਸਭ ਦੇ ਅੰਦਰ ਇਕ ਰਸ ਤੇਰਾ ਵਾਸਾ ਹੈ, ਪਰ ਇਹ ਗੱਲ ਜਿਸ ਨੂੰ ਤੂੰ ਆਪ ਹੀ ਸਮਝਾ ਦਿੱਤੀ ਹੈ, ਉਹੋ ਹੀ ਜਾਣਦਾ ਹੈ। |
| **ਗੁਰ ਪਰਸਾਦਿ ਮਿਟਿਓ ਅਗਿਆਨਾ ਪ੍ਰਗਟ ਭਏ ਸਭ ਠਾਈ ॥੩॥** | ਗੁਰਾਂ ਦੀ ਕਿਰਪਾ ਕਰ ਕੇ ਹੀ ਦੂਈ ਦਾ ਅਗਿਆਨ ਮਿਟਦਾ ਹੈ ਤੇ ਸਭ ਥਾਂ ਵਿਚ ਪ੍ਰਭੂ ਨੂੰ ਪ੍ਰਗਟ ਹੋਇਆ ਜਾਣਿਆ ਹੈ॥੩॥ |
| **ਸੋਈ ਗਿਆਨੀ ਸੋਈ ਧਿਆਨੀ ਸੋਈ ਪੁਰਖੁ ਸੁਭਾਈ ॥** | ਉਹੀਓ ਹੀ ਗਿਆਨਵਾਨ ਤੇ ਉਹੀਓ ਹੀ ਧਿਆਨਵਾਨ ਹੈ ਅਤੇ ਉਹੀਓ ਹੀ ਪੂਰਨ ਸ੍ਰੇਸ਼ਟ ਜਨ ਹੈ। |
| **ਕਹੁ ਨਾਨਕ ਜਿਸੁ ਭਏ ਦਇਆਲਾ ਤਾ ਕਉ ਮਨ ਤੇ ਬਿਸਰਿ ਨ ਜਾਈ ॥੪॥੮॥** | ਹੇ ਪ੍ਰਭੂ ਜੀ! ਤੁਸੀਂ ਜਿਸ ਉਪਰ ਕਿਰਪਾ ਕਰਦੇ ਹੋ ਉਸ ਦੇ ਮਨ ਵਿਚੋਂ ਫੇਰ ਵਿਸਰਦੇ ਨਹੀਂ ਭਾਵ ਉਸ ਨੂੰ ਭੁੱਲਦੇ ਨਹੀਂ॥੪॥੮॥ |

*ਸਬਦੁ ਸਾਰ:* ***"ਸੇਵਕ ਕਉ ਤੁਮ ਸੇਵਾ ਦੀਨੀ"*** ਅਰਥਾਤ ਹੇ ਵਾਹਿਗੁਰੂ! ਤੇਰੀ ਮਹਿਮਾ ਅਪਰ ਅਪਾਰ ਹੈ ਜੋ ਕਥਨ ਨਹੀਂ ਕੀਤੀ ਜਾ ਸਕਦੀ, ਕਿਉਂਕਿ ***"ਤੂ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ ॥"*** (ਬਿਲਾਵਲੁ ਮ: ੧, ਪੰ: ੭੯੫)। ਤੂੰ ਹੀ ਆਪਣੀ ਇੱਛਾ ਅਨੁਸਾਰ—***"ਜਿਤੁ ਕੋ ਲਾਇਆ ਤਿਤ ਹੀ ਲਾਗਾ ਤੈਸੇ ਕਰਮ ਕਮਾਵੈ ॥"*** (ਆਸਾ ਕਬੀਰ ਜੀ, ਪੰ: ੪੭੬) ਓਹੋ ਜਿਹੇ ਕਰਮ ਕਰਾਉਂਦਾ ਹੈਂ ਜੋ ਤੈਨੂੰ ਭਾਉਂਦੇ ਹੋਣ।

ਆਪਣੇ ਸੇਵਕ ਪਰ ਪ੍ਰਸੰਨ ਹੋ ਕੇ ਸੇਵਾ ਦੀ ਬਖ਼ਸ਼ਿਸ਼ ਕਰ ਦਿੰਦਾ ਹੈਂ ਅਰ—***"ਕ੍ਰਿਪਾ ਕਟਾਖ੍ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ ॥"*** (ਧਨਾਸਰੀ ਮ: ੫, ਪੰ: ੬੮੧) ਸਾਰੇ ਦੁੱਖ ਦਲਿਦ੍ਰ ਨਿਵਾਰ ਦਿੰਦਾ ਹੈਂ। ਤਥਾ—***"ਕਿਰਪਾ ਕਰਹੁ ਦੀਨ ਕੇ ਦਾਤੇ ਮੇਰਾ ਗੁਣੁ ਅਵਗਣੁ ਨ ਬੀਚਾਰਹੁ ਕੋਈ ॥ ਮਾਟੀ ਕਾ ਕਿਆ ਧੋਪੈ ਸੁਆਮੀ ਮਾਣਸ ਕੀ ਗਤਿ ਏਹੀ ॥"*** (ਰਾਮਕਲੀ ਮ: ੫, ਪੰ: ੮੮੨)

ਮੇਰੇ ਉਪਰ ਕ੍ਰਿਪਾ ਕਰੋ। ਮੇਰੇ ਗੁਣਾਂ ਅਉਗੁਣਾਂ ਦੀ ਪੜਚੋਲ ਨਾ ਕਰੋ। ਮੈਂ ਤਾਂ ਕੱਚੀ ਮਿੱਟੀ ਦੇ ਭਾਂਡੇ ਵਰਗਾ ਹਾਂ, ਇਸ ਨੂੰ ਜੇ ਪਾਣੀ ਨਾਲ ਧੋਵੋਗੇ ਤਾਂ ਇਹ ਖੁਰ ਕੇ ਖ਼ਤਮ ਹੋ ਜਾਵੇਗਾ, ਭਾਵ ਗੁਣਾਂ ਦੀ ਪੜਤਾਲ ਕਰਨ ਪਰ ਇਕ ਗੁਣ ਭੀ ਨਹੀਂ ਨਿਕਲਣਾ।

***"ਤ੍ਰਾਹਿ ਤ੍ਰਾਹਿ ਕਰਿ ਸਰਨੀ ਆਏ ਜਲਤਉ ਕਿਰਪਾ ਕੀਜੈ ॥"*** (ਮਲਾਰ ਮ: ੫, ਪੰ: ੧੨੭੦) ਕਿਰਪਾ ਕਰੋ, ਮੈਂ ਸੰਸਾਰਕ ਧੰਦਿਆਂ ਵਿਚ ਸੜ ਰਿਹਾ ਹਾਂ, ਮੈਨੂੰ ਆਪਣੀ ਸ਼ਰਨ ਵਿਚ ਲੈ ਲਉ।

*By assimilating and living creative values, we dedicate ourselves to the Creator of the universe. Then we suffer no deprivation. Acquisition or loss are peripheral to the ultimate Truth to which nothing can ever be added or substracted. The fulfillment emerging from this realization is beyond expression. Gone, in this state, is the ignorance which springs from divisive, digital ways of apprehending phenomena.*

## ਸੋਰਠਿ ਮਹਲਾ ੫ ॥

**ਸਗਲ ਸਮਗ੍ਰੀ ਮੋਹਿ ਵਿਆਪੀ ਕਬ ਊਚੇ ਕਬ ਨੀਚੇ ॥ ਸੁਧੁ ਨ ਹੋਈਐ ਕਾਹੂ ਜਤਨਾ ਓੜਕਿ ਕੋ ਨ ਪਹੂਚੇ ॥੧॥ ਮੇਰੇ ਮਨ ਸਾਧ ਸਰਣਿ ਛੁਟਕਾਰਾ ॥ ਬਿਨੁ ਗੁਰ ਪੂਰੇ ਜਨਮ ਮਰਣੁ ਨ ਰਹਈ ਫਿਰਿ ਆਵਤ ਬਾਰੋ ਬਾਰਾ ॥ ਰਹਾਉ ॥ ਓਹੁ ਜੁ ਭਰਮੁ ਭੁਲਾਵਾ ਕਹੀਅਤ ਤਿਨ ਮਹਿ ਉਰਝਿਓ ਸਗਲ ਸੰਸਾਰਾ ॥ ਪੂਰਨ ਭਗਤੁ ਪੁਰਖ ਸੁਆਮੀ ਕਾ ਸਰਬ ਥੋਕ ਤੇ ਨਿਆਰਾ ॥੨॥ ਨਿੰਦਉ ਨਾਹੀ ਕਾਹੂ ਬਾਤੈ ਏਹੁ ਖਸਮ ਕਾ ਕੀਆ ॥ ਜਾ ਕਉ ਕ੍ਰਿਪਾ ਕਰੀ ਪ੍ਰਭਿ ਮੇਰੈ ਮਿਲਿ ਸਾਧਸੰਗਤਿ ਨਾਉ ਲੀਆ ॥੩॥ ਪਾਰਬ੍ਰਹਮ ਪਰਮੇਸੁਰ ਸਤਿਗੁਰ ਸਭਨਾ ਕਰਤ ਉਧਾਰਾ ॥ ਕਹੁ ਨਾਨਕ ਗੁਰ ਬਿਨੁ ਨਹੀ ਤਰੀਐ ਇਹੁ ਪੂਰਨ ਤਤੁ ਬੀਚਾਰਾ ॥੪॥੯॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੧੦-੧੧*

***ਸ਼ਬਦਾਰਥ:*** ਸਗਲ=ਸਾਰੀ। ਸਮਗ੍ਰੀ=ਸੰਸਾਰ ਰਚਨਾ। ਮੋਹਿ=ਮੋਹ ਵਿਚ। ਵਿਆਪੀ=ਫਸੀ ਹੋਈ। ਊਚੇ=ਵਧੇਰੇ ਉੱਪਰ। ਨੀਚੇ=ਘਟਾਉ, ਥੱਲੇ। ਸੁਧੁ=ਛੁਟਕਾਰਾ। ਓੜਕਿ=ਅੰਤ ਤਕ, ਪਾਰਾਵਾਰ ਤਕ। ਪਹੂਚੇ=ਪੁੱਜਦਾ। ਉਰਝਿਓ=ਫਸਿਆ ਪਿਆ, ਉਲਝਿਆ ਹੋਇਆ, ਗ੍ਰਸਿਆ ਹੋਇਆ। ਥੋਕ=ਸੰਸਾਰਕ ਸਮਗ੍ਰੀ। ਨਿਆਰਾ=ਵੱਖਰਾ। ਤਤੁ=ਅਸਲ ਸਿਧਾਂਤ।

***ਸਾਰ ਭਾਵ:*** ਪੂਰਿਆਂ ਗੁਰਾਂ ਤੋਂ ਬਿਨਾਂ ਮੋਹ ਦੇ ਓੜਕ ਤਕ ਅੱਪੜਿਆ ਜਾ ਹੀ ਨਹੀਂ ਸਕਦਾ।

| ਮੂਲ | ਅਰਥ |
| --- | --- |
| **ਸਗਲ ਸਮਗ੍ਰੀ ਮੋਹਿ ਵਿਆਪੀ ਕਬ ਊਚੇ ਕਬ ਨੀਚੇ ॥** | ਸਾਰੀ ਸ੍ਰਿਸ਼ਟੀ ਮੋਹ ਵਿਚ ਫਸੀ ਹੋਈ ਹੈ। ਮਨ ਦੀ ਦਸ਼ਾ ਕਦੇ ਉਚਾਈ ਪਰ ਭਾਵ ਉੱਤਮ ਪਦ ਵਾਸਤੇ ਨਿਰਮੋਹੀ ਬਣਨ ਦਾ ਯਤਨ ਕਰਦੀ ਹੈ ਤੇ ਕਦੇ ਨਿਵਾਣ ਪਰ ਭਾਵ ਨੀਚਤਾ, ਅਧਮਤਾ ਵੱਲ ਝੁਕ ਕੇ ਮੋਹ ਵੱਸ ਹੋ ਜਾਂਦੀ ਹੈ। |
| **ਸੁਧੁ ਨ ਹੋਈਐ ਕਾਹੂ ਜਤਨਾ ਓੜਕਿ ਕੋ ਨ ਪਹੂਚੇ ॥੧॥** | ਮੋਹ ਤੋਂ ਕਿਸੇ ਪ੍ਰਕਾਰ ਭੀ ਸ਼ੁੱਧ ਨਹੀਂ ਹੋਇਆ ਜਾਂਦਾ ਭਾਵ ਮੋਹ ਦੀ ਕੁਝ ਨਾ ਕੁਝ ਅੰਸ਼ (ਬਾਦ) ਰਲੀ ਹੀ ਰਹਿੰਦੀ ਹੈ, ਖਾਲਸ ਨਹੀਂ ਹੋ ਸਕੀਦਾ ਕਿਉਂਕਿ ਮੋਹ ਦਾ ਓੜਕ ਕਿਸੇ ਨੇ ਨਹੀਂ ਪਾਇਆ॥੧॥ |

**ਮੇਰੇ ਮਨ ਸਾਧ ਸਰਣਿ ਛੁਟਕਾਰਾ ॥**
**ਬਿਨੁ ਗੁਰ ਪੂਰੇ ਜਨਮ ਮਰਣੁ ਨ ਰਹਈ**
**ਫਿਰਿ ਆਵਤ ਬਾਰੋ ਬਾਰਾ ॥ ਰਹਾਉ ॥**

ਹੇ ਮੇਰੇ ਮਨ ! ਕੇਵਲ ਸੰਤਾਂ ਦੀ ਸ਼ਰਣ ਆਉਣ ਨਾਲ ਹੀ ਛੁਟਕਾਰਾ ਪੈ ਸਕਦਾ ਹੈ; ਕਿਉਂਕਿ ਪੂਰਨ ਗੁਰਾਂ ਬਿਨਾਂ ਜਨਮ ਮਰਨ ਤੋਂ ਬਚਿਆ ਨਹੀਂ ਜਾਣਾ ਤੇ ਮੁੜ ਮੁੜ ਆਉਣਾ ਜਾਣਾ ਪੈਣਾ ਹੈ॥ ਰਹਾਉ॥

**ਓਹੁ ਜੁ ਭਰਮੁ ਭੁਲਾਵਾ ਕਹੀਅਤ**
**ਤਿਨ ਮਹਿ ਉਰਝਿਓ ਸਗਲ ਸੰਸਾਰਾ ॥**

ਇਹ ਜੋ ਮੋਹ ਦਾ ਭਰਮ ਭੁਲੇਖਾ ਕਹੀਦਾ ਹੈ, ਉਸ ਵਿਚ ਸਾਰਾ ਸੰਸਾਰ ਹੀ ਫਸਿਆ ਪਿਆ ਹੈ।

**ਪੂਰਨ ਭਗਤੁ ਪੁਰਖ ਸੁਆਮੀ ਕਾ**
**ਸਰਬ ਥੋਕ ਤੇ ਨਿਆਰਾ ॥੨॥**

ਪਰੀਪੂਰਨ ਪਰਮਾਤਮਾ ਪ੍ਰਭੂ ਦਾ ਜੋ ਪੂਰਨ ਭਗਤ ਹੈ, ਉਹੋ ਹੀ ਭਰਮ ਭੁਲੇਖੇ ਆਦਿ ਵਸਤਾਂ ਤੋਂ ਵੱਖਰਾ ਹੈ॥੨॥

**ਨਿੰਦਉ ਨਾਹੀ ਕਾਹੂ ਬਾਤੈ**
**ਏਹੁ ਖਸਮ ਕਾ ਕੀਆ ॥**

ਪਰ ਕਿਸੇ ਗੱਲ ਦੀ ਨਿੰਦਿਆ ਕਾਹਨੂੰ ਕਰਨੀ ਹੈ, ਇਹ ਭੀ ਤਾਂ ਪ੍ਰਭੂ ਨੇ ਹੀ ਕੀਤੀ ਹੈ।

**ਜਾ ਕਉ ਕ੍ਰਿਪਾ ਕਰੀ ਪ੍ਰਭਿ ਮੇਰੈ**
**ਮਿਲਿ ਸਾਧਸੰਗਤਿ ਨਾਉ ਲੀਆ ॥੩॥**

ਜਿਸ ਉਪਰ ਮੇਰਾ ਪ੍ਰਭੂ ਕਿਰਪਾ ਕਰਦਾ ਹੈ ਉਹੀਓ ਹੀ ਸਤਿਸੰਗ ਵਿਚ ਮਿਲ ਬੈਠ ਕੇ ਪ੍ਰਭੂ ਦਾ ਨਾਮ ਸਿਮਰਣ ਕਰਦਾ ਹੈ॥੩॥

**ਪਾਰਬ੍ਰਹਮ ਪਰਮੇਸੁਰ ਸਤਿਗੁਰ**
**ਸਭਨਾ ਕਰਤ ਉਧਾਰਾ ॥**

ਓਸ ਪਰੀਪੂਰਨ ਪਰਮੇਸ਼ਵਰ ਦੇ ਰੂਪ ਸਤਿਗੁਰੂ ਜੀ ਸਭ ਦਾ ਪਾਰ ਨਿਸਤਾਰਾ ਕਰਦੇ ਹਨ।

**ਕਹੁ ਨਾਨਕ ਗੁਰ ਬਿਨੁ ਨਹੀ ਤਰੀਐ**
**ਇਹੁ ਪੂਰਨ ਤਤੁ ਬੀਚਾਰਾ ॥੪॥੯॥**

ਗੁਰੂ ਜੀ ਆਖਦੇ ਹਨ ਗੁਰੂ ਬਿਨਾਂ ਸੰਸਾਰ ਸਮੁੰਦਰ ਤਰਿਆ ਨਹੀਂ ਜਾਂਦਾ। ਇਹੋ ਅਸਲ ਸਿਧਾਂਤ ਰੂਪ ਵਿਚਾਰ ਹੈ॥੪॥੯॥

*ਸਬਦੁ ਸਾਰ :* ***"ਸਗਲ ਸਮਗ੍ਰੀ ਮੋਹਿ ਵਿਆਪੀ"*** ਤੋਂ ਭਾਵ ਹੈ ਕਿ ਇਹ ਸਾਰਾ ਸੰਸਾਰ ਮੋਹ ਮਾਇਆ ਦੇ ਭਰਮ ਭੁਲੇਖੇ ਵਿਚ ਗ੍ਰਸਿਆ ਹੋਇਆ ਹੈ। ਜਿਸ ਕਰਕੇ—***"ਮਾਇਆ ਮੋਹਿ ਮਨੁ ਰੰਗਿਆ ਮੋਹਿ ਸੁਧਿ ਨ ਕਾਈ ਰਾਮ ॥"*** (ਵਡਹੰਸੁ ਮ: ੩, ਪੰ: ੫੭੧) ਕੋਈ ਸੁੱਧ ਬੁੱਧ ਹੀ ਨਹੀਂ ਰਹੀ ਅਰ— ***"ਮਾਇਆ ਮੋਹੁ ਅੰਧੁ ਅੰਧਾਰਾ ॥"*** (ਮਾਰੂ ਮ: ੩, ਪੰ: ੧੦੪੫) ਅਨੁਸਾਰ ਆਪਣਾ ਸਾਰਾ ਜੀਵਨ ਮਾਇਆ ਮੋਹ ਦੇ ਅੰਧੇਰੇ ਵਿਚ ਹੀ ਬਤੀਤ ਕਰ ਦਿੰਦਾ ਹੈ।

ਇਹ ਜੀਵ ਤਾਂ ਮਾਇਆ ਮੋਹ ਵਿਚ ਫਸਿਆ ਨਿਤਾ ਪ੍ਰਤਿ— ***"ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ ॥ ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ ॥"*** (ਰਾਮਕਲੀ ਮ: ੧, ਪੰਨਾ ੮੭੬) ਭ੍ਰਮਤਾ ਫਿਰਦਾ ਹੈ।

ਜਦੋਂ ਪੂਰਨ ਗੁਰੂ ਦਾ ਮੇਲ ਹੁੰਦਾ ਹੈ ਤਾਂ ਓਹ— ***"ਭ੍ਰਮੁ ਕਟੀਐ ਨਾਨਕ ਸਾਧਸੰਗਿ ਦੁਤੀਆ ਭਾਉ ਮਿਟਾਇ ॥"*** (ਥਿਤੀ ਗਉੜੀ ਮ: ੫, ਪੰ: ੨੯੬) ਸਾਧ ਸੰਗਤ ਵਿਚ ਮੇਲ ਕੇ ਮੋਹ ਮਾਇਆ ਦੇ ਭਰਮ ਭੁਲੇਖੇ

ਤੋਂ ਨਵਿਰਤ ਕਰ ਦਿੰਦਾ ਹੈ।

ਸਿਧਾਂਤ ਇਹ ਹੈ ਕਿ ਮੋਹ ਵਿਚ ਸਾਰਾ ਸੰਸਾਰ ਹੀ ਫਸਿਆ ਪਿਆ ਹੈ। ਉਸ ਕਰਕੇ ਮਨ ਕਦੇ ਮੋਹ ਵਿਚ ਪਾਗਲ ਹੋ ਜਾਂਦਾ ਹੈ ਤੇ ਕਦੇ ਉੱਚ ਅਵਸਥਾ ਵਿਚ ਨਿਰਮੋਹੀ ਹੋ ਜਾਂਦਾ ਹੈ। ਇਸ ਮੋਹ ਦੇ ਖੋਟ ਤੋਂ ਬਚ ਕੇ ਕੋਈ ਭੀ ਸ਼ੁੱਧ, ਖਰਾ ਨਹੀਂ ਹੋ ਸਕਿਆ, ਕਿਉਂਕਿ ਮੋਹ ਦੇ ਓੜਕ ਤਕ ਕੋਈ ਪੁੱਜ ਹੀ ਨਹੀਂ ਸਕਿਆ ਭਾਵ ਮੋਹ ਤੋਂ ਨਿਰਮੋਹ ਹੋਇਆ ਹੀ ਨਹੀਂ ਗਿਆ।

ਮਾਇਆ ਮੋਹ ਤੋਂ ਛੁਟਕਾਰਾ ਪਾਉਣਾ ਬੜਾ ਹੀ ਕਠਿਨ ਹੈ ਪਰ– ***"ਮੋਹੁ ਗੁਮਾਨੁ ਗੁਰ ਸਬਦਿ ਜਲਾਏ ॥"*** (ਆਸਾ ਮ: ੩, ਪੰ: ੩੬੪) ਗੁਰੂ ਦਾ ਉਪਦੇਸ਼ ਹੀ ਇਸ ਦਾ ਖ਼ਾਤਮਾ ਕਰ ਸਕਦਾ ਹੈ। ਗੁਰੂ ਹੀ ਮੋਹ ਦੇ ਓੜਕ ਤਕ ਅਪੜਾਉਂਦੇ ਹਨ।

*The delusions caused by desire, conceit, greed, etc, are the domain of maya (the world of perceptions and sensations). Seldom do we experience deliverence from delusions. It is only Gurbani, when reflected upon in congregation, by means of jap, simran, kirtan, that delivers us from the miasmas of maya. Gurbani gives us the quintessential understanding that delusive world of 'maya' is an existing reality. Only those, who pursue the fundamental human urge for spiritual dimension of life, achieve this understanding by reflecting upon the 'word' of the Guru. This understanding itself is the only way we liberate ourselves from being misled by the otherwise inexorable hold of 'maya'.*

## ਸੋਰਠਿ ਮਹਲਾ ੫ ॥

ਖੋਜਤ ਖੋਜਤ ਖੋਜਿ ਬੀਚਾਰਿਓ ਰਾਮ ਨਾਮੁ ਤਤੁ ਸਾਰਾ ॥ ਕਿਲਬਿਖ ਕਾਟੇ ਨਿਮਖ ਅਰਾਧਿਆ ਗੁਰਮੁਖਿ ਪਾਰਿ ਉਤਾਰਾ ॥੧॥ ਹਰਿ ਰਸੁ ਪੀਵਹੁ ਪੁਰਖ ਗਿਆਨੀ ॥ ਸੁਣਿ ਸੁਣਿ ਮਹਾ ਤ੍ਰਿਪਤਿ ਮਨੁ ਪਾਵੈ ਸਾਧੂ ਅੰਮ੍ਰਿਤ ਬਾਨੀ ॥ ਰਹਾਉ ॥ ਮੁਕਤਿ ਭੁਗਤਿ ਜੁਗਤਿ ਸਚੁ ਪਾਈਐ ਸਰਬ ਸੁਖਾ ਕਾ ਦਾਤਾ ॥ ਅਪੁਨੇ ਦਾਸ ਕਉ ਭਗਤਿ ਦਾਨੁ ਦੇਵੈ ਪੂਰਨ ਪੁਰਖੁ ਬਿਧਾਤਾ ॥੨॥ ਸ੍ਰਵਣੀ ਸੁਣੀਐ ਰਸਨਾ ਗਾਈਐ ਹਿਰਦੈ ਧਿਆਈਐ ਸੋਈ ॥ ਕਰਣ ਕਾਰਣ ਸਮਰਥ ਸੁਆਮੀ ਜਾ ਤੇ ਬ੍ਰਿਥਾ ਨ ਕੋਈ ॥੩॥ ਵਡੈ ਭਾਗਿ ਰਤਨ ਜਨਮੁ ਪਾਇਆ ਕਰਹੁ ਕ੍ਰਿਪਾ ਕਿਰਪਾਲਾ ॥ ਸਾਧਸੰਗਿ ਨਾਨਕੁ ਗੁਣ ਗਾਵੈ ਸਿਮਰੈ ਸਦਾ ਗੋੁਪਾਲਾ ॥੪॥੧੦॥

*ਸ੍ਰੀ ਗੁਰੂ ਗ੍ਰੰਥ ਪੰਨਾ ੬੧੧*

*ਸ਼ਬਦਾਰਥ:* ਖੋਜਤ ਖੋਜਤ=ਬੜੀ ਛਾਣਬੀਣ ਕਰ ਕੇ। ਤਤੁ=ਸਿਧਾਂਤ, ਅਸਲ ਗੱਲ। ਸਾਰਾ=ਸ੍ਰੇਸ਼ਟ। ਨਿਮਖ=ਥੋੜਾ ਜਿਹਾ ਭੀ। ਹਰਿ ਰਸੁ=ਹਰੀ ਦਾ ਨਾਮ ਰਸ। ਮਹਾਂ ਤ੍ਰਿਪਤਿ=ਪੂਰਨ ਸੰਤੋਖ। ਭੁਗਤਿ=ਭੋਜਨ। ਬਿਧਾਤਾ=ਫਲ ਪ੍ਰਦਾਤਾ ਵਾਹਿਗੁਰੂ। ਸ੍ਰਵਣੀ=ਕੰਨਾਂ ਰਾਹੀਂ। ਰਸਨਾ=ਜ਼ੁਬਾਨ। ਬ੍ਰਿਥਾ=ਦਰਦ, ਪੀੜ, ਦੁੱਖ। ਰਤਨ ਜਨਮੁ=ਅਮੋਲਕ ਮਨੁੱਖਾ ਜਨਮ। ਗੋੁਪਾਲਾ=ਪ੍ਰਿਥਵੀ ਦਾ ਪਾਲਕ।

*ਸਾਰ ਭਾਵ:* ਵਾਹਿਗੁਰੂ ਨਾਮ ਸਿਰਮਣ ਕਰ ਤਾਂਕਿ ਰਤਨ ਜਨਮ ਸਫਲ ਹੋਏ।

| ਮੂਲ | ਅਰਥ |
|---|---|
| **ਖੋਜਤ ਖੋਜਤ ਖੋਜਿ ਬੀਚਾਰਿਓ ਰਾਮ ਨਾਮੁ ਤਤੁ ਸਾਰਾ ॥** | ਮਨ ਬਾਣੀ ਸਰੀਰ ਦੁਆਰਾ ਖੋਜ ਵਿਚਾਰ ਕੇ ਇਹ ਤੱਤ ਕੱਢਿਆ ਹੈ ਕਿ ਰਾਮ ਦਾ ਨਾਮ ਹੀ ਸਰਬ ਸ੍ਰੇਸ਼ਟ ਹੈ। |
| **ਕਿਲਬਿਖ ਕਾਟੇ ਨਿਮਖ ਅਰਾਧਿਆ ਗੁਰਮੁਖਿ ਪਾਰਿ ਉਤਾਰਾ ॥੧॥** | ਪਲ ਮਾਤਰ ਨਾਮ ਸਿਮਰਿਆਂ ਹੀ ਛੋਟੇ ਵੱਡੇ ਸਾਰੇ ਪਾਪ ਕੱਟੇ ਜਾਂਦੇ ਹਨ ਅਰ ਗੁਰਮੁਖ ਜਨ ਦਾ ਪਾਰ ਉਤਾਰਾ ਹੋ ਜਾਂਦਾ ਹੈ ॥੧॥ |

| | |
|---|---|
| **ਹਰਿ ਰਸੁ ਪੀਵਹੁ ਪੁਰਖ ਗਿਆਨੀ ॥ ਸੁਣਿ ਸੁਣਿ ਮਹਾ ਤ੍ਰਿਪਤਿ ਮਨੁ ਪਾਵੈ ਸਾਧੂ ਅੰਮ੍ਰਿਤ ਬਾਨੀ ॥ ਰਹਾਉ ॥** | ਹੇ ਗਿਆਨੀ ਪੁਰਸ਼ੋ! ਪ੍ਰਭੂ ਦੇ ਨਾਮ ਦਾ ਰਸ ਪੀਵੋ। ਪ੍ਰਭੂ ਦਾ ਨਾਮ ਸੁਣ ਸੁਣ ਕੇ ਮਨ ਨੂੰ ਤ੍ਰਿਪਤੀ ਹੋ ਜਾਵੇਗੀ। ਸੰਤਾਂ ਮਹਾਤਮਾਂ ਦੇ ਬਚਨ ਅੰਮ੍ਰਿਤ ਰੂਪ ਬਾਣੀ ਹਨ ॥ ਰਹਾਉ ॥ |
| **ਮੁਕਤਿ ਭੁਗਤਿ ਜੁਗਤਿ ਸਚੁ ਪਾਈਐ ਸਰਬ ਸੁਖਾ ਕਾ ਦਾਤਾ ॥** | ਸਾਰਿਆਂ ਸੁਖਾਂ ਦੇ ਦਾਤਾਰ ਪ੍ਰਭੂ ਪਾਸੋਂ ਮੋਖ, ਭੋਗ ਦੀ ਸੱਚੀ ਜੁਗਤੀ ਮਿਲਦੀ ਹੈ। |
| **ਅਪੁਨੇ ਦਾਸ ਕਉ ਭਗਤਿ ਦਾਨੁ ਦੇਵੈ ਪੂਰਨ ਪੁਰਖੁ ਬਿਧਾਤਾ ॥੨॥** | ਜੋ ਪੂਰਨ ਸ਼ਕਤੀਮਾਨ ਅਰ ਕਰਮ ਬਿਧਾਤਾ ਪ੍ਰਭੂ ਹੈ ਓਹ ਆਪਣਿਆਂ ਦਾਸਾਂ ਨੂੰ ਭਗਤੀ ਦਾ ਦਾਨ ਬਖ਼ਸ਼ਦਾ ਹੈ ॥੨॥ |
| **ਸ੍ਰਵਣੀ ਸੁਣੀਐ ਰਸਨਾ ਗਾਈਐ ਹਿਰਦੈ ਧਿਆਈਐ ਸੋਈ ॥** | ਓਸ ਪ੍ਰਭੂ ਦੇ ਨਾਮ ਨੂੰ ਕੰਨਾਂ ਰਾਹੀਂ ਸੁਣੀਏ, ਜ਼ੁਬਾਨ ਰਾਹੀਂ ਕੀਰਤਨ ਗਾਇਨ ਕਰੀਏ, ਅਤੇ ਹਿਰਦੇ ਵਿਚ ਅਜਪਾ ਜਾਪ ਦੁਆਰਾ ਸਿਮਰੀਏ। |
| **ਕਰਣ ਕਾਰਣ ਸਮਰਥ ਸੁਆਮੀ ਜਾ ਤੇ ਬ੍ਰਿਥਾ ਨ ਕੋਈ ॥੩॥** | ਕਾਰਨ ਰੂਪ ਸੰਸਾਰ ਦੇ ਕਰਣਹਾਰ ਸਰਬ ਸ਼ਕਤੀਮਾਨ ਪ੍ਰਭੂ ਹੈ ਜਿਸ ਦੇ ਸਿਮਰਣ ਕਰਨ ਪਰ ਕੋਈ ਦੁੱਖ ਨਹੀਂ ਰਹਿੰਦਾ ॥੩॥ |
| **ਵਡੈ ਭਾਗਿ ਰਤਨ ਜਨਮੁ ਪਾਇਆ ਕਰਹੁ ਕ੍ਰਿਪਾ ਕਿਰਪਾਲਾ ॥** | ਵੱਡੇ ਭਾਗਾਂ ਕਰਕੇ ਹੀ ਇਹ ਮਨੁੱਖਾ ਜਨਮ ਰੂਪ ਰਤਨ ਪ੍ਰਾਪਤ ਹੋਇਆ ਹੈ। ਹੇ ਕ੍ਰਿਪਾਲੂ! ਮੇਰੇ ਉੱਤੇ ਕ੍ਰਿਪਾ ਕਰੋ। |
| **ਸਾਧਸੰਗਿ ਨਾਨਕੁ ਗੁਣ ਗਾਵੈ ਸਿਮਰੈ ਸਦਾ ਗੋੁਪਾਲਾ ॥੪॥੧੦॥** | ਹੇ ਪਾਲਣਹਾਰ! ਸਤਿਸੰਗਤ ਵਿਚ ਤੇਰੇ ਗੁਣ ਗਾਵਾਂ ਅਰ ਸਦਾ ਤੇਰਾ ਹੀ ਸਿਮਰਣ ਕਰਾਂ ॥੪॥੧੦॥ |

*ਸਬਦੁ ਸਾਰ :* ***"ਖੋਜਤ ਖੋਜਤ ਖੋਜਿ ਬੀਚਾਰਿਓ"*** ਭਾਵ ਜਦੋਂ ਚਿੱਤਬ੍ਰਿਤੀ ਇਕਾਗਰ ਕਰ ਕੇ ਸੋਚਿਆ ਤਦ ਨਿਸ਼ਚੇ ਹੋ ਗਿਆ ਕਿ ਪ੍ਰਭੂ ਪ੍ਰਾਪਤੀ ਲਈ ਕੇਵਲ ਵਾਹਿਗੁਰੂ ਨਾਮ ਸਿਮਰਣ ਹੀ ਅਸਲ ਮਾਰਗ ਹੈ। ਗੁਰੂ ਸਾਹਿਬ ਨੇ ਭੀ ਸਿਧਾਂਤ ਰੂਪ ਵਿਚ ਜ਼ੋਰ ਦੇ ਕੇ ਫ਼ੁਰਮਾਇਆ ਹੈ ਕਿ—***"ਸਭ ਤੇ ਊਤਮੁ ਹਰਿ ਹਰਿ ਕਾਮੁ ॥"*** (ਭੈਰਉ ਮ: ੫, ਪੰ: ੧੧੪੫) ਕਿਉਂਕਿ—***"ਵਿਣੁ ਨਾਵੈ ਕੋ ਸੰਗਿ ਨ ਸਾਥੀ ਆਵੈ ਜਾਇ ਘਨੇਰੀ ॥"*** (ਤੁਖਾਰੀ ਮ: ੧, ਪੰ: ੧੧੧੧) ਨਾਮ ਤੋਂ ਬਿਨਾਂ ਹੋਰ ਕੋਈ ਭੀ ਸੱਚਾ ਸਾਥੀ ਨਹੀਂ ਹੈ।

ਇਸ ਵਾਸਤੇ—***"ਹਰਿ ਏਕੁ ਸਿਮਰਿ ਏਕੁ ਸਿਮਰਿ ਏਕੁ ਸਿਮਰਿ ਪਿਆਰੇ ॥ ਕਲਿ ਕਲੇਸ ਲੋਭ ਮੋਹ ਮਹਾ ਭਉਜਲੁ ਤਾਰੇ ॥"*** (ਧਨਾਸਰੀ ਮ: ੫, ਪੰ: ੬੭੯) ਵਾਹਿਗੁਰੂ ਦਾ ਜਾਪ ਕਰ ਜੋ ਸੰਸਾਰ ਸਾਗਰ ਤੋਂ ਪਾਰ ਨਿਸਤਾਰ ਕਰਨ ਨੂੰ ਸਮਰੱਥ ਹੈ।

ਇਹ ਮਨੁੱਖਾ ਜਨਮ ਰੂਪੀ ਰਤਨ ਜੋ ਪ੍ਰਾਪਤ ਹੋਇਆ ਹੈ, ਇਹ ਤੇਰੇ ਪੂਰਬਲੇ ਭਾਗਾਂ ਦਾ ਫਲ ਹੈ, ਪਰ ਜੇ ਤੂੰ—***"ਰਤਨ ਜਨਮੁ ਖੋਇਓ ਪ੍ਰਭੁ ਬਿਸਰਿਓ ਇਹੁ ਅਉਸਰੁ ਕਤ ਪਈਹੈ ॥"*** (ਗੂਜਰੀ ਕਬੀਰ,

ਪੰ: ੫੨੪) ਪ੍ਰਭੂ ਨੂੰ ਵਿਸਾਰ ਕੇ ਇਹ ਜਨਮ ਬਿਰਥਾ ਗਵਾ ਲਿਆ ਤਾਂ ਫੇਰ ਇਹ ਸਮਾਂ ਕਦੋਂ ਪ੍ਰਾਪਤ ਕਰੇਂਗਾ ? ਅੱਗੇ ਹੀ— ***"ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ ॥"*** (ਸੋਰਠਿ ਮ: ੯, ਪੰ: ੬੩੧) ਚਉਰਾਸੀਹ ਲੱਖ ਜੂਨਾਂ ਵਿਚ ਭਟਕਦਿਆਂ ਮਸਾਂ ਮਸਾਂ ਹੀ ਮਨੁੱਖਾ ਜਨਮ ਰੂਪ ਦੇਹ ਪ੍ਰਾਪਤ ਹੋਈ ਹੈ।

ਇਸ ਲਈ ਹੇ ਜੀਵ! ਵਾਹਿਗੁਰੂ ਦਾ ਨਾਮ ਸਿਮਰਣ ਕਰ ਜਿਸ ਕਰਕੇ— ***"ਰਤਨ ਜਨਮੁ ਇਹੁ ਸਫਲ ਭਇਆ ॥ ਕਹੁ ਨਾਨਕ ਪ੍ਰਭ ਕਰੀ ਮਇਆ ॥"*** (ਆਸਾ ਮ: ੫, ਪੰ: ੩੮੭) ਸਤਿਗੁਰਾਂ ਦੀ ਕਿਰਪਾ ਹੋਣ ਪਰ ਅਮੋਲਕ ਰਤਨ ਜਨਮ ਸਫਲ ਹੋ ਜਾਏਗਾ।

*Vaheguru simran is spiritual quest per se. Listening to Vaheguru-naam, speaking Vaheguru-naam and reminiscing Vaheguru-naam within, is the process of simran. It is an intense awareness of the quintessential truth retained uninterrupted through jap, dhyan or kirtan.*

## ਸੋਰਠਿ ਮਹਲਾ ੫ ॥

**ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ ॥ ਕੋਟਿ ਬਿਘਨ ਲਾਥੇ ਪ੍ਰਭ ਸਰਣਾ ਪ੍ਰਗਟੇ ਭਲੇ ਸੰਜੋਗਾ ॥੧॥ ਪ੍ਰਭ ਬਾਣੀ ਸਬਦੁ ਸੁਭਾਖਿਆ ॥ ਗਾਵਹੁ ਸੁਣਹੁ ਪੜਹੁ ਨਿਤ ਭਾਈ ਗੁਰ ਪੂਰੈ ਤੂ ਰਾਖਿਆ ॥ ਰਹਾਉ ॥ ਸਾਚਾ ਸਾਹਿਬੁ ਅਮਿਤਿ ਵਡਾਈ ਭਗਤਿ ਵਛਲ ਦਇਆਲਾ ॥ ਸੰਤਾ ਕੀ ਪੈਜ ਰਖਦਾ ਆਇਆ ਆਦਿ ਬਿਰਦੁ ਪ੍ਰਤਿਪਾਲਾ ॥੨॥ ਹਰਿ ਅੰਮ੍ਰਿਤ ਨਾਮੁ ਭੋਜਨੁ ਨਿਤ ਭੁੰਚਹੁ ਸਰਬ ਵੇਲਾ ਮੁਖਿ ਪਾਵਹੁ ॥ ਜਰਾ ਮਰਾ ਤਾਪੁ ਸਭੁ ਨਾਠਾ ਗੁਣ ਗੋਬਿੰਦ ਨਿਤ ਗਾਵਹੁ ॥੩॥ ਸੁਣੀ ਅਰਦਾਸਿ ਸੁਆਮੀ ਮੇਰੈ ਸਰਬ ਕਲਾ ਬਣਿ ਆਈ ॥ ਪ੍ਰਗਟ ਭਈ ਸਗਲੇ ਜੁਗ ਅੰਤਰਿ ਗੁਰ ਨਾਨਕ ਕੀ ਵਡਿਆਈ ॥੪॥੧੧॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੧੧*

*ਸ਼ਬਦਾਰਥ:* ਅਰੋਗਾ=ਰੋਗਾਂ ਤੋਂ ਰਹਿਤ,ਨਿਰੋਗ। ਬਿਘਨ=ਦਿੱਕਤਾਂ, ਰੁਕਾਵਟਾਂ। ਲਾਥੇ=ਹਟ ਜਾਂਦੇ ਹਨ। ਅਮਿਤਿ=ਬੇਅੰਤ, ਅਨਗਿਣਤ। ਭਗਤਿ ਵਛਲ=ਭਗਤਾਂ ਦਾ ਪਿਆਰਾ, ਸਦਾ ਸਹਾਈ। ਪੈਜ=ਇੱਜ਼ਤ, ਸ਼ੋਭਾ। ਬਿਰਦੁ=ਧਰਮ। ਭੁੰਚਹੁ=ਖਾਓ, ਛਕੋ। ਜਰਾ=ਬਿਰਧ ਅਵਸਥਾ, ਬੁਢੇਪਾ। ਮਰਾ=ਮੌਤ।

*ਸਾਰ ਭਾਵ:* ਜੋ ਪ੍ਰਭੂ ਦੀ ਬਾਣੀ ਸੁਣਦੇ ਤੇ ਗਾਉਂਦੇ ਹਨ ਉਹਨਾਂ ਦਾ ਗੁਰੂ ਆਪ ਸਹਾਈ ਹੁੰਦਾ ਹੈ।

| ਮੂਲ | ਅਰਥ |
|---|---|
| **ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ ॥** | ਸ਼ੁੱਧ ਮਨ ਨਾਲ ਇਸ਼ਨਾਨ ਕਰ ਕੇ ਭਾਵ ਸਵੱਛ ਹੋ ਕੇ ਆਪਣੇ ਪ੍ਰਭੂ ਦਾ ਸਿਮਰਣ ਕਰੋ, ਜਿਸ ਨਾਲ ਮਨ ਤੇ ਤਨ ਨਿਰੋਗ ਰਹੇਗਾ। |
| **ਕੋਟਿ ਬਿਘਨ ਲਾਥੇ ਪ੍ਰਭ ਸਰਣਾ ਪ੍ਰਗਟੇ ਭਲੇ ਸੰਜੋਗਾ ॥੧॥** | ਗੁਰੂ ਦੀ ਸ਼ਰਣ ਆਉਣ ਕਰਕੇ ਕ੍ਰੋੜਾਂ ਦਿੱਕਤਾਂ ਦੂਰ ਹੋ ਜਾਣਗੀਆਂ ਅਤੇ ਸ਼ੁਭ ਭਾਗ ਪ੍ਰਗਟ ਹੋ ਜਾਣਗੇ ॥੧॥ |
| **ਪ੍ਰਭ ਬਾਣੀ ਸਬਦੁ ਸੁਭਾਖਿਆ ॥** | ਪ੍ਰਭੂ ਨਾਮ ਰੂਪੀ ਬਾਣੀ ਦੇ ਜੋ ਸ੍ਰੇਸ਼ਟ ਸ਼ਬਦ ਉਚਾਰੇ ਹੋਏ ਹਨ, |

| | |
|---|---|
| ਗਾਵਹੁ ਸੁਣਹੁ ਪੜਹੁ ਨਿਤ ਭਾਈ<br>ਗੁਰ ਪੂਰੈ ਤੂ ਰਾਖਿਆ ॥ ਰਹਾਉ ॥ | ਉਹਨਾਂ ਨੂੰ ਰੋਜ਼ ਰਸਨਾ ਦੁਆਰਾ ਗਾਵੇ, ਕੰਨਾਂ ਦੁਆਰਾ ਸੁਣੋ ਤੇ ਨੇਤ੍ਰਾਂ ਦੁਆਰਾ ਪੜ੍ਹੋ। ਓਹੋ ਪੂਰੇ ਗੁਰੂ ਦੀ ਬਾਣੀ ਤੇਰੀ ਰੱਖਿਆ ਕਰਨ ਵਾਲੀ ਹੈ॥ ਰਹਾਉ ॥ |
| ਸਾਚਾ ਸਾਹਿਬੁ ਅਮਿਤਿ ਵਡਾਈ<br>ਭਗਤਿ ਵਛਲ ਦਇਆਲਾ ॥ | ਓਸ ਸੱਚੇ ਸਾਹਿਬ ਦੀ ਬੇਅੰਤ ਸ਼ੋਭਾ ਹੈ, ਓਹ ਭਗਤਾਂ ਦਾ ਪਿਆਰਾ ਤੇ ਦਇਆ ਕਰਨ ਵਾਲਾ ਹੈ। |
| ਸੰਤਾ ਕੀ ਪੈਜ ਰਖਦਾ ਆਇਆ<br>ਆਦਿ ਬਿਰਦੁ ਪ੍ਰਤਿਪਾਲਾ ॥੨॥ | ਓਹ ਸੰਤਾਂ ਦੀ ਇੱਜ਼ਤ ਰੱਖਦਾ ਹੀ ਰਿਹਾ ਹੈ। ਓਸ ਦਾ ਮੁੱਢ ਤੋਂ ਹੀ ਪਾਲਣਾ ਤੇ ਸੰਭਾਲਣਾ ਕਰਨ ਦਾ ਫ਼ਰਜ਼ ਹੈ॥੨॥ |
| ਹਰਿ ਅੰਮ੍ਰਿਤ ਨਾਮੁ ਭੋਜਨੁ ਨਿਤ ਭੁੰਚਹੁ<br>ਸਰਬ ਵੇਲਾ ਮੁਖਿ ਪਾਵਹੁ ॥ | ਹਰੀ ਦੇ ਅੰਮ੍ਰਿਤ ਸਰੂਪ ਨਾਮ ਭੋਜਨ ਨੂੰ ਛਕੋ, ਅਰਥਾਤ ਸਿਮਰਣ ਕਰੋ ਅਤੇ ਹਰ ਸਮੇਂ ਹੀ ਮੂੰਹ ਵਿਚ ਪਾਓ ਭਾਵ ਜਾਪ ਕਰੋ। |
| ਜਰਾ ਮਰਾ ਤਾਪੁ ਸਭੁ ਨਾਠਾ<br>ਗੁਣ ਗੋਬਿੰਦ ਨਿਤ ਗਾਵਹੁ ॥੩॥ | ਜੇ ਸਦਾ ਹੀ ਪ੍ਰਭੂ ਦੇ ਗੁਣ ਗਾਇਨ ਕਰਦੇ ਰਹੋਗੇ ਤਾਂ ਬੁਢੇਪਾ, ਮਰਨ ਤੇ ਤਾਪ ਆਦਿ ਦੇ ਡਰ ਸਭ ਨੱਸ ਜਾਣਗੇ॥੩॥ |
| ਸੁਣੀ ਅਰਦਾਸਿ ਸੁਆਮੀ ਮੇਰੈ<br>ਸਰਬ ਕਲਾ ਬਣਿ ਆਈ ॥ | ਜਦੋਂ ਮੇਰੇ ਮਾਲਕ ਨੇ ਬੇਨਤੀ ਸੁਣ ਲਈ ਤਾਂ ਸਰਬ ਸ਼ਕਤੀਆਂ ਨਾਲ ਮੇਰੀ ਬਣ ਆਈ ਭਾਵ ਪ੍ਰਾਪਤੀ ਹੋ ਗਈ। |
| ਪ੍ਰਗਟ ਭਈ ਸਗਲੇ ਜੁਗ ਅੰਤਰਿ<br>ਗੁਰ ਨਾਨਕ ਕੀ ਵਡਿਆਈ ॥੪॥੧੧॥ | ਸਤਿਗੁਰੂ ਨਾਨਕ ਦੀ ਵਡਿਆਈ ਹੈ ਜਿਸ ਕਰਕੇ ਫੇਰ ਚਾਰੇ ਜੁਗਾਂ ਵਿਚ ਭਗਤ ਜਨਾਂ ਦੀ ਸ਼ੋਭਾ ਹੋ ਜਾਂਦੀ ਹੈ॥੪॥੧੧॥ |

*ਸਬਦੁ ਸਾਰ :* ***"ਗਾਵਹੁ ਸੁਣਹੁ ਪੜਹੁ ਨਿਤ ਭਾਈ"*** ਅਰਥਾਤ ਪ੍ਰੇਮੀ ਜਨੋ! ਜੇ ਜਨਮ ਮਰਨ ਦੇ ਤਾਪ ਸੰਤਾਪ ਤੋਂ ਮੁਕਤੀ ਚਾਹੁੰਦੇ ਹੋ ਤਾਂ—***"ਸਾਸਿ ਗਿਰਾਸਿ ਸਦਾ ਮਨਿ ਵਸੈ ਜਮੁ ਜੋਹਿ ਨ ਸਕੈ ਤਿਸੁ ॥"*** (ਬਿਲਾਵਲ ਮ: ੩, ਪੰ: ੮੫੪) ਸਵਾਸ ਸਵਾਸ ਛਕਦਿਆਂ ਛਕਾਉਂਦਿਆਂ, ਹਰੇਕ ਕ੍ਰਿਆ ਪ੍ਰਕ੍ਰਿਆ ਕਰਦਿਆਂ ਪ੍ਰਭੂ ਦਾ ਨਾਮ ਸਿਮਰਦੇ ਰਹੋ। ਫੇਰ ਤੁਹਾਡੇ ਵੱਲ ਜਮਦੂਤ ਦੇਖ ਭੀ ਨਹੀਂ ਸਕੇਗਾ; ਕਿਉਂਕਿ ਉਸ ਵਾਸਤੇ ਹੁਕਮ ਹੈ ਕਿ ***"ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ ॥ ਣਾ ਹਉ ਣਾ ਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ ॥"*** (ਗਉੜੀ ਬਾਵਨ ਅਖਰੀ ਮ: ੫, ਪੰ: ੨੫੬) ਜਿਥੇ ਸੰਤ ਜਨ ਪ੍ਰਭੂ ਦੀ ਭਗਤੀ ਕਰਦੇ ਹੋਣ ਅਰ ਇਕ ਰਸ ਕੀਰਤਨ ਹੋ ਰਿਹਾ ਹੋਵੇ, ਉਥੇ ਹੇ ਦੂਤੋ! ਬਿਲਕੁਲ ਨਾ ਜਾਣਾ, ਨਹੀਂ ਤਾਂ ਨਾ ਮੈਨੂੰ (ਧਰਮਰਾਜ ਨੂੰ) ਤੇ ਨਾ ਹੀ ਤੁਹਾਨੂੰ ਬਖ਼ਸ਼ਿਆ ਜਾਵੇਗਾ।

ਪ੍ਰਭੂ ਨਾਮ ਸਿਮਰਣ ਕਰਕੇ ਜਿਥੇ ਸਭ ਪ੍ਰਕਾਰ ਦੇ ਦੁੱਖਾਂ ਤੋਂ ਛੁਟਕਾਰਾ ਹੋ ਜਾਂਦਾ ਹੈ, ਉਥੇ ਸਤਿਗੁਰਾਂ ਦੀ ਕਿਰਪਾ ਦ੍ਰਿਸ਼ਟੀ ਹੋ ਜਾਣ ਪਰ ***"ਰਿਧਿ ਸਿਧਿ ਸਭ ਭਗਤਾ ਚਰਣੀ ਲਾਗੀ ਗੁਰ ਕੈ ਸਹਜਿ ਸੁਭਾਈ॥"*** (ਸੋਰਠਿ ਮ: ੩, ਪੰ: ੬੩੭) ਰਿੱਧੀਆਂ ਸਿੱਧੀਆਂ ਸਭ ਸ਼ਕਤੀਆਂ ਭਗਤ ਜਨਾਂ ਦੇ ਚਰਨਾਂ ਵਿਚ ਆ ਖੜ੍ਹੋਂਦੀਆਂ ਹਨ। ਜਿਸ ਕਰਕੇ ਉਹਨਾਂ ਭਗਤਾਂ ਦੀ— ***"ਪ੍ਰਗਟੁ ਭਈ ਹੈ ਸਭਨੀ ਥਾਈ॥"*** (ਭੈਰਉ ਮ: ੫, ਪੰ: ੧੧੪੨) ਸਾਰੇ ਜੁਗਾਂ ਵਿਚ ਜੈ ਜੈ ਕਾਰ ਪ੍ਰਗਟ ਹੋ ਜਾਂਦੀ ਹੈ।

*May we listen to Gurbani, read Gurbani, sing Gurbani. This way lies our salvation. This will liberate us from all impediments, be they physical, mental or material. Let us pray that our devotion to Gurbani wavers never. Ever aware of the Truth of things, one is always in a state of simran. Listening, seeing, speaking, doing, etc all become acts of discipline and restraint for those who are imbued with the awareness of Truth. This is to live a life of dedication and service. Living thus one becomes free from all anxieties. Even the fear of old age and death or of the dissolution of shapes and forms is transcended.*

## ਸੋਰਠਿ ਮਹਲਾ ੫ ਘਰੁ ੨ ਚਉਪਦੇ

### ੧ੴ ਸਤਿਗੁਰ ਪ੍ਰਸਾਦਿ ॥

ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ ॥ ਸੁਣਿ ਮੀਤਾ ਜੀਉ ਹਮਾਰਾ ਬਲਿ ਬਲਿ ਜਾਸੀ ਹਰਿ ਦਰਸਨੁ ਦੇਹੁ ਦਿਖਾਈ ॥੧॥ ਸੁਣਿ ਮੀਤਾ ਧੂਰੀ ਕਉ ਬਲਿ ਜਾਈ ॥ ਇਹੁ ਮਨੁ ਤੇਰਾ ਭਾਈ ॥ ਰਹਾਉ ॥ ਪਾਵ ਮਲੋਵਾ ਮਲਿ ਮਲਿ ਧੋਵਾ ਇਹੁ ਮਨੁ ਤੈ ਕੂ ਦੇਸਾ ॥ ਸੁਣਿ ਮੀਤਾ ਹਉ ਤੇਰੀ ਸਰਣਾਈ ਆਇਆ ਪ੍ਰਭ ਮਿਲਉ ਦੇਹੁ ਉਪਦੇਸਾ ॥੨॥ ਮਾਨੁ ਨ ਕੀਜੈ ਸਰਣਿ ਪਰੀਜੈ ਕਰੈ ਸੁ ਭਲਾ ਮਨਾਈਐ ॥ ਸੁਣਿ ਮੀਤਾ ਜੀਉ ਪਿੰਡੁ ਸਭੁ ਤਨੁ ਅਰਪੀਜੈ ਇਉ ਦਰਸਨੁ ਹਰਿ ਜੀਉ ਪਾਈਐ ॥੩॥ ਭਇਓ ਅਨੁਗ੍ਰਹੁ ਪ੍ਰਸਾਦਿ ਸੰਤਨ ਕੈ ਹਰਿ ਨਾਮਾ ਹੈ ਮੀਠਾ ॥ ਜਨ ਨਾਨਕ ਕਉ ਗੁਰਿ ਕਿਰਪਾ ਧਾਰੀ ਸਭੁ ਅਕੁਲ ਨਿਰੰਜਨੁ ਡੀਠਾ ॥੪॥੧॥੧੨॥

*ਸ੍ਰੀ ਗੁਰੂ ਗ੍ਰੰਥ ਪੰਨਾ ੬੧੧-੧੨*

*ਸ਼ਬਦਾਰਥ:* ਗੁਰ ਹਾਈ=ਗੁਰੂ ਹੈ। ਪਾਵ=ਚਰਨ। ਮਲੋਵਾ=ਮਲਾਂ, ਝੱਸਾਂ। ਤੈ ਕੂ=ਤੈਨੂੰ, ਤੁਹਾਨੂੰ। ਮਾਨੁ=ਹੰਕਾਰ। ਪਰੀਜੈ=ਪੈ ਜਾਣਾ। ਭਲਾ ਮਨਾਈਐ=ਸਤ ਬਚਨ ਕਹੀਏ। ਅਰਪੀਜੈ=ਭੇਟਾ ਕਰ ਦੇਈਏ। ਅਨੁਗ੍ਰਹੁ=ਕਿਰਪਾ।

*ਸਾਰ ਭਾਵ:* ਸੰਤਾਂ ਦੇ ਚਰਨਾਂ ਦੀ ਧੂੜੀ ਤੋਂ ਵਾਰਨੇ ਬਲਿਹਾਰਨੇ ਜਾਓ।

| ਮੂਲ | ਅਰਥ |
|---|---|
| ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ ॥ | ਜਗਿਆਸੂ ਬੇਨਤੀ ਕਰਦਾ ਹੈ ਭਾਵੇਂ ਅਸੀਂ ਇਕੋ ਅਕਾਲ ਪੁਰਖੁ ਪਿਤਾ ਦੇ ਬਾਲਕ ਹਾਂ, ਪਰ ਹੇ ਸਤਿਗੁਰੋ! ਤੁਸੀਂ ਮੇਰੇ ਗੁਰੂ ਭੀ ਹੋ। |
| ਸੁਣਿ ਮੀਤਾ ਜੀਉ ਹਮਾਰਾ ਬਲਿ ਬਲਿ ਜਾਸੀ ਹਰਿ ਦਰਸਨੁ ਦੇਹੁ ਦਿਖਾਈ ॥੧॥ | ਹੇ ਮਿੱਤਰ ਰੂਪ ਸਤਿਗੁਰੋ! ਮੇਰੀ ਪ੍ਰਾਰਥਨਾ ਸੁਣੋ। ਮੇਰਾ ਹਿਰਦਾ ਤੁਹਾਡੇ ਤੋਂ ਬਲਿਹਾਰਨੇ ਵਾਰਨੇ ਜਾਂਦਾ ਹੈ। ਮੈਨੂੰ ਪ੍ਰਭੂ ਦਾ ਦਰਸ਼ਨ ਦਿਖਾਓ ॥੧॥ |

| | |
|---|---|
| **ਸੁਣਿ ਮੀਤਾ ਧੂਰੀ ਕਉ ਬਲਿ ਜਾਈ ॥<br>ਇਹੁ ਮਨੁ ਤੇਰਾ ਭਾਈ ॥ ਰਹਾਉ ॥** | ਹੇ ਮਿੱਤਰ ਜੀ ! ਮੈਂ ਤੁਹਾਡੇ ਚਰਨਾਂ ਦੀ ਧੂੜ ਤੋਂ ਵਾਰਨੇ ਕੁਰਬਾਨੇ ਜਾਂਦਾ ਹਾਂ ਅਰ ਇਹ ਮਨ ਭੀ ਤੁਹਾਡਾ ਹੀ ਹੈ॥ ਰਹਾਉ ॥ |
| **ਪਾਵ ਮਲੋਵਾ ਮਲਿ ਮਲਿ ਧੋਵਾ<br>ਇਹੁ ਮਨੁ ਤੈ ਕੂ ਦੇਸਾ ॥** | ਮੈਂ ਤੁਹਾਡੇ ਚਰਨਾਂ ਨੂੰ ਮਲ ਮਲ ਕੇ ਧੋਂਦਾ ਹਾਂ, ਅਰ ਮਨ ਭੀ ਤੁਹਾਨੂੰ ਦੇ ਦਿੱਤਾ ਹੈ। |
| **ਸੁਣਿ ਮੀਤਾ<br>ਹਉ ਤੇਰੀ ਸਰਣਾਈ ਆਇਆ<br>ਪ੍ਰਭ ਮਿਲਉ ਦੇਹੁ ਉਪਦੇਸਾ ॥੨॥** | ਹੇ ਮਿੱਤਰ ਜੀ ! ਮੇਰੀ ਬੇਨਤੀ ਸੁਣੋ,<br>ਮੈਂ ਤੁਹਾਡੀ ਸ਼ਰਨ ਆਇਆ ਹਾਂ। ਕਿਰਪਾ ਕਰ ਕੇ ਪ੍ਰਭੂ ਦੇ ਮਿਲਣ ਦਾ ਉਪਦੇਸ਼ ਦਿਓ ॥੨॥ |
| **ਮਾਨੁ ਨ ਕੀਜੈ ਸਰਣਿ ਪਰੀਜੈ<br>ਕਰੈ ਸੁ ਭਲਾ ਮਨਾਈਐ ॥** | ਗੁਰੂ ਮਹਾਰਾਜ ਬਚਨ ਕਰਦੇ ਹਨ ਭਾਈ ਪਿਆਰਿਓ ! ਹੰਕਾਰ ਨਹੀਂ ਕਰਨਾ, ਨਿਮਰਤਾ ਸਹਿਤ ਪ੍ਰਭੂ ਦੀ ਸ਼ਰਣੀ ਪੈਣਾ ਅਰ ਜੋ ਪ੍ਰਭੂ ਕਰੇ ਸੋ ਭਲਾ ਕਰ ਕੇ ਮੰਨਣਾ। |
| **ਸੁਣਿ ਮੀਤਾ<br>ਜੀਉ ਪਿੰਡੁ ਸਭੁ ਤਨੁ ਅਰਪੀਜੈ<br>ਇਉ ਦਰਸਨੁ ਹਰਿ ਜੀਉ ਪਾਈਐ ॥੩॥** | ਹੇ ਮਿੱਤਰ ਜੀ ਸੁਣੋ !<br>ਜਦੋਂ ਤਨ ਮਨ ਉਸ ਦੀ ਭੇਟਾ ਕਰ ਦਿਓਗੇ ਤਦ ਫਿਰ ਪਰਮਾਤਮਾ ਦੇ ਦਰਸ਼ਨ ਪ੍ਰਾਪਤ ਕਰ ਲਵੋਂਗੇ ॥੩॥ |
| **ਭਇਓ ਅਨੁਗ੍ਰਹੁ ਪ੍ਰਸਾਦਿ ਸੰਤਨ ਕੈ<br>ਹਰਿ ਨਾਮਾ ਹੈ ਮੀਠਾ ॥** | ਜਦੋਂ ਸੰਤ ਜੀ ਪ੍ਰਸੰਨ ਹੋ ਗਏ ਤਾਂ ਪ੍ਰਭੂ ਨੇ ਕਿਰਪਾ ਕੀਤੀ ਤੇ ਹਰੀ ਦਾ ਨਾਮ ਮਿੱਠਾ ਲੱਗਣ ਲੱਗਾ। |
| **ਜਨ ਨਾਨਕ ਕਉ ਗੁਰਿ ਕਿਰਪਾ ਧਾਰੀ<br>ਸਭੁ ਅਕੁਲ ਨਿਰੰਜਨੁ ਡੀਠਾ ॥੪॥੧॥੧੨॥** | ਸਤਿਗੁਰਾਂ ਦੀ ਕਿਰਪਾ ਹੋ ਗਈ ਤੇ ਦਾਸ ਨੂੰ ਕੁਲ ਰਹਿਤ ਮਾਇਆ ਰਹਿਤ ਪ੍ਰਭੂ ਸਰਬ ਪਾਸੇ ਨਜ਼ਰ ਆਉਣ ਲੱਗਾ ॥੪॥੧॥੧੨॥ |

*ਸਬਦੁ ਸਾਰ :* ***"ਸੁਣਿ ਮੀਤਾ ਹਉ ਤੇਰੀ ਸਰਣਾਈ ਆਇਆ"*** ਭਾਵ ਜਦੋਂ ਜਗਿਆਸੂ ਨਿਮ੍ਰ ਭਾਵ ਨਾਲ ਪ੍ਰਾਰਥਨਾ ਕਰਦਾ ਹੈ ਕਿ ***"ਕਿਰਪਾ ਕਰਹੁ ਦੀਨ ਕੇ ਦਾਤੇ ਮੇਰਾ ਗੁਣੁ ਅਵਗਣੁ ਨ ਬੀਚਾਰਹੁ ਕੋਈ ॥"*** (ਰਾਮਕਲੀ ਮ: ੫, ਪੰ: ੮੮੨) ਹੇ ਦੀਨਾਂ ਪਰ ਦਇਆ ਕਰਣਹਾਰੇ ਸਤਿਗੁਰੋ ! ਮੇਰੇ ਗੁਣਾਂ ਅਵਗੁਣਾਂ ਵੱਲ ਕੋਈ ਧਿਆਨ ਨਾ ਦਿਓ, ਅਰ ਕਿਰਪਾ ਕਰ ਕੇ ***"ਨਾਮੁ ਦਾਨੁ ਦੀਜੈ ਨਾਨਕ ਕਉ ਤਿਸੁ ਪ੍ਰਭ ਅਗਮ ਅਗਾਧੇ ਜੀਉ ॥"*** (ਮਾਝ ਮ: ੫, ਪੰ: ੧੦੨) ਉਸ ਅਗਮ ਅਗਾਧ ਪ੍ਰਭੂ ਦੇ ਨਾਮ ਸਿਮਰਣ ਦਾ ਦਾਨ ਬਖ਼ਸ਼ੋ।

ਤਦ ਸਤਿਗੁਰੂ ਜੀ ਪ੍ਰਸੰਨਤਾ ਸਹਿਤ ਪ੍ਰਭੂ ਮਿਲਾਪ ਦੀ ਜੁਗਤੀ ਦੱਸਦੇ ਹਨ ਕਿ— ***"ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ ॥"*** (ਤਿਲੰਗ ਮ: ੧, ਪੰ: ੭੨੨) ਆਪਣਾ ਅਹੰਭਾਵ

ਅਰ ਚਤੁਰਾਈ ਦੂਰ ਕਰ ਕੇ, ਆਪਾ ਸਮਰਪਿਤ ਕੀਤਿਆਂ ਹੀ ਪ੍ਰਭੂ ਦਰਸ਼ਨ ਪ੍ਰਾਪਤ ਹੁੰਦੇ ਹਨ। ***"ਚਤੁਰਾਈ ਨ ਚਤੁਰਭੁਜੁ ਪਾਈਐ ॥"*** (ਗਉੜੀ ਕਬੀਰ, ਪੰ: ੩੨੪) ਚਤੁਰਾਈਆਂ ਨਾਲ ਪ੍ਰਭੂ ਪਰਮਾਤਮਾ ਦੇ ਦੀਦਾਰ ਪ੍ਰਾਪਤ ਨਹੀਂ ਹੁੰਦੇ। ਇਸ ਵਾਸਤੇ– ***"ਛੋਡਿ ਸਿਆਣਪ ਸਗਲ ਮਨੁ ਤਨੁ ਅਰਪਿ ਧਰਿ ॥"*** (ਗੂਜਰੀ ਮ: ੫, ਪੰ: ੫੧੯) ਸਭ ਸਿਆਣਪਾਂ ਛੱਡ ਕੇ ਪ੍ਰਭੂ ਦੇ ਚਰਨਾਂ ਵਿਚ ਮਨ ਅਰ ਤਨ ਅਰਪਣ ਕਰ ਦਿਓ।

*Spiritual quest cannot be contingent upon any temporal needs. It is search for pure knowledge regarding the Truth of existence. Despite drawing from the same source, all of us who seek spiritual dimensions of life, stand in relation of the giver and receiver of such knowledge. Guidance from those who are established in this knowledge must be sought with faith and humility on the part of the seeker. Thus one may attain the state in which one realizes that the same cosmic energy obtains in everything that exists in the universe. Given the perspective of this fundamental Truth all contradictions or enigmas of life stand resolved through transcendence i.e. 'darshan'.*

## ਸੋਰਠਿ ਮਹਲਾ ੫ ॥

ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆ ਕਾ ਦਾਤਾ ਰੇ ॥ ਪ੍ਰਤਿਪਾਲੈ ਨਿਤ ਸਾਰਿ ਸਮਾਲੈ ਇਕੁ ਗੁਨੁ ਨਹੀ ਮੂਰਖਿ ਜਾਤਾ ਰੇ ॥੧॥ ਹਰਿ ਆਰਾਧਿ ਨ ਜਾਨਾ ਰੇ ॥ ਹਰਿ ਹਰਿ ਗੁਰੁ ਗੁਰੁ ਕਰਤਾ ਰੇ ॥ ਹਰਿ ਜੀਉ ਨਾਮੁ ਪਰਿਓ ਰਾਮ ਦਾਸੁ ॥ ਰਹਾਉ ॥ ਦੀਨ ਦਇਆਲ ਕ੍ਰਿਪਾਲ ਸੁਖ ਸਾਗਰ ਸਰਬ ਘਟਾ ਭਰਪੂਰੀ ਰੇ ॥ ਪੇਖਤ ਸੁਨਤ ਸਦਾ ਹੈ ਸੰਗੇ ਮੈ ਮੂਰਖ ਜਾਨਿਆ ਦੂਰੀ ਰੇ ॥੨॥ ਹਰਿ ਬਿਅੰਤੁ ਹਉ ਮਿਤਿ ਕਰਿ ਵਰਨਉ ਕਿਆ ਜਾਨਾ ਹੋਇ ਕੈਸੋ ਰੇ ॥ ਕਰਉ ਬੇਨਤੀ ਸਤਿਗੁਰ ਅਪੁਨੇ ਮੈ ਮੂਰਖ ਦੇਹੁ ਉਪਦੇਸੋ ਰੇ ॥੩॥ ਮੈ ਮੂਰਖ ਕੀ ਕੇਤਕ ਬਾਤ ਹੈ ਕੋਟਿ ਪਰਾਧੀ ਤਰਿਆ ਰੇ ॥ ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ ॥੪॥੨॥੧੩॥

*ਸ੍ਰੀ ਗੁਰੂ ਗ੍ਰੰਥ ਪੰਨਾ ੬੧੨*

*ਸ਼ਬਦਾਰਥ :* ਕੋਟਿ=ਕਰੋੜਾਂ। ਠਾਕੁਰੁ=ਮਾਲਕ। ਪ੍ਰਤਿਪਾਲੈ=ਸੰਭਾਲਦਾ, ਪਾਲਦਾ। ਸਾਰਿ=ਖ਼ਬਰ ਸੁਰਤ। ਰਾਮ ਦਾਸੁ=ਰਾਮ ਜੀ ਦਾ ਸੇਵਕ। ਪੇਖਤ=ਦੇਖਦਾ। ਸੁਨਤ=ਸੁਣਦਾ। ਸੰਗੇ=ਨਾਲ। ਮਿਤਿ=ਮਿਣਤੀ, ਹੱਦ, ਮਿਕਦਾਰ। ਵਰਨਉ=ਆਖਦਾ, ਵਰਣਨ ਕਰਦਾ। ਪਰਾਧੀ=ਪਾਪੀ, ਅਪਰਾਧੀ, ਦੋਸ਼ੀ। ਗਰਭਾਸਿ=ਗਰਭਾਸ਼ਯ, ਜਨਮ ਸਥਾਨ, ਕੁੱਖ, ਮਾਤਾ ਦੇ ਉਦਰ ਵਿਚ।

*ਸਾਰ ਭਾਵ :* 'ਸਤਿਨਾਮੁ' ਵਿਚ ਲੀਨਤਾ।

| ਮੂਲ | ਅਰਥ |
|---|---|
| **ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆ ਕਾ ਦਾਤਾ ਰੇ ॥** | ਕ੍ਰੋੜਾਂ ਬ੍ਰਹਿਮੰਡਾਂ ਦਾ ਜੋ ਮਾਲਕ ਪ੍ਰਭੂ ਹੈ ਤੇ ਸਾਰਿਆਂ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈ। |
| **ਪ੍ਰਤਿਪਾਲੈ ਨਿਤ ਸਾਰਿ ਸਮਾਲੈ ਇਕੁ ਗੁਨੁ ਨਹੀ ਮੂਰਖਿ ਜਾਤਾ ਰੇ ॥੧॥** | ਸਭ ਦੀ ਹਰ ਰੋਜ਼ ਪਾਲਣਾ ਕਰਦਾ ਤੇ ਖ਼ਬਰ ਸੁਰਤ ਰੱਖਦਾ ਹੈ, ਪਰ ਮੈਂ ਮੂਰਖ ਨੇ ਓਸ ਦਾ ਇਕ ਗੁਣ ਭੀ ਜਾਣਿਆ ਨਹੀਂ॥੧॥ |
| **ਹਰਿ ਆਰਾਧਿ ਨ ਜਾਨਾ ਰੇ ॥** | ਮੈਂ ਪ੍ਰਭੂ ਨੂੰ ਅਰਾਧਨ ਦੀ ਜੁਗਤੀ ਭੀ ਨਹੀਂ ਜਾਣੀ। |

| | |
|---|---|
| ਹਰਿ ਹਰਿ ਗੁਰੁ ਗੁਰੁ ਕਰਤਾ ਰੇ ॥<br>ਹਰਿ ਜੀਉ ਨਾਮੁ ਪਰਿਓ ਰਾਮ ਦਾਸੁ ॥ ਰਹਾਉ ॥ | ਕੇਵਲ ਹਰੀ ਹਰੀ ਗੁਰੂ ਗੁਰੂ ਹੀ ਆਖਦਾ ਹਾਂ। ਜਿਸ ਕਰਕੇ ਮੇਰਾ ਨਾਮ ਹੀ ਰਾਮ ਦਾ ਦਾਸ ਪ੍ਰਸਿੱਧ ਹੋ ਗਿਆ ਹੈ॥ ਰਹਾਉ॥ |
| ਦੀਨ ਦਇਆਲ ਕ੍ਰਿਪਾਲ ਸੁਖ ਸਾਗਰ<br>ਸਰਬ ਘਟਾ ਭਰਪੂਰੀ ਰੇ ॥ | ਦੀਨਾਂ ਪਰ ਦਇਆ ਕਰਨ ਵਾਲਾ ਕ੍ਰਿਪਾਲੂ ਪ੍ਰਭੂ ਜੋ ਸੁੱਖਾਂ ਦਾ ਸਮੁੰਦਰ ਹੈ ਅਰ ਘਟ ਘਟ ਵਿਚ ਪਰੀਪੂਰਨ ਹੈ। |
| ਪੇਖਤ ਸੁਨਤ ਸਦਾ ਹੈ ਸੰਗੇ<br>ਮੈ ਮੂਰਖ ਜਾਨਿਆ ਦੂਰੀ ਰੇ ॥੨॥ | ਜੋ ਦੇਖਦਾ ਸੁਣਦਾ ਤੇ ਸਦਾ ਨਾਲ ਰਹਿੰਦਾ ਹੈ ਪਰ ਮੈਂ ਮੂਰਖ ਨੇ ਓਸ ਨੂੰ ਦੂਰ ਸਮਝ ਰੱਖਿਆ ਹੈ॥੨॥ |
| ਹਰਿ ਬਿਅੰਤੁ ਹਉ ਮਿਤਿ ਕਰਿ ਵਰਨਉ<br>ਕਿਆ ਜਾਨਾ ਹੋਇ ਕੈਸੋ ਰੇ ॥ | ਓਸ ਬੇਅੰਤ ਪ੍ਰਭੂ ਨੂੰ ਮੈਂ ਕਿਸੇ ਮਿਕਦਾਰ ਵਿਚ ਭਾਵ ਐਨਾ ਕੁ ਆਖਦਾ ਹਾਂ ਪਰ ਮੈਂ ਕੀ ਜਾਣਾ ਜੋ ਓਹ ਕੈਸਾ ਹੈ। |
| ਕਰਉ ਬੇਨਤੀ ਸਤਿਗੁਰ ਅਪੁਨੇ<br>ਮੈ ਮੂਰਖ ਦੇਹੁ ਉਪਦੇਸੋ ਰੇ ॥੩॥ | ਸਤਿਗੁਰਾਂ ਪਾਸ ਪ੍ਰਾਰਥਨਾ ਕਰਦਾ ਹਾਂ ਕਿ ਮੈਨੂੰ ਮੂਰਖ ਨੂੰ ਕੁਝ ਸਮਝਾਓ ਭਾਵ ਜਾਣਕਾਰੀ ਬਖ਼ਸ਼ੋ॥੩॥ |
| ਮੈ ਮੂਰਖ ਕੀ ਕੇਤਕ ਬਾਤ ਹੈ<br>ਕੋਟਿ ਪਰਾਧੀ ਤਰਿਆ ਰੇ ॥ | ਮੈਂ ਮੂਰਖ ਦੀ ਤਾਂ ਕੀ ਗੱਲ ਹੈ, ਹੇ ਸਤਿਗੁਰੋ ! ਤੇਰੇ ਦਰ ਪਰ ਆਉਣ ਵਾਲੇ ਕ੍ਰੋੜਾਂ ਅਪਰਾਧੀ ਤਰ ਗਏ ਹਨ। |
| ਗੁਰੁ ਨਾਨਕੁ ਜਿਨ ਸੁਣਿਆ ਪੇਖਿਆ<br>ਸੇ ਫਿਰਿ ਗਰਭਾਸਿ ਨ ਪਰਿਆ ਰੇ ॥੪॥੨॥੧੩॥ | ਜਿਨ੍ਹਾਂ ਗੁਰਮੁਖਾਂ ਨੇ ਸ੍ਰੀ ਗੁਰੂ ਨਾਨਕ ਜੀ ਪਾਸੋਂ ਅਨੁਭਵੀ ਬਾਣੀ ਸੁਣੀ ਅਤੇ ਸਾਖ਼ਸ਼ਾਤ ਦਰਸ਼ਨ ਪ੍ਰਾਪਤ ਕੀਤੇ ਹਨ ਉਹ ਫੇਰ ਗਰਭਾਸ਼ਯ ਵਿਚ ਨਹੀਂ ਪੈਂਦੇ ਭਾਵ ਜਨਮ ਮਰਨ ਦੇ ਗੇੜ ਤੋਂ ਨਿਵਿਰਤ ਹੋ ਜਾਂਦੇ ਹਨ॥੪॥੨॥੧੩॥ |

*ਸਬਦੁ ਸਾਰ :* ***"ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ ॥"*** ਅਰਥਾਤ ਜਿਨ੍ਹਾਂ ਵੱਡਭਾਗੀਆਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਪਾਸੋਂ ਪ੍ਰਭੂ ਨਾਮ ਦਾ ਮਹਾਤਮ ਸੁਣਿਆ ਹੈ ਉਹ ਐਸੇ ਸਮਦ੍ਰਿਸ਼ਟ ਹੋ ਜਾਂਦੇ ਹਨ ਕਿ ਓਹਨਾਂ ਨੂੰ ***"ਸਭ ਮਹਿ ਵਸੈ ਪ੍ਰਭੁ ਏਕੋ ਸੋਇ ॥"*** (ਧਨਾਸਰੀ ਮ: ੩, ਪੰ: ੬੬੩) ਸਭਨਾਂ ਥਾਵਾਂ ਵਿਚ ਇਕ ਅਕਾਲ ਪੁਰਖ ਵਾਹਿਗੁਰੂ ਹੀ ਨਜ਼ਰੀਂ ਆਉਂਦਾ ਹੈ ਅਰ ਉਹਨਾਂ ਦਾ ***"ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥"*** (ਕਾਨੜਾ ਮ: ੫, ਪੰ: ੧੨੯੯) ਕੋਈ ਵੈਰੀ ਤੇ ਪਰਾਇਆ ਹੁੰਦਾ ਹੀ ਨਹੀਂ, ਸਗੋਂ ਸਭ ਨਾਲ ਮਿੱਤਰਤਾ ਹੀ ਹੁੰਦੀ ਹੈ। ਇਸੇ ਸਮਦ੍ਰਿਸ਼ਟੀ ਕਾਰਣ— ***"ਜਹ ਜਹ ਦੇਖਾ ਤਹ ਤਹ ਸੁਆਮੀ ॥"*** (ਮਾਝ ਮ: ੪, ਪੰ: ੯੬) ਹਰ ਪਾਸੇ ਪ੍ਰਭੂ ਦਾ ਹੀ ਵਾਸਾ ਦਿੱਸਦਾ ਹੈ ਤੇ ਦਵੈਤ ਭਾਵ ਤੋਂ ਅਦਵੈਤ ਹੋ ਜਾਣ ਕਾਰਣ ***"ਮਰਨ ਜੀਵਨ ਕੀ ਸੰਕਾ ਨਾਸੀ ॥ ਆਪਨ ਰੰਗਿ ਸਹਜ ਪਰਗਾਸੀ ॥"*** (ਬਿਭਾਸ ਪ੍ਰਭਾਤੀ ਭਗਤ ਕਬੀਰ ਜੀ, ਪੰ: ੧੩੪੯) ਜਨਮ ਮਰਨ ਦਾ ਭਰਮ ਦੂਰ ਹੋ ਕੇ ਇਕ 'ਸਤਿਨਾਮੁ' ਵਿਚ ਹੀ ਲੀਨ ਹੋ ਜਾਂਦੇ ਹਨ।

## ਸੋਰਠਿ ਮਹਲਾ ੫ ॥

ਜਿਨਾ ਬਾਤ ਕੋ ਬਹੁਤੁ ਅੰਦੇਸਰੋ ਤੇ ਮਿਟੇ ਸਭਿ ਗਇਆ ॥ ਸਹਜ ਸੈਨ ਅਰੁ ਸੁਖਮਨ ਨਾਰੀ ਊਧ ਕਮਲ ਬਿਗਸਇਆ ॥੧॥ ਦੇਖਹੁ ਅਚਰਜੁ ਭਇਆ ॥ ਜਿਹ ਠਾਕੁਰ ਕਉ ਸੁਨਤ ਅਗਾਧਿ ਬੋਧਿ ਸੋ ਰਿਦੈ ਗੁਰਿ ਦਇਆ ॥ ਰਹਾਉ ॥ ਜੋਇ ਦੂਤ ਮੋਹਿ ਬਹੁਤੁ ਸੰਤਾਵਤ ਤੇ ਭਇਆਨਕ ਭਇਆ ॥ ਕਰਹਿ ਬੇਨਤੀ ਰਾਖੁ ਠਾਕੁਰ ਤੇ ਹਮ ਤੇਰੀ ਸਰਨਇਆ ॥੨॥ ਜਹ ਭੰਡਾਰੁ ਗੋਬਿੰਦ ਕਾ ਖੁਲਿਆ ਜਿਹ ਪ੍ਰਾਪਤਿ ਤਿਹ ਲਇਆ ॥ ਏਕੁ ਰਤਨੁ ਮੋ ਕਉ ਗੁਰਿ ਦੀਨਾ ਮੇਰਾ ਮਨੁ ਤਨੁ ਸੀਤਲੁ ਥਿਆ ॥੩॥ ਏਕ ਬੂੰਦ ਗੁਰਿ ਅੰਮ੍ਰਿਤੁ ਦੀਨੋ ਤਾ ਅਟਲੁ ਅਮਰੁ ਨ ਮੁਆ ॥ ਭਗਤਿ ਭੰਡਾਰ ਗੁਰਿ ਨਾਨਕ ਕਉ ਸਉਪੇ ਫਿਰਿ ਲੇਖਾ ਮੂਲਿ ਨ ਲਇਆ ॥੪॥੩॥੧੪॥

*ਸ੍ਰੀ ਗੁਰੂ ਗ੍ਰੰਥ ਪੰਨਾ ੬੧੨*

***ਸ਼ਬਦਾਰਥ:*** ਅੰਦੇਸਰੋ=ਖ਼ਤਰਾ, ਡਰ, ਸੰਸਾ। ਸਹਜ=ਸਹਿਜ ਭਾਵ ਨਾਲ। ਸੈਨ=ਨਿਵਾਸ। ਸੁਖਮਨ ਨਾਰੀ=ਸੁਖਮਨਾ ਨਾੜੀ ਰਾਹੀਂ ਤਥਾ ਮਨ ਨੂੰ ਸੁਖ ਦੇਣ ਵਾਲੀ ਭਗਤੀ। ਊਧ ਕਮਲ=ਪੁੱਠਾ ਹੋਇਆ ਹਿਰਦਾ ਕਮਲ। ਬਿਗਸਇਆ=ਪ੍ਰਸੰਨ। ਅਗਾਧਿ ਬੋਧਿ=ਜਾਨਣ ਤੋਂ ਪਰੇ। ਸੰਤਾਵਤ=ਦੁੱਖ ਦਿੰਦੇ ਹਨ। ਭਇਆਨਕ=ਡਰਨ ਲੱਗੇ। ਸਰਨਇਆ=ਸ਼ਰਨ। ਥਿਆ=ਹੋ ਗਿਆ। ਅਮਰੁ=ਅ-ਮਰ, ਮਰਨ ਰਹਿਤ। ਸਉਪੇ=ਬਖ਼ਸ਼ ਦਿੱਤੇ।

***ਸਾਰ ਭਾਵ:*** ਗੁਰਾਂ ਦੀ ਕਿਰਪਾ ਨਾਲ ਆਗਾਧ ਬੋਧ ਪ੍ਰਭੂ ਦਾ ਦੀਦਾਰ ਹਿਰਦੇ ਵਿਚੋਂ ਹੀ ਹੋ ਗਿਆ।

| ਮੂਲ | ਅਰਥ |
|---|---|
| **ਜਿਨਾ ਬਾਤ ਕੋ ਬਹੁਤੁ ਅੰਦੇਸਰੋ ਤੇ ਮਿਟੇ ਸਭਿ ਗਇਆ ॥** | ਜਿਨ੍ਹਾਂ ਗੱਲਾਂ ਦਾ ਬਹੁਤ ਖ਼ਤਰਾ ਸੀ, ਡਰ ਸੀ, ਓਹ ਸਭ ਹਟ ਗਈਆਂ ਹਨ। |
| **ਸਹਜ ਸੈਨ ਅਰੁ ਸੁਖਮਨ ਨਾਰੀ ਊਧ ਕਮਲ ਬਿਗਸਇਆ ॥੧॥** | ਸਹਿਜ ਸੁਭਾਵਿਕ ਹੀ ਸੁਖਮਨਾ ਨਾੜੀ ਰਾਹੀਂ ਆਤਮ ਆਨੰਦ ਵਿਚ ਨਿਵਾਸ ਹੋਇਆ ਅਰ ਸੁਖਦਾਇਕ ਭਗਤੀ ਰਾਹੀਂ ਪੁੱਠਾ ਹੋਇਆ ਹਿਰਦਾ ਕਮਲ ਖਿੜ ਪਿਆ, ਭਾਵ ਟਿਕਾਉ ਹੋ ਗਿਆ ॥੧॥ |

ਦੇਖਹੁ ਅਚਰਜੁ ਭਇਆ ॥
ਜਿਹ ਠਾਕੁਰ ਕਉ ਸੁਨਤ ਅਗਾਧਿ ਬੋਧਿ
ਸੋ ਰਿਦੈ ਗੁਰਿ ਦਇਆ ॥ ਰਹਾਉ ॥

ਦੇਖੋ ਕਿੱਡਾ ਅਸਚਰਜ ਹੋ ਗਿਆ ਕਿ ਜਿਸ ਪ੍ਰਭੂ ਨੂੰ ਸੁਣਦੇ ਸ੍ਾਂ ਕਿ ਓਸ ਨੂੰ ਜਾਨਣਾ ਅਤਿ ਕਠਨ ਹੈ, ਓਹ ਗੁਰਾਂ ਨੇ ਹਿਰਦੇ ਵਿਚੋਂ ਹੀ ਦੇ ਦਿੱਤਾ ਭਾਵ ਅੰਦਰੋਂ ਹੀ ਪ੍ਰਗਟਾ ਦਿੱਤਾ ॥ ਰਹਾਉ ॥

ਜੋਇ ਦੂਤ ਮੋਹਿ ਬਹੁਤੁ ਸੰਤਾਵਤ
ਤੇ ਭਇਆਨਕ ਭਇਆ ॥

ਜਿਹੜੇ ਵਿਸ਼ੇ ਵਿਕਾਰ ਆਦਿ ਦੂਤ ਮੈਨੂੰ ਬੜਾ ਦੁੱਖ ਦਿੰਦੇ ਸਨ, ਉਹ ਹੁਣ ਆਪ ਡਰਨ ਲੱਗ ਪਏ ਹਨ।

ਕਰਹਿ ਬੇਨਤੀ ਰਾਖੁ ਠਾਕੁਰ ਤੇ
ਹਮ ਤੇਰੀ ਸਰਨਇਆ ॥੨॥

ਬੇਨਤੀਆਂ ਕਰਨ ਲੱਗੇ ਕਿ ਸਾਨੂੰ ਮਾਲਕ ਪਾਸੋਂ ਬਚਾਅ ਲਓ, ਅਸੀਂ ਤੇਰੀ ਸ਼ਰਨ ਆ ਗਏ ਹਾਂ ॥੨॥

ਜਹ ਭੰਡਾਰੁ ਗੋਬਿੰਦ ਕਾ ਖੁਲਿਆ
ਜਿਹ ਪ੍ਰਾਪਤਿ ਤਿਹ ਲਇਆ ॥

ਜਿਥੇ ਪ੍ਰਭੂ ਦੇ ਨਾਮ ਸਿਮਰਣ ਦਾ ਭੰਡਾਰਾ ਖੁੱਲ੍ਹਾ ਹੋਇਆ ਹੈ ਭਾਵ ਸਤਿਸੰਗ ਹੋ ਰਿਹਾ ਹੈ, ਉਹ ਜਿਸ ਦੇ ਭਾਗਾਂ ਵਿਚ ਪ੍ਰਾਪਤ ਹੈ, ਉਸ ਨੂੰ ਮਿਲ ਜਾਂਦਾ ਹੈ।

ਏਕੁ ਰਤਨੁ ਮੋ ਕਉ ਗੁਰਿ ਦੀਨਾ
ਮੇਰਾ ਮਨੁ ਤਨੁ ਸੀਤਲੁ ਥਿਆ ॥੩॥

ਓਥੋਂ ਮੈਨੂੰ ਨਾਮ ਸਿਮਰਣ ਰੂਪ ਇਕ ਰਤਨ ਮਿਲ ਗਿਆ ਹੈ, ਜਿਸ ਕਰਕੇ ਮੇਰਾ ਮਨ ਤਨ ਸੀਤਲ ਹੋ ਗਿਆ ਹੈ ॥੩॥

ਏਕ ਬੂੰਦ ਗੁਰਿ ਅੰਮ੍ਰਿਤੁ ਦੀਨੋ
ਤਾ ਅਟਲੁ ਅਮਰੁ ਨ ਮੁਆ ॥

ਸਤਿਗੁਰਾਂ ਨੇ ਨਾਮ ਅੰਮ੍ਰਿਤ ਰੂਪ ਇਕ ਬੂੰਦ ਬਖ਼ਸ਼ ਦਿੱਤੀ ਹੈ। ਜਿਸ ਕਰਕੇ ਥਿਰ ਹੋ ਗਿਆ ਭਾਵ ਮਰਨ ਤੋਂ ਅਮਰ ਹੋ ਗਿਆ ਹਾਂ।

**ਭਗਤਿ ਭੰਡਾਰ ਗੁਰਿ ਨਾਨਕ ਕਉ ਸਉਪੇ**
**ਫਿਰਿ ਲੇਖਾ ਮੂਲਿ ਨ ਲਇਆ ॥੪॥੩॥੧੪॥**

ਭਗਤੀ ਦਾ ਭੰਡਾਰਾ ਨਾਮ ਸਿਮਰਣ ਸਤਿਗੁਰਾਂ ਨੇ ਬਖ਼ਸ਼ ਦਿੱਤਾ ਹੈ। ਜਿਸ ਕਰਕੇ ਕਿਸੇ ਨੇ ਕਰਮਾਂ ਦਾ ਲੇਖਾ ਫੇਰ ਪੁੱਛਿਆ ਹੀ ਨਹੀਂ ॥੪॥੩॥੧੪॥

*ਸਬਦੁ ਸਾਰ:* ***"ਜਿਹ ਠਾਕੁਰ ਕਉ ਸੁਨਤ ਅਗਾਧਿ ਬੋਧਿ ਸੋ ਰਿਦੈ ਗੁਰਿ ਦਇਆ ॥"*** ਅਰਥਾਤ ਜਦੋਂ ਭਗਤ ਜਨ ਉਪਰ ਸਤਿਗੁਰ ਪ੍ਰਸੰਨ ਹੁੰਦੇ ਹਨ ਤਦੋਂ— ***"ਜਉ ਸੁਪ੍ਰਸੰਨ ਭਏ ਪ੍ਰਭ ਠਾਕੁਰ ਸਭੁ ਆਨਦ ਰੂਪੁ ਦਿਖਾਇਓ ॥"*** (ਗਉੜੀ ਮ: ੫, ਪੰ: ੨੦੯) ਆਨੰਦ ਸਰੂਪ ਜੋ ਪਰਮਾਤਮਾ ਹੈ ਉਸ ਦਾ ਦੀਦਾਰ ਕਰਵਾ ਦਿੰਦੇ ਹਨ। ਫੇਰ ***"ਜਉ ਸੁਪ੍ਰਸੰਨ ਹੋਇਓ ਪ੍ਰਭੁ ਮੇਰਾ ॥ ਤਾਂ ਦੂਖੁ ਭਰਮੁ ਕਹੁ ਕੈਸੇ ਨੇਰਾ ॥"*** (ਆਸਾ ਮ: ੫, ਪੰ: ੩੮੮) ਦੁੱਖ ਦਰਦ ਤੇ ਜੀਵ ਬ੍ਰਹਮ ਦਾ ਭੇਦ ਭਰਮ ਭਲਾ ਕਿਥੇ ਰਹਿ ਸਕਦਾ ਹੈ ਅਰਥਾਤ ਵਿਸ਼ੇ ਵਿਕਾਰਾਂ ਦੇ ਦੁੱਖ ਤੇ ਆਤਮਾ ਪਰਮਾਤਮਾ ਦੀ ਦੂਰੀ ਸਭ ਹਟ ਜਾਂਦੀ ਹੈ।

ਸਤਿਗੁਰਾਂ ਦੇ ਉਪਦੇਸ਼ ਨੂੰ ਧਾਰਨ ਕਰ ਕੇ ਭਗਤ ਜਨ ਨਾਮ ਰਤਨ ਦੇ ਭੰਡਾਰ ਸਤਿਸੰਗ ਵਿਚ ਜੁੜ ਬੈਠਦਾ ਹੈ ਤਾਂ— ***"ਜਨਮ ਮਰਣ ਕਾ ਸਹਸਾ ਚੂਕਾ ਬਾਹੁੜਿ ਕਤਹੁ ਨ ਧਾਈ ॥"*** (ਰਾਮਕਲੀ ਮ: ੫, ਪੰ: ੯੧੫) ਫੇਰ ਚਉਰਾਸੀ ਦੇ ਚੱਕਰਾਂ ਵਿਚ ਨਹੀਂ ਪੈਂਦਾ। ਇਸ ਲਈ ਸਤਿਗੁਰਾਂ ਦੀ ਸ਼ਰਨ ਵਿਚ ਰਹਿਣਾ ਹੀ ਮੁਕਤੀ ਦਾ ਸਾਧਨ ਹੈ, ਕਿਉਂਕਿ ***"ਬਿਖੜੇ ਦਾਉ ਲੰਘਾਵੈ ਮੇਰਾ ਸਤਿਗੁਰੁ ਸੁਖ ਸਹਜ ਸੇਤੀ ਘਰਿ ਜਾਤੇ ॥"*** (ਬਸੰਤੁ ਮ: ੫, ਪੰ: ੧੧੮੫) ਸਤਿਗੁਰੂ ਸਹਿਜ ਸੁਖ ਨਾਲ ਹੀ ਕਠਨ ਘਾਲਣਾ ਆਦਿ ਬਿਖੜੇ ਥਾਉਂ ਤੋਂ ਪਾਰ ਨਿਸਤਾਰਾ ਕਰਨ ਵਿਚ ਸਮਰੱਥ ਹੈ।

*Doubts, fears, queries about meaning and purpose of life get sorted out by the grace of the Almighty that enfolds us when we dedicate ourselves to Gurbani. Separated no more, we realize ourselves as belonging to the whole universe of shapes and sounds in the essential spiritual sense. With the growing sense of being worthy, we begin to breathe and act in ways that spell peace and harmony. Freed from the fears of the contingent (Ida - Pingula i.e. involvement - withdrawal), seeking Ultimate Truth enables one to gain stability (Sukhmana) through realization within, of the Infinite Cosmic Energy - beyond reach or grasp (Agadh Bodh) which becomes accessible through living assimilation of Gurbani.*

## ਸੋਰਠਿ ਮਹਲਾ ੫ ॥

ਚਰਨ ਕਮਲ ਸਿਉ ਜਾ ਕਾ ਮਨੁ ਲੀਨਾ ਸੇ ਜਨ ਤ੍ਰਿਪਤਿ ਅਘਾਈ ॥ ਗੁਣ ਅਮੋਲ ਜਿਸੁ ਰਿਦੈ ਨ ਵਸਿਆ ਤੇ ਨਰ ਤ੍ਰਿਸਨ ਤ੍ਰਿਖਾਈ ॥੧॥ ਹਰਿ ਆਰਾਧੇ ਅਰੋਗ ਅਨਦਾਈ ॥ ਜਿਸ ਨੋ ਵਿਸਰੈ ਮੇਰਾ ਰਾਮ ਸਨੇਹੀ ਤਿਸੁ ਲਾਖ ਬੇਦਨ ਜਣੁ ਆਈ ॥ ਰਹਾਉ ॥ ਜਿਹ ਜਨ ਓਟ ਗਹੀ ਪ੍ਰਭ ਤੇਰੀ ਸੇ ਸੁਖੀਏ ਪ੍ਰਭ ਸਰਣੇ ॥ ਜਿਹ ਨਰ ਬਿਸਰਿਆ ਪੁਰਖੁ ਬਿਧਾਤਾ ਤੇ ਦੁਖੀਆ ਮਹਿ ਗਨਣੇ ॥੨॥ ਜਿਹ ਗੁਰ ਮਾਨਿ ਪ੍ਰਭੂ ਲਿਵ ਲਾਈ ਤਿਹ ਮਹਾ ਅਨੰਦ ਰਸੁ ਕਰਿਆ ॥ ਜਿਹ ਪ੍ਰਭੂ ਬਿਸਾਰਿ ਗੁਰ ਤੇ ਬੇਮੁਖਾਈ ਤੇ ਨਰਕ ਘੋਰ ਮਹਿ ਪਰਿਆ ॥੩॥ ਜਿਤੁ ਕੋ ਲਾਇਆ ਤਿਤ ਹੀ ਲਾਗਾ ਤੈਸੋ ਹੀ ਵਰਤਾਰਾ ॥ ਨਾਨਕ ਸਹ ਪਕਰੀ ਸੰਤਨ ਕੀ ਰਿਦੈ ਭਏ ਮਗਨ ਚਰਨਾਰਾ ॥੪॥੪॥੧੫॥

*ਸ੍ਰੀ ਗੁਰੂ ਗ੍ਰੰਥ ਪੰਨਾ ੬੧੨-੧੩*

*ਸ਼ਬਦਾਰਥ :* ਲੀਨਾ=ਲੀਨ ਹੋਇਆ। ਤ੍ਰਿਪਤਿ ਅਘਾਈ=ਪੂਰਨ ਤ੍ਰਿਪਤ, ਰੱਜ ਪੁੱਜ ਗਏ। ਤ੍ਰਿਸਨ ਤ੍ਰਿਖਾਈ=ਤ੍ਰਿਸ਼ਨਾ ਦੇ ਮਾਰੇ ਹੋਏ। ਅਨਦਾਈ=ਅਨੰਦ। ਸਨੇਹੀ=ਪਿਆਰਾ। ਬੇਦਨ=ਪੀੜਾ, ਤਕਲੀਫ਼ਾਂ। ਜਣੁ=ਮਾਨੋ, ਜਾਣ ਲਓ। ਓਟ=ਸ਼ਰਨ। ਗਹੀ=ਲੀਤੀ,ਪਕੜੀ। ਗਨਣੇ=ਗਿਣੇ ਜਾਣਗੇ। ਬੇਮੁਖਾਈ=ਬੇਮੁਖ ਹੋਏ। ਸਹ=ਸ਼ਰਨ। ਚਰਨਾਰਾ=ਚਰਨਾਂ ਵਿਚ।

*ਸਾਰ ਭਾਵ :* ਸਭ ਸੁਖਾਂ ਦਾ ਦਾਤਾ ਪ੍ਰਭੂ ਦਾ ਨਾਮ ਹੈ।

| ਮੂਲ | ਅਰਥ |
|---|---|
| ਚਰਨ ਕਮਲ ਸਿਉ ਜਾ ਕਾ ਮਨੁ ਲੀਨਾ ਸੇ ਜਨ ਤ੍ਰਿਪਤਿ ਅਘਾਈ ॥ | ਜਿਨ੍ਹਾਂ ਦਾ ਮਨ ਪ੍ਰਭੂ ਦੇ ਚਰਨ ਕਮਲਾਂ ਵਿਚ ਲੀਨ ਹੋ ਗਿਆ ਹੈ ਉਹ ਭਗਤ ਜਨ ਪੂਰਨ ਤ੍ਰਿਪਤ ਹੋ ਜਾਂਦੇ ਹਨ। |
| ਗੁਣ ਅਮੋਲ ਜਿਸੁ ਰਿਦੈ ਨ ਵਸਿਆ ਤੇ ਨਰ ਤ੍ਰਿਸਨ ਤ੍ਰਿਖਾਈ ॥੧॥ | ਅਮੋਲਕ ਗੁਣਾਂ ਵਾਲਾ ਪ੍ਰਭੂ ਜਿਨ੍ਹਾਂ ਦੇ ਮਨ ਵਿਚ ਨਹੀਂ ਵੱਸਿਆ ਉਹ ਜੀਵ ਤ੍ਰਿਸਨਾ ਦੇ ਮਾਰੇ ਪਿਆਸੇ ਹੀ ਰਹਿੰਦੇ ਹਨ॥੧॥ |

| | |
|---|---|
| **ਹਰਿ ਆਰਾਧੇ ਅਰੋਗ ਅਨਦਾਈ ॥ ਜਿਸ ਨੋ ਵਿਸਰੈ ਮੇਰਾ ਰਾਮ ਸਨੇਹੀ ਤਿਸੁ ਲਾਖ ਬੇਦਨ ਜਣੁ ਆਈ ॥ ਰਹਾਉ ॥** | ਪ੍ਰਭੂ ਦੀ ਆਰਾਧਨਾ ਕਰ ਕੇ ਹੀ ਅਰੋਗਤਾ ਦਾ ਅਨੰਦ ਪ੍ਰਾਪਤ ਹੁੰਦਾ ਹੈ। ਜਿਸ ਨੂੰ ਮੇਰਾ ਪਿਆਰਾ ਪ੍ਰਭੂ ਵਿੱਸਰ ਜਾਂਦਾ ਹੈ ਉਸ ਨੂੰ ਮਾਨੋ ਲੱਖਾਂ ਪੀੜਾਂ ਭਾਵ ਤਕਲੀਫ਼ਾਂ ਆ ਗਈਆਂ ਜਾਣ ਲਓ ॥ ਰਹਾਉ ॥ |
| **ਜਿਹ ਜਨ ਓਟ ਗਹੀ ਪ੍ਰਭ ਤੇਰੀ ਸੇ ਸੁਖੀਏ ਪ੍ਰਭ ਸਰਣੇ ॥** | ਜਿਨ੍ਹਾਂ ਜੀਵਾਂ ਨੇ ਪ੍ਰਭੂ ਦੀ ਓਟ ਲੈ ਲਈ ਹੈ, ਓਹ ਪ੍ਰਭੂ ਦੀ ਸ਼ਰਨ ਵਿਚ ਸੁਖੀ ਹਨ। |
| **ਜਿਹ ਨਰ ਬਿਸਰਿਆ ਪੁਰਖੁ ਬਿਧਾਤਾ ਤੇ ਦੁਖੀਆ ਮਹਿ ਗਨਣੇ ॥੨॥** | ਜਿਸ ਜੀਵ ਨੂੰ ਫਲ ਪ੍ਰਦਾਤਾ ਪੂਰਨ ਪੁਰਖ ਪ੍ਰਭੂ ਵਿੱਸਰ ਗਿਆ ਹੈ, ਉਹ ਦੁਖੀਆਂ ਵਿਚ ਗਿਣਿਆ ਜਾਵੇਗਾ ॥੨॥ |
| **ਜਿਹ ਗੁਰ ਮਾਨਿ ਪ੍ਰਭੂ ਲਿਵ ਲਾਈ ਤਿਹ ਮਹਾ ਅਨੰਦ ਰਸੁ ਕਰਿਆ ॥** | ਜਿਨ੍ਹਾਂ ਨੇ ਗੁਰੂ ਦਾ ਉਪਦੇਸ਼ ਮੰਨ ਕੇ ਪ੍ਰਭੂ ਵਿਚ ਲਿਵ ਲਾਈ ਹੈ ਉਹਨਾਂ ਨੇ ਅਨੰਤ ਅਨੰਦ ਰਸ ਪ੍ਰਾਪਤ ਕੀਤਾ ਹੈ। |
| **ਜਿਹ ਪ੍ਰਭੂ ਬਿਸਾਰਿ ਗੁਰ ਤੇ ਬੇਮੁਖਾਈ ਤੇ ਨਰਕ ਘੋਰ ਮਹਿ ਪਰਿਆ ॥੩॥** | ਜਿਸ ਨੇ ਪ੍ਰਭੂ ਨੂੰ ਵਿਸਾਰਿਆ ਤੇ ਗੁਰਾਂ ਤੋਂ ਬੇਮੁਖ ਹੋਇਆ ਹੈ ਉਹ ਘੋਰ ਨਰਕਾਂ ਵਿਚ ਪਵੇਗਾ ॥੩॥ |
| **ਜਿਤੁ ਕੋ ਲਾਇਆ ਤਿਤ ਹੀ ਲਾਗਾ ਤੈਸੋ ਹੀ ਵਰਤਾਰਾ ॥** | ਹੇ ਪ੍ਰਭੂ! ਜਿਧਰ ਕਿਸੇ ਨੂੰ ਤੂੰ ਲਾਇਆ ਹੈ, ਉਹ ਓਸੇ ਪਾਸੇ ਲੱਗ ਗਿਆ ਹੈ ਤੇ ਉਸ ਨਾਲ ਓਹੋ ਜਿਹਾ ਵਰਤਾਉ ਹੁੰਦਾ ਹੈ। |
| **ਨਾਨਕ ਸਹ ਪਕਰੀ ਸੰਤਨ ਕੀ ਰਿਦੈ ਭਏ ਮਗਨ ਚਰਨਾਰਾ ॥੪॥੪॥੧੫॥** | ਮੈਂ ਦਾਸ ਨੇ ਤਾਂ ਸੰਤਾਂ ਦੀ ਸ਼ਰਨ ਲਈ ਹੈ ਤਾਂ ਕਿ ਮੇਰਾ ਹਿਰਦਾ ਪ੍ਰਭੂ ਦੇ ਚਰਨਾਂ ਵਿਚ ਮਗਨ ਰਹੇ ॥੪॥੪॥੧੫॥ |

***ਸਬਦੁ ਸਾਰ:*** ***"ਜਿਹ ਜਨ ਓਟ ਗਹੀ ਪ੍ਰਭ ਤੇਰੀ"*** ਅਰਥਾਤ ਜਿਨ੍ਹਾਂ ਗੁਰਮੁਖ ਪਿਆਰਿਆਂ ਨੇ ਸਤਿਗੁਰਾਂ ਦੇ ਚਰਨ ਕਮਲਾਂ ਦਾ ਆਸਰਾ ਲਿਆ ਹੈ, ਉਹਨਾਂ ਦੀ ***"ਤਿਸਨਾ ਅਗਨਿ ਸਭ ਬੁਝਿ ਗਈ ਜਨ ਨਾਨਕ ਹਰਿ ਉਰਿ ਧਾਰਿ ॥"*** (ਸਲੋਕ ਮ: ੩, ਪੰ: ੧੪੧੬) ਸੰਸਾਰਕ ਪਦਾਰਥਾਂ ਦੀ ਤ੍ਰਿਸ਼ਨਾ ਰੂਪੀ ਅੱਗ ਬੁਝ ਗਈ ਹੈ। ਜਿਸ ਕਰਕੇ ਉਹ ਪੂਰਨ ਤ੍ਰਿਪਤ ਹੋ ਜਾਂਦੇ ਹਨ, ਕਿਉਂਕਿ ਉਹਨਾਂ ਦੇ ਹਿਰਦੇ ਵਿਚ— ***"ਇਛਾ ਪੂਰਕੁ ਸਰਬ ਸੁਖਦਾਤਾ ਹਰਿ ਜਾ ਕੈ ਵਸਿ ਹੈ ਕਾਮਧੇਨਾ ॥"*** (ਧਨਾਸਰੀ ਮ: ੪, ਪੰ: ੬੬੯) ਓਸ ਪ੍ਰਭੂ ਦਾ ਨਿਵਾਸ ਹੈ। ਪਰ ਜੋ ਪ੍ਰਭੂ ਦਾ ਸਿਮਰਣ ਵਿਸਾਰ ਦਿੰਦੇ ਹਨ, ਉਹਨਾਂ ਦੇ ਮਨਾਂ ਵਿਚ ਸੰਸਾਰਕ ਪਦਾਰਥਾਂ ਦੀ ਤ੍ਰਿਸ਼ਨਾ ਰੂਪੀ ਅੱਗ ਲੱਗੀ ਰਹਿੰਦੀ ਹੈ। ***"ਤਿਸਨਾ ਅੰਦਰਿ ਅਗਨਿ ਹੈ ਨਹ ਤਿਪਤੈ ਭੁਖਾ ਤਿਹਾਇਆ ॥"*** (ਮਾਝ ਮ: ੧, ਪੰ: ੧੩੯) ਉਹ ਕਦੇ ਤ੍ਰਿਪਤ ਹੋ ਹੀ ਨਹੀਂ ਸਕਦੇ।

ਸਤਿਗੁਰਾਂ ਦੀ ਸ਼ਰਨ ਲੈਣ ਨਾਲ ਹੀ— ***"ਅਗਨਿ ਬੁਝੀ ਸਭ ਹੋਈ ਸਾਂਤਿ ॥ ਕਰਿ ਕਿਰਪਾ ਗੁਰਿ ਕੀਨੀ ਦਾਤਿ ॥"*** (ਆਸਾ ਮ: ੫, ਪੰ: ੩੯੫) ਸਤਿਗੁਰੂ ਆਪਣੇ ਭਗਤ ਜਨਾਂ ਪਰ ਕਿਰਪਾ ਦੁਆਰਾ ਵਾਹਿਗੁਰੂ ਨਾਮ ਸਿਮਰਣ ਦੀ ਦਾਤ ਬਖ਼ਸ਼ ਕੇ ਸ਼ਾਂਤੀ ਪ੍ਰਦਾਨ ਕਰ ਦਿੰਦੇ ਹਨ।

## ਸੋਰਠਿ ਮਹਲਾ ੫ ॥

ਰਾਜਨ ਮਹਿ ਰਾਜਾ ਉਰਝਾਇਓ ਮਾਨਨ ਮਹਿ ਅਭਿਮਾਨੀ ॥ ਲੋਭਨ ਮਹਿ ਲੋਭੀ ਲੋਭਾਇਓ ਤਿਉ ਹਰਿ ਰੰਗਿ ਰਚੇ ਗਿਆਨੀ ॥੧॥ ਹਰਿ ਜਨ ਕਉ ਇਹੀ ਸੁਹਾਵੈ ॥ ਪੇਖਿ ਨਿਕਟਿ ਕਰਿ ਸੇਵਾ ਸਤਿਗੁਰ ਹਰਿ ਕੀਰਤਨਿ ਹੀ ਤ੍ਰਿਪਤਾਵੈ ॥ ਰਹਾਉ ॥ ਅਮਲਨ ਸਿਉ ਅਮਲੀ ਲਪਟਾਇਓ ਭੂਮਨ ਭੂਮਿ ਪਿਆਰੀ ॥ ਖੀਰ ਸੰਗਿ ਬਾਰਿਕੁ ਹੈ ਲੀਨਾ ਪ੍ਰਭ ਸੰਤ ਐਸੇ ਹਿਤਕਾਰੀ ॥੨॥ ਬਿਦਿਆ ਮਹਿ ਬਿਦੁਅੰਸੀ ਰਚਿਆ ਨੈਨ ਦੇਖਿ ਸੁਖੁ ਪਾਵਹਿ ॥ ਜੈਸੇ ਰਸਨਾ ਸਾਦਿ ਲੁਭਾਨੀ ਤਿਉ ਹਰਿ ਜਨ ਹਰਿ ਗੁਣ ਗਾਵਹਿ ॥੩॥ ਜੈਸੀ ਭੂਖ ਤੈਸੀ ਕਾ ਪੂਰਕੁ ਸਗਲ ਘਟਾ ਕਾ ਸੁਆਮੀ ॥ ਨਾਨਕ ਪਿਆਸ ਲਗੀ ਦਰਸਨ ਕੀ ਪ੍ਰਭੁ ਮਿਲਿਆ ਅੰਤਰਜਾਮੀ ॥੪॥੫॥੧੬॥

*ਸ੍ਰੀ ਗੁਰੂ ਗ੍ਰੰਥ ਪੰਨਾ ੬੧੩*

*ਸ਼ਬਦਾਰਥ :* ਉਰਝਾਇਓ=ਉਰਝਿਆ ਹੋਇਆ, ਗ੍ਰਸਿਆ ਹੋਇਆ, ਫਸਿਆ ਹੋਇਆ, ਪਰਚਿਆ ਹੋਇਆ। ਮਾਨਨ=ਮਾਨ ਸਤਿਕਾਰ, ਮਾਨ ਪ੍ਰਤਿਸ਼ਟਾ। ਪੇਖਿ=ਦੇਖ ਕੇ। ਨਿਕਟਿ=ਨੇੜੇ। ਤ੍ਰਿਪਤਾਵੈ=ਤ੍ਰਿਪਤ ਹੋ ਜਾਂਦਾ। ਲਪਟਾਇਓ=ਲਿਪਟਿਆ ਹੋਇਆ ਭਾਵ ਉਸੇ ਦੇ ਧਿਆਨ ਵਿਚ। ਭੂਮਨ=ਜ਼ਿਮੀਂਦਾਰ। ਖੀਰ=ਦੁੱਧ। ਬਿਦੁਅੰਸੀ=ਵਿਦਿਆਰਥੀ। ਸਾਦਿ=ਸਵਾਦ। ਲੁਭਾਨੀ=ਲੋਭ ਵਿਚ ਆ ਗਈ। ਪੂਰਕੁ=ਪੂਰੀ ਕਰਨ ਵਾਲਾ। ਸਗਲ ਘਟਾ=ਵਿਆਪਕ ਪ੍ਰਭੂ।

*ਸਾਰ ਭਾਵ :* ਪ੍ਰਭੂ ਦਾ ਜਸ ਗਾਇਨ ਕਰ ਕੇ ਹੀ ਮਨ ਨੂੰ ਤ੍ਰਿਪਤੀ ਹੁੰਦੀ ਹੈ।

| ਮੂਲ | ਅਰਥ |
|---|---|
| **ਰਾਜਨ ਮਹਿ ਰਾਜਾ ਉਰਝਾਇਓ ਮਾਨਨ ਮਹਿ ਅਭਿਮਾਨੀ ॥** | ਜਿਵੇਂ ਰਾਜ ਭਾਗ ਵਿਚ ਰਾਜਾ ਉਰਝਿਆ ਹੋਇਆ ਹੁੰਦਾ ਹੈ ਅਰ ਹੰਕਾਰੀ ਆਪਣੇ ਮਾਣ ਸਤਿਕਾਰ ਵਿਚ ਗ੍ਰਸਿਆ ਹੁੰਦਾ ਹੈ। |
| **ਲੋਭਨ ਮਹਿ ਲੋਭੀ ਲੋਭਾਇਓ ਤਿਉ ਹਰਿ ਰੰਗਿ ਰਚੇ ਗਿਆਨੀ ॥੧॥** | ਜਿਵੇਂ ਲੋਭ ਵਿਚ ਲੋਭੀ ਲੁਭਾਇਮਾਨ ਹੁੰਦਾ ਹੈ ਤਿਵੇਂ ਗਿਆਨਵਾਨ ਭਗਤ ਜਨ ਪ੍ਰਭੂ ਪ੍ਰੇਮ ਵਿਚ ਰਚੇ ਮਿਚੇ ਹੋਏ ਹਨ ॥੧॥ |

**ਹਰਿ ਜਨ ਕਉ ਇਹੀ ਸੁਹਾਵੈ ॥**
**ਪੇਖਿ ਨਿਕਟਿ ਕਰਿ ਸੇਵਾ ਸਤਿਗੁਰ**
**ਹਰਿ ਕੀਰਤਨਿ ਹੀ ਤ੍ਰਿਪਤਾਵੈ ॥ ਰਹਾਉ ॥**

ਹਰੀ ਦੇ ਭਗਤਾਂ ਨੂੰ ਏਹੋ ਚੰਗਾ ਲੱਗਦਾ ਹੈ। ਪ੍ਰਭੂ ਨੂੰ ਆਪਣੇ ਨੇੜੇ ਦੇਖ ਕੇ ਸਤਿਗੁਰਾਂ ਦੀ ਸੇਵਾ ਕਰਨੀ, ਅਰ ਹਰੀ-ਜੱਸ ਗਾਇਨ ਕਰ ਕੇ ਰੱਜੇ ਪੁੱਜੇ ਰਹਿਣਾ॥ ਰਹਾਉ ॥

**ਅਮਲਨ ਸਿਉ ਅਮਲੀ ਲਪਟਾਇਓ**
**ਭੂਮਨ ਭੂਮਿ ਪਿਆਰੀ ॥**

ਜਿਵੇਂ ਅਮਲ ਖਾਣ ਵਿਚ ਅਮਲੀ ਲਿਪਟਿਆ ਰਹਿੰਦਾ ਹੈ ਭਾਵ ਉਸੇ ਧਿਆਨ ਵਿਚ ਮਗਨ ਹੁੰਦਾ ਹੈ ਅਰ ਜ਼ਿਮੀਂਦਾਰ ਜ਼ਮੀਨ ਨੂੰ ਪਿਆਰੀ ਸਮਝਦਾ ਹੈ।

**ਖੀਰ ਸੰਗਿ ਬਾਰਿਕੁ ਹੈ ਲੀਨਾ**
**ਪ੍ਰਭ ਸੰਤ ਐਸੇ ਹਿਤਕਾਰੀ ॥੨॥**

ਜਿਵੇਂ ਦੁੱਧ ਵਿਚ ਬਾਲਕ ਲੀਨ ਹੁੰਦਾ ਹੈ ਭਾਵ ਪ੍ਰਸੰਨ ਹੁੰਦਾ ਹੈ। ਤਿਵੇਂ ਪ੍ਰਭੂ ਨਾਲ ਸੰਤ ਜਨ ਹਿਤ ਕਰਦੇ ਹਨ ਭਾਵ ਪਿਆਰ ਕਰਦੇ ਹਨ॥੨॥

**ਬਿਦਿਆ ਮਹਿ ਬਿਦੁਅੰਸੀ ਰਚਿਆ**
**ਨੈਨ ਦੇਖਿ ਸੁਖੁ ਪਾਵਹਿ ॥**

ਜਿਵੇਂ ਵਿਦਿਆ ਪ੍ਰਾਪਤੀ ਲਈ ਵਿਦਿਆਰਥੀ ਦੀ ਰੁਚੀ ਹੁੰਦੀ ਹੈ ਅਰ ਪੁਸਤਕਾਂ ਨੂੰ ਨੇਤ੍ਰਾਂ ਨਾਲ ਦੇਖ ਕੇ ਸੁਖੀ ਹੁੰਦਾ ਹੈ।

**ਜੈਸੇ ਰਸਨਾ ਸਾਦਿ ਲੁਭਾਨੀ**
**ਤਿਉ ਹਰਿ ਜਨ ਹਰਿ ਗੁਣ ਗਾਵਹਿ ॥੩॥**

ਜਿਵੇਂ ਜ਼ੁਬਾਨ ਸ੍ਵਾਦਿਸ਼ਟ ਪਦਾਰਥਾਂ ਨੂੰ ਲੋਚਦੀ ਹੈ, ਤਿਵੇਂ ਹਰੀ ਦੇ ਭਗਤ ਹਰੀ ਦੇ ਗੁਣ ਗਾਇਨ ਕਰਨ ਨੂੰ ਲੋਚਦੇ ਹਨ॥੩॥

**ਜੈਸੀ ਭੂਖ ਤੈਸੀ ਕਾ ਪੂਰਕੁ**
**ਸਗਲ ਘਟਾ ਕਾ ਸੁਆਮੀ ॥**

ਸਰਬ ਵਿਆਪੀ ਪ੍ਰਭੂ ਪਰਮਾਤਮਾ ਜਿਹੋ ਜਿਹੀ ਕਿਸੇ ਦੀ ਇੱਛਾ ਹੁੰਦੀ ਹੈ, ਤੇਹੋ ਜਿਹੀ ਪੂਰਨ ਕਰਨ ਵਾਲਾ ਹੈ।

**ਨਾਨਕ ਪਿਆਸ ਲਗੀ ਦਰਸਨ ਕੀ**
**ਪ੍ਰਭੁ ਮਿਲਿਆ ਅੰਤਰਜਾਮੀ ॥੪॥੫॥੧੬॥**

ਦਾਸ ਨੂੰ ਤਾਂ ਦਰਸ਼ਨਾਂ ਦੀ ਪਿਆਸ ਲੱਗੀ ਹੋਈ ਹੈ ਇਸ ਕਰਕੇ ਪ੍ਰਭੂ ਅੰਤਰਜਾਮੀ ਮਿਲ ਗਿਆ ਹੈ॥੪॥੫॥੧੬॥

***ਸਬਦੁ ਸਾਰ:*** ***"ਜੈਸੀ ਭੂਖ ਤੈਸੀ ਕਾ ਪੂਰਕੁ"*** ਅਰਥਾਤ ਜਿਵੇਂ ਰਾਜੇ ਨੂੰ ਰਾਜ ਭਾਗ ਤੇ ਜ਼ਿਮੀਂਦਾਰ ਨੂੰ ਜ਼ਮੀਨ ਪਿਆਰੀ ਹੁੰਦੀ ਹੈ। ਬੱਚੇ ਨੂੰ ਦੁੱਧ ਅਤੇ ਅਮਲੀ ਨੂੰ ਅਮਲ ਪਿਆਰਾ ਲੱਗਦਾ ਹੈ, ਤਿਵੇਂ ਭਗਤ ਜਨਾਂ ਨੂੰ ਸਿਮਰਣ, ਕੀਰਤਨ ਨਾਲ ਪਿਆਰ ਹੁੰਦਾ ਹੈ, ਅਰ ***"ਹਰਿ ਕੇ ਗੁਣ ਨਿਤ ਗਾਵਦੇ ਹਰਿ ਗੁਣ ਗਾਇ ਗੁਣੀ ਸਮਝਾਹੀ ॥"*** (ਸੋਰਠਿ ਮ: ੩, ਪੰ: ੬੪੯) ਹਰੀ ਦੇ ਗੁਣ ਗਾਇਨ ਕਰਦੇ ਤੇ ਹੋਰਨਾਂ ਨੂੰ ਗਾਇਨ ਕਰਨ ਦੇ ਢੰਗ ਤਰੀਕੇ ਸਮਝਾਉਂਦੇ ਹਨ।

ਘਟ ਘਟ ਦੇ ਜਾਨਣਹਾਰ ਪ੍ਰਭੂ ***"ਜੇਹਾ ਮਨੋਰਥੁ ਕਰਿ ਆਰਾਧੇ ਸੋ ਸੰਤਨ ਤੇ ਪਾਵੈ ॥"*** (ਸੂਹੀ ਮ: ੫, ਪੰ: ੭੪੯) ਜੋ ਇੱਛਾ ਰੱਖ ਕੇ ਪ੍ਰਾਰਥਨਾ ਕਰੀਦੀ ਹੈ, ਓਹ ਪੂਰਨ ਕਰਨ ਨੂੰ ਸਮਰੱਥ ਹੈ। ਇਸੇ ਲਈ

ਸੰਤ ਜਨ ***"ਦਰਸਨੁ ਦੇਖਿ ਜੀਵਾ ਗੁਰ ਤੇਰਾ ॥"*** (ਸੂਹੀ ਮ: ੫, ਪੰ: ੭੪੧) ਬੇਨਤੀ, ਅਰਜ਼ੋਈ ਕਰਦੇ ਹਨ ਤੇ ਓਹ ਦਿਆਲੂ, ਕ੍ਰਿਪਾਲੂ ਪ੍ਰਭੂ– ***"ਸੇਵਕ ਕਉ ਨਿਕਟੀ ਹੋਇ ਦਿਖਾਵੈ ॥"*** (ਆਸਾ ਮ: ੫, ਪੰ: ੪੦੩) ਆਪਣੇ ਸੇਵਕ ਦੇ ਨੇੜੇ ਹੋ ਕੇ ਆਪਣਾ ਦਰਸ਼ਨ ਦਿਖਾਲ ਦਿੰਦਾ ਹੈ, ਤੇ ਉਹ ਸੇਵਕ ਦਰਸ਼ਨ ਦੀਦਾਰ ਨੂੰ ਪ੍ਰਾਪਤ ਕਰ ਕੇ ਓਸ ਦੇ ਚਰਨਾਂ ਵਿਚ ਲੀਨ ਹੋ ਜਾਂਦਾ ਹੈ।

*The whole world is engrossed in and obsessed with this or that material pursuit. Each one of us defines one's aims and projects. A spiritual seeker seeks nothing but realization of Truth. The Cosmic Energy gives one what one aspires. The yearning of the seeker is fulfilled when understanding of the ways of the divine dawns.*

## ਸੋਰਠਿ ਮਹਲਾ ੫ ॥

**ਹਮ ਮੈਲੇ ਤੁਮ ਊਜਲ ਕਰਤੇ ਹਮ ਨਿਰਗੁਨ ਤੂ ਦਾਤਾ ॥ ਹਮ ਮੂਰਖ ਤੁਮ ਚਤੁਰ ਸਿਆਣੇ ਤੂ ਸਰਬ ਕਲਾ ਕਾ ਗਿਆਤਾ ॥੧॥ ਮਾਧੋ ਹਮ ਐਸੇ ਤੂ ਐਸਾ ॥ ਹਮ ਪਾਪੀ ਤੁਮ ਪਾਪ ਖੰਡਨ ਨੀਕੋ ਠਾਕੁਰ ਦੇਸਾ ॥ ਰਹਾਉ ॥ ਤੁਮ ਸਭ ਸਾਜੇ ਸਾਜਿ ਨਿਵਾਜੇ ਜੀਉ ਪਿੰਡੁ ਦੇ ਪ੍ਰਾਨਾ ॥ ਨਿਰਗੁਨੀਆਰੇ ਗੁਨੁ ਨਹੀ ਕੋਈ ਤੁਮ ਦਾਨੁ ਦੇਹੁ ਮਿਹਰਵਾਨਾ ॥੨॥ ਤੁਮ ਕਰਹੁ ਭਲਾ ਹਮ ਭਲੋ ਨ ਜਾਨਹ ਤੁਮ ਸਦਾ ਸਦਾ ਦਇਆਲਾ ॥ ਤੁਮ ਸੁਖਦਾਈ ਪੁਰਖ ਬਿਧਾਤੇ ਤੁਮ ਰਾਖਹੁ ਅਪੁਨੇ ਬਾਲਾ ॥੩॥ ਤੁਮ ਨਿਧਾਨ ਅਟਲ ਸੁਲਿਤਾਨ ਜੀਅ ਜੰਤ ਸਭਿ ਜਾਚੈ ॥ ਕਹੁ ਨਾਨਕ ਹਮ ਇਹੈ ਹਵਾਲਾ ਰਾਖੁ ਸੰਤਨ ਕੈ ਪਾਛੈ ॥੪॥੬॥੧੭॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੧੩*

***ਸ਼ਬਦਾਰਥ:*** ਊਜਲ=ਨਿਰਮਲੇ, ਉੱਜਲੇ। ਨਿਰਗੁਨ=ਗੁਣਾਂ ਤੋਂ ਹੀਨ। ਚਤੁਰ=ਹੁਸ਼ਿਆਰ। ਕਲਾ=ਸ਼ਕਤੀਆਂ। ਗਿਆਤਾ=ਜਾਣੂ। ਮਾਧੋ=ਮਾਇਆ ਨੂੰ ਆਸਰਾ ਦੇਣ ਵਾਲੇ। ਨੀਕੋ=ਸੁੰਦਰ। ਦੇਸਾ=ਦੇਸ਼, ਸਤਿਸੰਗ ਰੂਪੀ ਸਥਾਨ। ਪੁਰਖ ਬਿਧਾਤੇ=ਕਰਮ ਫਲ ਪ੍ਰਦਾਤੇ। ਬਾਲਾ=ਬਾਲਕ। ਜਾਚੈ=ਮੰਗਦੇ। ਹਵਾਲਾ=ਹਵਾਲੇ, ਸਪੁਰਦ। ਪਾਛੈ=ਪਿੱਛੇ ਭਾਵ ਉਹਨਾਂ ਦੇ ਲਿਹਾਜ਼ ਨਾਲ, ਆਸਰੇ ਦੁਆਰਾ।

***ਸਾਰ ਭਾਵ:*** ਹੇ ਪ੍ਰਭੂ! ਤੂੰ ਹੀ ਸਾਡੇ ਅਵਗੁਣ ਬਖ਼ਸ਼ਣਹਾਰਾ ਹੈਂ।

| **ਮੂਲ** | **ਅਰਥ** |
|---|---|
| **ਹਮ ਮੈਲੇ ਤੁਮ ਊਜਲ ਕਰਤੇ ਹਮ ਨਿਰਗੁਨ ਤੂ ਦਾਤਾ ॥** | ਹੇ ਸੰਸਾਰ ਦੇ ਕਰਣਹਾਰ ਪ੍ਰਭੂ! ਅਸੀਂ ਜੀਵ ਪਾਪਾਂ ਕਰਕੇ ਮੈਲੇ ਹਾਂ, ਤੇ ਤੁਸੀਂ ਗੁਣਾਂ ਕਰਕੇ ਉੱਜਲ ਹੋ। ਅਸੀਂ ਗੁਣਹੀਣ ਤੇ ਤੁਸੀਂ ਗੁਣਾਂ ਦੇ ਦਾਤੇ ਹੋ। |
| **ਹਮ ਮੂਰਖ ਤੁਮ ਚਤੁਰ ਸਿਆਣੇ ਤੂ ਸਰਬ ਕਲਾ ਕਾ ਗਿਆਤਾ ॥੧॥** | ਅਸੀਂ ਮੂਰਖ ਤੇ ਤੁਸੀਂ ਸੂਝ ਬੂਝ ਵਾਲੇ ਹੁਸ਼ਿਆਰ, ਸਿਆਣੇ ਅਰ ਸਭ ਸ਼ਕਤੀਆਂ ਦੇ ਜਾਣੂ ਹੋ ॥੧॥ |

ਮਾਧੋ ਹਮ ਐਸੇ ਤੂ ਐਸਾ ॥

ਹੇ ਪ੍ਰਭੂ! ਅਸੀਂ ਐਸੇ ਗੁਣਹੀਣ ਤੇ ਤੁਸੀਂ ਐਸੇ ਸਰਬ ਗਣਵਾਨ ਹੋ।

ਹਮ ਪਾਪੀ ਤੁਮ ਪਾਪ ਖੰਡਨ
ਨੀਕੋ ਠਾਕੁਰ ਦੇਸਾ ॥ ਰਹਾਉ ॥

ਅਸੀਂ ਪਾਪੀ ਤੇ ਤੁਸੀਂ ਪਾਪ ਖੰਡਨ ਵਾਲੇ ਮਾਲਕ, ਸਤਿਸੰਗ ਰੂਪੀ ਸ਼ੁਭ ਦੇਸ਼ ਦੇ ਵਾਸੀ ਹੋ ॥ ਰਹਾਉ ॥

ਤੁਮ ਸਭ ਸਾਜੇ ਸਾਜਿ ਨਿਵਾਜੇ
ਜੀਉ ਪਿੰਡੁ ਦੇ ਪ੍ਰਾਨਾ ॥

ਤੁਸੀਂ ਹੀ ਸਾਰਿਆਂ ਨੂੰ ਸਾਜਿਆ ਤੇ ਫੇਰ ਸਨਮਾਨਿਆ ਹੈ ਅਤੇ ਜੀਵਾਂ ਨੂੰ ਸਰੀਰ ਅਰ ਪ੍ਰਾਣ ਬਖ਼ਸ਼ੇ ਹਨ।

ਨਿਰਗੁਨੀਆਰੇ ਗੁਨੁ ਨਹੀ ਕੋਈ
ਤੁਮ ਦਾਨੁ ਦੇਹੁ ਮਿਹਰਵਾਨਾ ॥੨॥

ਅਸੀਂ ਗੁਣਹੀਣ ਹਾਂ, ਕੋਈ ਗੁਣ ਨਹੀਂ। ਤੁਸੀਂ ਮੇਹਰ ਕਰ ਕੇ ਦਾਤਾਂ ਬਖ਼ਸ਼ਦੇ ਹੋ ॥੨॥

ਤੁਮ ਕਰਹੁ ਭਲਾ ਹਮ ਭਲੋ ਨ ਜਾਨਹ
ਤੁਮ ਸਦਾ ਸਦਾ ਦਇਆਲਾ ॥

ਤੁਸੀਂ ਤਾਂ ਸਾਡਾ ਭਲਾ ਕਰਦੇ ਹੋ, ਪਰ ਅਸੀਂ ਭਲੇ ਨੂੰ ਜਾਣਦੇ ਹੀ ਨਹੀਂ; ਪਰ ਫੇਰ ਭੀ ਤੁਸੀਂ ਸਦ ਸਦੀਵ ਦਇਆ ਹੀ ਕਰਦੇ ਹੋ।

ਤੁਮ ਸੁਖਦਾਈ ਪੁਰਖ ਬਿਧਾਤੇ
ਤੁਮ ਰਾਖਹੁ ਅਪੁਨੇ ਬਾਲਾ ॥੩॥

ਹੇ ਕਰਮ ਫਲ ਪ੍ਰਦਾਤੇ ਪੂਰਨ ਪ੍ਰਭੂ! ਤੁਸੀਂ ਸੁਖਾਂ ਦੇ ਦਾਤੇ ਹੋ, ਆਪਣੇ ਬਾਲਕ ਨੂੰ ਰੱਖ ਲਵੋ ॥੩॥

ਤੁਮ ਨਿਧਾਨ ਅਟਲ ਸੁਲਿਤਾਨ
ਜੀਅ ਜੰਤ ਸਭਿ ਜਾਚੈ ॥

ਤੁਸੀਂ ਨਿਧੀਆਂ ਦੇ ਖ਼ਜ਼ਾਨੇ ਦੇ ਸਦੀਵੀ ਬਾਦਸ਼ਾਹ ਹੋ, ਤੁਹਾਥੋਂ ਹੀ ਸਾਰੇ ਜੀਵ ਜੰਤੂ ਮੰਗਦੇ ਹਨ।

ਕਹੁ ਨਾਨਕ ਹਮ ਇਹੈ ਹਵਾਲਾ
ਰਾਖੁ ਸੰਤਨ ਕੈ ਪਾਛੈ ॥੪॥੬॥੧੭॥

ਮੈਂ ਦਾਸ ਤਾਂ ਤੁਹਾਡੇ ਹੀ ਗੋਚਰੇ ਹਾਂ ਕਿਰਪਾ ਕਰ ਕੇ ਮੈਨੂੰ ਭੀ ਸੰਤਾਂ ਦੇ ਪਿੱਛੇ ਭਾਵ ਲਿਹਾਜ਼ ਨਾਲ ਖਿਮਾ ਕਰ ਕੇ ਰੱਖ ਲਓ ॥੪॥੬॥੧੭॥

*ਸਬਦੁ ਸਾਰ :* ***"ਮਾਧੋ ਹਮ ਐਸੇ ਤੂ ਐਸਾ ॥"*** ਅਰਥਾਤ ਹੇ ਪ੍ਰਭੂ! ਤੁਹਾਡੇ ਤੇ ਸਾਡੇ ਵਿਚ ਬੜਾ ਅੰਤਰ ਹੈ, ਤੁਸੀਂ ਉੱਜਲ ਮੁੱਖ, ਨਿਰਮਲ, ਗੁਣਾਂ ਦੇ ਭੰਡਾਰ, ਚਤੁਰ, ਪਾਪ ਪ੍ਰਹਾਰੀ, ਸ੍ਰਿਸ਼ਟੀ ਦੇ ਕਰਤੇ, ਸਦਾ ਥਿਰ ਰਹਿਣ ਵਾਲੇ ਬਾਦਸ਼ਾਹ ਹੋ ਤੇ ਅਸੀਂ— ***"ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ ॥ ਮਾਯਾ ਮੋਹ ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ ਲਗਾਈ ॥"*** (ਸਵਈਏ ਮ: ੪, ਪੰ: ੧੪੦੬) ਅਸੀਂ ਮਹਾਂ ਅਪਰਾਧੀ ਕੁਚਿਲ ਕੁਚਾਰੀ ਹਾਂ— ***"ਹਮ ਅਪਰਾਧੀ ਨਿਰਗੁਨੀਆਰੇ ॥"*** (ਰਾਮਕਲੀ ਮ: ੫, ਪੰ: ੯੧੩) ਹਾਂ।

ਤੁਸੀਂ ਸਦਾ ਬਖ਼ਸ਼ਿੰਦ ਹੋ— ***"ਤੁਮ ਦਾਤੇ ਹਮ ਸਦਾ ਭਿਖਾਰੀ ॥"*** (ਭੈਰਉ ਕਬੀਰ, ਪੰ: ੧੧੬੧) ਅਸੀਂ ਤੇਰੇ ਭਿਖਾਰੀ ਹਾਂ ਅਰ ਇਹ ਦਾਨ ਮੰਗਦੇ ਹਾਂ ਕਿ— ***"ਰਾਖਿ ਲੇਹੁ ਹਮ ਤੇ ਬਿਗਰੀ ॥***

***ਸੀਲੁ ਧਰਮੁ ਜਪੁ ਭਗਤਿ ਨ ਕੀਨੀ ਹਉ ਅਭਿਮਾਨ ਟੇਢ ਪਗਰੀ ॥"*** (ਬਿਲਾਵਲੁ ਕਬੀਰ, ਪੰਨਾ ੮੫੬)। ਸਾਨੂੰ ਰੱਖ ਲਓ, ਰੱਖ ਲਓ। ਅਸੀਂ ਤੁਹਾਡੇ ਹਵਾਲੇ ਹਾਂ ਭਾਵ ਤੁਹਾਡੇ ਹੀ ਗੋਚਰੇ ਹੋਏ ਹਾਂ। ਸਾਨੂੰ ਸੰਤਾਂ ਦੇ ਪਿੱਛੇ ਹੀ ਆਪਣੀ ਸ਼ਰਨ ਵਿਚ ਲੈ ਲਓ। ਤਥਾ ਸੰਤਾਂ ਦੇ ਲਿਹਾਜ਼ ਨਾਲ ਹੀ ਸਾਨੂੰ ਬਖ਼ਸ਼ ਦਿਓ।

*It is very important to be seized of the primordial values and virtues associated with the divine. Vis-à-vis these virtues, one understands one's own limitations as well. This makes our yearning for the ideal poignant. When we pray for divine grace and benevolence in this state of awareness, it acquires a profounder meaning. Our 'Ardas' comes contextually alive with the realization of our inadequacies on the one hand and the infinite capacity of the Almighty to dispense boons on the other. To be firm in our resolve, we need to seek refuge in sat-sangat (congregation). The saintly example of the Sat-sangat will enable us to redeem ourselves, howsoever unworthy we may be.*

## ਸੋਰਠਿ ਮਹਲਾ ੫ ਘਰੁ ੨ ॥

ਮਾਤ ਗਰਭ ਮਹਿ ਆਪਨ ਸਿਮਰਨੁ ਦੇ ਤਹ ਤੁਮ ਰਾਖਨਹਾਰੇ ॥ ਪਾਵਕ ਸਾਗਰ ਅਥਾਹ ਲਹਰਿ ਮਹਿ ਤਾਰਹੁ ਤਾਰਨਹਾਰੇ ॥੧॥ ਮਾਧੌ ਤੂ ਠਾਕੁਰੁ ਸਿਰਿ ਮੋਰਾ ॥ ਈਹਾ ਊਹਾ ਤੁਹਾਰੋ ਧੋਰਾ ॥ ਰਹਾਉ ॥ ਕੀਤੇ ਕਉ ਮੇਰੈ ਸੰਮਾਨੈ ਕਰਣਹਾਰੁ ਤ੍ਰਿਣੁ ਜਾਨੈ ॥ ਤੂ ਦਾਤਾ ਮਾਗਨ ਕਉ ਸਗਲੀ ਦਾਨੁ ਦੇਹਿ ਪ੍ਰਭ ਭਾਨੈ ॥੨॥ ਖਿਨ ਮਹਿ ਅਵਰੁ ਖਿਨੈ ਮਹਿ ਅਵਰਾ ਅਚਰਜ ਚਲਤ ਤੁਮਾਰੇ ॥ ਰੂੜੋ ਗੂੜੋ ਗਹਿਰ ਗੰਭੀਰੋ ਊਚੌ ਅਗਮ ਅਪਾਰੇ ॥੩॥ ਸਾਧਸੰਗਿ ਜਉ ਤੁਮਹਿ ਮਿਲਾਇਓ ਤਉ ਸੁਨੀ ਤੁਮਾਰੀ ਬਾਣੀ ॥ ਅਨਦੁ ਭਇਆ ਪੇਖਤ ਹੀ ਨਾਨਕ ਪ੍ਰਤਾਪ ਪੁਰਖ ਨਿਰਬਾਣੀ ॥੪॥੭॥੧੮॥

*ਸ੍ਰੀ ਗੁਰੂ ਗ੍ਰੰਥ ਪੰਨਾ ੬੧੩-੧੪*

*ਸ਼ਬਦਾਰਥ :* ਪਾਵਕ ਸਾਗਰ=ਅੱਗ ਦਾ ਸਮੁੰਦਰ। ਅਥਾਹ=ਬੇਅੰਤ। ਸਿਰਿ ਮੋਰਾ=ਸ਼੍ਰੋਮਣੀ, ਸਿਰਮੌਰ। ਧੋਰਾ=ਆਸਰਾ। ਮੇਰੈ=ਪਹਾੜ। ਤ੍ਰਿਣੁ=ਤਿਣਕਾ। ਭਾਨੈ=ਇੱਛਾ ਅਨੁਸਾਰ। ਰੂੜੋ ਗੂੜੋ=ਮਹਾਨ ਸੁੰਦਰ। ਪੇਖਤ=ਦੇਖ ਕੇ। ਨਿਰਬਾਣੀ=ਤਯਾਗੀ, ਨਿਰਲੇਪ।

*ਸਾਰ ਭਾਵ :* ਪ੍ਰਭੂ! ਤੇਰੇ ਕੌਤਕ ਅਸਚਰਜ ਹੀ ਹਨ।

| ਮੂਲ | ਅਰਥ |
|---|---|
| ਮਾਤ ਗਰਭ ਮਹਿ ਆਪਨ ਸਿਮਰਨੁ ਦੇ ਤਹ ਤੁਮ ਰਾਖਨਹਾਰੇ ॥ | ਮਾਤਾ ਦੇ ਪੇਟ ਵਿਚ ਆਪਣਾ ਸਿਮਰਣ ਦੇ ਕੇ ਉਥੇ ਰੱਖਣ ਵਾਲੇ ਹੇ ਪ੍ਰਭੂ! |
| ਪਾਵਕ ਸਾਗਰ ਅਥਾਹ ਲਹਰਿ ਮਹਿ ਤਾਰਹੁ ਤਾਰਨਹਾਰੇ ॥੧॥ | ਇਸ ਸੰਸਾਰ ਰੂਪੀ ਅੱਗ ਦੇ ਸਮੁੰਦਰ ਦੀਆਂ ਬੇਅੰਤ ਲਹਿਰਾਂ ਵਿਚੋਂ ਤਾਰਨਹਾਰ ਪ੍ਰਭੂ! ਮੈਨੂੰ ਤਾਰ ਲਓ ॥੧॥ |
| ਮਾਧੌ ਤੂ ਠਾਕੁਰੁ ਸਿਰਿ ਮੋਰਾ ॥ ਈਹਾ ਊਹਾ ਤੁਹਾਰੋ ਧੋਰਾ ॥ ਰਹਾਉ ॥ | ਹੇ ਪ੍ਰਭੂ! ਤੂੰ ਮੇਰੇ ਸਿਰ 'ਤੇ ਸ਼੍ਰੋਮਣੀ ਠਾਕੁਰ ਹੈਂ। ਮੈਨੂੰ ਲੋਕ ਪ੍ਰਲੋਕ ਵਿਚ ਤੇਰਾ ਹੀ ਆਸਰਾ ਹੈ ॥ ਰਹਾਉ ॥ |

| | |
|---|---|
| **ਕੀਤੇ ਕਉ ਮੇਰੈ ਸੰਮਾਨੈ<br>ਕਰਣਹਾਰੁ ਤ੍ਰਿਣੁ ਜਾਨੈ ॥** | ਇਹ ਜੀਵ ਤੇਰੀ ਕੀਤੀ ਰਚਨਾ ਨੂੰ ਪਹਾੜ ਵਰਗੀ ਵੱਡੀ ਸਮਝਦਾ ਹੈ ਤੇ ਤੈਨੂੰ ਰਚਨਹਾਰ ਨੂੰ ਤਿਣਕੇ ਸਮਾਨ ਜਾਣਦਾ ਹੈ। |
| **ਤੂ ਦਾਤਾ ਮਾਗਨ ਕਉ ਸਗਲੀ<br>ਦਾਨੁ ਦੇਹਿ ਪ੍ਰਭ ਭਾਨੈ ॥੨॥** | ਤੂੰ ਦਾਤਾ ਹੈਂ ਤੇ ਸਾਰੀ ਸ੍ਰਿਸ਼ਟੀ ਮੰਗਣ ਵਾਲੀ ਹੈ, ਅਰ ਤੂੰ ਆਪਣੀ ਇੱਛਾ ਅਨੁਸਾਰ ਦਾਨ ਦੇਣ ਵਾਲਾ ਹੈਂ ॥੨॥ |
| **ਖਿਨ ਮਹਿ ਅਵਰੁ ਖਿਨੈ ਮਹਿ ਅਵਰਾ<br>ਅਚਰਜ ਚਲਤ ਤੁਮਾਰੇ ॥** | ਤੂੰ ਇਕ ਖਿਨ ਵਿਚ ਹੋਰ ਅਤੇ ਦੂਸਰੇ ਖਿਨ ਵਿਚ ਕੁਝ ਹੋਰ ਕਰ ਦੇਣ ਵਾਲਾ ਹੈਂ। ਤੇਰੇ ਕੌਤਕ ਅਸਚਰਜ ਹੀ ਹਨ। |
| **ਰੂੜੋ ਗੂੜੋ ਗਹਿਰ ਗੰਭੀਰੋ<br>ਊਚੌ ਅਗਮ ਅਪਾਰੇ ॥੩॥** | ਤੂੰ ਮਹਾਨ ਸੁੰਦਰ, ਧੀਰਜਵਾਨ, ਸਭ ਤੋਂ ਉੱਚਾ, ਅ-ਪਹੁੰਚ ਤੇ ਅਪਾਰ ਹੈਂ ॥੩॥ |
| **ਸਾਧਸੰਗਿ ਜਉ ਤੁਮਹਿ ਮਿਲਾਇਓ<br>ਤਉ ਸੁਨੀ ਤੁਮਾਰੀ ਬਾਣੀ ॥** | ਜਦੋਂ ਤੂੰ ਸਾਧ ਸੰਗਤ ਨਾਲ ਮੇਲ ਕਰਵਾ ਦਿੰਦਾ ਹੈਂ, ਤਦੋਂ ਉਥੇ ਤੇਰੇ ਨਾਮ ਸਿਮਰਣ ਵਾਲੀ ਬਾਣੀ ਸੁਣੀਂਦੀ ਹੈ। |
| **ਅਨਦੁ ਭਇਆ ਪੇਖਤ ਹੀ ਨਾਨਕ<br>ਪ੍ਰਤਾਪ ਪੁਰਖ ਨਿਰਬਾਣੀ ॥੪॥੭॥੧੮॥** | ਜਦੋਂ ਤਜਾਗੀ ਪੂਰਨ ਪੁਰਸ਼ ਵਾਹਿਗੁਰੂ ਦਾ ਚਮਤਕਾਰ ਦੇਖ ਲਈਦਾ ਹੈ ਤਾਂ ਅਨੰਦ ਹੋ ਜਾਂਦਾ ਹੈ ॥੪॥੭॥੧੮॥ |

*ਸਬਦੁ ਸਾਰ :* ***"ਕੀਤੇ ਕਉ ਮੇਰੈ ਸੰਮਾਨੈ"*** ਦਾ ਭਾਵ ਇਹ ਹੈ ਕਿ ਇਹ ਜੀਵ ਪ੍ਰਭੂ ਦੀ ਰਚਨਾ ਨੂੰ ਹੀ ਮਹਾਨ ਸਮਝ ਕੇ ਉਸ ਵਿਚ ਪਰਚ ਜਾਂਦਾ ਹੈ, ਅਰ ਰਚਨਹਾਰ ਨੂੰ ਤਿਣਕੇ ਸਮਾਨ ਸਮਝਣ ਲੱਗ ਪੈਂਦਾ ਹੈ। ਭਾਵ– ***"ਚਚਾ ਰਚਿਤ ਚਿਤ੍ਰ ਹੈ ਭਾਰੀ ॥ ਤਜਿ ਚਿਤ੍ਰੈ ਚੇਤਹੁ ਚਿਤਕਾਰੀ ॥"*** (ਗਉੜੀ ਪੂਰਬੀ ਕਬੀਰ ਜੀ, ਪੰਨਾ ੩੪੦) ਚਿੱਤਰਕਾਰੀ ਪਰ ਹੀ ਰੀਝ ਕੇ ਚਿੱਤਰਕਾਰ ਨੂੰ ਛੱਡ ਦਿੰਦਾ ਹੈ, ਪਰ ਇਹ ਨਹੀਂ ਜਾਣਦਾ ਕਿ ਓਹ ਪ੍ਰਭੂ ਹੀ ਸਭ ਦਾ ਮਾਲਕ, ਇੱਛਾ ਅਨੁਸਾਰ ਦਾਤਾਂ ਦੇਣ ਵਾਲਾ ਅਰ– ***"ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ ॥ ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ ॥"*** (ਬਿਹਾਗੜਾ ਮ: ੯, ਪੰਨਾ ੫੩੭) ਖਿਨ ਮਾਤ੍ਰ ਵਿਚ ਉਲਟ ਪੁਲਟ ਕਰਨ ਨੂੰ ਸਮਰੱਥ ਹੈ।

ਓਹ ਮਾਲਕ ਹੀ ਸਰਬ ਕਲਾ ਭਰਪੂਰ ਹੈ ਤੇ ***"ਜਾ ਕਉ ਹੋਹਿ ਕ੍ਰਿਪਾਲ ਸੁ ਜਨੁ ਪ੍ਰਭ ਤੁਮਹਿ ਮਿਲਾਸੀ ॥"*** (ਸਵਯੇ ਮ: ੫, ਪੰਨਾ ੧੩੯੬) ਜਿਸ ਉਪਰ ਕਿਰਪਾ ਕਰਦਾ ਹੈ, ਉਸ ਨੂੰ ਸਤਿਸੰਗਤ ਨਾਲ ਮੇਲ ਦਿੰਦਾ ਹੈ। ਹੇ ਅਕਾਲ ਪੁਰਖ ਵਾਹਿਗੁਰੂ! ਆਪਣੀ ਕਿਰਪਾ ਦ੍ਰਿਸ਼ਟੀ ਕਰਕੇ ਦਾਸ ਨੂੰ ਭੀ ਸਤਿਸੰਗਤ ਨਾਲ ਮੇਲਣ ਦੀ ਬਖ਼ਸ਼ਿਸ਼ ਕਰੋ, ਤਾਂ ਕਿ ਉਥੇ ਤੁਹਾਡੇ ਨਾਮ ਦੀ ਬਾਣੀ ਸੁਣ ਕੇ ਤੁਹਾਡੇ ਸਾਖਸ਼ਾਤ ਦਰਸ਼ਨ ਕਰਾਂ।

*Our perceptions of shapes and forms must awaken our sense of the formless primordial values which they represent. Being dazzled by shapes and forms only, is a mistake we often commit.*

## ਸੋਰਠਿ ਮਹਲਾ ੫ ॥

ਹਮ ਸੰਤਨ ਕੀ ਰੇਨੁ ਪਿਆਰੇ ਹਮ ਸੰਤਨ ਕੀ ਸਰਣਾ ॥ ਸੰਤ ਹਮਾਰੀ ਓਟ ਸਤਾਣੀ ਸੰਤ ਹਮਾਰਾ ਗਹਣਾ ॥੧॥ ਹਮ ਸੰਤਨ ਸਿਉ ਬਣਿ ਆਈ ॥ ਪੂਰਬਿ ਲਿਖਿਆ ਪਾਈ ॥ ਇਹੁ ਮਨੁ ਤੇਰਾ ਭਾਈ ॥ ਰਹਾਉ ॥ ਸੰਤਨ ਸਿਉ ਮੇਰੀ ਲੇਵਾ ਦੇਵੀ ਸੰਤਨ ਸਿਉ ਬਿਉਹਾਰਾ ॥ ਸੰਤਨ ਸਿਉ ਹਮ ਲਾਹਾ ਖਾਟਿਆ ਹਰਿ ਭਗਤਿ ਭਰੇ ਭੰਡਾਰਾ ॥੨॥ ਸੰਤਨ ਮੋ ਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ ॥ ਧਰਮ ਰਾਇ ਅਬ ਕਹਾ ਕਰੈਗੋ ਜਉ ਫਾਟਿਓ ਸਗਲੋ ਲੇਖਾ ॥੩॥ ਮਹਾ ਅਨੰਦ ਭਏ ਸੁਖੁ ਪਾਇਆ ਸੰਤਨ ਕੈ ਪਰਸਾਦੇ ॥ ਕਹੁ ਨਾਨਕ ਹਰਿ ਸਿਉ ਮਨੁ ਮਾਨਿਆ ਰੰਗਿ ਰਤੇ ਬਿਸਮਾਦੇ ॥੪॥੮॥੧੯॥

*ਸ੍ਰੀ ਗੁਰੂ ਗ੍ਰੰਥ ਪੰਨਾ ੬੧੪*

*ਸ਼ਬਦਾਰਥ :* ਰੇਨੁ=ਧੂੜੀ। ਸਤਾਣੀ=ਬਲਵਾਨ, ਤਾਕਤਵਰ। ਗਹਣਾ=ਮਨੋਬਲ, ਆਸਰਾ। ਬਣਿ ਆਈ=ਬਣ ਗਈ। ਲੇਵਾ ਦੇਵੀ=ਲੈਣ ਦੇਣ। ਬਿਉਹਾਰਾ=ਕਾਰ ਵਿਹਾਰ, ਸੰਬੰਧ। ਲਾਹਾ=ਲਾਭ। ਖਾਟਿਆ=ਪ੍ਰਾਪਤ ਕੀਤਾ। ਪੂੰਜੀ=ਰਾਸ ਪੂੰਜੀ। ਧੋਖਾ=ਧੁਖ ਧੁਖੀ, ਬੇਵਿਸ਼ਵਾਸੀ। ਪਰਸਾਦੇ=ਕਿਰਪਾ ਨਾਲ। ਬਿਸਮਾਦੇ=ਪ੍ਰਸੰਨ।

*ਸਾਰ ਭਾਵ :* ਸੰਤਾਂ ਦੀ ਸ਼ਰਣ ਹੀ ਮੋਖ ਭੋਗ ਦਾਤੀ ਹੈ।

| ਮੂਲ | ਅਰਥ |
|---|---|
| ਹਮ ਸੰਤਨ ਕੀ ਰੇਨੁ ਪਿਆਰੇ<br>ਹਮ ਸੰਤਨ ਕੀ ਸਰਣਾ ॥ | ਮੈਂ ਸੰਤਾਂ ਦੇ ਚਰਨਾਂ ਦੀ ਧੂੜ ਹਾਂ, ਮੈਂ ਸੰਤਾਂ ਦੀ ਸ਼ਰਣ ਲਈ ਹੈ। |
| ਸੰਤ ਹਮਾਰੀ ਓਟ ਸਤਾਣੀ<br>ਸੰਤ ਹਮਾਰਾ ਗਹਣਾ ॥੧॥ | ਸੰਤ ਹੀ ਮੇਰੀ ਤਾਕਤਵਰ ਓਟ ਹੈ, ਤੇ ਸੰਤ ਹੀ ਮੇਰਾ ਮਨੋਬਲ ਰੂਪ ਗਹਿਣਾ ਹੈ॥੧॥ |
| ਹਮ ਸੰਤਨ ਸਿਉ ਬਣਿ ਆਈ ॥<br>ਪੂਰਬਿ ਲਿਖਿਆ ਪਾਈ ॥<br>ਇਹੁ ਮਨੁ ਤੇਰਾ ਭਾਈ ॥ ਰਹਾਉ ॥ | ਮੇਰੀ ਸੰਤਾਂ ਨਾਲ ਬਣ ਆਈ ਹੈ।<br>ਇਹ ਪੂਰਬਲੀ ਲਿਖਤ ਜੋ ਪਈ ਸੀ, ਇਸੇ ਕਰਕੇ ਇਹ ਮੇਰਾ ਮਨ ਤੇਰੇ ਨਾਲ ਪ੍ਰੇਮ ਕਰਨ ਲੱਗਾ ਹੈ॥ ਰਹਾਉ ॥ |

**ਸੰਤਨ ਸਿਉ ਮੇਰੀ ਲੇਵਾ ਦੇਵੀ ਸੰਤਨ ਸਿਉ ਬਿਉਹਾਰਾ ॥**

ਸੰਤਾਂ ਨਾਲ ਹੀ ਮੇਰਾ ਲੈਣ ਦੇਣ ਹੈ। ਸੰਤਾਂ ਨਾਲ ਹੀ ਸਾਰਾ ਕਾਰ ਵਿਹਾਰ ਹੈ।

**ਸੰਤਨ ਸਿਉ ਹਮ ਲਾਹਾ ਖਾਟਿਆ ਹਰਿ ਭਗਤਿ ਭਰੇ ਭੰਡਾਰਾ ॥੨॥**

ਸੰਤਾਂ ਪਾਸੋਂ ਹੀ ਮੈਂ ਖੱਟੀ ਖੱਟ ਲਈ ਹੈ ਜੋ ਉਹਨਾਂ ਨੇ ਹਰੀ ਨਾਮ ਦੀ ਭਗਤੀ ਦੇ ਭੰਡਾਰੇ ਬਖ਼ਸ਼ ਦਿੱਤੇ ਹਨ ॥੨॥

**ਸੰਤਨ ਮੋ ਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ ॥**

ਸੰਤਾਂ ਨੇ ਮੈਨੂੰ ਨਾਮ ਧਨ ਦੀ ਰਾਸ ਪੂੰਜੀ ਸੌਂਪ ਦਿੱਤੀ ਹੈ। ਹੁਣ ਮੇਰੇ ਮਨ ਦੀ ਧੁਖਧੁਖੀ ਭਾਵ ਬੇਵਿਸ਼ਵਾਸੀ ਦੂਰ ਹੋ ਗਈ ਹੈ।

**ਧਰਮ ਰਾਇ ਅਬ ਕਹਾ ਕਰੈਗੋ ਜਉ ਫਾਟਿਓ ਸਗਲੋ ਲੇਖਾ ॥੩॥**

ਹੁਣ ਧਰਮਰਾਜ ਨੇ ਮੇਰਾ ਕੀ ਵਿਗਾੜਨਾ ਹੈ ਜਦ ਸੰਤਾਂ ਨੇ ਕਰਮਾਂ ਦਾ ਲੇਖਾ ਹੀ ਪਾੜ ਦਿੱਤਾ ਹੈ ॥੩॥

**ਮਹਾ ਅਨੰਦ ਭਏ ਸੁਖੁ ਪਾਇਆ ਸੰਤਨ ਕੈ ਪਰਸਾਦੇ ॥**

ਸੰਤਾਂ ਦੀ ਕਿਰਪਾ ਦੁਆਰਾ ਮੈਨੂੰ ਪੂਰਨ ਅਨੰਦ ਰੂਪ ਪ੍ਰਭੂ ਦੀ ਪ੍ਰਾਪਤੀ ਦਾ ਸੁਖ ਮਿਲ ਗਿਆ ਹੈ।

**ਕਹੁ ਨਾਨਕ ਹਰਿ ਸਿਉ ਮਨੁ ਮਾਨਿਆ ਰੰਗਿ ਰਤੇ ਬਿਸਮਾਦੇ ॥੪॥੮॥੧੯॥**

ਹੁਣ ਹਰੀ ਪ੍ਰਭੂ ਨਾਲ ਮੇਰਾ ਮਨ ਮੰਨ ਗਿਆ ਹੈ ਅਰ ਉਸ ਦੇ ਅਸਚਰਜ ਪ੍ਰੇਮ ਰੰਗ ਵਿਚ ਰੱਤੇ ਗਏ ਹਾਂ ॥੪॥੮॥੧੯॥

*ਸਬਦੁ ਸਾਰ :* ***"ਸੰਤਨ ਸਿਉ ਹਮ ਲਾਹਾ ਖਾਟਿਆ"*** ਤੋਂ ਭਾਵ ਹੈ ਕਿ ਸੰਸਾਰ ਸਮੁੰਦਰ ਤੋਂ ਪਾਰ ਨਿਸਤਾਰੇ ਲਈ— ***"ਸੰਤ ਸਰਨਿ ਜੋ ਜਨੁ ਪਰੈ ਸੋ ਜਨੁ ਉਧਰਨਹਾਰ ॥"*** (ਗਉੜੀ ਸੁਖਮਨੀ ਮ: ੫, ਪੰਨਾ ੨੭੯) ਸੰਤ ਸ਼ਰਣ ਹੀ ਇਕੋ ਇਕ ਲਾਭਵੰਦ ਸਾਧਨ ਹੈ।

ਸੰਸਾਰਕ ਸੁਖਾਂ ਦੀ ਪ੍ਰਾਪਤੀ ਲਈ ਭੀ ***"ਸੰਤ ਸੰਗਿ ਮਹਾ ਸੁਖੁ ਪਾਇਆ ਦੇਖਿ ਦਰਸਨੁ ਇਹੁ ਮਨੁ ਭੀਜਾ ਹੇ ॥"*** (ਮਾਰੂ ਮ: ੫, ਪੰਨਾ ੧੦੭੪) ਸੰਤਾਂ ਦਾ ਸੰਗ ਹੀ ਪਰਮ ਸੁਖ ਰੂਪ ਹੈ। ਅਰ ਪ੍ਰਭੂ ਪਰਮਾਤਮਾ ਦੀ ਪ੍ਰਾਪਤੀ ਲਈ ਭੀ ***"ਸੰਤਸੰਗਤਿ ਮਿਲਿ ਭਇਆ ਪ੍ਰਗਾਸ ॥"*** (ਪ੍ਰਭਾਤੀ ਮ: ੫, ਪੰਨਾ ੧੩੪੧) ਸੰਤਾਂ ਦੀ ਸੰਗਤ ਕਰਨ ਨਾਲ ਹੀ ਪ੍ਰਭੂ ਸਾਖ਼ਸ਼ਾਤ ਹੁੰਦਾ ਹੈ ਪਰ ਕੀ ਇਹ ਭਗਵੇ ਬਸਤਰਾਂ ਵਾਲੇ ਹੀ ਸੰਤ ਜਨ ਹਨ ? ਤਥਾ ਆਪਣੇ ਆਪ ਨੂੰ ਸੰਤ ਅਖਵਾਉਣ ਵਾਲੇ ਸੰਤ ਮੰਨ ਲਏ ਜਾਣ ? ਇਸ ਸੰਸੇ ਦਾ ਸਮਾਧਾਨ ਗੁਰੂ ਸਾਹਿਬ ਇਉਂ ਕਰਦੇ ਹਨ ਕਿ ***"ਸੰਤਾ ਕੀ ਇਹ ਰੀਤਿ ਨਿਰਾਲੀ ॥ ਪਾਰਬ੍ਰਹਮੁ ਕਰਿ ਦੇਖਹਿ ਨਾਲੀ ॥ ਸਾਸਿ ਸਾਸਿ ਆਰਾਧਨਿ ਹਰਿ ਹਰਿ ਕਿਉ ਸਿਮਰਤ ਕੀਜੈ ਆਲਕਾ ॥"*** (ਮਾਰੂ ਮ: ੫, ਪੰਨਾ ੧੦੮੫) ਜੋ ਸੰਤ ਜਨ ਉਪਰੋਕਤ ਨੇਮਾਂ ਵਿਚ ਦ੍ਰਿੜ੍ਹ ਹਨ ਉਹਨਾਂ ਪਰ ਪੂਰਨ ਸ਼ਰਧਾ ਰੱਖ ਕੇ ਸੰਸਾਰ ਸਮੁੰਦਰ ਤੋਂ ਪਾਰ ਨਿਸਤਾਰਾ ਹੋ ਸਕਦਾ ਹੈ ਤੇ ਧਰਮ ਰਾਇ ਦਾ ਲੇਖਾ ਚੁੱਕਦਾ ਹੋ ਜਾਂਦਾ ਹੈ।

ਸੰਤਾਂ ਦੀ ਸਰਣ ਦਾ ਅਰਥ ਹੈ ਸਤਿਸੰਗ ਵਿਚ ਜਾ ਕੇ ਵਾਹਿਗੁਰੂ ਨਾਮ ਸਿਮਰਣ ਕਰਨਾ। ਕਿਸੇ ਇਕ ਵਿਅਕਤੀ ਨੂੰ ਥਾਪ ਕੇ ਉਸ ਦੀ ਅਰਚਾ ਪੂਜਾ ਕਰਨੀ ਗੁਰਮਤਿ ਵਿਚ ਵਿਵਰਜਿਤ ਹੈ, ਕਿਉਂਕਿ— ***"ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ ॥ ਦੇਵਨ ਕਉ ਏਕੈ ਭਗਵਾਨੁ ॥"*** (ਗਉੜੀ ਸੁਖਮਨੀ ਮ: ੫, ਪੰਨਾ ੨੮੧) ਕਿਸੇ ਪੰਜ ਤੱਤੀ ਮਨੁੱਖ ਦੀ ਟੇਕ ਲੈਣੀ ਬੇਅਰਥ ਹੈ।

## ਸੋਰਠਿ ਮਃ ੫ ॥

ਜੇਤੀ ਸਮਗ੍ਰੀ ਦੇਖਹੁ ਰੇ ਨਰ ਤੇਤੀ ਹੀ ਛਡਿ ਜਾਨੀ ॥ ਰਾਮ ਨਾਮ ਸੰਗਿ ਕਰਿ ਬਿਉਹਾਰਾ ਪਾਵਹਿ ਪਦੁ ਨਿਰਬਾਨੀ ॥੧॥ ਪਿਆਰੇ ਤੂ ਮੇਰੋ ਸੁਖਦਾਤਾ ॥ ਗੁਰਿ ਪੂਰੈ ਦੀਆ ਉਪਦੇਸਾ ਤੁਮ ਹੀ ਸੰਗਿ ਪਰਾਤਾ ॥ ਰਹਾਉ ॥ ਕਾਮ ਕ੍ਰੋਧ ਲੋਭ ਮੋਹ ਅਭਿਮਾਨਾ ਤਾ ਮਹਿ ਸੁਖੁ ਨਹੀ ਪਾਈਐ ॥ ਹੋਹੁ ਰੇਨ ਤੂ ਸਗਲ ਕੀ ਮੇਰੇ ਮਨ ਤਉ ਅਨਦ ਮੰਗਲ ਸੁਖੁ ਪਾਈਐ ॥੨॥ ਘਾਲ ਨ ਭਾਨੈ ਅੰਤਰ ਬਿਧਿ ਜਾਨੈ ਤਾ ਕੀ ਕਰਿ ਮਨ ਸੇਵਾ ॥ ਕਰਿ ਪੂਜਾ ਹੋਮਿ ਇਹੁ ਮਨੂਆ ਅਕਾਲ ਮੂਰਤਿ ਗੁਰਦੇਵਾ ॥੩॥ ਗੋਬਿਦ ਦਾਮੋਦਰ ਦਇਆਲ ਮਾਧਵੇ ਪਾਰਬ੍ਰਹਮ ਨਿਰੰਕਾਰਾ ॥ ਨਾਮੁ ਵਰਤਣਿ ਨਾਮੋ ਵਾਲੇਵਾ ਨਾਮੁ ਨਾਨਕ ਪ੍ਰਾਨ ਅਧਾਰਾ ॥੪॥੯॥੨੦॥

*ਸ੍ਰੀ ਗੁਰੂ ਗ੍ਰੰਥ ਪੰਨਾ ੬੧੪*

*ਸ਼ਬਦਾਰਥ:* ਸਮਗ੍ਰੀ=ਸ੍ਰਿਸ਼ਟੀ ਰਚਨਾ। ਬਿਉਹਾਰਾ=ਵਿਹਾਰ। ਨਿਰਬਾਨੀ=ਨਿਰਵਾਣ ਪਦਵੀ ਭਾਵ ਮੁਕਤੀ। ਪਰਾਤਾ=ਪ੍ਰੋਤਾ, ਪਰਚ ਗਿਆ, ਰਚ ਮਿਚ ਗਿਆ। ਰੇਨ=ਚਰਨ ਧੂੜੀ। ਘਾਲ=ਮਿਹਨਤ ਕੀਤੀ, ਘਾਲਣਾ ਘਾਲੀ ਹੋਈ, ਮੁਸ਼ੱਕਤ। ਭਾਨੈ=ਭੰਨਦਾ, ਅਜਾਈਂ, ਨਿਸਫਲ। ਹੋਮਿ=ਹਵਨ ਕਰ ਦੇਣਾ, ਅਰਪਣ ਕਰ ਦੇਣਾ। ਵਾਲੇਵਾ=ਵਰਤਣ ਵਿਹਾਰ।

*ਸਾਰ ਭਾਵ:* ਨਾਮੁ ਸਿਮਰਣ ਰੂਪੀ ਘਾਲੀ ਘਾਲਣਾ ਨਿਸਫਲ ਨਹੀਂ ਹੁੰਦੀ।

| ਮੂਲ | ਅਰਥ |
|---|---|
| ਜੇਤੀ ਸਮਗ੍ਰੀ ਦੇਖਹੁ ਰੇ ਨਰ ਤੇਤੀ ਹੀ ਛਡਿ ਜਾਨੀ ॥ | ਹੇ ਜੀਵ! ਸੰਸਾਰ ਦੀ ਜਿਤਨੀ ਵੀ ਰਚਨਾ ਦੇਖ ਰਿਹਾ ਹੈਂ, ਉਹ ਸਾਰੀ ਛੱਡ ਜਾਣ ਵਾਲੀ ਹੈ ਭਾਵ ਨਾਸ ਹੋ ਜਾਣ ਵਾਲੀ ਹੈ। |
| ਰਾਮ ਨਾਮ ਸੰਗਿ ਕਰਿ ਬਿਉਹਾਰਾ ਪਾਵਹਿ ਪਦੁ ਨਿਰਬਾਨੀ ॥੧॥ | ਇਸ ਲਈ ਪ੍ਰਭੂ ਦੇ ਨਾਮ ਸਿਮਰਣ ਦਾ ਵਿਹਾਰ ਕਰ ਜਿਸ ਕਰਕੇ ਨਿਰਵਾਣ ਪਦਵੀ ਭਾਵ ਮੁਕਤ ਪਦ ਦੀ ਪ੍ਰਾਪਤੀ ਹੋਵੇਗੀ ॥੧॥ |

| | |
|---|---|
| **ਪਿਆਰੇ ਤੂ ਮੇਰੋ ਸੁਖਦਾਤਾ ॥ ਗੁਰਿ ਪੂਰੈ ਦੀਆ ਉਪਦੇਸਾ ਤੁਮ ਹੀ ਸੰਗਿ ਪਰਾਤਾ ॥ ਰਹਾਉ ॥** | ਹੇ ਮੇਰੇ ਪਿਆਰੇ ਸੁੱਖਾਂ ਦੇ ਦਾਤੇ ਵਾਹਿਗੁਰੂ! ਪੂਰਿਆਂ ਗੁਰਾਂ ਨੇ ਉਪਦੇਸ਼ ਦੇ ਕੇ ਤੇਰੇ ਨਾਲ ਹੀ ਪ੍ਰੋ ਦਿੱਤਾ ਭਾਵ ਜੋੜ ਦਿੱਤਾ ਹੈ। ਅਥਵਾ ਤੇਰੇ ਨਾਲ ਹੀ ਪਰਚਾ ਦਿੱਤਾ ਹੈ॥ ਰਹਾਉ॥ |
| **ਕਾਮ ਕ੍ਰੋਧ ਲੋਭ ਮੋਹ ਅਭਿਮਾਨਾ ਤਾ ਮਹਿ ਸੁਖੁ ਨਹੀ ਪਾਈਐ ॥** | ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ ਪੰਜਾਂ ਵਿਕਾਰਾਂ ਵਿਚੋਂ ਕੋਈ ਸੁਖ ਨਹੀਂ ਮਿਲਦਾ। |
| **ਹੋਹੁ ਰੇਨ ਤੂ ਸਗਲ ਕੀ ਮੇਰੇ ਮਨ ਤਉ ਅਨਦ ਮੰਗਲ ਸੁਖੁ ਪਾਈਐ ॥੨॥** | ਹੇ ਮੇਰੇ ਮਨ! ਤੂੰ ਸਭਨਾਂ ਦੇ ਚਰਨਾਂ ਦੀ ਧੂੜੀ ਬਣ ਜਾਹ ਭਾਵ ਨਿਰਮਾਣ ਹੋ ਜਾਹ ਤਾਂ ਅਨੰਤ ਅਨੰਦ ਸੁਖ ਪ੍ਰਾਪਤ ਹੋਵੇਗਾ॥੨॥ |
| **ਘਾਲ ਨ ਭਾਨੈ ਅੰਤਰ ਬਿਧਿ ਜਾਨੈ ਤਾ ਕੀ ਕਰਿ ਮਨ ਸੇਵਾ ॥** | ਓਹ ਪ੍ਰਭੂ ਜੋ ਅੰਤਰਜਾਮੀ ਹੈ, ਓਹ ਘਾਲੀ ਹੋਈ ਘਾਲਣਾ ਮੁਸ਼ੱਕਤ ਨਿਸਫਲ ਨਹੀਂ ਜਾਣ ਦਿੰਦਾ। ਇਸ ਲਈ ਹੇ ਮੇਰੇ ਮਨ! ਸੇਵਾ ਭਗਤੀ ਕਰ। |
| **ਕਰਿ ਪੂਜਾ ਹੋਮਿ ਇਹੁ ਮਨੂਆ ਅਕਾਲ ਮੂਰਤਿ ਗੁਰਦੇਵਾ ॥੩॥** | ਓਸ ਕਾਲ ਰਹਿਤ ਮੂਰਤੀਮਾਨ ਸਤਿਗੁਰਾਂ ਦੀ ਪੂਜਾ ਕਰ, ਮਨ ਦਾ ਹੰਕਾਰ ਹਵਨ ਕਰ ਦੇਹ ਭਾਵ ਤਿਆਗ ਦੇਹ॥੩॥ |
| **ਗੋਬਿਦ ਦਾਮੋਦਰ ਦਇਆਲ ਮਾਧਵੇ ਪਾਰਬ੍ਰਹਮ ਨਿਰੰਕਾਰਾ ॥** | ਪ੍ਰਭੂ ਪਰਮਾਤਮਾ ਜੋ ਆਕਾਰ ਰਹਿਤ ਗੋਬਿੰਦ, ਦਮੋਦਰ, ਦਇਆਲੂ, ਮਾਧਵ ਸਰੂਪ ਬੇਅੰਤ ਨਾਮਾਂ ਵਾਲਾ ਹੈ। |
| **ਨਾਮੁ ਵਰਤਣਿ ਨਾਮੋ ਵਾਲੇਵਾ ਨਾਮੁ ਨਾਨਕ ਪ੍ਰਾਨ ਅਧਾਰਾ ॥੪॥੯॥੨੦॥** | ਓਸ ਦੇ ਨਾਮ ਸਿਮਰਣ ਦਾ ਵੀ ਵਰਤੋਂ ਵਿਵਹਾਰ ਕਰ, ਓਹ ਨਾਮ ਹੀ ਪ੍ਰਾਣਾਂ ਦਾ ਆਸਰਾ ਹੈ॥੪॥੯॥੨੦॥ |

*ਸਬਦ ਸਾਰ :* ***"ਜੇਤੀ ਸਮਗ੍ਰੀ ਦੇਖਹੁ ਰੇ ਨਰ"*** ਤੋਂ ਭਾਵ ਹੈ ਕਿ ਹੇ ਜੀਵ! ਇਹ ਜੋ ਸੰਸਾਰਕ ਸਮੱਗ੍ਰੀ, ਵਸਤੂਆਂ, ਬਿਭੂਤੀਆਂ (ਸਾਜ਼ੋ-ਸਾਮਾਨ) ਨਜ਼ਰ ਆ ਰਹੀਆਂ ਹਨ ਇਹ ਤਾਂ ***"ਦ੍ਰਿਸਟਿਮਾਨ ਹੈ ਸਗਲ ਮਿਥੇਨਾ ॥"*** (ਮਾਰੂ ਮ: ੫, ਪੰਨਾ ੧੦੮੩) ਸਭ ਨਾਸ ਹੋ ਜਾਣ ਵਾਲੀਆਂ ਹਨ, ਤਥਾ ਸੁਪਨੇ ਵਾਂਗ ਝੂਠੀਆਂ ਹਨ, ਇਸ ਨਾਲ ਪ੍ਰੇਮ ਕਰਨ ਦੀ ਥਾਂ ਵਾਹਿਗੁਰੂ ਦੇ ਨਾਮ ਨਾਲ ਵਰਤਣ ਵਿਵਹਾਰ ਕਰ, ਭਾਵ ਨਾਮ ਸਿਮਰਣ ਕਰ ਜੋ ***"ਸਰਬ ਸੁਖਾ ਕਾ ਦਾਤਾ ਸਤਿਗੁਰੁ ਤਾ ਕੀ ਸਰਨੀ ਪਾਈਐ ॥"*** (ਸੋਰਠਿ ਮ: ੫, ਪੰਨਾ ੬੩੦) ਸਾਰਿਆਂ ਸੁਖਾਂ ਦੇ ਦੇਣ ਵਾਲਾ ਜੋ ਸਤਿਗੁਰੂ ਹੈ ਉਸ ਦੀ ਭਗਤੀ ਵਿਚ ਲੀਨ ਹੋ ਜਾਹ। ਜਿਸ ਦੇ ਫਲ ਸਰੂਪ ***"ਮਨੁ ਤ੍ਰਿਪਤਿਆ ਹਰਿ ਨਾਮੁ ਧਿਆਇ ॥"*** (ਵਡਹੰਸੁ ਮ: ੩, ਪੰਨਾ ੫੯੦) ਮਨ ਦੀ ਭਟਕਣਾ ਮੁੱਕ ਜਾਵੇਗੀ ਅਰ ਸੰਤੋਖ ਆ ਜਾਵੇਗਾ।

ਓਹ ਅੰਤਰਜਾਮੀ ਅਕਾਲ ਪੁਰਖੁ ਨਾਮ ਸਿਮਰਣ ਰੂਪੀ ਘਾਲਣਾ ਘਾਲੀ ਹੋਈ ਨੂੰ ਨਿਸਫਲ ਨਹੀਂ ਜਾਣ ਦਿੰਦਾ ਅਰਥਾਤ– ***"ਘਾਲ ਨ ਭਾਨੈ ਅੰਤਰ ਬਿਧਿ ਜਾਨੈ"*** ਅਰ ਘਟ ਘਟ ਦੀ ਜਾਨਣ ਵਾਲਾ ਪ੍ਰਭੂ ਆਪਣੇ ਨਾਲ ਮਿਲਾਪ ਕਰਾਉਣ ਲਈ ਪੂਰੇ ਗੁਰਾਂ ਦੀ ਸ਼ਰਣ ਆ ਜਾਣ ਦਾ ਅਵਸਰ ਪ੍ਰਦਾਨ ਕਰ ਦਿੰਦਾ ਹੈ। ਜਿਸ ਕਰਕੇ ਨਿਰਵਾਣ ਪਦ ਦੀ ਪ੍ਰਾਪਤੀ ਹੋ ਜਾਣੀ ਸੰਭਵ ਬਣ ਜਾਂਦੀ ਹੈ।

*Lust, anger, greed, delusion, conceit waylay a person and propel one to believe that this world of appearances is real. The fact of the matter is that all that we behold, touch, taste, smell or hear, i.e. all phenomena is in a state of flux. Nothing is stable in this world, not even one's own body. The only constant value in this universe is the creative principle of Akal Purakh. It is ineffable. Gurshabad makes it perceptible. Simran makes the individual to experience it as Truth. The whole universe then begins to glow with significance which otherwise remains beyond an individual's grasp.*

## ਸੋਰਠਿ ਮਹਲਾ ੫ ॥

**ਮਿਰਤਕ ਕਉ ਪਾਇਓ ਤਨਿ ਸਾਸਾ ਬਿਛੁਰਤ ਆਨਿ ਮਿਲਾਇਆ ॥ ਪਸੂ ਪਰੇਤ ਮੁਗਧ ਭਏ ਸ੍ਰੋਤੇ ਹਰਿ ਨਾਮਾ ਮੁਖਿ ਗਾਇਆ ॥੧॥ ਪੂਰੇ ਗੁਰ ਕੀ ਦੇਖੁ ਵਡਾਈ ॥ ਤਾ ਕੀ ਕੀਮਤਿ ਕਹਣੁ ਨ ਜਾਈ ॥ ਰਹਾਉ ॥ ਦੂਖ ਸੋਗ ਕਾ ਢਾਹਿਓ ਡੇਰਾ ਅਨਦ ਮੰਗਲ ਬਿਸਰਾਮਾ ॥ ਮਨ ਬਾਂਛਤ ਫਲ ਮਿਲੇ ਅਚਿੰਤਾ ਪੂਰਨ ਹੋਏ ਕਾਮਾ ॥੨॥ ਈਹਾ ਸੁਖੁ ਆਗੈ ਮੁਖ ਊਜਲ ਮਿਟਿ ਗਏ ਆਵਣ ਜਾਣੇ ॥ ਨਿਰਭਉ ਭਏ ਹਿਰਦੈ ਨਾਮੁ ਵਸਿਆ ਅਪੁਨੇ ਸਤਿਗੁਰ ਕੈ ਮਨਿ ਭਾਣੇ ॥੩॥ ਊਠਤ ਬੈਠਤ ਹਰਿ ਗੁਣ ਗਾਵੈ ਦੂਖੁ ਦਰਦੁ ਭ੍ਰਮੁ ਭਾਗਾ ॥ ਕਹੁ ਨਾਨਕ ਤਾ ਕੇ ਪੂਰ ਕਰੰਮਾ ਜਾ ਕਾ ਗੁਰ ਚਰਨੀ ਮਨੁ ਲਾਗਾ ॥੪॥੧੦॥੨੧॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੧੪*

***ਸ਼ਬਦਾਰਥ:*** ਮਿਰਤਕ=ਮੁਰਦਾ, ਪ੍ਰਾਣਹੀਨ। ਮੁਗਧ=ਮੂਰਖ। ਸ੍ਰੋਤੇ=ਜਗਿਆਸੂ। ਕੀਮਤਿ=ਕੀਮਤ, ਮੁੱਲ, ਮਹਿਮਾ। ਢਾਹਿਓ=ਢਾਹ ਦਿੱਤਾ, ਤੋੜ ਫੋੜ ਦਿੱਤਾ। ਅਚਿੰਤਾ=ਅਚਾਨਕ ਹੀ, ਸਹਿਜੇ ਹੀ। ਭਾਣੇ=ਭਾ ਗਏ।

***ਸਾਰ ਭਾਵ:*** ਗੁਰ ਉਪਦੇਸ਼ ਹੀ ਅਗਿਆਨ ਰੂਪੀ ਮੁਰਦੇ ਨੂੰ ਗਿਆਨ ਰੂਪੀ ਸ੍ਵਾਸ ਦੇ ਕੇ ਜਿਉਂਦਾ ਕਰਨ ਵਾਲਾ ਹੈ।

| ਮੂਲ | ਅਰਥ |
|---|---|
| **ਮਿਰਤਕ ਕਉ ਪਾਇਓ ਤਨਿ ਸਾਸਾ ਬਿਛੁਰਤ ਆਨਿ ਮਿਲਾਇਆ ॥** | ਜਿਵੇਂ ਮੁਰਦੇ ਸਰੀਰ ਵਿਚ ਸ੍ਵਾਸ ਪੈ ਜਾਣ ਤਾਂ ਉਹ ਵਿਛੜਿਆਂ ਸੰਬੰਧੀਆਂ ਨੂੰ ਆ ਮਿਲਦਾ ਹੈ। |
| **ਪਸੂ ਪਰੇਤ ਮੁਗਧ ਭਏ ਸ੍ਰੋਤੇ ਹਰਿ ਨਾਮਾ ਮੁਖਿ ਗਾਇਆ ॥੧॥** | ਤਿਵੇਂ ਹੀ ਪਸ਼ੂ, ਪ੍ਰੇਤਾਂ ਵਰਗੇ ਅਗਿਆਨੀ ਵਿਛੜੇ ਹੋਏ ਜੀਵ ਜਦੋਂ ਗੁਰ ਉਪਦੇਸ਼ ਦੇ ਸ੍ਰੋਤੇ ਬਣ ਜਾਣ ਤਾਂ ਉਹ ਹਰੀ ਦਾ ਨਾਮ ਮੂੰਹੋਂ ਉਚਾਰਣ ਲੱਗ ਪੈਂਦੇ ਹਨ॥੧॥ |
| **ਪੂਰੇ ਗੁਰ ਕੀ ਦੇਖੁ ਵਡਾਈ ॥ ਤਾ ਕੀ ਕੀਮਤਿ ਕਹਣੁ ਨ ਜਾਈ ॥ ਰਹਾਉ ॥** | ਪੂਰਨ ਗੁਰਾਂ ਦੀ ਏਹੋ ਹੀ ਵਡਿਆਈ ਦੇਖੀਦੀ ਹੈ। ਜਿਸ ਦਾ ਕੋਈ ਮੁੱਲ ਨਹੀਂ ਪਾਇਆ ਜਾਂਦਾ॥ ਰਹਾਉ॥ |

| | |
|---|---|
| ਦੂਖ ਸੋਗ ਕਾ ਢਾਹਿਓ ਡੇਰਾ<br>ਅਨਦ ਮੰਗਲ ਬਿਸਰਾਮਾ ॥ | ਗੁਰ ਉਪਦੇਸ਼ ਸੁਣਨ ਨਾਲ ਦੁੱਖਾਂ ਸੋਗਾਂ ਦਾ ਡੇਰਾ ਹੀ ਢਹਿ ਜਾਂਦਾ ਹੈ ਭਾਵ ਦੁੱਖ ਕਲੇਸ਼ ਨਾਸ ਹੋ ਜਾਂਦੇ ਹਨ ਅਰ ਅਨੰਦ ਮੰਗਲਾਚਾਰ ਵਿਚ ਨਿਵਾਸ ਹੋ ਜਾਂਦਾ ਹੈ। |
| ਮਨ ਬਾਂਛਤ ਫਲ ਮਿਲੇ ਅਚਿੰਤਾ<br>ਪੂਰਨ ਹੋਏ ਕਾਮਾ ॥੨॥ | ਮਨ ਇੱਛਤ ਪਦਾਰਥ ਸਹਿਜੇ ਹੀ ਮਿਲ ਜਾਂਦੇ ਹਨ ਅਰ ਸਾਰੇ ਕਾਰਜ ਭੀ ਪੂਰੇ ਹੋ ਜਾਂਦੇ ਹਨ॥੨॥ |
| ਈਹਾ ਸੁਖੁ ਆਗੈ ਮੁਖ ਊਜਲ<br>ਮਿਟਿ ਗਏ ਆਵਣ ਜਾਣੇ ॥ | ਏਥੇ ਲੋਕ ਵਿਚ ਸੁਖ ਤੇ ਅੱਗੇ ਪ੍ਰਲੋਕ ਵਿਚ ਉੱਜਲ ਮੁੱਖ ਹੋਣ ਕਰਕੇ ਆਉਣ ਜਾਣ ਦਾ ਚੱਕਰ ਖ਼ਤਮ ਹੋ ਜਾਂਦਾ ਹੈ। |
| ਨਿਰਭਉ ਭਏ ਹਿਰਦੈ ਨਾਮੁ ਵਸਿਆ<br>ਅਪੁਨੇ ਸਤਿਗੁਰ ਕੈ ਮਨਿ ਭਾਣੇ ॥੩॥ | ਓਹ ਭੈ ਤੋਂ ਮੁਕਤ ਹੋ ਗਏ ਜਦੋਂ ਹਿਰਦੇ ਵਿਚ ਨਾਮ ਦਾ ਵਾਸਾ ਹੋ ਗਿਆ ਤੇ ਗੁਰਾਂ ਦੇ ਮਨ ਵਿਚ ਭੀ ਭਾ ਗਏ॥੩॥ |
| ਊਠਤ ਬੈਠਤ ਹਰਿ ਗੁਣ ਗਾਵੈ<br>ਦੂਖੁ ਦਰਦੁ ਭ੍ਰਮੁ ਭਾਗਾ ॥ | ਉੱਠਦਿਆਂ ਬੈਠਦਿਆਂ ਹਰੀ ਦੇ ਹੀ ਗੁਣ ਗਾਇਨ ਕਰਨ ਲੱਗੇ ਤਦ ਦੁੱਖ ਦਰਦ ਅਰ ਅਗਿਆਨਤਾ ਕਰਕੇ ਜੋ ਭਰਮ ਸੀ, ਓਹ ਭੀ ਦੂਰ ਹੋ ਗਿਆ। |
| ਕਹੁ ਨਾਨਕ ਤਾ ਕੇ ਪੂਰ ਕਰੰਮਾ<br>ਜਾ ਕਾ ਗੁਰ ਚਰਨੀ<br>ਮਨੁ ਲਾਗਾ ॥੪॥੧੦॥੨੧॥ | ਗੁਰੂ ਜੀ ਆਖਦੇ ਹਨ ਉਸ ਦੇ ਸਾਰੇ ਕਰਮ ਧਰਮ ਪੂਰਨ ਹੋ ਜਾਂਦੇ ਹਨ ਜਿਨ੍ਹਾਂ ਦਾ ਮਨ ਸਤਿਗੁਰਾਂ ਦੇ ਚਰਨਾਂ ਨਾਲ ਲੱਗ ਜਾਂਦਾ ਹੈ॥੪॥੧੦॥੨੧॥ |

*ਸਬਦੁ ਸਾਰ :* ***"ਮਿਰਤਕ ਕਉ ਪਾਇਓ ਤਨਿ ਸਾਸਾ"*** ਤੋਂ ਭਾਵ ਹੈ ਕਿ ਜਿਵੇਂ ਮੁਰਦੇ ਵਿਚ ਸ੍ਵਾਸ ਪੈ ਜਾਣ ਤਾਂ ਉਹ ਜਿਊਂਦਾ ਹੋ ਕੇ ਆਪਣੇ ਸੰਬੰਧੀਆਂ ਨੂੰ ਆ ਮਿਲਦਾ ਹੈ ਇਵੇਂ ਹੀ ਅਗਿਆਨ ਵੱਸ ਮੁਰਦਾ ਜੀਵ ਨੂੰ ਜਦੋਂ— ***"ਮਿਟੈ ਅਗਿਆਨੁ ਬਿਨਸੈ ਅੰਧੇਰਾ ॥"*** (ਗਉੜੀ ਸੁਖਮਨੀ ਮ: ੫, ਪੰਨਾ ੨੯੩) ਸਤਿਗੁਰੂ ਗਿਆਨ ਉਪਦੇਸ਼ ਦਿੰਦੇ ਹਨ ਤਦ ਉਸ ਦਾ ਅਗਿਆਨ ਭਰਮ ਦੂਰ ਹੋ ਜਾਂਦਾ ਹੈ ਅਰ ਉਹ ਪ੍ਰਭੂ ਪਰਮਾਤਮਾ ਨਾਲ ਮਿਲਣ ਯੋਗ ਹੋ ਜਾਂਦਾ ਹੈ।

*Not aware of our spiritual dimension we are in fact no better than the dead. By the realization of our divine nature and dwelling in this awareness by naam-simran and kirtan, we truly begin to live.*

## ਸੋਰਠਿ ਮਹਲਾ ੫ ॥

ਰਤਨੁ ਛਾਡਿ ਕਉਡੀ ਸੰਗਿ ਲਾਗੇ ਜਾ ਤੇ ਕਛੂ ਨ ਪਾਈਐ ॥ ਪੂਰਨ ਪਾਰਬ੍ਰਹਮ ਪਰਮੇਸੁਰ ਮੇਰੇ ਮਨ ਸਦਾ ਧਿਆਈਐ ॥੧॥ ਸਿਮਰਹੁ ਹਰਿ ਹਰਿ ਨਾਮੁ ਪਰਾਨੀ ॥ ਬਿਨਸੈ ਕਾਚੀ ਦੇਹ ਅਗਿਆਨੀ ॥ ਰਹਾਉ ॥ ਮ੍ਰਿਗ ਤ੍ਰਿਸਨਾ ਅਰੁ ਸੁਪਨ ਮਨੋਰਥ ਤਾ ਕੀ ਕਛੁ ਨ ਵਡਾਈ ॥ ਰਾਮ ਭਜਨ ਬਿਨੁ ਕਾਮਿ ਨ ਆਵਸਿ ਸੰਗਿ ਨ ਕਾਹੂ ਜਾਈ ॥੨॥ ਹਉ ਹਉ ਕਰਤ ਬਿਹਾਇ ਅਵਰਦਾ ਜੀਅ ਕੋ ਕਾਮੁ ਨ ਕੀਨਾ ॥ ਧਾਵਤ ਧਾਵਤ ਨਹ ਤ੍ਰਿਪਤਾਸਿਆ ਰਾਮ ਨਾਮੁ ਨਹੀ ਚੀਨਾ ॥੩॥ ਸਾਦ ਬਿਕਾਰ ਬਿਖੈ ਰਸ ਮਾਤੋ ਅਸੰਖ ਖਤੇ ਕਰਿ ਫੇਰੇ ॥ ਨਾਨਕ ਕੀ ਪ੍ਰਭ ਪਾਹਿ ਬਿਨੰਤੀ ਕਾਟਹੁ ਅਵਗੁਣ ਮੇਰੇ ॥੪॥੧੧॥੨੨॥

*ਸ੍ਰੀ ਗੁਰੂ ਗ੍ਰੰਥ ਪੰਨਾ ੬੧੫*

*ਸ਼ਬਦਾਰਥ :* ਰਤਨੁ=ਰਤਨ ਰੂਪ ਪ੍ਰਭੂ ਦਾ ਨਾਮ ਸਿਮਰਣ। ਕਉਡੀ=ਸੰਸਾਰਕ ਪਦਾਰਥਾਂ ਰੂਪ। ਪਰਾਨੀ=ਪ੍ਰਾਣੀ, ਜੀਵ। ਕਾਚੀ ਦੇਹ=ਕੱਚਾ ਸਰੀਰ। ਅਗਿਆਨੀ=ਮੂਰਖ। ਮ੍ਰਿਗ ਤ੍ਰਿਸਨਾ=ਹਿਰਨ ਦੀ ਪਿਆਸ (ਰੇਤਲੇ ਮੈਦਾਨ ਵਿਚ ਪਾਣੀ ਦਾ ਝਲਕਾਰਾ)। ਸੁਪਨ ਮਨੋਰਥ=ਸੁਪਨੇ ਵਿਚਲੀਆਂ ਮਨ ਮਾਨੀਆਂ। ਵਡਾਈ=ਕੀਮਤ। ਬਿਹਾਇ=ਗੁਜ਼ਰ ਗਈ। ਅਵਰਦਾ=ਉਮਰ। ਜੀਅ ਕੋ=ਜਿਉਂਦੇ ਰਹਿਣ ਵਾਲਾ। ਤ੍ਰਿਪਤਾਸਿਆ=ਤ੍ਰਿਪਤ ਹੋਇਆ। ਚੀਨਾ=ਜਾਣਿਆ। ਖਤੇ=ਗੁਨਾਹ, ਭੁੱਲਾਂ।

*ਸਾਰ ਭਾਵ :* ਪ੍ਰਭੂ ਦਾ ਨਾਮ ਸਿਮਰਣ ਕਰੋ।

| ਮੂਲ | ਅਰਥ |
|---|---|
| **ਰਤਨੁ ਛਾਡਿ ਕਉਡੀ ਸੰਗਿ ਲਾਗੇ ਜਾ ਤੇ ਕਛੂ ਨ ਪਾਈਐ ॥** | ਜਿਵੇਂ ਕੋਈ ਰਤਨਾਂ ਨੂੰ ਛੱਡ ਕੇ ਕੌਡੀਆਂ ਨਾਲ ਪਰਚ ਜਾਵੇ ਤਦ ਉਸ ਨੂੰ ਕੋਈ ਭੀ ਲਾਭ ਨਹੀਂ ਹੋ ਸਕਦਾ। ਤਿਵੇਂ ਜੋ ਨਾਮ ਸਿਮਰਣ ਨੂੰ ਛਡ ਕੇ ਹੋਰ ਹੋਰ ਸੰਸਾਰਕ ਸੰਦਰਭਾਂ ਵਿਚ ਪਰਚ ਜਾਂਦਾ ਹੈ ਉਹ ਕੋਈ ਲਾਭ ਨਹੀਂ ਪਾ ਸਕਦਾ। |
| **ਪੂਰਨ ਪਾਰਬ੍ਰਹਮ ਪਰਮੇਸੁਰ ਮੇਰੇ ਮਨ ਸਦਾ ਧਿਆਈਐ ॥੧॥** | ਹੇ ਮੇਰੇ ਮਨ! ਪੂਰਨ ਪ੍ਰਭੂ ਦਾ ਜੋ ਨਾਮ ਹੈ ਉਸ ਦਾ ਸਦ ਸਦੀਵ ਸਿਮਰਣ ਕਰ ॥੧॥ |

ਸਿਮਰਹੁ ਹਰਿ ਹਰਿ ਨਾਮੁ ਪਰਾਨੀ ॥
ਬਿਨਸੈ ਕਾਚੀ ਦੇਹ ਅਗਿਆਨੀ ॥
ਰਹਾਉ ॥

ਹੇ ਜੀਵ! ਹਰੀ ਪ੍ਰਭੂ ਦਾ ਨਾਮ ਸਿਮਰ। ਹੇ ਮੂਰਖ! ਇਹ ਕੱਚੀ ਦੇਹ ਤਾਂ ਨਾਸ ਹੋ ਜਾਣ ਵਾਲੀ ਹੈ॥ ਰਹਾਉ॥

ਮ੍ਰਿਗ ਤ੍ਰਿਸਨਾ ਅਰੁ ਸੁਪਨ ਮਨੋਰਥ
ਤਾ ਕੀ ਕਛੁ ਨ ਵਡਾਈ ॥

ਹਿਰਨ ਦੀ ਪਾਣੀ ਵਾਲੀ ਪਿਆਸ ਅਰਥਾਤ ਰੇਤ ਦੀ ਲਿਸ਼ਕ ਨੂੰ ਪਾਣੀ ਸਮਝਣ ਅਤੇ ਸੁਪਨੇ ਵਿਚ ਮਿਲੇ ਪਦਾਰਥ ਇਨ੍ਹਾਂ ਵਿਚ ਕੋਈ ਸੱਚਾਈ ਨਹੀਂ।

ਰਾਮ ਭਜਨ ਬਿਨੁ ਕਾਮਿ ਨ ਆਵਸਿ
ਸੰਗਿ ਨ ਕਾਹੂ ਜਾਈ ॥੨॥

ਪ੍ਰਭੂ ਦੇ ਭਜਨ ਸਿਮਰਣ ਬਿਨਾਂ ਸੰਸਾਰੀ ਜੀਵ, ਪਦਾਰਥ ਕਿਸੇ ਕੰਮ ਨਹੀਂ ਆਉਣੇ, ਨਾ ਹੀ ਇਹ ਕੁਝ ਨਾਲ ਜਾਣੇ ਹਨ॥੨॥

ਹਉ ਹਉ ਕਰਤ ਬਿਹਾਇ ਅਵਰਦਾ
ਜੀਅ ਕੋ ਕਾਮੁ ਨ ਕੀਨਾ ॥

ਹਉਮੈ ਹੰਕਾਰ ਵਿਚ ਹੀ ਸਾਰੀ ਉਮਰ ਲੰਘ ਜਾਣੀ ਹੈ ਅਤੇ ਸਦਜੀਵਨ ਵਾਲਾ ਕੋਈ ਸ਼ੁਭ ਕੰਮ ਨਹੀਂ ਕੀਤਾ।

ਧਾਵਤ ਧਾਵਤ ਨਹ ਤ੍ਰਿਪਤਾਸਿਆ
ਰਾਮ ਨਾਮੁ ਨਹੀ ਚੀਨਾ ॥੩॥

ਸੰਸਾਰ ਦੇ ਧੰਦਿਆਂ ਵਿਚ ਹੀ ਦੌੜਦਾ ਭੱਜਦਾ ਰਿਹਾ, ਪਰ ਸ਼ਾਂਤੀ ਨਾ ਹੋ ਸਕੀ, ਅਰ ਰਾਮ ਦਾ ਨਾਮ ਸਿਮਰਣ ਜਾਣਿਆ ਹੀ ਨਹੀਂ॥੩॥

ਸਾਦ ਬਿਕਾਰ ਬਿਖੈ ਰਸ ਮਾਤੋ
ਅਸੰਖ ਖਤੇ ਕਰਿ ਫੇਰੇ ॥

ਵਿਸ਼ੇ ਵਿਕਾਰਾਂ ਦੇ ਸਵਾਦੀ ਰਸਾਂ ਵਿਚ ਮਸਤ ਹੋਇਆ ਰਿਹਾ ਅਰ ਬੇਅੰਤ ਭੁੱਲਾਂ ਤਥਾ ਗੁਨਾਹਾਂ ਦੇ ਕਰਨ ਵਿਚ ਫਿਰਦਾ ਰਿਹਾ।

ਨਾਨਕ ਕੀ ਪ੍ਰਭ ਪਾਹਿ ਬਿਨੰਤੀ
ਕਾਟਹੁ ਅਵਗੁਣ ਮੇਰੇ ॥੪॥੧੧॥੨੨॥

ਹੇ ਜੀਵ! ਪ੍ਰਭੂ ਪਰਮਾਤਮਾ ਪਾਸ ਪ੍ਰਾਰਥਨਾ ਕਰ ਕਿ ਹੇ ਪ੍ਰਭੂ! ਮੇਰੇ ਅਵਗੁਣ ਕੱਟ ਦਿਓ ਭਾਵ ਮੁਆਫ਼ ਕਰ ਦਿਓ॥੪॥੧੧॥੨੨॥

*ਸਬਦੁ ਸਾਰ:* ***"ਰਤਨੁ ਛਾਡਿ ਕਉਡੀ ਸੰਗਿ ਲਾਗੇ"*** ਤੋਂ ਭਾਵ ਜਿਵੇਂ ਕੋਈ ਰਤਨਾਂ ਦਾ ਵਪਾਰੀ ਕਉਡੀਆਂ ਦਾ ਵਪਾਰ ਕਰਨ ਲੱਗ ਪਵੇ ਤਾਂ ਉਸ ਨੂੰ ਕੋਈ ਲਾਭ ਨਹੀਂ ਹੁੰਦਾ। ਤਿਵੇਂ ਹੀ ਇਹ ਅਗਿਆਨੀ ਜੀਵ— ***"ਰਤਨ ਪਦਾਰਥੁ ਪਰਹਰਿ ਤਿਆਗਿਆ"*** (ਮਲਾਰ ਮ: ੧, ਪੰਨਾ ੧੨੫੫) ਰਤਨ ਰੂਪ ਪ੍ਰਭੂ ਨੂੰ ਛੱਡ ਕੇ ***"ਕਉਡੀ ਬਦਲੈ ਜਨਮੁ ਗਵਾਤਾ ॥"*** (ਮਾਰੂ ਮ: ੫, ਪੰਨਾ ੧੦੦੪) ਸੰਸਾਰਕ ਵਾਸਨਾ ਰੂਪ ਕਚਕੜੀਆਂ ਵਿਚ ਪਰਚ ਕੇ ਆਪਣਾ ਜਨਮ ਗਵਾ ਰਿਹਾ ਹੈ। ***"ਰਤਨਾ ਸਾਰ ਨ ਜਾਣਨੀ ਅੰਧੇ ਵਤਹਿ ਲੋਇ ॥"*** (ਰਾਮਕਲੀ ਮ: ੨, ਪੰਨਾ ੯੫੪) ਅਕਲ ਤੋਂ ਅੰਨ੍ਹਾ ਹੋ ਕੇ ਜਗਤ ਵਿਚ ਫਿਰ ਰਿਹਾ ਹੈ।

ਜਿਸ ਤਰ੍ਹਾਂ ਹਿਰਨ ਪਾਣੀ ਦੀ ਭਾਲ ਵਾਸਤੇ ਮਾਰੂਥਲ ਦੇ ਝਲਕਾਰੇ ਵਿਚ ਭ੍ਰਮ ਕੇ ਮਰ ਜਾਂਦਾ ਹੈ, ਤਿਵੇਂ ਹੀ ਇਹ ਜੀਵ ਸੰਸਾਰਕ ਪਦਾਰਥਾਂ ਦੇ ਸੁਪਨਿਆਂ ਵਿਚ ਖਪ ਖਪ ਕੇ ਮਰ ਰਿਹਾ ਹੈ। ਇਸ ਤਰ੍ਹਾਂ ***"ਰਤਨ ਜਨਮੁ ਅਪਨੋ ਤੈ ਹਾਰਿਓ ਗੋਬਿੰਦ ਗਤਿ ਨਹੀ ਜਾਨੀ ॥"*** (ਗਉੜੀ ਮ: ੯, ਪੰਨਾ ੨੨੦)

ਅਮੋਲਕ ਰਤਨ ਜਨਮ ਹਾਰ ਜਾਂਦਾ ਹੈ ਅਰ ਪ੍ਰਭੂ ਪਰਮਾਤਮਾ ਨਾਲ ਮਿਲਣ ਦੀ ਮਰਯਾਦਾ ਨੂੰ ਜਾਣਦਾ ਹੀ ਨਹੀਂ।

ਗੁਰੂ ਸਾਹਿਬ ਵਾਰੰਵਾਰ ਸਮਝਾ ਰਹੇ ਹਨ ਕਿ ਐ ਜੀਵ! ਇਹ ਸੰਸਾਰੀ ਪਦਾਰਥ ਕੋਈ ਨਾਲ ਨਹੀਂ ਜਾਣੇ। ਇਸ ਲਈ ਪ੍ਰਭੂ ਪਾਸ ਬੇਨਤੀ ਕਰ ਕਿ ਹੇ ਪ੍ਰਭੂ! ***"ਹਮ ਅਗਿਆਨ ਅਲਪ ਮਤਿ ਥੋਰੀ ਤੁਮ ਆਪਨ ਬਿਰਦੁ ਰਖਾਵਹੁ ॥"*** (ਧਨਾਸਰੀ ਮਹਲਾ ੫, ਪੰਨਾ ੬੭੪) ਅਸੀਂ ਮਹਾਂ ਮੂਰਖ ਹਾਂ, ਤੁਸੀਂ ਆਪਣੇ ਬਿਰਦ ਦੀ ਪੈਜ ਰੱਖ ਕੇ ਅਉਗੁਣ ਕੱਢ ਦਿਓ ਭਾਵ ਭੁੱਲਾਂ ਚੁੱਕਾਂ ਬਖ਼ਸ਼ ਦਿਉ।

*The material reality is as insubstantial as mirages in deserts or dreams in sleep. Not realizing this we indulge in chasing the objects of sense and end up in void. Our limited understanding gives us not a clue to the ultimate truth of things. Engrossed in things, we see not beyond things to the source from which all things arise. That which should have been medium, becomes an end in itself. Naam-simran alone can correct this imbalance.*

## ਸੋਰਠਿ ਮਹਲਾ ੫ ॥

ਗੁਣ ਗਾਵਹੁ ਪੂਰਨ ਅਬਿਨਾਸੀ ਕਾਮ ਕ੍ਰੋਧ ਬਿਖੁ ਜਾਰੇ ॥ ਮਹਾ ਬਿਖਮੁ ਅਗਨਿ ਕੋ ਸਾਗਰੁ ਸਾਧੂ ਸੰਗਿ ਉਧਾਰੇ ॥੧॥ ਪੂਰੈ ਗੁਰਿ ਮੇਟਿਓ ਭਰਮੁ ਅੰਧੇਰਾ ॥ ਭਜੁ ਪ੍ਰੇਮ ਭਗਤਿ ਪ੍ਰਭੁ ਨੇਰਾ ॥ ਰਹਾਉ ॥ ਹਰਿ ਹਰਿ ਨਾਮੁ ਨਿਧਾਨੁ ਰਸੁ ਪੀਆ ਮਨ ਤਨ ਰਹੇ ਅਘਾਈ ॥ ਜਤ ਕਤ ਪੂਰਿ ਰਹਿਓ ਪਰਮੇਸਰੁ ਕਤ ਆਵੈ ਕਤ ਜਾਈ ॥੨॥ ਜਪ ਤਪ ਸੰਜਮ ਗਿਆਨ ਤਤ ਬੇਤਾ ਜਿਸੁ ਮਨਿ ਵਸੈ ਗੋੁਪਾਲਾ ॥ ਨਾਮੁ ਰਤਨੁ ਜਿਨਿ ਗੁਰਮੁਖਿ ਪਾਇਆ ਤਾ ਕੀ ਪੂਰਨ ਘਾਲਾ ॥੩॥ ਕਲਿ ਕਲੇਸ ਮਿਟੇ ਦੁਖ ਸਗਲੇ ਕਾਟੀ ਜਮ ਕੀ ਫਾਸਾ ॥ ਕਹੁ ਨਾਨਕ ਪ੍ਰਭਿ ਕਿਰਪਾ ਧਾਰੀ ਮਨ ਤਨ ਭਏ ਬਿਗਾਸਾ ॥੪॥੧੨॥੨੩॥

*ਸ੍ਰੀ ਗੁਰੂ ਗ੍ਰੰਥ ਪੰਨਾ ੬੧੫*

*ਸ਼ਬਦਾਰਥ :* ਅਬਿਨਾਸੀ=ਨਾਸ ਨਾ ਹੋਣ ਵਾਲਾ, ਸਦਾ ਥਿਰ। ਬਿਖੁ=ਵਿਸ਼ੇ ਵਿਕਾਰ। ਬਿਖਮੁ=ਕਠਨ, ਬਹੁਤ ਔਖਾ, ਭਿਆਨਕ। ਅਗਨਿ ਕੋ ਸਾਗਰੁ=ਦੁੱਖਾਂ ਕਲੇਸ਼ਾਂ ਰੂਪੀ ਅੱਗ ਦਾ ਸਮੁੰਦਰ, ਸੰਸਾਰ। ਨੇਰਾ=ਨੇੜੇ। ਅਘਾਈ=ਤ੍ਰਿਪਤ ਹੋ ਗਏ। ਤਤ ਬੇਤਾ=ਅਸਲ ਗੱਲ ਜਾਨਣ ਵਾਲਾ, ਬ੍ਰਹਮ ਗਿਆਨੀ। ਘਾਲਾ=ਕਮਾਈ। ਫਾਸਾ=ਫਾਹੀ, ਬੰਧਨ। ਬਿਗਾਸਾ=ਪ੍ਰਸੰਨ।

*ਸਾਰ ਭਾਵ :* ਗੁਰਾਂ ਦੇ ਉਪਦੇਸ਼ ਨੂੰ ਧਾਰਨ ਕਰ ਕੇ ਅੰਤਰ ਬ੍ਰਿਤੀ ਇਕਾਗਰ ਹੋ ਜਾਂਦੀ ਹੈ।

| ਮੂਲ | ਅਰਥ |
|---|---|
| ਗੁਣ ਗਾਵਹੁ ਪੂਰਨ ਅਬਿਨਾਸੀ ਕਾਮ ਕ੍ਰੋਧ ਬਿਖੁ ਜਾਰੇ ॥ | ਨਾਸ ਰਹਿਤ ਪੂਰਨ ਪ੍ਰਭੂ ਦੇ ਗੁਣ ਗਾਇਨ ਕਰਨ ਨਾਲ ਕਾਮ ਕ੍ਰੋਧ ਆਦਿ ਸਾਰੇ ਵਿਸ਼ਯ ਸੜ ਗਏ। |
| ਮਹਾ ਬਿਖਮੁ ਅਗਨਿ ਕੋ ਸਾਗਰੁ ਸਾਧੂ ਸੰਗਿ ਉਧਾਰੇ ॥੧॥ | ਮਹਾਨ ਭਿਆਨਕ ਅੱਗ ਦਾ ਸਮੁੰਦਰ ਸੰਤਾਂ ਦੇ ਸੰਗ ਕਰ ਕੇ ਪਾਰ ਕਰ ਲਿਆ ॥੧॥ |
| ਪੂਰੈ ਗੁਰਿ ਮੇਟਿਓ ਭਰਮੁ ਅੰਧੇਰਾ ॥ ਭਜੁ ਪ੍ਰੇਮ ਭਗਤਿ ਪ੍ਰਭੁ ਨੇਰਾ ॥ ਰਹਾਉ ॥ | ਪੂਰਿਆਂ ਗੁਰਾਂ ਨੇ ਭਰਮ ਹਨੇਰਾ ਦੂਰ ਕਰ ਦਿੱਤਾ ਅਰ ਪ੍ਰਭੂ ਨੂੰ ਨੇੜੇ ਜਾਣ ਕੇ ਪ੍ਰੇਮਾ ਭਗਤੀ ਦੁਆਰਾ ਸਿਮਰਣ ਕਰਨ ਲੱਗੇ ॥ ਰਹਾਉ ॥ |

**ਹਰਿ ਹਰਿ ਨਾਮੁ ਨਿਧਾਨੁ ਰਸੁ ਪੀਆ ਮਨ ਤਨ ਰਹੇ ਅਘਾਈ॥**

ਹਰੀ ਪ੍ਰਭੂ ਦੇ ਨਾਮ ਰੂਪੀ ਖ਼ਜ਼ਾਨੇ ਦਾ ਰਸ ਪੀ ਕੇ ਮਨੋਂ ਤੇ ਤਨੋਂ ਤ੍ਰਿਪਤ ਹੋ ਗਏ, ਭਾਵ ਰੱਜ ਗਏ।

**ਜਤ ਕਤ ਪੂਰਿ ਰਹਿਓ ਪਰਮੇਸਰੁ ਕਤ ਆਵੈ ਕਤ ਜਾਈ॥੨॥**

ਜਿਥੇ ਕਿਥੇ ਭਾਵ ਹਰ ਜਗ੍ਹਾ ਪ੍ਰਭੂ ਪਰੀਪੂਰਨ ਹੈ। ਕਿਤੇ ਜਾਣ ਆਉਣ ਦੀ ਗੱਲ ਹੀ ਨਹੀਂ ਰਹੀ॥੨॥

**ਜਪ ਤਪ ਸੰਜਮ ਗਿਆਨ ਤਤ ਬੇਤਾ ਜਿਸੁ ਮਨਿ ਵਸੈ ਗੁੋਪਾਲਾ॥**

ਉਹ ਜਪੀ, ਤਪੀ, ਸੰਜਮੀ, ਗਿਆਨੀ ਤੇ ਤੱਤਬੇਤਾ ਹੈ ਜਿਸ ਦੇ ਮਨ ਵਿਚ ਪ੍ਰਭੂ ਵੱਸ ਜਾਂਦਾ ਹੈ।

**ਨਾਮੁ ਰਤਨੁ ਜਿਨਿ ਗੁਰਮੁਖਿ ਪਾਇਆ ਤਾ ਕੀ ਪੂਰਨ ਘਾਲਾ॥੩॥**

ਜਿਸ ਨੂੰ ਗੁਰਾਂ ਦਾ ਉਪਦੇਸ਼ ਰੂਪ ਨਾਮ ਰਤਨ ਮਿਲ ਗਿਆ ਹੈ, ਉਸ ਦੀ ਘਾਲਣਾ ਪੂਰਨ ਹੋ ਜਾਂਦੀ ਹੈ॥੩॥

**ਕਲਿ ਕਲੇਸ ਮਿਟੇ ਦੁਖ ਸਗਲੇ ਕਾਟੀ ਜਮ ਕੀ ਫਾਸਾ॥**

ਉਸ ਦੀ ਕਲਪਨਾ ਕਲੇਸ਼ ਆਦਿ ਸਾਰੇ ਦੁੱਖ ਮਿਟ ਗਏ ਅਰ ਜਮ ਦੀ ਫਾਹੀ ਭੀ ਕੱਟੀ ਗਈ।

**ਕਹੁ ਨਾਨਕ ਪ੍ਰਭਿ ਕਿਰਪਾ ਧਾਰੀ ਮਨ ਤਨ ਭਏ ਬਿਗਾਸਾ॥੪॥੧੨॥੨੩॥**

ਪ੍ਰਭੂ ਪਰਮਾਤਮਾ ਨੇ ਕਿਰਪਾ ਕੀਤੀ ਮਨ ਤੇ ਤਨ ਦੇ ਅੰਦਰ ਪ੍ਰਸੰਨਤਾ ਹੋ ਗਈ॥੪॥੧੨॥੨੩॥

*ਸਬਦੁ ਸਾਰ:* ***"ਜਤ ਕਤ ਪੂਰਿ ਰਹਿਓ ਪਰਮੇਸਰੁ"*** ਦਾ ਭਾਵ ਅਰਥ ਇਹ ਹੈ ਕਿ ਵਡਭਾਗੀ ਜੀਵ ਨੂੰ ਜਦੋਂ ਪੂਰਿਆਂ ਗੁਰਾਂ ਦਾ ਮਿਲਾਪ ਹੋ ਜਾਂਦਾ ਹੈ ਅਰ ਉਹਨਾਂ ਦੇ ਉਪਦੇਸ਼ ਨੂੰ ਧਾਰਨ ਕਰ ਕੇ ਅੰਤਰ ਬ੍ਰਿਤੀ ਇਕਾਗਰ ਹੋ ਜਾਂਦੀ ਹੈ ਤਦ ***"ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ॥"*** (ਮਾਰੂ ਮ: ੫, ਪੰਨਾ ੧੦੦੨) ਬਾਹਰ, ਅੰਦਰ, ਏਥੇ, ਓਥੇ ਸਭ ਪ੍ਰਭੂ ਹੀ ਦਿਸਦਾ ਹੈ, ਫੇਰ ***"ਕਤ ਜਾਈਐ ਰੇ ਘਰ ਲਾਗੋ ਰੰਗੁ॥ ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ॥"*** (ਰਾਮਾਨੰਦ ਜੀ, ਪੰਨਾ ੧੧੯੫) ਮਨ ਥਿਰ ਹੋ ਜਾਂਦਾ ਹੈ ਤੇ ਵਾਹਿਗੁਰੂ ਨਾਮ ਰਸ ਨੂੰ ਪੀ ਪੀ ਕੇ ਤ੍ਰਿਪਤ ਹੋਇਆ ਰਹਿੰਦਾ ਹੈ। ਸੰਸਾਰ ਦੇ ਕਲ ਕਲੇਸ਼ ਸਭ ਦੂਰ ਹੋ ਜਾਂਦੇ ਹਨ ਅਰ ਸਭ ਸੁੱਖਾਂ ਦੀ ਪ੍ਰਾਪਤੀ ਹੋ ਜਾਂਦੀ ਹੈ। ਜਮਾਂ ਦੀ ਫਾਹੀ ਵਾਲਾ ਤਾਂ ***"ਜਹ ਲਾਲਚ ਜਾਗਾਤੀ ਘਾਟ॥ ਦੂਰਿ ਰਹੀ ਉਹ ਜਨ ਤੇ ਬਾਟ॥"*** (ਆਸਾ ਮ: ੫, ਪੰਨਾ ੩੯੩) ਰਸਤਾ ਹੀ ਦੂਰ ਹਟ ਜਾਂਦਾ ਹੈ। ਭਾਵ ਜਮਾਂ ਨਾਲ ਕੋਈ ਸੰਬੰਧ ਹੀ ਨਹੀਂ ਰਹਿੰਦਾ।

*Perception of the same life - values permeating everywhere makes one vibrant with the glorious ways of the Divine.*

**ਸੋਰਠਿ ਮਹਲਾ ੫ ॥**

**ਕਰਣ ਕਰਾਵਣਹਾਰ ਪ੍ਰਭੁ ਦਾਤਾ ਪਾਰਬ੍ਰਹਮ ਪ੍ਰਭੁ ਸੁਆਮੀ ॥ ਸਗਲੇ ਜੀਅ ਕੀਏ ਦਇਆਲਾ ਸੋ ਪ੍ਰਭੁ ਅੰਤਰਜਾਮੀ ॥੧॥ ਮੇਰਾ ਗੁਰੁ ਹੋਆ ਆਪਿ ਸਹਾਈ ॥ ਸੂਖ ਸਹਜ ਆਨੰਦ ਮੰਗਲ ਰਸ ਅਚਰਜ ਭਈ ਬਡਾਈ ॥ ਰਹਾਉ ॥ ਗੁਰ ਕੀ ਸਰਣਿ ਪਏ ਭੈ ਨਾਸੇ ਸਾਚੀ ਦਰਗਹ ਮਾਨੇ ॥ ਗੁਣ ਗਾਵਤ ਆਰਾਧਿ ਨਾਮੁ ਹਰਿ ਆਏ ਅਪੁਨੈ ਥਾਨੇ ॥੨॥ ਜੈ ਜੈ ਕਾਰੁ ਕਰੈ ਸਭ ਉਸਤਤਿ ਸੰਗਤਿ ਸਾਧ ਪਿਆਰੀ ॥ ਸਦ ਬਲਿਹਾਰਿ ਜਾਉ ਪ੍ਰਭ ਅਪੁਨੇ ਜਿਨਿ ਪੂਰਨ ਪੈਜ ਸਵਾਰੀ ॥੩॥ ਗੋਸਟਿ ਗਿਆਨੁ ਨਾਮੁ ਸੁਣਿ ਉਧਰੇ ਜਿਨਿ ਜਿਨਿ ਦਰਸਨੁ ਪਾਇਆ ॥ ਭਇਓ ਕ੍ਰਿਪਾਲੁ ਨਾਨਕ ਪ੍ਰਭੁ ਅਪੁਨਾ ਅਨਦ ਸੇਤੀ ਘਰਿ ਆਇਆ ॥੪॥੧੩॥੨੪॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੧੫*

*ਸ਼ਬਦਾਰਥ:* ਕਰਣ ਕਰਾਵਣਹਾਰ=ਸੰਸਾਰ ਰਚਨਾ ਕਰਨ ਵਾਲਾ। ਪਾਰਬ੍ਰਹਮ=ਸੰਸਾਰ ਤੋਂ ਪਰੇ, ਨਿਰਗੁਣ ਬ੍ਰਹਮ। ਬਡਾਈ=ਵਡਿਆਈ, ਸੋਭਾ। ਭੈ=ਡਰ, ਸੰਸਾਰ ਦਾ ਭਿਆਨਕ ਰੂਪ। ਮਾਨੇ=ਸਨਮਾਨੇ ਗਏ। ਅਪੁਨੈ ਥਾਨੇ=ਨਿਜ ਸਰੂਪ ਵਿਚ। ਪੈਜ=ਇੱਜ਼ਤ। ਗੋਸਟਿ=ਵਿਚਾਰ ਚਰਚਾ। ਘਰਿ=ਨਿਜ ਸਰੂਪ ਵਿਚ।

*ਸਾਰ ਭਾਵ:* ਜਦੋਂ ਸਤਿਗੁਰੂ ਆਪ ਸਹਾਇਤਾ ਕਰਦੇ ਹਨ ਤਦ ਨਿਜ ਸਰੂਪ ਘਰ ਵਿਚ ਥਿਰ ਕਰ ਦਿੰਦੇ ਹਨ।

| ਮੂਲ | ਅਰਥ |
|---|---|
| **ਕਰਣ ਕਰਾਵਣਹਾਰ ਪ੍ਰਭੁ ਦਾਤਾ ਪਾਰਬ੍ਰਹਮ ਪ੍ਰਭੁ ਸੁਆਮੀ ॥** | ਸੰਸਾਰ ਦੇ ਰਚਣਹਾਰ ਦਾਤਾਰ ਪ੍ਰਭੂ! ਜਗਤ ਤੋਂ ਪਰੇ ਨਿਰਗੁਣ ਬ੍ਰਹਮ, ਸਭ ਦੇ ਮਾਲਕ ਪਰਮੇਸ਼ਰ! |
| **ਸਗਲੇ ਜੀਅ ਕੀਏ ਦਇਆਲਾ ਸੋ ਪ੍ਰਭੁ ਅੰਤਰਜਾਮੀ ॥੧॥** | ਸਭਨਾਂ ਜੀਆਂ ਪਰ ਦਇਆ ਕਰਨ ਵਾਲੇ ਅਤੇ ਅੰਦਰ ਦੀ ਜਾਨਣ ਵਾਲੇ ਪ੍ਰਭੂ ॥੧॥ |
| **ਮੇਰਾ ਗੁਰੁ ਹੋਆ ਆਪਿ ਸਹਾਈ ॥** | ਐਸੇ ਮੇਰੇ ਸਤਿਗੁਰੂ ਆਪ ਸਹਾਈ ਹੋਏ |

**ਸੂਖ ਸਹਜ ਆਨੰਦ ਮੰਗਲ ਰਸ ਅਚਰਜ ਭਈ ਬਡਾਈ ॥ ਰਹਾਉ ॥**

ਤੇ ਸਹਿਜ ਸੁਖ, ਅਨੰਦਤਾ ਭਰਪੂਰ ਸ਼ੁਭ ਨਾਮ ਰਸ ਬਖ਼ਸ਼ ਕੇ ਅਲੌਕਿਕ ਸ਼ੋਭਾ ਕਰ ਦਿੱਤੀ॥ ਰਹਾਉ॥

**ਗੁਰ ਕੀ ਸਰਣਿ ਪਏ ਭੈ ਨਾਸੇ ਸਾਚੀ ਦਰਗਹ ਮਾਨੇ ॥**

ਐਸੇ ਸਤਿਗੁਰਾਂ ਦੀ ਸ਼ਰਨੀਂ ਪੈ ਜਾਣ ਕਰਕੇ ਸਭ ਡਰ ਦੂਰ ਹੋ ਗਏ ਅਰ ਸੱਚੀ ਦਰਗਾਹ ਵਿਚ ਸਨਮਾਨੇ ਗਏ।

**ਗੁਣ ਗਾਵਤ ਆਰਾਧਿ ਨਾਮੁ ਹਰਿ ਆਏ ਅਪੁਨੈ ਥਾਨੇ ॥੨॥**

ਪ੍ਰਭੂ ਦੇ ਗੁਣ ਗਾਇਨ ਕਰ ਕੇ ਹਰੀ ਦੇ ਨਾਮ ਦੀ ਅਰਾਧਨਾ ਭਾਵ ਪੂਜਾ ਕੀਤੀ ਜਿਸ ਕਰਕੇ ਆਪਣੇ ਨਿਜ ਸਰੂਪ ਵਿਚ ਟਿਕਾਣਾ ਹੋ ਗਿਆ॥੨॥

**ਜੈ ਜੈ ਕਾਰੁ ਕਰੈ ਸਭ ਉਸਤਤਿ ਸੰਗਤਿ ਸਾਧ ਪਿਆਰੀ ॥**

ਜੋ ਪਿਆਰੀ ਸਾਧ ਸੰਗਤ ਹੈ ਉਹ ਜੈਜੈਕਾਰ ਕਰ ਕੇ ਸਭ ਉਸਤਤਾਂ ਕਰਨ ਲੱਗੀ।

**ਸਦ ਬਲਿਹਾਰਿ ਜਾਉ ਪ੍ਰਭ ਅਪੁਨੇ ਜਿਨਿ ਪੂਰਨ ਪੈਜ ਸਵਾਰੀ ॥੩॥**

ਮੈਂ ਆਪਣੇ ਪ੍ਰਭੂ ਤੋਂ ਸਦਾ ਹੀ ਵਾਰਨੇ ਜਾਂਦਾ ਹਾਂ, ਜਿਸ ਨੇ ਮੇਰੀ ਪੂਰੀ ਪੂਰੀ ਇੱਜ਼ਤ ਰੱਖੀ ਹੈ॥੩॥

**ਗੋਸਟਿ ਗਿਆਨੁ ਨਾਮੁ ਸੁਣਿ ਉਧਰੇ ਜਿਨਿ ਜਿਨਿ ਦਰਸਨੁ ਪਾਇਆ ॥**

ਗਯਾਨ ਗੋਸ਼ਟੀ ਦੁਆਰਾ ਨਾਮ ਦੀ ਮਹਿਮਾ ਸੁਣ ਕੇ ਜਿਨ੍ਹਾਂ ਪੁਰਸ਼ਾਂ ਨੇ ਪ੍ਰਭੂ ਦਾ ਦਰਸ਼ਨ ਪਾਇਆ ਹੈ, ਉਹ ਸੰਸਾਰ ਤੋਂ ਪਾਰ ਹੋ ਗਏ।

**ਭਇਓ ਕ੍ਰਿਪਾਲੁ ਨਾਨਕ ਪ੍ਰਭੁ ਅਪੁਨਾ ਅਨਦ ਸੇਤੀ ਘਰਿ ਆਇਆ ॥ ੪॥੧੩॥੨੪॥**

ਉਨ੍ਹਾਂ ਉੱਪਰ ਮੇਰਾ ਪ੍ਰਭੂ ਕ੍ਰਿਪਾਲੂ ਹੋਇਆ ਤੇ ਉਹ ਆਪਣੇ ਨਿਜ ਸਰੂਪ ਘਰ ਵਿਚ ਆ ਕੇ ਅਨੰਦ ਸਹਿਤ ਥਿਰ ਹੋ ਗਏ॥੪॥੧੩॥੨੪॥

***ਸਬਦੁ ਸਾਰ:*** ***"ਮੇਰਾ ਗੁਰੁ ਹੋਆ ਆਪਿ ਸਹਾਈ ॥"*** ਦਾ ਭਾਵਾਰਥ ਇਹ ਹੈ ਕਿ ਸਤਿਸੰਗੀ ਉੱਪਰ ਜਦੋਂ ਪ੍ਰਮੇਸ਼ਵਰ ਸਰੂਪ ਸਤਿਗੁਰੂ ਦਇਆਲ ਹੁੰਦੇ ਹਨ–***"ਜਉ ਸੁਪ੍ਰਸੰਨ ਭਏ ਪ੍ਰਭ ਠਾਕੁਰ ਸਭੁ ਆਨਦ ਰੂਪੁ ਦਿਖਾਇਓ ॥"*** (ਗਉੜੀ ਮ: ੫, ਪੰਨਾ ੨੦੯) ਤਦ ਉਸ ਨੂੰ ਅਨੰਦ ਸਰੂਪ ਅਬਿਨਾਸ਼ੀ ਪ੍ਰਭੂ ਦੀ ਪ੍ਰਾਪਤੀ ਦਾ ਮਾਰਗ ਸਮਝਾ ਦਿੰਦੇ ਹਨ ਅਰ ਉਸ ਦੀਆਂ ਸੰਸਾਰਕ ਮਨੋਕਾਮਨਾਵਾਂ ਪੂਰਨ ਕਰ ਕੇ ਨਿਜ ਸਰੂਪ ਦਾ ਗਿਆਨ ਪ੍ਰਦਾਨ ਕਰ ਦਿੰਦੇ ਹਨ।

ਇਤਨੇ ਪਰਉਪਕਾਰੀ ਸਤਿਗੁਰਾਂ ਤੋਂ– ***"ਐਸੇ ਗੁਰ ਕਉ ਬਲਿ ਬਲਿ ਜਾਈਐ ਆਪਿ ਮੁਕਤੁ ਮੋਹਿ ਤਾਰੈ ॥"*** (ਕਾਨੜਾ ਮ: ੫, ਪੰਨਾ ੧੩੦੧-੦੨) ਜੋ ਆਪ ਤਾਂ ਸੰਸਾਰ ਸਮੁੰਦਰ ਤੋਂ ਤਰ ਗਏ ਹਨ ਅਰ ਹੋਰਨਾਂ ਨੂੰ ਭੀ ਤਾਰ ਰਹੇ ਹਨ, ਵਾਰਨੇ ਬਲਿਹਾਰਨੇ ਜਾਣਾ ਚਾਹੀਦਾ ਹੈ।

ਗੁਰਾਂ ਦੀ ਸ਼ਰਨੀ ਆਉਣ ਨਾਲ ਸਭ ਕਿਸਮਾਂ ਦੇ ਵਹਿਮ, ਭਰਮ, ਡਰ, ਕਲਿ, ਕਲੇਸ਼ ਤੋਂ ਮੁਕਤ ਹੋ ਜਾਈਦਾ ਹੈ। ਅਰ ***"ਈਹਾ ਸੁਖੁ ਆਗੈ ਮੁਖ ਊਜਲ ਮਿਟਿ ਗਏ ਆਵਣ ਜਾਣੇ ॥"*** (ਸੋਰਠਿ ਮ: ੫,

ਪੰਨਾ ੬੧੪) ਏਥੇ ਸੰਸਾਰ ਵਿਚ ਉੱਜਲ ਮੁੱਖ ਹੋ ਕੇ ਵਿਚਰੀਦਾ ਹੈ ਤੇ ਅੱਗੇ ਦਰਗਾਹ ਵਿਚ ਭੀ ਉੱਜਲ ਮੁੱਖ ਹੋ ਕੇ ਜੰਮਣ ਮਰਨ ਦੇ ਗੇੜ ਵਿਚੋਂ ਨਿਕਲ ਜਾਈਦਾ ਹੈ। ਅਰ ***"ਰੇ ਰੇ ਦਰਗਹ ਕਹੈ ਨ ਕੋਊ ॥ ਆਉ ਬੈਠੁ ਆਦਰੁ ਸੁਭ ਦੇਊ ॥"*** (ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੨) ਸੱਚੀ ਦਰਗਾਹ ਵਿਚ ਆਦਰ ਸਨਮਾਨ ਮਿਲਦਾ ਹੈ ਅਰ ਨਿੱਜ ਆਤਮ ਸਰੂਪ ਵਿਚ ਟਿਕਾਉ ਹੋ ਜਾਂਦਾ ਹੈ।

*Identification with the Creative Energy of the Cosmos gives serenity to one's thinking-self. It also imparts stability to one's feeling-self. The integrated self arising from submission to the Cosmic Order is free from delusions of all kind. One attains this state through 'gyan-goshti' i.e. participative self-churning regarding the Ultimate Order signified by naam.*

## ਸੋਰਠਿ ਮਹਲਾ ੫ ॥

ਪ੍ਰਭ ਕੀ ਸਰਣਿ ਸਗਲ ਭੈ ਲਾਥੇ ਦੁਖ ਬਿਨਸੇ ਸੁਖੁ ਪਾਇਆ ॥ ਦਇਆਲੁ ਹੋਆ ਪਾਰਬ੍ਰਹਮੁ ਸੁਆਮੀ ਪੂਰਾ ਸਤਿਗੁਰੁ ਧਿਆਇਆ ॥੧॥ ਪ੍ਰਭ ਜੀਉ ਤੂ ਮੇਰੋ ਸਾਹਿਬੁ ਦਾਤਾ ॥ ਕਰਿ ਕਿਰਪਾ ਪ੍ਰਭ ਦੀਨ ਦਇਆਲਾ ਗੁਣ ਗਾਵਉ ਰੰਗਿ ਰਾਤਾ ॥ ਰਹਾਉ ॥ ਸਤਿਗੁਰਿ ਨਾਮੁ ਨਿਧਾਨੁ ਦ੍ਰਿੜਾਇਆ ਚਿੰਤਾ ਸਗਲ ਬਿਨਾਸੀ ॥ ਕਰਿ ਕਿਰਪਾ ਅਪੁਨੋ ਕਰਿ ਲੀਨਾ ਮਨਿ ਵਸਿਆ ਅਬਿਨਾਸੀ ॥੨॥ ਤਾ ਕਉ ਬਿਘਨੁ ਨ ਕੋਊ ਲਾਗੈ ਜੋ ਸਤਿਗੁਰਿ ਅਪੁਨੈ ਰਾਖੇ ॥ ਚਰਨ ਕਮਲ ਬਸੇ ਰਿਦ ਅੰਤਰਿ ਅੰਮ੍ਰਿਤ ਹਰਿ ਰਸੁ ਚਾਖੇ ॥੩॥ ਕਰਿ ਸੇਵਾ ਸੇਵਕ ਪ੍ਰਭ ਅਪੁਨੇ ਜਿਨਿ ਮਨ ਕੀ ਇਛ ਪੁਜਾਈ ॥ ਨਾਨਕ ਦਾਸ ਤਾ ਕੈ ਬਲਿਹਾਰੈ ਜਿਨਿ ਪੂਰਨ ਪੈਜ ਰਖਾਈ ॥੪॥੧੪॥੨੫॥

*ਸ੍ਰੀ ਗੁਰੂ ਗ੍ਰੰਥ ਪੰਨਾ ੬੧੫-੧੬*

*ਸ਼ਬਦਾਰਥ :* ਭੈ=ਡਰ। ਲਾਥੇ=ਦੂਰ ਹੋ ਗਏ। ਬਿਨਸੇ=ਮੁੱਕ ਗਏ। ਸਾਹਿਬੁ ਦਾਤਾ=ਵੱਡਾ ਦਾਤਾ। ਰੰਗਿ ਰਾਤਾ=ਨਾਮ ਵਿਚ ਰੰਗ ਕੇ। ਨਾਮੁ ਨਿਧਾਨੁ=ਨਿਧੀਆਂ ਦਾ ਖ਼ਜ਼ਾਨਾ, ਵਾਹਿਗੁਰੂ। ਬਿਨਾਸੀ=ਹਟ ਗਈ। ਅਬਿਨਾਸੀ=ਨਾਸ ਨਾ ਹੋਣ ਵਾਲਾ। ਬਿਘਨੁ=ਔਖਿਆਈਆਂ। ਰਾਖੇ=ਸੰਭਾਲ ਲਏ। ਚਾਖੇ=ਚੱਖੇ। ਪੁਜਾਈ=ਪੂਰੀ ਕੀਤੀ।

*ਸਾਰ ਭਾਵ :* ਓਹ ਪ੍ਰਭੂ ਹੀ ਸਭ ਤੋਂ ਵੱਡਾ ਦਾਤਾ ਹੈ। ਓਸ ਦੀ ਕਿਰਪਾ ਨਾਲ ਹੀ ਗੁਣ ਗਾਇਨ ਹੁੰਦੇ ਹਨ।

| ਮੂਲ | ਅਰਥ |
|---|---|
| **ਪ੍ਰਭ ਕੀ ਸਰਣਿ ਸਗਲ ਭੈ ਲਾਥੇ ਦੁਖ ਬਿਨਸੇ ਸੁਖੁ ਪਾਇਆ ॥** | ਪ੍ਰਭੂ ਦੀ ਸ਼ਰਣ ਲੈਣ ਨਾਲ ਸਾਰੇ ਡਰ ਤੇ ਦੁੱਖ ਦੂਰ ਹੋ ਕੇ ਸੁਖ ਪ੍ਰਾਪਤ ਹੋ ਜਾਂਦੇ ਹਨ। |
| **ਦਇਆਲੁ ਹੋਆ ਪਾਰਬ੍ਰਹਮੁ ਸੁਆਮੀ ਪੂਰਾ ਸਤਿਗੁਰੁ ਧਿਆਇਆ ॥੧॥** | ਜਦੋਂ ਸੁਆਮੀ ਪ੍ਰਭੂ ਕਿਰਪਾ ਕਰਦਾ ਹੈ, ਤਦੋਂ ਪੂਰਿਆਂ ਗੁਰਾਂ ਦੁਆਰੇ ਨਾਮ ਦਾ ਸਿਮਰਣ ਹੁੰਦਾ ਹੈ ॥੧॥ |
| **ਪ੍ਰਭ ਜੀਉ ਤੂ ਮੇਰੋ ਸਾਹਿਬੁ ਦਾਤਾ ॥** | ਹੇ ਪ੍ਰਭੂ! ਤੂੰ ਹੀ ਮੇਰਾ ਵੱਡਾ ਦਾਤਾ ਹੈਂ। |

**ਕਰਿ ਕਿਰਪਾ ਪ੍ਰਭ ਦੀਨ ਦਇਆਲਾ**
**ਗੁਣ ਗਾਵਉ ਰੰਗਿ ਰਾਤਾ ॥ ਰਹਾਉ ॥**

ਹੇ ਦੀਨਾਂ ਪਰ ਦਇਆ ਕਰਨ ਵਾਲੇ! ਮੇਰੇ ਉੱਪਰ ਕਿਰਪਾ ਕਰ ਜੋ ਮੈਂ ਤੇਰੇ ਪ੍ਰੇਮ ਵਿਚ ਰੱਤਾ ਹੋਇਆ ਗੁਣ ਗਾਇਨ ਕਰਦਾ ਰਹਾਂ ॥ ਰਹਾਉ ॥

**ਸਤਿਗੁਰਿ ਨਾਮੁ ਨਿਧਾਨੁ ਦ੍ਰਿੜਾਇਆ**
**ਚਿੰਤਾ ਸਗਲ ਬਿਨਾਸੀ ॥**

ਸਤਿਗੁਰਾਂ ਨੇ ਜਦੋਂ ਤੋਂ ਨਿੱਧੀਆਂ ਦਾ ਖ਼ਜ਼ਾਨਾ ਸਤਿਨਾਮੁ ਦ੍ਰਿੜ੍ਹ ਕਰਾਇਆ ਹੈ ਤਦੋਂ ਤੋਂ ਸਾਰੀਆਂ ਚਿੰਤਾਵਾਂ ਨਾਸ ਹੋ ਗਈਆਂ ਹਨ।

**ਕਰਿ ਕਿਰਪਾ ਅਪੁਨੋ ਕਰਿ ਲੀਨਾ**
**ਮਨਿ ਵਸਿਆ ਅਬਿਨਾਸੀ ॥੨॥**

ਕਿਰਪਾ ਕਰ ਕੇ ਮੈਨੂੰ ਆਪਣਾ ਕਰ ਲਿਆ ਤੇ ਮੇਰੇ ਮਨ ਵਿਚ ਵਾਹਿਗੁਰੂ ਦਾ ਨਿਵਾਸ ਹੋ ਗਿਆ ਹੈ ॥੨॥

**ਤਾ ਕਉ ਬਿਘਨੁ ਨ ਕੋਊ ਲਾਗੈ**
**ਜੋ ਸਤਿਗੁਰਿ ਅਪੁਨੈ ਰਾਖੇ ॥**

ਜਿਸ ਨੂੰ ਸਤਿਗੁਰੂ ਆਪਣੇ ਕਰ ਲੈਂਦੇ ਹਨ ਭਾਵ ਸ਼ਰਣ ਦੇ ਦਿੰਦੇ ਹਨ, ਉਸ ਨੂੰ ਕੋਈ ਔਖਿਆਈ ਨਹੀਂ ਆਉਂਦੀ।

**ਚਰਨ ਕਮਲ ਬਸੇ ਰਿਦ ਅੰਤਰਿ**
**ਅੰਮ੍ਰਿਤ ਹਰਿ ਰਸੁ ਚਾਖੇ ॥੩॥**

ਉਸ ਦੇ ਹਿਰਦੇ ਵਿਚ ਪ੍ਰਭੂ ਦੇ ਚਰਨ ਕਮਲ ਵੱਸ ਜਾਂਦੇ ਹਨ, ਅਰ ਉਹ ਹਰੀ ਨਾਮ ਅੰਮ੍ਰਿਤ ਦਾ ਰਸ ਹੀ ਚਖਦਾ ਭਾਵ ਛਕਦਾ ਹੈ ॥੩॥

**ਕਰਿ ਸੇਵਾ ਸੇਵਕ ਪ੍ਰਭ ਅਪੁਨੇ**
**ਜਿਨਿ ਮਨ ਕੀ ਇਛ ਪੁਜਾਈ.॥**

ਉਹ ਆਪਣੇ ਪ੍ਰਭੂ ਦਾ ਸੇਵਾਦਾਰ ਬਣ ਕੇ ਸੇਵਾ ਕਰਦਾ ਹੈ, ਜਿਸ ਨੇ ਇਸ ਦੇ ਮਨ ਦੀ ਇੱਛਾ ਪੂਰਨ ਕੀਤੀ ਹੈ।

**ਨਾਨਕ ਦਾਸ ਤਾ ਕੈ ਬਲਿਹਾਰੈ**
**ਜਿਨਿ ਪੂਰਨ ਪੈਜ ਰਖਾਈ ॥੪॥੧੪॥੨੫॥**

ਮੈਂ ਦਾਸਾ ਭਾਵ ਹੋ ਕੇ ਬਲਿਹਾਰੇ, ਵਾਰੀਆਂ ਜਾਂਦਾ ਹਾਂ ਜਿਸ ਨੇ ਮੇਰੀ ਇੱਜ਼ਤ ਪੂਰੀ ਤਰ੍ਹਾਂ ਰੱਖ ਲਈ ਹੈ ॥੪॥੧੪॥੨੫॥

*ਸਬਦੁ ਸਾਰ:* ***"ਕਰਿ ਕਿਰਪਾ ਪ੍ਰਭ ਦੀਨ ਦਇਆਲਾ"*** ਦਾ ਭਾਵਾਰਥ ਹੈ ਕਿ ਜਦੋਂ ਕਿਸੇ ਜੀਵ ਪਰ ਪ੍ਰਭੂ ਆਪ ਪ੍ਰਸੰਨ ਹੁੰਦਾ ਹੈ ਤਦੋਂ—***"ਹਰਿ ਪ੍ਰਭੁ ਆਪਿ ਦਇਆਲ ਹੋਹਿ ਤਾਂ ਸਤਿਗੁਰੁ ਮਿਲਿਆ ਆਇ ॥"*** (ਸਲੋਕ ਮ: ੪, ਪੰਨਾ ੩੧੩) ਪੂਰਨ ਸਤਿਗੁਰੂ ਆਪ ਹੀ ਆ ਮਿਲਦੇ ਹਨ, ਅਤੇ ***"ਸਾਧਸੰਗਿ ਜੋ ਹਰਿ ਗੁਣ ਗਾਵੈ ਸੋ ਨਿਰਮਲੁ ਕਰਿ ਲੀਜੈ ॥"*** (ਸੂਹੀ ਮ: ੫, ਪੰਨਾ ੭੪੭) ਸਤਿਸੰਗਤ ਦੁਆਰਾ ਪ੍ਰਭੂ ਦੇ ਗੁਣ ਗਾਇਨ ਕਰਨ ਕਰ ਕੇ ਉਸ ਦਾ ਮਨ ਨਿਰਮਲ ਕਰ ਦਿੰਦੇ ਹਨ ਅਰ ਮਨ ਵਿਚ ਪ੍ਰਭੂ ਦਾ ਨਿਵਾਸ ਹੋ ਜਾਣ ਕਾਰਨ ਫੇਰ ਸੰਸਾਰਕ ਦੁੱਖ ਸੁਖ ਵਿਘਨਕਾਰੀ ਹੁੰਦੇ ਹੀ ਨਹੀਂ ਅਤੇ—***"ਦੂਖ ਸੂਖ ਹੀ ਤੇ ਭਏ ਨਿਰਾਲੇ ਗੁਰਮੁਖਿ ਸੀਲੁ ਸਨਾਹਾ ਹੇ ॥"*** (ਮਾਰੂ ਮ: ੧, ਪੰਨਾ ੧੦੩੨) ਉਹ ਗੁਰਮੁੱਖ ਦੁੱਖਾਂ ਸੁਖਾਂ ਤੋਂ ਉਪਰ ਹੋ ਕੇ ਸਹਿਨਸ਼ੀਲਤਾ ਦੀ ਸੰਜੋਅ ਧਾਰਨ ਕਰ ਲੈਂਦਾ ਹੈ ਅਰ- ***"ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ ॥ ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ ॥"*** (ਕਾਨੜਾ ਮ: ੫, ਪੰਨਾ ੧੩੦੨) ਦੀ ਅਵਸਥਾ ਵਿਚ ਦ੍ਰਿੜ੍ਹ ਹੋ ਜਾਂਦਾ ਹੈ।

ਪ੍ਰਭੂ ਦੀ ਕਿਰਪਾ ਤੇ ਸਤਿਗੁਰੂ ਦੀ ਇਹੋ ਹੀ ਵਡਿਆਈ ਹੈ ਕਿ—***"ਅਪਨੇ ਸੇਵਕ ਕੀ ਆਪੇ ਰਾਖੈ ਪ੍ਰਭ ਮੇਰੇ ਕੋ ਵਡ ਪਰਤਾਪੁ ॥"*** (ਬਿਲਾਵਲੁ ਮ: ੫, ਪੰਨਾ ੮੨੫) ਆਪਣੇ ਸੇਵਕ ਦੀ ਪੈਜ ਰੱਖਦਾ ਹੈ ਅਰ ਨਾਮ ਸਿਮਰਣ ਵਿਚ ਦ੍ਰਿੜ੍ਹ ਕਰਕੇ ਜਨਮ ਮਰਨ ਦੇ ਬੰਧਨਾਂ ਤੋਂ ਮੁਕਤ ਕਰ ਦਿੰਦਾ ਹੈ।

*'Gyan-Goshti' leads to purity of thoughts and restraint which, in turn, spell serenity. Vaheguru-Naam-simran establishes one in this state of never-to-be-ruffled calm. Kirtan reconfirms and articulates. It is an expression of fulfilment and thanksgiving. Together all this constitutes spiritual bliss i.e. Anand.*

## ਸੋਰਠਿ ਮਹਲਾ ੫ ॥

ਮਾਇਆ ਮੋਹ ਮਗਨੁ ਅੰਧਿਆਰੈ ਦੇਵਨਹਾਰੁ ਨ ਜਾਨੈ ॥ ਜੀਉ ਪਿੰਡੁ ਸਾਜਿ ਜਿਨਿ ਰਚਿਆ ਬਲੁ ਅਪੁਨੋ ਕਰਿ ਮਾਨੈ ॥੧॥ ਮਨ ਮੂੜੇ ਦੇਖਿ ਰਹਿਓ ਪ੍ਰਭ ਸੁਆਮੀ ॥ ਜੋ ਕਿਛੁ ਕਰਹਿ ਸੋਈ ਸੋਈ ਜਾਣੈ ਰਹੈ ਨ ਕਛੂਐ ਛਾਨੀ ॥ ਰਹਾਉ ॥ ਜਿਹਵਾ ਸੁਆਦ ਲੋਭ ਮਦਿ ਮਾਤੋ ਉਪਜੇ ਅਨਿਕ ਬਿਕਾਰਾ ॥ ਬਹੁਤੁ ਜੋਨਿ ਭਰਮਤ ਦੁਖੁ ਪਾਇਆ ਹਉਮੈ ਬੰਧਨ ਕੇ ਭਾਰਾ ॥੨॥ ਦੇਇ ਕਿਵਾੜ ਅਨਿਕ ਪੜਦੇ ਮਹਿ ਪਰ ਦਾਰਾ ਸੰਗਿ ਫਾਕੈ ॥ ਚਿਤ੍ਰ ਗੁਪਤੁ ਜਬ ਲੇਖਾ ਮਾਗਹਿ ਤਬ ਕਉਣੁ ਪੜਦਾ ਤੇਰਾ ਢਾਕੈ ॥੩॥ ਦੀਨ ਦਇਆਲ ਪੂਰਨ ਦੁਖ ਭੰਜਨ ਤੁਮ ਬਿਨੁ ਓਟ ਨ ਕਾਈ ॥ ਕਾਢਿ ਲੇਹੁ ਸੰਸਾਰ ਸਾਗਰ ਮਹਿ ਨਾਨਕ ਪ੍ਰਭ ਸਰਣਾਈ ॥੪॥੧੫॥੨੬॥

*ਸ੍ਰੀ ਗੁਰੂ ਗ੍ਰੰਥ ਪੰਨਾ ੬੧੬*

*ਸ਼ਬਦਾਰਥ :* ਅੰਧਿਆਰੈ=ਅਗਿਆਨਤਾ ਦਾ ਹਨੇਰਾ। ਬਲੁ=ਤਾਕਤ, ਸ਼ਕਤੀ। ਛਾਨੀ=ਛੁਪਿਆ, ਲੁਕਿਆ। ਜਿਹਵਾ=ਜ਼ੁਬਾਨ। ਮਦਿ=ਮਸਤੀ। ਦੇਇ=ਦੇ ਕੇ, ਮਾਰ ਕੇ, ਢੋਅ ਕੇ। ਕਿਵਾੜ=ਬੂਹੇ, ਦਰਵਾਜ਼ੇ, ਓਹਲੇ। ਪਰ ਦਾਰਾ=ਪਰਾਈ ਇਸਤਰੀ। ਸੰਗਿ=ਨਾਲ। ਫਾਕੈ=ਭੋਗ, ਮੈਥੁਨ। ਚਿਤ੍ਰ ਗੁਪਤੁ=ਹਿਰਦੇ ਦੀਆਂ ਗੁਪਤ ਗੱਲਾਂ ਜਾਨਣ ਵਾਲਾ ਧਰਮਰਾਜ। ਢਾਕੈ=ਪਰਦਾ ਪਾਵੇਗਾ, ਢੱਕੇਗਾ। ਓਟ=ਆਸਰਾ। ਕਾਈ=ਕੋਈ ਹੋਰ।

*ਸਾਰ ਭਾਵ :* ਓਹ ਪ੍ਰਭੂ ਸਭ ਜੀਵਾਂ ਦੇ ਗੁਪਤ ਪ੍ਰਗਟ ਕਰਮਾਂ ਨੂੰ ਦੇਖ ਰਿਹਾ ਹੈ।

| ਮੂਲ | ਅਰਥ |
|---|---|
| **ਮਾਇਆ ਮੋਹ ਮਗਨੁ ਅੰਧਿਆਰੈ ਦੇਵਨਹਾਰੁ ਨ ਜਾਨੈ ॥** | ਹੇ ਮਨ! ਤੂੰ ਮਾਇਆ ਦੇ ਮੋਹ ਰੂਪ ਅੰਧੇਰੇ ਵਿਚ ਮਸਤ ਹੋਇਆ ਦਾਤਾਰ ਪ੍ਰਭੂ ਨੂੰ ਜਾਣਦਾ ਹੀ ਨਹੀਂ, ਭੁੱਲ ਗਿਆ ਹੈਂ। |
| **ਜੀਉ ਪਿੰਡੁ ਸਾਜਿ ਜਿਨਿ ਰਚਿਆ ਬਲੁ ਅਪੁਨੋ ਕਰਿ ਮਾਨੈ ॥੧॥** | ਜਿਸ ਨੇ ਪੰਜ ਤਤਾਂ ਦਾ ਸਰੀਰ ਬਣਾਇਆ ਹੈ ਤੂੰ ਓਸ ਨੂੰ ਭੁੱਲ ਕੇ ਆਪਣੇ ਆਪ ਨੂੰ ਹੀ ਸ਼ਕਤੀਵਾਨ ਮੰਨਦਾ ਹੈਂ। ਭਾਵ ਆਪ ਨੂੰ ਹੀ ਬਲਵਾਨ ਸਮਝ ਰਿਹਾ ਹੈਂ॥੧॥ |

**ਮਨ ਮੂੜੇ ਦੇਖਿ ਰਹਿਓ ਪ੍ਰਭ ਸੁਆਮੀ ॥** ਮੂਰਖ ਮਨਾਂ! ਓਹ ਮਾਲਕ ਪ੍ਰਭੂ ਦੇਖ ਰਿਹਾ ਹੈ।
**ਜੋ ਕਿਛੁ ਕਰਹਿ ਸੋਈ ਸੋਈ ਜਾਣੈ ਰਹੈ ਨ ਕਛੂਐ ਛਾਨੀ ॥ ਰਹਾਉ ॥** ਤੂੰ ਜੋ ਜੋ ਕਰਮ ਕਰਦਾ ਹੈਂ, ਓਹ ਸਾਰੇ ਹੀ ਜਾਣਦਾ ਹੈ। ਓਸ ਪਾਸੋਂ ਕੁਝ ਭੀ ਲੁਕਾਇਆ ਹੋਇਆ ਲੁਕਿਆ ਨਹੀਂ ਰਹਿੰਦਾ ॥ ਰਹਾਉ ॥

**ਜਿਹਵਾ ਸੁਆਦ ਲੋਭ ਮਦਿ ਮਾਤੋ ਉਪਜੇ ਅਨਿਕ ਬਿਕਾਰਾ ॥** ਤੂੰ ਜ਼ੁਬਾਨ ਦੇ ਸਵਾਦ ਕਰ ਕੇ ਲੋਭ ਵਿਚ ਆ ਕੇ ਹੰਕਾਰ ਨਾਲ ਮਸਤ ਹੋ ਰਿਹਾ ਹੈਂ, ਇਸ ਕਰਕੇ ਅਨੇਕਾਂ ਵਿਕਾਰ ਪੈਦਾ ਹੋ ਜਾਂਦੇ ਹਨ।

**ਬਹੁਤੁ ਜੋਨਿ ਭਰਮਤ ਦੁਖੁ ਪਾਇਆ ਹਉਮੈ ਬੰਧਨ ਕੇ ਭਾਰਾ ॥੨॥** ਇਸੇ ਕਰਕੇ ਹਉਮੈ ਹੰਕਾਰ ਦੇ ਭਾਰੇ ਬੰਧਨ ਪੈ ਜਾਂਦੇ ਹਨ ਅਰ ਅਨੇਕ ਜੂਨਾਂ ਵਿਚ ਪੈ ਪੈ ਕੇ ਦੁੱਖ ਭੋਗਦਾ ਹੈਂ ॥੨॥

**ਦੇਇ ਕਿਵਾੜ ਅਨਿਕ ਪੜਦੇ ਮਹਿ ਪਰ ਦਾਰਾ ਸੰਗਿ ਫਾਕੈ ॥** ਤੂੰ ਦਰਵਾਜ਼ੇ ਬੰਦ ਕਰ ਕੇ ਤਥਾ ਕਈ ਤਰ੍ਹਾਂ ਦੇ ਓਹਲੇ ਕਰ ਕੇ ਪਰਾਈਆਂ ਇਸਤਰੀਆਂ ਨਾਲ ਜੋ ਕੁਕਰਮ ਕਰਦਾ ਹੈਂ।

**ਚਿਤ੍ਰ ਗੁਪਤੁ ਜਬ ਲੇਖਾ ਮਾਗਹਿ ਤਬ ਕਉਣੁ ਪੜਦਾ ਤੇਰਾ ਢਾਕੈ ॥੩॥** ਜਦੋਂ ਹਿਰਦੇ ਦੀਆਂ ਗੁਪਤ ਗੱਲਾਂ ਨੂੰ ਜਾਨਣ ਵਾਲਾ ਧਰਮਰਾਜ ਲੇਖਾ ਮੰਗੇਗਾ, ਤਦੋਂ ਤੇਰਾ ਪਰਦਾ ਕੌਣ ਢੱਕੇਗਾ ਭਾਵ ਕੌਣ ਲੁਕਾਵੇਗਾ ? ॥੩॥ ਇਸ ਵਾਸਤੇ ਪ੍ਰਭੂ ਪਾਸ ਪ੍ਰਾਰਥਨਾ ਕਰ

**ਦੀਨ ਦਇਆਲ ਪੂਰਨ ਦੁਖ ਭੰਜਨ ਤੁਮ ਬਿਨੁ ਓਟ ਨ ਕਾਈ ॥** ਹੇ ਗਰੀਬਾਂ, ਅਨਾਥਾਂ 'ਤੇ ਦਇਆ ਕਰਨ ਵਾਲੇ, ਦੁੱਖਾਂ ਦੇ ਨਾਸ਼ਕ ਪ੍ਰਭੂ! ਤੇਰੇ ਬਿਨਾਂ ਹੋਰ ਕੋਈ ਆਸਰਾ ਦੇਣ ਵਾਲਾ ਨਹੀਂ।

**ਕਾਢਿ ਲੇਹੁ ਸੰਸਾਰ ਸਾਗਰ ਮਹਿ ਨਾਨਕ ਪ੍ਰਭ ਸਰਣਾਈ ॥੪॥੧੫॥੨੬॥** ਇਸ ਸੰਸਾਰ ਸਮੁੰਦਰ ਵਿਚੋਂ ਕੱਢ ਲੈ, ਮੈਂ ਦਾਸ ਤੇਰੀ ਸ਼ਰਨੀ ਆਇਆ ਹਾਂ ॥੪॥੧੫॥੨੬॥

*ਸਬਦੁ ਸਾਰ:* ***"ਮਨ ਮੂੜੇ ਦੇਖਿ ਰਹਿਓ ਪ੍ਰਭ ਸੁਆਮੀ ॥"*** ਦਾ ਭਾਵਾਰਥ ਇਹ ਹੈ ਕਿ ਤੂੰ ਜੋ ਪ੍ਰਭੂ ਦਾ ਸਿਮਰਣ ਤਿਆਗ ਕੇ ***"ਮਾਯਾ ਮੋਹ ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ ਲਗਾਈ ॥"*** (ਸਵਈਏ ਮ: ੪, ਪੰਨਾ ੧੪੦੬) ਪੁੱਤਰ, ਇਸਤਰੀ ਆਦਿ ਨਾਲ ਮਾਇਆ ਦੇ ਮੋਹ ਕਾਰਨ ਪ੍ਰੀਤੀ ਲਾਈ ਹੋਈ ਹੈ ਅਰ ਮਦ ਮਸਤੀ ਵਿਚ ਹੰਕਾਰਿਆ ਹੋਇਆ—***"ਪਰ ਤ੍ਰਿਅ ਰਾਵਣਿ ਜਾਹਿ ਸੇਈ ਤਾ ਲਾਜੀਅਹਿ ॥"*** (ਫੁਨਹੇ ਮ: ੫, ਪੰਨਾ ੧੩੬੨) ਪਰਾਈਆਂ ਇਸਤਰੀਆਂ ਦੇ ਸਤ ਭੰਗ ਕਰਦਾ ਫਿਰਦਾ ਹੈਂ, ਕੋਈ ਸ਼ਰਮ ਨਹੀਂ ਕਰਦਾ। ਯਾਦ ਰੱਖ ***"ਅੰਤਰਿ ਬਹਿ ਕੈ ਕਰਮ ਕਮਾਵੈ ਸੋ ਚਹੁ ਕੁੰਡੀ ਜਾਣੀਐ ॥"*** (ਮਾਝ ਮ: ੨, ਪੰਨਾ ੧੩੯) ਜੋ ਲੁਕ ਛਿਪ ਕੇ ਕਰਮ ਕਮਾਉਂਦਾ ਹੈਂ ਉਹ ਤਾਂ ਸਾਰੇ ਸੰਸਾਰ ਵਿਚ ਪ੍ਰਗਟ ਹੋ ਜਾਣੇ ਹਨ ਅਰ—***"ਧਰਮ ਰਾਇ ਜਬ ਲੇਖਾ ਮਾਗੈ ਕਿਆ ਮੁਖੁ ਲੈ ਕੈ ਜਾਹਿਗਾ ॥"*** (ਕਬੀਰੁ ॥ ਮਾਰੂ, ਪੰਨਾ ੧੧੦੬) ਜਦੋਂ ਚਿੱਤ ਦੀਆਂ ਗੁਪਤ ਗੱਲਾਂ ਜਾਨਣ ਵਾਲੇ ਧਰਮ ਰਾਜ ਲੇਖਾ ਮੰਗਣਗੇ ਓਦੋਂ ਕਿਹੜਾ ਮੂੰਹ ਲੈ ਕੇ ਹਾਜ਼ਰ ਹੋਵੇਂਗਾ। ਇਸ ਲਈ ਪ੍ਰਭੂ ਪਾਸ ਬੇਨਤੀ ਕਰ, ਉਸ ਦੀ ਸ਼ਰਨ ਲੈ, ਓਹੋ ਹੀ ਤੇਰਾ ਪਾਰ ਨਿਸਤਾਰਾ ਕਰੇਗਾ।

## ਸੋਰਠਿ ਮਹਲਾ ੫ ॥

ਪਾਰਬ੍ਰਹਮੁ ਹੋਆ ਸਹਾਈ ਕਥਾ ਕੀਰਤਨੁ ਸੁਖਦਾਈ ॥ ਗੁਰ ਪੂਰੇ ਕੀ ਬਾਣੀ ਜਪਿ ਅਨਦੁ ਕਰਹੁ ਨਿਤ ਪ੍ਰਾਣੀ ॥੧॥ ਹਰਿ ਸਾਚਾ ਸਿਮਰਹੁ ਭਾਈ ॥ ਸਾਧਸੰਗਿ ਸਦਾ ਸੁਖੁ ਪਾਈਐ ਹਰਿ ਬਿਸਰਿ ਨ ਕਬਹੂ ਜਾਈ ॥ ਰਹਾਉ ॥ ਅੰਮ੍ਰਿਤ ਨਾਮੁ ਪਰਮੇਸੁਰ ਤੇਰਾ ਜੋ ਸਿਮਰੈ ਸੋ ਜੀਵੈ ॥ ਜਿਸ ਨੋ ਕਰਮਿ ਪਰਾਪਤਿ ਹੋਵੈ ਸੋ ਜਨੁ ਨਿਰਮਲੁ ਥੀਵੈ ॥੨॥ ਬਿਘਨ ਬਿਨਾਸਨ ਸਭਿ ਦੁਖ ਨਾਸਨ ਗੁਰ ਚਰਣੀ ਮਨੁ ਲਾਗਾ ॥ ਗੁਣ ਗਾਵਤ ਅਚੁਤ ਅਬਿਨਾਸੀ ਅਨਦਿਨੁ ਹਰਿ ਰੰਗਿ ਜਾਗਾ ॥੩॥ ਮਨ ਇਛੇ ਸੇਈ ਫਲ ਪਾਏ ਹਰਿ ਕੀ ਕਥਾ ਸੁਹੇਲੀ ॥ ਆਦਿ ਅੰਤਿ ਮਧਿ ਨਾਨਕ ਕਉ ਸੋ ਪ੍ਰਭੁ ਹੋਆ ਬੇਲੀ ॥੪॥੧੬॥੨੭॥

*ਸ੍ਰੀ ਗੁਰੂ ਗ੍ਰੰਥ ਪੰਨਾ ੬੧੬*

*ਸ਼ਬਦਾਰਥ :* ਸਹਾਈ=ਸਹਾਇਕ। ਕੀਰਤਨੁ=ਜਸ। ਬਾਣੀ=ਬਚਨ। ਥੀਵੈ=ਹੁੰਦਾ ਹੈ। ਕਰਮਿ=ਕ੍ਰਿਪਾਲਤਾ ਦੁਆਰਾ। ਬਿਨਾਸਨ=ਦੂਰ ਕਰਨ ਵਾਲਾ। ਅਚੁਤ=ਅਹਿਲ, ਅਟੱਲ, ਸਿਥਿਤ। ਅਨਦਿਨੁ=ਦਿਨ ਰਾਤ। ਸੁਹੇਲੀ=ਸੁਖਦਾਈ। ਮਧਿ=ਵਿਚਕਾਰ। ਬੇਲੀ=ਮਿੱਤਰ, ਸਹਾਇਕ।

*ਸਾਰ ਭਾਵ :* ਸਤਿਸੰਗਤ ਵਿਚ ਪ੍ਰਭੂ ਦਾ ਨਾਮ ਸਿਮਰਣ ਕਰੋ।

| ਮੂਲ | ਅਰਥ |
|---|---|
| **ਪਾਰਬ੍ਰਹਮੁ ਹੋਆ ਸਹਾਈ ਕਥਾ ਕੀਰਤਨੁ ਸੁਖਦਾਈ ॥** | ਪ੍ਰਭੂ ਉਸ ਦਾ ਸਹਾਇਕ ਹੁੰਦਾ ਹੈ ਜੋ ਸੁਖਦਾਤੇ ਪ੍ਰਭੂ ਦਾ ਕਥਨ ਤਥਾ ਕੀਰਤਨ ਕਰਦਾ ਹੈ। |
| **ਗੁਰ ਪੂਰੇ ਕੀ ਬਾਣੀ ਜਪਿ ਅਨਦੁ ਕਰਹੁ ਨਿਤ ਪ੍ਰਾਣੀ ॥੧॥** | ਪੂਰਿਆਂ ਗੁਰਾਂ ਦੀ ਬਾਣੀ ਨੂੰ ਜਪ ਕੇ ਪ੍ਰਾਣੀ ਨੂੰ ਨਿਤਾ ਪ੍ਰਤੀ ਅਨੰਦ ਹੁੰਦਾ ਹੈ॥੧॥ |
| **ਹਰਿ ਸਾਚਾ ਸਿਮਰਹੁ ਭਾਈ ॥** | ਹੇ ਪ੍ਰੇਮੀਓ! ਸੱਚੇ ਪ੍ਰਭੂ ਦਾ ਸਿਮਰਣ ਕਰੋ। |
| **ਸਾਧਸੰਗਿ ਸਦਾ ਸੁਖੁ ਪਾਈਐ ਹਰਿ ਬਿਸਰਿ ਨ ਕਬਹੂ ਜਾਈ ॥ ਰਹਾਉ ॥** | ਸਤਿਸੰਗਤ ਵਿਚੋਂ ਹੀ ਸਦੀਵੀ ਸੁਖ ਪ੍ਰਾਪਤ ਹੁੰਦਾ ਹੈ ਅਰ ਪ੍ਰਭੂ ਦਾ ਸਿਮਰਣ ਭੀ ਕਦੇ ਨਹੀਂ ਭੁੱਲਦਾ॥ ਰਹਾਉ॥ |

| | |
|---|---|
| **ਅੰਮ੍ਰਿਤ ਨਾਮੁ ਪਰਮੇਸੁਰ ਤੇਰਾ<br>ਜੋ ਸਿਮਰੈ ਸੋ ਜੀਵੈ ॥** | ਹੇ ਜੀਵ! ਤੇਰੇ ਵਾਸਤੇ ਪ੍ਰਭੂ ਦਾ ਨਾਮ ਅੰਮ੍ਰਿਤ ਰੂਪ ਹੈ, ਜੋ ਉਸ ਨਾਮ ਨੂੰ ਸਿਮਰਦਾ ਹੈ ਉਹ ਹੀ ਜਿਊਂਦਾ ਹੈ। |
| **ਜਿਸ ਨੋ ਕਰਮਿ ਪਰਾਪਤਿ ਹੋਵੈ<br>ਸੋ ਜਨੁ ਨਿਰਮਲੁ ਥੀਵੈ ॥੨॥** | ਓਹ ਪ੍ਰਭੂ ਜਿਸ ਪਰ ਕਿਰਪਾ ਕਰਦਾ ਹੈ ਉਹ ਜੀਵ ਨਿਰ ਮੈਲ ਹੋ ਜਾਂਦਾ ਹੈ ਭਾਵ ਉਸ ਦਾ ਮਨ ਸ਼ੁੱਧ ਹੋ ਜਾਂਦਾ ਹੈ॥੨॥ |
| **ਬਿਘਨ ਬਿਨਾਸਨ ਸਭਿ-ਦੁਖ ਨਾਸਨ<br>ਗੁਰ ਚਰਣੀ ਮਨੁ ਲਾਗਾ ॥** | ਜਿਸ ਦਾ ਮਨ ਕਸ਼ਟਾਂ ਨੂੰ ਦੂਰ ਕਰਣ ਵਾਲੇ ਤੇ ਸਭ ਦੁੱਖਾਂ ਦੇ ਨਾਸ਼ਕ ਗੁਰਾਂ ਦੇ ਚਰਣੀਂ ਲੱਗ ਗਿਆ ਹੈ। |
| **ਗੁਣ ਗਾਵਤ ਅਚੁਤ ਅਬਿਨਾਸੀ<br>ਅਨਦਿਨੁ ਹਰਿ ਰੰਗਿ ਜਾਗਾ ॥੩॥** | ਓਹ ਪ੍ਰਭੂ ਪਰਮਾਤਮਾ ਦੇ ਗੁਣ ਗਾਇਨ ਕਰਦਾ ਹੋਇਆ ਦਿਨ ਰਾਤ ਓਸ ਦੇ ਪ੍ਰੇਮ ਵਿਚ ਜਾਗਦਾ ਭਾਵ ਚੇਤੰਨ ਰਹਿੰਦਾ ਹੈ॥੩॥ |
| **ਮਨ ਇਛੇ ਸੇਈ ਫਲ ਪਾਏ<br>ਹਰਿ ਕੀ ਕਥਾ ਸੁਹੇਲੀ ॥** | ਉਸ ਨੂੰ ਮਨ ਇੱਛਤ ਪਦਾਰਥ ਮਿਲਦੇ ਹਨ ਅਤੇ ਪ੍ਰਭੂ ਦੀ ਸੁਖਦਾਈ ਕਥਾ ਵਿਚ ਪਰਚਿਆ ਰਹਿੰਦਾ ਹੈ। |
| **ਆਦਿ ਅੰਤਿ ਮਧਿ ਨਾਨਕ ਕਉ<br>ਸੋ ਪ੍ਰਭੁ ਹੋਆ ਬੇਲੀ ॥੪॥੧੬॥੨੭॥** | ਆਦਿ ਵਿਚ, ਅੰਤ ਵਿਚ ਤੇ ਵਿਚਕਾਰਲੇ ਕਾਲ ਵਿਚ, ਭਾਵ ਤਿੰਨਾਂ ਸਮਿਆਂ ਵਿਚ ਪ੍ਰਭੂ ਪਰਮਾਤਮਾ ਮਿੱਤਰਤਾ ਪਾਲਦਾ ਹੈ॥੪॥੧੬॥੨੭॥ |

*ਸਬਦੁ ਸਾਰ:* ***"ਹਰਿ ਸਾਚਾ ਸਿਮਰਹੁ ਭਾਈ ॥"*** ਦਾ ਭਾਵਾਰਥ ਇਹ ਹੈ ਕਿ ਪਿਆਰਿਓ! ਹਰੀ ਪ੍ਰਭੂ ਦੇ ਨਾਮ ਦਾ ਸਿਮਰਨ ਕਰੋ ਅਰ ਰੋਜ਼ ਸਤਿਸੰਗਤ ਵਿਚ ਜਾ ਕੇ ਹਰੀ ਨਾਮ ਦਾ ਕੀਰਤਨ ਕਰੋ, ਕਿਉਂਕਿ ***"ਸਤਸੰਗਤਿ ਨਾਮੁ ਨਿਧਾਨੁ ਹੈ ਜਿਥਹੁ ਹਰਿ ਪਾਇਆ ॥"*** (ਸਾਰੰਗ ਮ: ੪, ਪੰਨਾ ੧੨੪੪) ਸਤਿਸੰਗਤ ਹੀ ਪ੍ਰਭੂ ਦਾ ਨਾਮ ਖ਼ਜ਼ਾਨਾ ਰੂਪ ਹੈ ਜਿਥੋਂ ਓਸ ਦੀ ਪ੍ਰਾਪਤੀ ਹੁੰਦੀ ਹੈ। ਇਸ ਲਈ ਜੋ ਪ੍ਰੇਮੀ ਜਨ ***"ਸਤਸੰਗਿ ਜਾਗੇ ਨਾਮਿ ਲਾਗੇ ਏਕ ਸਿਉ ਲਿਵ ਲਾਗੀਆ ॥"*** (ਕਾਨੜਾ ਮ: ੫, ਪੰਨਾ ੧੩੧੨) ਸਤਿਸੰਗਤ ਵਿਚ ਰੈਣ ਸਬਾਈ ਦੁਆਰਾ ਪ੍ਰਭੂ ਦੇ ਨਾਮ ਸਿਮਰਣ ਵਿਚ ਲੱਗੇ ਹਨ ਉਹਨਾਂ ਦੀ ਪ੍ਰਭੂ ਵਿਖੇ ਲਿਵ ਲੱਗ ਜਾਂਦੀ ਹੈ ਪਰ ***"ਸਤਸੰਗਤਿ ਸਾਧ ਪਾਈ ਵਡਭਾਗੀ ਸੰਗਿ ਸਾਧੂ ਪਾਰਿ ਪਇਆ ॥"*** (ਮਲਾਰ ਮ: ੪, ਪੰਨਾ ੧੨੬੪) ਵੱਡੇ ਭਾਗ ਹੋਣ ਤਦ ਹੀ ਸੰਤਾਂ ਦਾ ਸੰਗ ਪ੍ਰਾਪਤ ਹੁੰਦਾ ਹੈ ਜਿਸ ਕਰਕੇ ਸੰਸਾਰ ਸਾਗਰ ਤੋਂ ਪਾਰ ਉਤਾਰਾ ਹੋ ਜਾਂਦਾ ਹੈ। ***"ਸਤਸੰਗਤਿ ਸਿਉ ਮਿਲਦੋ ਰਹੈ ਸਚੇ ਧਰੇ ਪਿਆਰੁ ॥"*** (ਮਾਰੂ ਮ: ੩, ਪੰਨਾ ੧੦੮੭)।

*Simran enlightens us and makes us aware. We learn to focus on essence that brings alive objects of existence.*

## ਸੋਰਠਿ ਮਹਲਾ ੫ ਪੰਚਪਦਾ ॥

ਬਿਨਸੈ ਮੋਹੁ ਮੇਰਾ ਅਰੁ ਤੇਰਾ ਬਿਨਸੈ ਅਪਨੀ ਧਾਰੀ ॥੧॥ ਸੰਤਹੁ ਇਹਾ ਬਤਾਵਹੁ ਕਾਰੀ ॥ ਜਿਤੁ ਹਉਮੈ ਗਰਬੁ ਨਿਵਾਰੀ ॥੧॥ ਰਹਾਉ ॥ ਸਰਬ ਭੂਤ ਪਾਰਬ੍ਰਹਮੁ ਕਰਿ ਮਾਨਿਆ ਹੋਵਾਂ ਸਗਲ ਰੇਨਾਰੀ ॥੨॥ ਪੇਖਿਓ ਪ੍ਰਭ ਜੀਉ ਅਪੁਨੈ ਸੰਗੇ ਚੂਕੈ ਭੀਤਿ ਭ੍ਰਮਾਰੀ ॥੩॥ ਅਉਖਧੁ ਨਾਮੁ ਨਿਰਮਲ ਜਲੁ ਅੰਮ੍ਰਿਤੁ ਪਾਈਐ ਗੁਰੂ ਦੁਆਰੀ ॥੪॥ ਕਹੁ ਨਾਨਕ ਜਿਸੁ ਮਸਤਕਿ ਲਿਖਿਆ ਤਿਸੁ ਗੁਰ ਮਿਲਿ ਰੋਗ ਬਿਦਾਰੀ ॥੫॥੧੭॥੨੮॥

*ਸ੍ਰੀ ਗੁਰੂ ਗ੍ਰੰਥ ਪੰਨਾ ੬੧੬-੧੭*

*ਸ਼ਬਦਾਰਥ :* ਮੇਰਾ ਅਰੁ ਤੇਰਾ=ਤੇਰ ਮੇਰ। ਅਪਨੀ ਧਾਰੀ=ਆਪ ਧਾਰਨ ਕੀਤੀ ਅਪਣੱਤ। ਕਾਰੀ=ਕਾਰ,ਤਰੀਕਾ,ਢੰਗ। ਹਉਮੈ ਗਰਬੁ=ਹੰਗਤਾ ਮਮਤਾ ਦਾ ਅਭਿਮਾਨ। ਸਰਬ ਭੂਤ=ਸਾਰਿਆਂ ਵਿਚ। ਰੇਨਾਰੀ=ਚਰਨ ਧੂੜ। ਪੇਖਿਓ=ਦੇਖੋ। ਚੂਕੈ=ਹਟ ਜਾਵੇ। ਭੀਤਿ=ਕੰਧ, ਪਰਦਾ। ਭ੍ਰਮਾਰੀ=ਭਰਮ ਰੂਪੀ। ਗੁਰੂ ਦੁਆਰੀ=ਸਤਿਸੰਗ। ਮਸਤਕਿ=ਮੱਥੇ ਪਰ। ਬਿਦਾਰੀ=ਨਾਸ।

*ਸਾਰ ਭਾਵ :* ਸਤਿਗੁਰ ਜੀਉ! ਉਹ ਕਰਮ ਦੱਸੋ ਜਿਸ ਦੇ ਕਰਣ ਨਾਲ ਹਉਮੈ ਹੰਕਾਰ ਦੂਰ ਹੋ ਜਾਵੇ।

| ਮੂਲ | ਅਰਥ |
|---|---|
| **ਬਿਨਸੈ ਮੋਹੁ ਮੇਰਾ ਅਰੁ ਤੇਰਾ ਬਿਨਸੈ ਅਪਨੀ ਧਾਰੀ ॥੧॥** | ਮੋਹ ਮਮਤਾ ਦੂਰ ਹੋ ਜਾਵੇ, ਮੇਰ ਤੇਰ ਨਾਸ ਹੋ ਜਾਵੇ। ਆਪ ਧਾਰਨ ਕੀਤੀ ਹੋਈ ਅਪਣੱਤ ਦਾ ਨਾਸ ਹੋ ਜਾਵੇ ॥੧॥ |
| **ਸੰਤਹੁ ਇਹਾ ਬਤਾਵਹੁ ਕਾਰੀ ॥ ਜਿਤੁ ਹਉਮੈ ਗਰਬੁ ਨਿਵਾਰੀ ॥ ੧॥ ਰਹਾਉ ॥** | ਹੇ ਸੰਤ ਜਨੋ! ਮੈਨੂੰ ਐਸੀ ਕਾਰ ਦੱਸੋ ਭਾਵ ਢੰਗ ਦੱਸੋ ਜਿਸ ਕਰਕੇ ਹਉਮੈ ਦਾ ਹੰਕਾਰ ਦੂਰ ਹੋ ਜਾਵੇ ॥੧॥ ਰਹਾਉ ॥ ਤਦ ਉਪਦੇਸ਼ ਮਿਲਦਾ ਹੈ ਕਿ– |
| **ਸਰਬ ਭੂਤ ਪਾਰਬ੍ਰਹਮੁ ਕਰਿ ਮਾਨਿਆ ਹੋਵਾਂ ਸਗਲ ਰੇਨਾਰੀ ॥੨॥** | ਸਭ ਰੂਪਾਂ ਵਿਚ ਪਾਰਬ੍ਰਹਮ ਪ੍ਰਭੂ ਨੂੰ ਸਮਝੋ ਅਰ ਸਭਨਾਂ ਦੇ ਚਰਨਾਂ ਦੀ ਧੂੜੀ ਲਓ ਭਾਵ ਨਿਮਰਤਾ ਧਾਰਨ ਕਰੋ ॥੨॥ |

**ਪੇਖਿਓ ਪ੍ਰਭ ਜੀਉ ਅਪੁਨੈ ਸੰਗੇ**
**ਚੂਕੈ ਭੀਤਿ ਭ੍ਰਮਾਰੀ ॥੩॥**

ਆਪਣੇ ਨਾਲ ਪ੍ਰਭੂ ਨੂੰ ਹਾਜ਼ਰ ਨਾਜ਼ਰ ਸਮਝੋ। ਜਿਸ ਕਰਕੇ ਜਨਮ ਮਰਨ ਦੇ ਭਰਮ ਰੂਪੀ ਕੰਧ ਦਾ ਪਰਦਾ ਨਸ਼ਟ ਹੋ ਜਾਵੇਗਾ ॥੩॥

**ਅਉਖਧੁ ਨਾਮੁ ਨਿਰਮਲ ਜਲੁ ਅੰਮ੍ਰਿਤੁ**
**ਪਾਈਐ ਗੁਰੂ ਦੁਆਰੀ ॥੪॥**

ਨਾਮ ਅਉਸ਼ਧੀ ਭਾਵ ਉਪਦੇਸ਼ ਰੂਪੀ ਨਿਰਮਲ ਅੰਮ੍ਰਿਤ ਜਲ ਗੁਰਾਂ ਦੁਆਰੇ ਸਤਿਸੰਗ ਪਾਸੋਂ ਪ੍ਰਾਪਤ ਕਰੋ ॥੪॥

**ਕਹੁ ਨਾਨਕ ਜਿਸੁ ਮਸਤਕਿ ਲਿਖਿਆ**
**ਤਿਸੁ ਗੁਰ ਮਿਲਿ ਰੋਗ ਬਿਦਾਰੀ ॥**
**੫॥੧੭॥੨੮॥**

ਗੁਰੂ ਜੀ ਆਖਦੇ ਹਨ ਜਿਨ੍ਹਾਂ ਦੇ ਮੱਥੇ ਉੱਤੇ ਲਿਖਿਆ ਹੋਇਆ ਹੈ ਉਹਨਾਂ ਨੂੰ ਗੁਰਾਂ ਦਾ ਮਿਲਾਪ ਹੋ ਜਾਣ ਕਰਕੇ ਸਭ ਰੋਗ ਦੂਰ ਹੋ ਜਾਣਗੇ ॥੫॥੧੭॥੨੮॥

*ਸਬਦੁ ਸਾਰ :* ***"ਗੁਰ ਮਿਲਿ ਰੋਗ ਬਿਦਾਰੀ ॥"*** ਦਾ ਭਾਵ ਅਰਥ ਹੈ ਕਿ ਜਦ ***"ਪੁਰਬ ਲਿਖੇ ਕਾ ਲਹਣਾ ਪਾਹਿ ॥"*** (ਗਉੜੀ ਸੁਖਮਨੀ ਮ: ੫, ਪੰਨਾ ੨੮੩) ਪੂਰਬਲੇ ਕਰਮ ਉਦਯ ਹੁੰਦੇ ਹਨ ਤਦ ਪੂਰਿਆਂ ਗੁਰਾਂ ਦਾ ਮਿਲਾਪ ਹੋ ਜਾਂਦਾ ਹੈ, ਅਰ ਫੇਰ ***"ਪੂਰੈ ਸਤਿਗੁਰਿ ਕਿਰਪਾ ਕੀਨੀ ਵਿਚਹੁ ਆਪੁ ਗਵਾਇਆ ॥"*** (ਭੈਰਉ ਮ: ੩, ਪੰਨਾ ੧੧੩੦) ਸਤਿਗੁਰਾਂ ਦੀ ਕਿਰਪਾ ਦ੍ਰਿਸ਼ਟੀ ਹੋਈ ਤਦ ਮੈਂ—ਮੇਰੀ ਹੰਗਤਾ ਮਮਤਾ ਦਾ ਨਾਸ ਹੋ ਜਾਂਦਾ ਹੈ ਅਤੇ ***"ਗੁਰ ਪੂਰੇ ਤੇ ਸੋਝੀ ਪਵੈ ਫਿਰਿ ਮਰੈ ਨ ਵਾਰੋ ਵਾਰ ॥"*** (ਭੈਰਉ ਮ: ੩, ਪੰਨਾ ੧੧੩੨) ਸਤਿਗੁਰਾਂ ਪਾਸੋਂ ਤਤ ਗਿਆਨ ਪ੍ਰਾਪਤ ਹੋ ਜਾਣ ਪਰ ਜਨਮ ਮਰਨ ਦਾ ਡਰ ਦੂਰ ਹੋ ਜਾਂਦਾ ਹੈ।

ਇਸ ਸੰਸਾਰ ਤੋਂ ਪਾਰ ਨਿਸਤਾਰੇ ਵਾਸਤੇ ਗੁਰਾਂ ਦੀ ਸ਼ਰਨ ਹੀ ਸਰਬ ਉੱਤਮ ਸਾਧਨ ਹੈ। ਇਥੋਂ ਹੀ ਨਾਮ ਅੰਮ੍ਰਿਤ ਰੂਪ ਨਿਰਮਲ ਜਲ ਦੀ ਪ੍ਰਾਪਤੀ ਹੁੰਦੀ ਹੈ ਜੋ ਜਨਮਾਂ ਜਨਮਾਂ ਦੀ ਭੁੱਖ, ਤ੍ਰੇਹ, ਪਿਆਸ ਨੂੰ ਸ਼ਾਂਤ ਕਰ ਦੇਣ ਵਿਚ ਸਮਰੱਥ ਹੈ। ਸਤਿਗੁਰਾਂ ਦੇ ਦਰਸ਼ਨ ਹੀ ***"ਜਨਮ ਜਨਮ ਕੇ ਮਹਾ ਪਰਾਛਤ ਦਰਸਨੁ ਭੇਟਿ ਮਿਟਾਹਿਓ ॥"*** (ਕਾਨੜਾ ਮ: ੫, ਪੰਨਾ ੧੩੦੩) ਐਸੇ ਅਮੋਘ ਹਨ ਜਿਨ੍ਹਾਂ ਦੇ ਪ੍ਰਤਾਪ ਨਾਲ ਸਭ ਪਾਪ ਅਪਰਾਧ, ਸੰਕਟ ਮੁੱਕ ਜਾਂਦੇ ਹਨ ਅਰ ***"ਜਨਮ ਜਨਮ ਕਾ ਸੰਸਾ ਚੂਕਾ ਰਤਨੁ ਨਾਮੁ ਜਬ ਪਾਇਆ ॥"*** (ਬਸੰਤੁ ਮ: ੯, ਪੰਨਾ ੧੧੮੬) ਨਾਮ ਅੰਮ੍ਰਿਤ ਅਉਸ਼ਧੀ ਦੁਆਰਾ ਆਵਣ ਜਾਣ ਆਦਿ ਭਰਮ ਦੀ ਕੰਧ ਤਥਾ ਡਰ ਢਹਿ ਢੇਰੀ ਹੋ ਜਾਂਦੇ ਹਨ।

*May we be rid of pseudo notions of self and be freed from distractions of mine and thine.*

## ਸੋਰਠਿ ਮਹਲਾ ੫ ਘਰੁ ੨ ਦੁਪਦੇ

### ੧ੴ ਸਤਿਗੁਰ ਪ੍ਰਸਾਦਿ ॥

**ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ ॥ ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ ॥੧॥ ਸੰਤਹੁ ਘਟਿ ਘਟਿ ਰਹਿਆ ਸਮਾਹਿਓ ॥ ਪੂਰਨ ਪੂਰਿ ਰਹਿਓ ਸਰਬ ਮਹਿ ਜਲਿ ਥਲਿ ਰਮਈਆ ਆਹਿਓ ॥੧॥ ਰਹਾਉ ॥ ਗੁਣ ਨਿਧਾਨ ਨਾਨਕੁ ਜਸੁ ਗਾਵੈ ਸਤਿਗੁਰਿ ਭਰਮੁ ਚੁਕਾਇਓ ॥ ਸਰਬ ਨਿਵਾਸੀ ਸਦਾ ਅਲੇਪਾ ਸਭ ਮਹਿ ਰਹਿਆ ਸਮਾਇਓ ॥੨॥੧॥੨੯॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੧੭*

*ਸ਼ਬਦਾਰਥ:* ਬਨਸਪਤਿ=ਪ੍ਰਿਥਵੀ ਵਿਚ ਉਗਣ ਵਾਲੇ ਬ੍ਰਿਛ ਆਦਿ। ਬੈਸੰਤਰੁ=ਅਗਨੀ। ਘੀਆ=ਘਿਉ। ਸਮਾਹਿਓ=ਪ੍ਰਸੰਨ ਚਿਤ ਪ੍ਰਭੂ। ਜਲਿ ਥਲਿ=ਸਮੁੰਦਰ ਅਰ ਖੁਸ਼ਕੀ। ਰਮਈਆ=ਰਮਿਆ ਹੋਇਆ। ਆਹਿਓ=ਹੈ। ਗੁਣ ਨਿਧਾਨ=ਗੁਣਾਂ ਦਾ ਖ਼ਜ਼ਾਨਾ। ਚੁਕਾਇਓ=ਹਟਾ ਦਿੱਤਾ। ਸਮਾਇਓ=ਮਿਲਿਆ ਹੋਇਆ।

*ਸਾਰ ਭਾਵ:* ਓਹ ਪਰੀਪੂਰਨ ਪ੍ਰਭੂ ਘਟ ਘਟ ਵਾਸੀ ਹੈ।

| ਮੂਲ | ਅਰਥ |
|---|---|
| **ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ ॥** | ਜਿਵੇਂ ਸਾਰੀ ਬਨਾਸਪਤੀ ਵਿਚ ਅੱਗ ਹੈ ਅਰ ਸਾਰਿਆਂ ਦੁੱਧਾਂ ਵਿਚ ਘਿਉ ਹੈ। |
| **ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ ॥੧॥** | ਇਸੇ ਪ੍ਰਕਾਰ ਵੱਡਿਆਂ ਛੋਟਿਆਂ ਵਿਚ ਪ੍ਰਭੂ ਦੀ ਜੋਤੀ ਸਮਾਈ ਹੋਈ ਹੈ। ਘਟਾਂ ਘਟਾਂ ਵਿਚ ਮਾਇਆ ਦੇ ਮਾਲਿਕ ਪ੍ਰਭੂ ਵਿਆਪਕ ਹਨ ॥੧॥ |
| **ਸੰਤਹੁ ਘਟਿ ਘਟਿ ਰਹਿਆ ਸਮਾਹਿਓ ॥** | ਹੇ ਸੰਤੋ! ਓਹ ਪ੍ਰਸੰਨ ਚਿੱਤ ਪ੍ਰਭੂ ਹਰ ਹਿਰਦੇ ਵਿਚ ਮਿਲਿਆ ਹੋਇਆ ਹੈ। |

**ਪੂਰਨ ਪੂਰਿ ਰਹਿਓ ਸਰਬ ਮਹਿ ਜਲਿ ਥਲਿ ਰਮਈਆ ਆਹਿਓ ॥ ੧॥ ਰਹਾਉ ॥**

ਓਹ ਪਰੀਪੂਰਨ ਸਭਨਾਂ ਵਿਚ ਪੂਰਨ ਹੋ ਰਿਹਾ ਹੈ। ਜਲਾਂ ਤੇ ਥਲਾਂ ਵਿਚ ਭੀ ਰਮਿਆ ਭਾਵ ਸਮਾਇਆ ਹੋਇਆ ਹੈ॥੧॥ ਰਹਾਉ॥

**ਗੁਣ ਨਿਧਾਨ ਨਾਨਕੁ ਜਸੁ ਗਾਵੈ ਸਤਿਗੁਰਿ ਭਰਮੁ ਚੁਕਾਇਓ ॥**

ਗੁਣਾਂ ਦੇ ਖ਼ਜ਼ਾਨੇ ਪ੍ਰਭੂ ਦਾ ਜਸ ਗਾਇਨ ਕਰਨ ਵਾਲੇ ਸਤਿਗੁਰਾਂ ਨੇ ਭਰਮ ਦੂਰ ਕਰ ਦਿੱਤਾ ਹੈ।

**ਸਰਬ ਨਿਵਾਸੀ ਸਦਾ ਅਲੇਪਾ ਸਭ ਮਹਿ ਰਹਿਆ ਸਮਾਇਓ ॥ ੨॥੧॥੨੯॥**

ਸਭ ਵਿਚ ਵੱਸਦਾ ਹੋਇਆ ਭੀ ਸਭ ਤੋਂ ਅਲੱਗ ਪ੍ਰਭੂ ਸਾਰਿਆਂ ਵਿਚ ਸਮਾਇਆ ਹੋਇਆ ਭਾਵ ਮਿਲਿਆ ਹੋਇਆ ਹੈ॥੨॥੧॥੨੯॥

*ਸਬਦੁ ਸਾਰ:* ***"ਘਟਿ ਘਟਿ ਰਹਿਆ ਸਮਾਹਿਓ ॥"*** ਦਾ ਭਾਵਾਰਥ ਇਹ ਹੈ ਕਿ ਜਿਵੇਂ ਹਰ ਪ੍ਰਕਾਰ ਦੇ ਬ੍ਰਿਛਾਂ, ਬੂਟਿਆਂ ਆਦਿ ਬਨਾਸਪਤੀ ਵਿਚ ਅੱਗ ਹੈ ਅਰ ਹਰੇਕ ਦੁੱਧ ਵਿਚ ਘਿਉ ਹੈ ਪਰ ਉਸ ਦਾ ਪ੍ਰਤੱਖ ਪਤਾ ਨਹੀਂ ਲੱਗਦਾ। ਜਦੋਂ ਲੱਕੜ ਘਸਾਈ ਜਾਵੇ ਅਤੇ ਦੁੱਧ ਰਿੜਕਿਆ ਜਾਵੇ ਤਾਂ ਅੱਗ ਅਰ ਘਿਉ ਦੀ ਪ੍ਰਾਪਤੀ ਹੋ ਜਾਂਦੀ ਹੈ। ਇਸੇ ਤਰ੍ਹਾਂ ਹੀ ਜਦੋਂ ਪੂਰਿਆਂ ਗੁਰਾਂ ਦਾ ਮਿਲਾਪ ਹੋ ਜਾਵੇ ਅਰ ਉਹਨਾਂ ਦੇ ਦੱਸੇ ਮਾਰਗ ਪਰ ਚੱਲਿਆ ਜਾਵੇ ਤਦ ***"ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ ॥"*** (ਮਾਰੂ ਮ: ੫, ਪੰਨਾ ੧੦੦੨) ਸਾਰੇ ਭਰਮ ਭੁਲੇਖੇ ਨਵਿਰਤ ਹੋ ਕੇ ***"ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥"*** (ਸਲੋਕ ਮ: ੯, ਪੰਨਾ ੧੪੨੭) ਦ੍ਰਿੜ੍ਹਤਾ ਹੋ ਜਾਂਦੀ ਹੈ ਅਰ ਪਰੀਪੂਰਨ ਪਾਰਬ੍ਰਹਮ ਦਾ ਆਪਣੇ ਅੰਦਰ ਹੀ ਦਰਸ਼ਨ ਪਾ ਲਈਦਾ ਹੈ।

*Though imperceptible yet the same vitality throbs all forms of life in the universe. Sri Guru Granth Sahib encodes this latent Cosmic Energy and gives this realization to the seeker. There is nothing exhibitionist about it, nor anything that may be deduced as demonstrative, though ever expressed or experienced.*

## ਸੋਰਠਿ ਮਹਲਾ ੫ ॥

ਜਾ ਕੈ ਸਿਮਰਣਿ ਹੋਇ ਅਨੰਦਾ ਬਿਨਸੈ ਜਨਮ ਮਰਣ ਭੈ ਦੁਖੀ ॥ ਚਾਰਿ ਪਦਾਰਥ ਨਵ ਨਿਧਿ ਪਾਵਹਿ ਬਹੁਰਿ ਨ ਤ੍ਰਿਸਨਾ ਭੁਖੀ ॥੧॥ ਜਾ ਕੋ ਨਾਮੁ ਲੈਤ ਤੂ ਸੁਖੀ ॥ ਸਾਸਿ ਸਾਸਿ ਧਿਆਵਹੁ ਠਾਕੁਰ ਕਉ ਮਨ ਤਨ ਜੀਅਰੇ ਮੁਖੀ ॥੧॥ ਰਹਾਉ ॥ ਸਾਂਤਿ ਪਾਵਹਿ ਹੋਵਹਿ ਮਨ ਸੀਤਲ ਅਗਨਿ ਨ ਅੰਤਰਿ ਧੁਖੀ ॥ ਗੁਰ ਨਾਨਕ ਕਉ ਪ੍ਰਭੂ ਦਿਖਾਇਆ ਜਲਿ ਥਲਿ ਤ੍ਰਿਭਵਣਿ ਰੁਖੀ ॥੨॥੨॥੩੦॥

*ਸ੍ਰੀ ਗੁਰੂ ਗ੍ਰੰਥ ਪੰਨਾ ੬੧੭*

*ਸ਼ਬਦਾਰਥ :* ਦੁਖੀ=ਦੁੱਖ। ਚਾਰਿ ਪਦਾਰਥ=ਧਰਮ, ਅਰਥ, ਕਾਮ, ਮੋਖ। ਨਵ ਨਿਧਿ=ਨੌਂ ਪ੍ਰਕਾਰ ਦੇ ਖ਼ਜ਼ਾਨੇ—ਪਦਮ, ਮਹਾਂਪਦਮ, ਸ਼ੰਖ, ਮਕਰ, ਕੱਛਪ, ਮੁਕੰਦ, ਕੰਦ, ਨੀਲ, ਵਚੰ ਭਾਵ ਸਭ ਧਨ ਸੰਪਦਾ, ਇਹ ਨਿਧੀਆਂ ਖ਼ਾਸ ਰਤਨ ਰੂਪ ਹਨ। ਭੁਖੀ=ਭੁੱਖ ਨਹੀਂ ਰਹਿੰਦੀ। ਮੁਖੀ=ਮੂੰਹ ਦੁਆਰਾ। ਧੁਖੀ=ਧੁਖਦੀ, ਸੁਲਗਦੀ। ਤ੍ਰਿਭਵਣਿ=ਤਿੰਨਾਂ ਲੋਕਾਂ ਵਿਚ। ਰੁਖੀ=ਰੁਖਾਂ, ਪਾਸਿਆਂ।

*ਸਾਰ ਭਾਵ :* ਵਾਹਿਗੁਰੂ ਦਾ ਸ੍ਵਾਸ ਸ੍ਵਾਸ ਸਿਮਰਣ ਕਰੋ।

| ਮੂਲ | ਅਰਥ |
|---|---|
| ਜਾ ਕੈ ਸਿਮਰਣਿ ਹੋਇ ਅਨੰਦਾ ਬਿਨਸੈ ਜਨਮ ਮਰਣ ਭੈ ਦੁਖੀ ॥ | ਜਿਸ ਦੇ ਸਿਮਰਣ ਮਾਤ੍ਰ ਹੀ ਅਨੰਦ ਹੁੰਦਾ ਹੈ ਅਰ ਜੰਮਣ ਮਰਣ ਦੇ ਦੁੱਖ ਦਾ ਨਾਸ ਹੋ ਜਾਂਦਾ ਹੈ। |
| ਚਾਰਿ ਪਦਾਰਥ ਨਵ ਨਿਧਿ ਪਾਵਹਿ ਬਹੁਰਿ ਨ ਤ੍ਰਿਸਨਾ ਭੁਖੀ ॥੧॥ | ਚਾਰੇ ਪਦਾਰਥ, ਨੌਂ ਨਿਧੀਆਂ ਆਦਿ ਮਿਲ ਜਾਣ ਕਰਕੇ ਫੇਰ ਤ੍ਰਿਸ਼ਨਾਲੂ ਭੁੱਖ ਰਹਿੰਦੀ ਹੀ ਨਹੀਂ ॥੧॥ |
| ਜਾ ਕੋ ਨਾਮੁ ਲੈਤ ਤੂ ਸੁਖੀ ॥ ਸਾਸਿ ਸਾਸਿ ਧਿਆਵਹੁ ਠਾਕੁਰ ਕਉ ਮਨ ਤਨ ਜੀਅਰੇ ਮੁਖੀ ॥੧॥ ਰਹਾਉ ॥ | ਜਿਸ ਪ੍ਰਭੂ ਦਾ ਨਾਮ ਲੈਣ ਨਾਲ ਹੀ ਸਭ ਸੁਖ ਮਿਲ ਜਾਂਦੇ ਹਨ। ਓਸ ਮਾਲਕ ਨੂੰ ਮਨ ਬਾਣੀ ਸਰੀਰ ਕਰਕੇ ਸ੍ਵਾਸ ਸ੍ਵਾਸ ਸਿਮਰਦੇ ਰਹੋ ॥੧॥ ਰਹਾਉ ॥ |

**ਸਾਂਤਿ ਪਾਵਹਿ ਹੋਵਹਿ ਮਨ ਸੀਤਲ ਅਗਨਿ ਨ ਅੰਤਰਿ ਧੁਖੀ ॥**

ਸ਼ਾਂਤੀ ਪਾ ਲਉਗੇ ਤੇ ਮਨ ਸ਼ੀਤਲ ਹੋ ਜਾਵੇਗਾ। ਫੇਰ ਅੰਤਰ ਆਤਮਾ ਵਿਚ ਤ੍ਰਿਸ਼ਨਾ ਅੱਗ ਨਹੀਂ ਧੁਖੇਗੀ ਭਾਵ ਨਹੀਂ ਸੁਲਗੇਗੀ।

**ਗੁਰ ਨਾਨਕ ਕਉ ਪ੍ਰਭੁ ਦਿਖਾਇਆ ਜਲਿ ਥਲਿ ਤ੍ਰਿਭਵਣਿ ਰੁਖੀ ॥ ੨॥੨॥੩੦॥**

ਗੁਰੂ ਜੀ ਨੇ ਪ੍ਰਭੂ ਦੇ ਦਰਸ਼ਨ ਕਰਾ ਦਿੱਤੇ ਹਨ ਕਿ ਓਹ ਜਲਾਂ, ਥਲਾਂ ਤਿੰਨਾਂ ਭਵਨਾਂ ਵਿਚ ਭਾਵ ਸਾਰੇ ਪਾਸਿਆਂ ਵਿਚ ਪਰੀਪੂਰਨ ਹੈ ॥੨॥੨॥੩੦॥

*ਸਬਦੁ ਸਾਰ :* ***"ਜਾ ਕੋ ਨਾਮੁ ਲੈਤ ਤੂ ਸੁਖੀ ॥"*** ਭਾਵ ਜਿਸ ਵਾਹਿਗੁਰੂ ਦੇ ਸਿਮਰਣ ਮਾਤ੍ਰ ਹੀ ***"ਕਾਮੁ ਕ੍ਰੋਧੁ ਅਹੰਕਾਰੁ ਬਿਨਸੈ ਮਿਟੈ ਸਗਲ ਉਪਾਧਿ ॥"*** (ਗੂਜਰੀ ਮ: ੫, ਪੰਨਾ ੫੦੧) ਸੰਸਾਰ ਦੇ ਕਾਮ ਕ੍ਰੋਧ ਆਦਿ ਵਿਕਾਰ ਅਤੇ ਆਧਿ ਵਿਆਧਿ ਉਪਾਧਿ ਆਦਿ ਸਾਰੇ ਦੁੱਖ ਦੂਰ ਹੋ ਜਾਂਦੇ ਹਨ ਓਸ ਪ੍ਰਭੂ ਦੇ ***"ਸਾਸਿ ਸਾਸਿ ਨਾਨਕੁ ਆਰਾਧੇ ਆਠ ਪਹਰ ਗੁਣ ਗਾਵਾ ॥"*** (ਸੂਹੀ ਮ: ੫, ਪੰਨਾ ੭੪੯) ਸ੍ਵਾਸ ਸ੍ਵਾਸ ਅੱਠੇ ਪਹਿਰ ਗੁਣ ਗਾਇਨ ਕਰਦੇ ਰਹੋ। ਜਿਸ ਕਰਕੇ ਫੇਰ ਤ੍ਰਿਸ਼ਨਾ ਅਗਨੀ ਧੁਖੇਗੀ ਹੀ ਨਹੀਂ ਭਾਵ ਸੁਲਗੇਗੀ ਨਹੀਂ। ***"ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ ॥"*** (ਗਉੜੀ ਸੁਖਮਨੀ ਮ: ੫, ਪੰਨਾ ੨੬੨)

*Little do we realize that happiness or suffering both are states of mind. In our restless pursuit of objects and offices we, in fact, remain lost in delusions that create our happy or sad state of mind which is essentially unstable. Stability is the essence of bliss - Anand. Being in consonance with the rhythms of nature is the way to experience bliss. Naam-simran i.e. uninterrupted association with Life-force of the universe, summed up in the term 'Vaheguru', leads one from joy to joy in an ever intensifying spiral. Continuous flow of serenity is constitutive of Bliss - Anand. It is a matter not of consuming but of being and becoming through knowing.*

## ਸੋਰਠਿ ਮਹਲਾ ੫ ॥

ਕਾਮ ਕ੍ਰੋਧ ਲੋਭ ਝੂਠ ਨਿੰਦਾ ਇਨ ਤੇ ਆਪਿ ਛਡਾਵਹੁ ॥ ਇਹ ਭੀਤਰ ਤੇ ਇਨ ਕਉ ਡਾਰਹੁ ਆਪਨ ਨਿਕਟਿ ਬੁਲਾਵਹੁ ॥੧॥ ਅਪੁਨੀ ਬਿਧਿ ਆਪਿ ਜਨਾਵਹੁ ॥ ਹਰਿ ਜਨ ਮੰਗਲ ਗਾਵਹੁ ॥੧॥ ਰਹਾਉ ॥ ਬਿਸਰੁ ਨਾਹੀ ਕਬਹੂ ਹੀਏ ਤੇ ਇਹ ਬਿਧਿ ਮਨ ਮਹਿ ਪਾਵਹੁ ॥ ਗੁਰੁ ਪੂਰਾ ਭੇਟਿਓ ਵਡਭਾਗੀ ਜਨ ਨਾਨਕ ਕਤਹਿ ਨ ਧਾਵਹੁ ॥੨॥੩॥੩੧॥

*ਸ੍ਰੀ ਗੁਰੂ ਗ੍ਰੰਥ ਪੰਨਾ ੬੧੭*

*ਸ਼ਬਦਾਰਥ :* ਛਡਾਵਹੁ=ਛੁਟਕਾਰਾ ਕਰੋ। ਭੀਤਰ=ਵਿਚ। ਡਾਰਹੁ=ਦੂਰ ਕਰੋ। ਨਿਕਟਿ=ਨੇੜੇ। ਬਿਧਿ=ਤਰੀਕਾ, ਢੰਗ। ਜਨਾਵਹੁ=ਦੱਸੋ। ਹੀਏ=ਹਿਰਦੇ। ਧਾਵਹੁ=ਜਾਣਾ।

*ਸਾਰ ਭਾਵ :* ਹੇ ਪ੍ਰਭੂ! ਆਪਣੇ ਨਾਲ ਮਿਲਣ ਦੀ ਜੁਗਤੀ ਤੁਸੀਂ ਹੀ ਦੱਸ ਸਕਦੇ ਹੋ।

| ਮੂਲ | ਅਰਥ |
|---|---|
| ਕਾਮ ਕ੍ਰੋਧ ਲੋਭ ਝੂਠ ਨਿੰਦਾ<br>ਇਨ ਤੇ ਆਪਿ ਛਡਾਵਹੁ ॥ | ਹੇ ਪ੍ਰਭੋ! ਕਾਮ, ਕ੍ਰੋਧ, ਲੋਭ, ਝੂਠ, ਨਿੰਦਿਆ ਚੁਗਲੀ ਤੋਂ ਤੁਸੀਂ ਆਪ ਛੁਡਾ ਲਓ। |
| ਇਹ ਭੀਤਰ ਤੇ ਇਨ ਕਉ ਡਾਰਹੁ<br>ਆਪਨ ਨਿਕਟਿ ਬੁਲਾਵਹੁ ॥੧॥ | ਤੁਹਾਡੇ ਤੇ ਮੇਰੇ ਵਿਚ ਜੋ ਇਹ ਪਰਦਾ ਰੂਪ ਵਿਕਾਰ ਹਨ ਇਹਨਾਂ ਨੂੰ ਦੂਰ ਕਰੋ ਤੇ ਮੈਨੂੰ ਆਪਣੇ ਨੇੜੇ ਸੱਦ ਲਓ ॥੧॥ |
| ਅਪੁਨੀ ਬਿਧਿ ਆਪਿ ਜਨਾਵਹੁ ॥<br>ਹਰਿ ਜਨ ਮੰਗਲ ਗਾਵਹੁ ॥੧॥ ਰਹਾਉ ॥ | ਹੇ ਪ੍ਰਭੋ! ਆਪਣੇ ਮਿਲਾਪ ਦਾ ਢੰਗ ਤਰੀਕਾ ਆਪ ਹੀ ਦੱਸੋ ਜਿਸ ਕਰਕੇ ਪ੍ਰਭੂ ਦੇ ਭਗਤਾਂ ਭਾਵ ਸਤਿਸੰਗਤ ਵਿਚ ਤੁਹਾਡਾ ਜੱਸ ਗਾਇਨ ਕਰਾਂ ॥੧॥ ਰਹਾਉ ॥ |
| ਬਿਸਰੁ ਨਾਹੀ ਕਬਹੂ ਹੀਏ ਤੇ<br>ਇਹ ਬਿਧਿ ਮਨ ਮਹਿ ਪਾਵਹੁ ॥ | ਇਸ ਤਰ੍ਹਾਂ ਦੇ ਢੰਗ ਨਾਲ ਮਨ ਵਿਚ ਸਮਾ ਜਾਓ ਕਿ ਕਦੇ ਭੀ ਮੇਰੇ ਮਨ ਤੋਂ ਵਿਸਰੋ ਨਾ। |

**ਗੁਰੁ ਪੂਰਾ ਭੇਟਿਓ ਵਡਭਾਗੀ ਜਨ ਨਾਨਕ ਕਤਹਿ ਨ ਧਾਵਹੁ ॥ ੨॥੩॥੩੧॥**

ਜਦ ਵੱਡੇ ਭਾਗਾਂ ਦੁਆਰਾ ਪੂਰਨ ਗੁਰੂ ਪ੍ਰਾਪਤ ਹੋ ਜਾਵੇ ਤਾਂ ਫੇਰ ਕਿਧਰੇ ਪਾਸੇ ਜਾਣ ਦੀ ਲੋੜ ਹੀ ਨਹੀਂ ਰਹੇਗੀ॥੨॥੩॥੩੧॥

*ਸਬਦੁ ਸਾਰ :* ***"ਅਪੁਨੀ ਬਿਧਿ ਆਪਿ ਜਨਾਵਹੁ ॥"*** ਦਾ ਭਾਵ ਹੈ ਕਿ ਹੇ ਪ੍ਰਭੋ! ***"ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ ॥ ਨਾਨਕ ਪ੍ਰਭ ਸਰਣਾਗਤੀ ਕਰਿ ਪ੍ਰਸਾਦੁ ਗੁਰਦੇਵ ॥"*** (ਗਉੜੀ ਸੁਖਮਨੀ ਮ: ੫, ਪੰਨਾ ੨੬੯) ਮੇਰੇ ਅੰਦਰ ਜੋ ਮਹਾਂਬਲੀ ਪੰਜ ਵਿਕਾਰ ਹਨ, ਇਹਨਾਂ ਨੂੰ ਖ਼ਤਮ ਕਰ ਕੇ ਮੇਰੇ 'ਤੇ ਕਿਰਪਾ ਕਰੋ ਅਰ ਮੈਨੂੰ ਆਪਣੇ ਚਰਨਾਂ ਵਿਚ ਵਾਸਾ ਦਿਓ। ਆਪਣੇ ਚਰਨਾਂ ਵਿਚ ਟਿਕੇ ਰਹਿਣ ਦਾ ਢੰਗ ਆਪ ਹੀ ਦੱਸੋ ਤਾਂ ਕਿ ਮੈਂ ਸਦ ਸਦੀਵ ਤੁਹਾਡੇ ਸਿਮਰਣ ਵਿਚ ਤਤਪਰ ਰਹਾਂ ਅਰ ***"ਕਬਹੂ ਨ ਬਿਸਰੈ ਹੀਏ ਮੋਰੇ ਤੇ ਨਾਨਕ ਦਾਸ ਇਹੀ ਦਾਨੁ ਮੰਗਾ ॥"*** (ਬਿਲਾਵਲੁ ਮ: ੫, ਪੰਨਾ ੮੨੪) ਮੈਂ ਇਹੀ ਪ੍ਰਾਰਥਨਾ ਕਰਦਾ ਹਾਂ ਕਿ ਮੇਰੇ ਮਨ ਵਿਚੋਂ ਤੁਸੀਂ ਕਦੇ ਭੀ ਨਾ ਵਿਸਰੋ।

*All that distracts us in our spiritual quest need to be nipped in the bud so that we may be established in our state of blissful understanding of Truth. Gurshabad fortifies us in this endeavour on our part.*

## ਸੋਰਠਿ ਮਹਲਾ ੫ ॥

**ਜਾ ਕੈ ਸਿਮਰਣਿ ਸਭੁ ਕਛੁ ਪਾਈਐ ਬਿਰਥੀ ਘਾਲ ਨ ਜਾਈ ॥ ਤਿਸੁ ਪ੍ਰਭ ਤਿਆਗਿ ਅਵਰ ਕਤ ਰਾਚਹੁ ਜੋ ਸਭ ਮਹਿ ਰਹਿਆ ਸਮਾਈ ॥੧॥ ਹਰਿ ਹਰਿ ਸਿਮਰਹੁ ਸੰਤ ਗੋਪਾਲਾ ॥ ਸਾਧਸੰਗਿ ਮਿਲਿ ਨਾਮੁ ਧਿਆਵਹੁ ਪੂਰਨ ਹੋਵੈ ਘਾਲਾ ॥੧॥ ਰਹਾਉ ॥ ਸਾਰਿ ਸਮਾਲੈ ਨਿਤਿ ਪ੍ਰਤਿਪਾਲੈ ਪ੍ਰੇਮ ਸਹਿਤ ਗਲਿ ਲਾਵੈ ॥ ਕਹੁ ਨਾਨਕ ਪ੍ਰਭ ਤੁਮਰੇ ਬਿਸਰਤ ਜਗਤ ਜੀਵਨੁ ਕੈਸੇ ਪਾਵੈ ॥੨॥੪॥੩੨॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੧੭*

*ਸ਼ਬਦਾਰਥ:* ਬਿਰਥੀ=ਅਜਾਂਈ, ਬੇਅਰਥ। ਘਾਲ=ਮਿਹਨਤ, ਕੰਮ। ਰਾਚਹੁ=ਰਚ ਮਿਚ। ਸਾਰਿ=ਖ਼ਬਰ ਸੁਰਤ। ਨਿਤਿ=ਰੋਜ਼। ਪ੍ਰਤਿਪਾਲੈ=ਪਾਲਣਾ ਕਰਦਾ। ਬਿਸਰਤ=ਭੁਲਾਇਆ।

*ਸਾਰ ਭਾਵ:* ਸਤਿਸੰਗਤ ਵਿਚ ਬੈਠ ਕੇ ਪ੍ਰਭੂ ਦਾ ਨਾਮ ਸਿਮਰਣ ਕਰੋ।

| ਮੂਲ | ਅਰਥ |
|---|---|
| ਜਾ ਕੈ ਸਿਮਰਣਿ ਸਭੁ ਕਛੁ ਪਾਈਐ ਬਿਰਥੀ ਘਾਲ ਨ ਜਾਈ ॥ | ਜਿਸ ਦੇ ਸਿਮਰਣ ਕਰਣ ਕਰਕੇ ਸਭ ਪਦਾਰਥ ਮਿਲਦੇ ਹਨ ਅਰ ਘਾਲੀ ਹੋਈ ਘਾਲਣਾ ਬੇਅਰਥ ਨਹੀਂ ਜਾਂਦੀ। |
| ਤਿਸੁ ਪ੍ਰਭ ਤਿਆਗਿ ਅਵਰ ਕਤ ਰਾਚਹੁ ਜੋ ਸਭ ਮਹਿ ਰਹਿਆ ਸਮਾਈ ॥੧॥ | ਜਿਹੜਾ ਪ੍ਰਭੂ ਸਭ ਵਿਚ ਪਰੀਪੂਰਨ ਹੈ ਓਸ ਪ੍ਰਭੂ ਨੂੰ ਛੱਡ ਕੇ ਹੋਰਨਾਂ ਨਾਲ ਕਿਉਂ ਰਚ ਮਿਚ ਰਿਹਾ ਹੈਂ ॥੧॥ |
| ਹਰਿ ਹਰਿ ਸਿਮਰਹੁ ਸੰਤ ਗੋਪਾਲਾ ॥ ਸਾਧਸੰਗਿ ਮਿਲਿ ਨਾਮੁ ਧਿਆਵਹੁ ਪੂਰਨ ਹੋਵੈ ਘਾਲਾ ॥੧॥ ਰਹਾਉ ॥ | ਹੇ ਸੰਤੋ! ਪਾਲਣਹਾਰ ਪ੍ਰਮੇਸ਼ੁਰ ਦਾ ਸਿਮਰਣ ਕਰੋ। ਸਤਿਸੰਗਤ ਵਿਚ ਮਿਲ ਕੇ ਨਾਮ ਸਿਮਰਣ ਕਰੋ। ਜਿਸ ਕਰਕੇ ਤੁਹਾਡੀ ਮਿਹਨਤ ਸਫ਼ਲ ਹੋ ਜਾਵੇ ॥੧॥ ਰਹਾਉ ॥ |
| ਸਾਰਿ ਸਮਾਲੈ ਨਿਤਿ ਪ੍ਰਤਿਪਾਲੈ ਪ੍ਰੇਮ ਸਹਿਤ ਗਲਿ ਲਾਵੈ ॥ | ਜੋ ਪ੍ਰਭੂ ਤੁਹਾਡੀ ਖ਼ਬਰ ਸਾਰ ਰੱਖਦਾ ਹੈ ਤੇ ਰੋਜ਼ਾਨਾ ਖਾਣ ਪਾਣ ਦਿੰਦਾ ਹੈ ਅਰ ਪ੍ਰੇਮ ਨਾਲ ਆਪਣੇ ਗਲ ਨਾਲ ਲਾਈ ਰੱਖਦਾ ਹੈ। |

**ਕਹੁ ਨਾਨਕ ਪ੍ਰਭ ਤੁਮਰੇ ਬਿਸਰਤ ਜਗਤ ਜੀਵਨੁ ਕੈਸੇ ਪਾਵੈ ॥੨॥੪॥੩੨॥** ਹੇ ਜੀਵ! ਓਸ ਨੂੰ ਭੁੱਲ ਕੇ ਸੰਸਾਰ ਵਿਚ ਜਿਉਂਦਾ ਕਿਵੇਂ ਰਹੇਂਗਾ ॥੨॥੪॥੩੨॥

*ਸਬਦੁ ਸਾਰ:* ***"ਬਿਰਥੀ ਘਾਲ ਨ ਜਾਈ ॥"*** ਦਾ ਭਾਵ ਹੈ ਕਿ ਹੇ ਜੀਵ! ਜੋ ਪ੍ਰਭੂ ਆਪਣੇ ਭਗਤਾਂ ਦੀ ਇਕ ਤਿਲ ਮਾਤਰ ਭੀ ਘਾਲੀ ਘਾਲਣਾ ਨੂੰ ਭੁੱਲਦਾ ਨਹੀਂ, ਤੂੰ ***"ਪ੍ਰਭੁ ਤਿਆਗਿ ਲਾਗਤ ਅਨ ਲੋਭਾ ॥ ਦਾਸਿ ਸਲਾਮੁ ਕਰਤ ਕਤ ਸੋਭਾ ॥"*** (ਗਉੜੀ ਮ: ੫, ਪੰਨਾ ੧੯੫) ਓਸ ਪ੍ਰਭੂ ਨੂੰ ਤਿਆਗ ਕੇ ਹੋਰਨਾਂ ਨਾਲ ਲਾਲਚੀ ਬਣ ਕੇ ਲੱਗ ਰਿਹਾ ਹੈਂ ਭਾਵ ਹੋਰ ਪਦਾਰਥਾਂ ਵਿਚ ਪਰਚ ਰਿਹਾ ਹੈਂ ਅਰ ਤੁੱਛ ਆਦਮੀਆਂ ਨੂੰ ਸਲਾਮਾਂ ਕਰਦਾ ਫਿਰਦਾ ਹੈਂ।

ਓਹ ਪ੍ਰਭੂ ਜੋ ***"ਘਾਲ ਨ ਭਾਨੈ ਅੰਤਰ ਬਿਧਿ ਜਾਨੈ ਤਾ ਕੀ ਕਰਿ ਮਨ ਸੇਵਾ ॥"*** (ਸੋਰਠਿ ਮ: ੫, ਪੰਨਾ ੬੧੪) ਅੰਤਰਜਾਮੀ ਤੇ ਫਲ ਪ੍ਰਦਾਤਾ ਹੈ ਓਸ ਦੀ ਤਨੋਂ ਮਨੋਂ ਸੇਵਾ ਕਰ ਭਾਵ ਓਸ ਦਾ ਸਿਮਰਣ ਕਰ। ਓਹ ਹੀ ਤੇਰੇ ਮਨ ਦੀਆਂ ਕਾਮਨਾਵਾਂ ਨੂੰ ਜਾਣਦਾ ਅਰ ਪੂਰਨ ਕਰਨਹਾਰ ਸਮਰੱਥ ਹੈ।

The discipline of Naam-simran is never wasted. Rooted in a desire to connect with the vast, infinite, vital energy of the Cosmos, a devotee always draws a positive response. Absolute sense of oneness with the world is so fulfilling that nothing else tempts a devotee any more. All that a devotee does, performs or engages in life, becomes truly meaningful and fruitful if the devotee remains connected with the ultimate source of all life. Naam-simran is at once the context and act of living.

## ਸੋਰਠਿ ਮਹਲਾ ੫ ॥

ਅਬਿਨਾਸੀ ਜੀਅਨ ਕੋ ਦਾਤਾ ਸਿਮਰਤ ਸਭ ਮਲੁ ਖੋਈ ॥ ਗੁਣ ਨਿਧਾਨ ਭਗਤਨ ਕਉ ਬਰਤਨਿ ਬਿਰਲਾ ਪਾਵੈ ਕੋਈ ॥੧॥ ਮੇਰੇ ਮਨ ਜਪਿ ਗੁਰ ਗੋਪਾਲ ਪ੍ਰਭੁ ਸੋਈ ॥ ਜਾ ਕੀ ਸਰਣਿ ਪਇਆਂ ਸੁਖੁ ਪਾਈਐ ਬਾਹੁੜਿ ਦੂਖੁ ਨ ਹੋਈ ॥੧॥ ਰਹਾਉ ॥ ਵਡਭਾਗੀ ਸਾਧ ਸੰਗੁ ਪਰਾਪਤਿ ਤਿਨ ਭੇਟਤ ਦੁਰਮਤਿ ਖੋਈ ॥ ਤਿਨ ਕੀ ਧੂਰਿ ਨਾਨਕੁ ਦਾਸੁ ਬਾਛੈ ਜਿਨ ਹਰਿ ਨਾਮੁ ਰਿਦੈ ਪਰੋਈ ॥੨॥੫॥੩੩॥

*ਸ੍ਰੀ ਗੁਰੂ ਗ੍ਰੰਥ ਪੰਨਾ ੬੧੭-੧੮*

*ਸ਼ਬਦਾਰਥ :* ਅਬਿਨਾਸੀ=ਨਾਸ ਬਿਹੀਨ। ਮਲੁ=ਪਾਪ। ਬਰਤਨਿ=ਵਰਤਣ ਵਲੇਵਾ, ਸੰਬੰਧ। ਬਿਰਲਾ=ਕੋਈ ਹੀ। ਗੋਪਾਲ=ਪ੍ਰਿਥਵੀ ਦਾ ਪਾਲਕ। ਬਾਹੁੜਿ=ਫੇਰ। ਖੋਈ=ਚਲੀ ਗਈ, ਦੂਰ ਹੋ ਗਈ। ਬਾਛੈ=ਮੰਗਦਾ, ਚਾਹੁੰਦਾ। ਪਰੋਈ=ਪ੍ਰੋਤਾ ਹੋਇਆ।

*ਸਾਰ ਭਾਵ :* ਪ੍ਰਭੂ ਦੀ ਸ਼ਰਣ ਲੈਣ ਨਾਲ ਹੀ ਸਭ ਸੁਖ ਪ੍ਰਾਪਤ ਹੁੰਦੇ ਹਨ।

| ਮੂਲ | ਅਰਥ |
|---|---|
| ਅਬਿਨਾਸੀ ਜੀਅਨ ਕੋ ਦਾਤਾ ਸਿਮਰਤ ਸਭ ਮਲੁ ਖੋਈ ॥ | ਨਾਸ ਹੋਣ ਤੋਂ ਰਹਿਤ, ਸਭ ਜੀਆਂ ਜੰਤਾਂ ਦਾ ਦਾਤਾਰ ਪ੍ਰਭੂ ਹੈ ਜਿਸ ਦੇ ਸਿਮਰਣ ਕਰਨ ਨਾਲ ਹਰ ਪ੍ਰਕਾਰ ਦੀ ਪਾਪਾਂ ਰੂਪੀ ਮੈਲ ਨਸ਼ਟ ਹੁੰਦੀ ਹੈ। |
| ਗੁਣ ਨਿਧਾਨ ਭਗਤਨ ਕਉ ਬਰਤਨਿ ਬਿਰਲਾ ਪਾਵੈ ਕੋਈ ॥੧॥ | ਜੋ ਗੁਣਾਂ ਦਾ ਖ਼ਜ਼ਾਨਾ ਤੇ ਭਗਤਾਂ ਦਾ ਵਰਤਣ ਵਲੇਵਾ ਹੈ, ਉਸ ਨੂੰ ਕੋਈ ਵਿਰਲਾ ਹੀ ਪ੍ਰਾਪਤ ਕਰਦਾ ਹੈ॥੧॥ |
| ਮੇਰੇ ਮਨ ਜਪਿ ਗੁਰ ਗੋਪਾਲ ਪ੍ਰਭੁ ਸੋਈ ॥ ਜਾ ਕੀ ਸਰਣਿ ਪਇਆਂ ਸੁਖੁ ਪਾਈਐ ਬਾਹੁੜਿ ਦੂਖੁ ਨ ਹੋਈ ॥੧॥ ਰਹਾਉ ॥ | ਹੇ ਮੇਰੇ ਮਨ! ਪ੍ਰਿਥਵੀ ਪਾਲਕ ਵੱਡੇ ਪ੍ਰਭੂ ਦਾ ਸਿਮਰਣ ਕਰ। ਜਿਸ ਦੀ ਸ਼ਰਨ ਪੈਣ ਨਾਲ ਸਾਰੇ ਸੁਖ ਮਿਲਦੇ ਹਨ ਅਰ ਫੇਰ ਕੋਈ ਦੁੱਖ ਨਹੀਂ ਹੁੰਦਾ॥੧॥ ਰਹਾਉ ॥ |

**ਵਡਭਾਗੀ ਸਾਧ ਸੰਗੁ ਪਰਾਪਤਿ**
**ਤਿਨ ਭੇਟਤ ਦੁਰਮਤਿ ਖੋਈ ॥**

ਵੱਡੇ ਭਾਗਾਂ ਨਾਲ ਹੀ ਸੰਤਾਂ ਦਾ ਸੰਗ ਪ੍ਰਾਪਤ ਹੁੰਦਾ ਹੈ। ਉਹਨਾਂ ਨੂੰ ਮਿਲਣ ਪਰ ਖੋਟੀ ਮਤ ਦੂਰ ਹੋ ਜਾਂਦੀ ਹੈ।

**ਤਿਨ ਕੀ ਧੂਰਿ ਨਾਨਕੁ ਦਾਸੁ ਬਾਛੈ**
**ਜਿਨ ਹਰਿ ਨਾਮੁ ਰਿਦੈ ਪਰੋਈ ॥**
**੨॥੫॥੩੩॥**

ਉਹਨਾਂ ਦੇ ਚਰਨਾਂ ਦੀ ਧੂੜੀ ਦਾਸ ਮੰਗਦਾ ਹੈ, ਜਿਨ੍ਹਾਂ ਦੇ ਹਿਰਦੇ ਹਰੀ ਦੇ ਨਾਮ ਨਾਲ ਪ੍ਰੋਤੇ ਹੋਏ ਭਾਵ ਇਕ ਮਿਕ ਹੋਏ ਹੋਏ ਹਨ ॥੨॥੫॥੩੩॥

*ਸਬਦੁ ਸਾਰ :* ***"ਅਬਿਨਾਸੀ ਜੀਅਨ ਕੋ ਦਾਤਾ"*** ਦਾ ਭਾਵਾਰਥ ਇਹ ਹੈ ਕਿ ਪ੍ਰਿਥਵੀ ਦੇ ਪਾਲਕ ਅਰ ***"ਜਨਮ ਮਰਣ ਤੇ ਰਹਤ ਨਾਰਾਇਣ ॥"*** (ਭੈਰਉ ਮ: ੫, ਪੰਨਾ ੧੧੩੬) ਸਦ ਸਦੀਵ ਸਥਿਰ ਰਹਿਣ ਵਾਲੇ ਅਬਿਨਾਸੀ ਅਕਾਲ ਪੁਰਖੁ ਦੇ ਨਾਮ ਸਿਮਰਣ ਕਰਨ ਨਾਲ ***"ਜਨਮ ਜਨਮ ਕੀ ਮੈਲੁ ਉਤਾਰੈ ਬੰਧਨ ਕਾਟਿ ਹਰਿ ਸੰਗਿ ਮਿਲਾਇ ॥"*** (ਭੈਰਉ ਮ: ੫, ਪੰਨਾ ੧੧੪੯) ਜਨਮਾਂ ਜਨਮਾਂਤ੍ਰਾਂ ਦੀ ਅਵਿਦਿਆ ਰੂਪ ਮੈਲ ਦੂਰ ਹੋ ਜਾਂਦੀ ਹੈ ਅਰ ਸੰਸਾਰਕ ਮੋਹ ਮਮਤਾ ਦੇ ਬੰਧਨਾਂ ਤੋਂ ਛੁਟਕਾਰਾ ਪੈ ਜਾਣ ਪਰ ਪ੍ਰਭੂ ਦੀ ਸਤਿਸੰਗਤ ਨਾਲ ਮਿਲਾਪ ਹੋ ਜਾਂਦਾ ਹੈ। ਪਰ ਕੋਈ ਵਿਰਲਾ ਹੀ ***"ਵਿਰਲੇ ਕਉ ਸੋਝੀ ਪਈ ਗੁਰਮੁਖਿ ਮਨੁ ਸਮਝਾਇ ॥"*** (ਸਿਰੀਰਾਗੁ ਮ: ੧, ਪੰਨਾ ੬੨) ਇਸ ਸਤਿਸੰਗ ਵਿਚ ਜਾਂਦਾ ਹੈ ਤੇ ਮਨ ਨੂੰ ਸਮਝਾ ਕੇ ਸੰਤਾਂ ਦੇ ਚਰਨਾਂ ਦੀ ਧੂੜੀ ਮੰਗਦਾ ਹੈ।

*Identification with the timeless patterns of life liberates us from the bondage of time and place. Priveleged are they who assiduously seek this. Priveleged also is the congregation of those who are one in this seeking. Sincerity and perseverance on one's part, in this respect, makes one priveleged of the spiritual knowledge. Humbled by the Infinite surging within one's finite self, one is priveleged to experience happiness of the order which is equalled by nothing we can ever imagine. All of us are endowed with the divine ability to be thus priveleged.*

## ਸੋਰਠਿ ਮਹਲਾ ੫ ॥

ਜਨਮ ਜਨਮ ਕੇ ਦੂਖ ਨਿਵਾਰੈ ਸੂਕਾ ਮਨੁ ਸਾਧਾਰੈ ॥ ਦਰਸਨੁ ਭੇਟਤ ਹੋਤ ਨਿਹਾਲਾ ਹਰਿ ਕਾ ਨਾਮੁ ਬੀਚਾਰੈ ॥੧॥ ਮੇਰਾ ਬੈਦੁ ਗੁਰੂ ਗੋਵਿੰਦਾ ॥ ਹਰਿ ਹਰਿ ਨਾਮੁ ਅਉਖਧੁ ਮੁਖਿ ਦੇਵੈ ਕਾਟੈ ਜਮ ਕੀ ਫੰਧਾ ॥੧॥ ਰਹਾਉ ॥ ਸਮਰਥ ਪੁਰਖ ਪੂਰਨ ਬਿਧਾਤੇ ਆਪੇ ਕਰਣੈਹਾਰਾ ॥ ਅਪੁਨਾ ਦਾਸੁ ਹਰਿ ਆਪਿ ਉਬਾਰਿਆ ਨਾਨਕ ਨਾਮ ਅਧਾਰਾ ॥੨॥੬॥੩੪॥

*ਸ੍ਰੀ ਗੁਰੂ ਗ੍ਰੰਥ ਪੰਨਾ ੬੧੮*

*ਸ਼ਬਦਾਰਥ :* ਨਿਵਾਰੈ=ਦੂਰ ਕੀਤੇ। ਸੂਕਾ ਮਨੁ=ਨਾਮ ਸਿਮਰਣ ਤੋਂ ਸੰਕੋਚਿਆ ਹੋਇਆ ਮਨ। ਸਾਧਾਰੈ=ਆਸਰਾ ਦਿਤਾ, ਹਰਿਆ ਕੀਤਾ। ਭੇਟਤ=ਦਰਸ਼ਨ ਕਰ ਕੇ। ਅਉਖਧੁ=ਦਵਾਈ, ਅਉਸ਼ਧੀ। ਫੰਧਾ=ਫਾਹੀ। ਉਬਾਰਿਆ=ਸੰਭਾਲਿਆ, ਬਚਾਅ ਲਿਆ। ਅਧਾਰਾ=ਆਸਰਾ ॥

*ਸਾਰ ਭਾਵ :* ਗੁਰੂ ਹੀ ਅਦੁੱਤੀ ਵੈਦ ਹੈ।

| ਮੂਲ | ਅਰਥ |
|---|---|
| ਜਨਮ ਜਨਮ ਕੇ ਦੂਖ ਨਿਵਾਰੈ ਸੂਕਾ ਮਨੁ ਸਾਧਾਰੈ ॥ | ਵਾਹਿਗੁਰੂ ਦਾ ਨਾਮ ਜਨਮਾਂ ਜਨਮਾਂਤ੍ਰਾਂ ਦੇ ਦੁੱਖ ਦੂਰ ਕਰ ਕੇ ਨਿਆਸਰੇ ਮਨਾਂ ਨੂੰ ਮੁੜ ਕੇ ਆਸਰਾ ਦਿੰਦਾ ਹੈ ਭਾਵ ਪ੍ਰਫੁੱਲਤ ਕਰਦਾ ਹੈ। |
| ਦਰਸਨੁ ਭੇਟਤ ਹੋਤ ਨਿਹਾਲਾ ਹਰਿ ਕਾ ਨਾਮੁ ਬੀਚਾਰੈ ॥੧॥ | ਓਸ ਸੱਚੇ ਪਾਤਿਸ਼ਾਹ ਦੇ ਦਰਸ਼ਨ ਕਰਨ ਨਾਲ ਨਿਹਾਲ ਹੋ ਜਾਈਦਾ ਹੈ। ਜਿਸ ਕਰਕੇ ਹਰੀ ਪ੍ਰਭੂ ਦੇ ਨਾਮ ਦੀ ਹੀ ਵਿਚਾਰ ਚਰਚਾ ਹੁੰਦੀ ਰਹਿੰਦੀ ਹੈ ॥੧॥ |
| ਮੇਰਾ ਬੈਦੁ ਗੁਰੂ ਗੋਵਿੰਦਾ ॥ | ਮੇਰਾ ਵੈਦ ਗੁਰੂ, ਗੋਬਿੰਦ ਦਾ ਰੂਪ ਹੈ। |
| ਹਰਿ ਹਰਿ ਨਾਮੁ ਅਉਖਧੁ ਮੁਖਿ ਦੇਵੈ ਕਾਟੈ ਜਮ ਕੀ ਫੰਧਾ ॥੧॥ ਰਹਾਉ ॥ | ਜੋ ਹਰੀ ਨਾਮ ਸਿਮਰਣ ਰੂਪੀ ਮੂੰਹ ਵਿਚ ਦਵਾਈ ਦੇ ਕੇ ਜਮਾਂ ਦੀ ਫਾਹੀ ਕੱਟ ਦਿੰਦਾ ਹੈ ਭਾਵ ਸਿਮਰਣ ਦੀ ਅਉਸ਼ਧੀ ਦਿੰਦਾ ਹੈ ॥੧॥ ਰਹਾਉ ॥ |

**ਸਮਰਥ ਪੁਰਖ ਪੂਰਨ ਬਿਧਾਤੇ ਆਪੇ ਕਰਣੈਹਾਰਾ ॥**

ਜੋ ਸਰਬ ਕਲਾ ਸਮਰੱਥ, ਪਰੀਪੂਰਨ, ਕਰਮ ਫਲ ਪ੍ਰਦਾਤਾ ਆਪ ਅਕਾਲ ਪੁਰਖੁ ਕਰਣਹਾਰ ਹੈ।

**ਅਪੁਨਾ ਦਾਸੁ ਹਰਿ ਆਪਿ ਉਬਾਰਿਆ ਨਾਨਕ ਨਾਮ ਅਧਾਰਾ ॥੨॥੬॥੩੪॥**

ਓਸ ਨੇ ਆਪਣੇ ਸੇਵਕ ਨੂੰ ਨਾਮ ਦਾ ਆਸਰਾ ਦੇ ਕੇ ਆਪ ਉਬਾਰ ਲਿਆ ਹੈ ਭਾਵ ਬਚਾਅ ਲਿਆ ਹੈ॥੨॥੬॥੩੪॥

*ਸਬਦੁ ਸਾਰ:* ***"ਮੇਰਾ ਬੈਦੁ ਗੁਰੂ ਗੋਵਿੰਦਾ ॥"*** ਤੋਂ ਭਾਵ ਹੈ ਕਿ ਗੁਰੂ ਅਰ ਗੋਵਿੰਦ ਵਿਚ ਕੋਈ ਭਿੰਨ ਭੇਦ ਨਹੀਂ ***"ਗੁਰ ਸਤਿਗੁਰ ਸੁਆਮੀ ਭੇਦੁ ਨ ਜਾਣਹੁ ਜਿਤੁ ਮਿਲਿ ਹਰਿ ਭਗਤਿ ਸੁਖਾਂਦੀ ॥"*** (ਸਿਰੀਰਾਗੁ ਮ: ੪, ਪੰਨਾ ੭੭) ਗੁਰਾਂ ਦੁਆਰਾ ਹੀ ਪ੍ਰਭੂ ਭਗਤੀ ਸਫਲ ਹੁੰਦੀ ਹੈ। ਗੁਰੂ ਹੀ ਦੁੱਖਾਂ ਦੇ ਦੂਰ ਕਰਨ ਵਾਲੇ ਪੂਰਨ ਵੈਦ ਹਨ ਜੋ ***"ਸੂਕੇ ਹਰੇ ਕੀਏ ਖਿਨ ਮਾਹੇ ॥"*** (ਗਉੜੀ ਮ: ੫, ਪੰਨਾ ੧੯੧) ਨਾਮ ਸਿਮਰਣ ਤੋਂ ਬਗ਼ੈਰ ਸੁੱਕਦੇ ਜਾ ਰਹੇ ਮਨਾਂ ਨੂੰ ਸੁਮਾਰਗ ਪਾ ਕੇ ਮੁੜ ਹਰਿਆ ਭਰਿਆ ਕਰ ਦਿੰਦੇ ਹਨ।

*Gur-shabad is the alleviator of all our agonies. Dedication to Gurbani rejuvenates our crumpled selves. Naam-simran is the panacea for all inadequacies, or insufficiencies, caused by loss of hope and faith in life.*

## ਸੋਰਠਿ ਮਹਲਾ ੫ ॥

ਅੰਤਰ ਕੀ ਗਤਿ ਤੁਮ ਹੀ ਜਾਨੀ ਤੁਝ ਹੀ ਪਾਹਿ ਨਿਬੇਰੋ ॥ ਬਖਸਿ ਲੈਹੁ ਸਾਹਿਬ ਪ੍ਰਭ ਅਪਨੇ ਲਾਖ ਖਤੇ ਕਰਿ ਫੇਰੋ ॥੧॥ ਪ੍ਰਭ ਜੀ ਤੂ ਮੇਰੋ ਠਾਕੁਰੁ ਨੇਰੋ ॥ ਹਰਿ ਚਰਣ ਸਰਣ ਮੋਹਿ ਚੇਰੋ ॥੧॥ ਰਹਾਉ ॥ ਬੇਸੁਮਾਰ ਬੇਅੰਤ ਸੁਆਮੀ ਊਚੋ ਗੁਨੀ ਗਹੇਰੋ ॥ ਕਾਟਿ ਸਿਲਕ ਕੀਨੋ ਅਪੁਨੋ ਦਾਸਰੋ ਤਉ ਨਾਨਕ ਕਹਾ ਨਿਹੋਰੋ ॥੨॥੭॥੩੫॥

*ਸ੍ਰੀ ਗੁਰੂ ਗ੍ਰੰਥ ਪੰਨਾ ੬੧੮*

*ਸ਼ਬਦਾਰਥ :* ਗਤਿ=ਹਾਲਤ। ਨਿਬੇਰੋ=ਨਿਬੇੜਾ, ਫ਼ੈਸਲਾ। ਖਤੇ=ਗ਼ਲਤੀਆਂ। ਫੇਰੋ=ਫਿਰਨਾ। ਨੇਰੋ=ਨੇੜੇ। ਚੇਰੋ=ਦਾਸ। ਗੁਨੀ ਗਹੇਰੋ=ਗੁਣਾਂ ਦੇ ਸਮੁੰਦਰ। ਸਿਲਕ=ਫਾਹੀ। ਨਿਹੋਰੋ=ਮੁਥਾਜੀ।

*ਸਾਰ ਭਾਵ :* ਪ੍ਰਭੂ ਹੀ ਸਭ ਤੋਂ ਨੇੜੇ ਹੈ।

| ਮੂਲ | ਅਰਥ |
|---|---|
| ਅੰਤਰ ਕੀ ਗਤਿ ਤੁਮ ਹੀ ਜਾਨੀ ਤੁਝ ਹੀ ਪਾਹਿ ਨਿਬੇਰੋ ॥ | ਹੇ ਪ੍ਰਭੋ! ਅੰਦਰ ਦੀ ਗਤਿ ਬਿਧੀ ਭਾਵ ਦਸ਼ਾ ਤੁਸੀਂ ਹੀ ਜਾਣਦੇ ਹੋ, ਅਰ ਤੁਸਾਂ ਪਾਸੋਂ ਹੀ ਨਿਰਣੈ ਹੋਣਾ ਹੈ, ਭਾਵ ਤੁਸਾਂ ਫ਼ੈਸਲਾ ਕਰਨਾ ਹੈ। |
| ਬਖਸਿ ਲੈਹੁ ਸਾਹਿਬ ਪ੍ਰਭ ਅਪਨੇ ਲਾਖ ਖਤੇ ਕਰਿ ਫੇਰੋ ॥੧॥ | ਹੇ ਮੇਰੇ ਮਾਲਕ ਪ੍ਰਭੂ! ਮੈਨੂੰ ਬਖ਼ਸ਼ ਲਓ, ਮੈਂ ਲੱਖਾਂ ਗ਼ਲਤੀਆਂ ਕਰਦਾ ਫਿਰਦਾ ਹਾਂ॥੧॥ |
| ਪ੍ਰਭ ਜੀ ਤੂ ਮੇਰੋ ਠਾਕੁਰੁ ਨੇਰੋ ॥ ਹਰਿ ਚਰਣ ਸਰਣ ਮੋਹਿ ਚੇਰੋ ॥ ॥੧॥ ਰਹਾਉ ॥ | ਹੇ ਅੰਤਰਜਾਮੀ ਪ੍ਰਭੂ ਜੀ! ਤੁਸੀਂ ਹੀ ਮੇਰੇ ਅਤਿ ਨੇੜੇ ਦੇ ਮਾਲਕ ਹੋ। ਹੇ ਹਰੀ! ਮੈਨੂੰ ਦਾਸ ਨੂੰ ਆਪਣੇ ਚਰਨਾਂ ਦੀ ਸ਼ਰਨ ਬਖ਼ਸ਼ੋ॥੧॥ ਰਹਾਉ॥ |
| ਬੇਸੁਮਾਰ ਬੇਅੰਤ ਸੁਆਮੀ ਊਚੋ ਗੁਨੀ ਗਹੇਰੋ ॥ | ਤੁਸੀਂ ਅਣਗਿਣਤ, ਬੇਅੰਤ ਗੁਣਾਂ ਦੇ ਅਥਾਹ ਸਮੁੰਦਰ ਮਾਲਕਪ੍ਰਭੂ ਹੋ। |

**ਕਾਟਿ ਸਿਲਕ ਕੀਨੋ ਅਪੁਨੋ ਦਾਸਰੋ ਤਉ ਨਾਨਕ ਕਹਾ ਨਿਹੋਰੋ ॥੨॥੭॥੩੫॥**

ਮੇਰੀਆਂ ਵਾਸਨਾ ਰੂਪੀ ਫਾਹੀਆਂ ਕੱਟ ਕੇ ਤੁਸੀਂ ਆਪਣਾ ਦਾਸ ਬਣਾ ਲਓ। ਫੇਰ ਮੈਨੂੰ ਕਿਸੇ ਵਾਸਨਾ ਦੀ ਮੁਹਤਾਜੀ ਨਹੀਂ ਰਹੇਗੀ ॥੨॥੭॥੩੫॥

*ਸਬਦੁ ਸਾਰ:* ***"ਪ੍ਰਭ ਜੀ ਤੂ ਮੇਰੋ ਠਾਕੁਰੁ ਨੇਰੋ ॥"*** ਤੋਂ ਭਾਵ ਹੈ ਕਿ ਹੇ ਪ੍ਰਭੂ ਜੀ! ਤੁਸੀਂ ਹੀ ***"ਸੇਵਕ ਕਉ ਨਿਕਟੀ ਹੋਇ ਦਿਖਾਵੈ ॥"*** (ਆਸਾ ਮ: ੫, ਪੰਨਾ ੪੦੩) ਸੇਵਕਾਂ ਦੇ ਸਭ ਤੋਂ ਨੇੜੇ ਦੇ ਸਹਾਇਕ ਹੋ ਅਰ ***"ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ ॥"*** (ਆਸਾ ਮ: ੫, ਪੰਨਾ ੪੦੩) ਸੇਵਕਾਂ ਦੀ ਹਰ ਗੱਲ ਸੁਣਦੇ ਤੇ ਝਟਪਟ ਮੰਨਦੇ ਹੋ। ਮੈਂ ਤੁਹਾਡਾ ਸੇਵਕ ਹਾਂ ਅਰ ਲੱਖਾਂ ਭੁੱਲਾਂ ਕਰਦਾ ਫਿਰਦਾ ਹਾਂ। ਕਿਰਪਾ ਕਰ ਕੇ ਮੇਰੀਆਂ ਭੁੱਲਾਂ ਮੁਆਫ਼ ਕਰ ਕੇ ਆਪਣੇ ਚਰਨਾਂ ਦੀ ਸ਼ਰਨ ਬਖ਼ਸ਼ੋ ਅਰ ਸੰਸਾਰਕ ਵਾਸਨਾ ਦੀ ਫਾਹੀ ਕੱਟ ਦਿਓ ਤਾਂ ਕਿ ਮੈਂ ਉਹਨਾਂ ਦੀ ਮੁਥਾਜੀ ਤੋਂ ਮੁਕਤ ਹੋ ਜਾਵਾਂ।

Spiritual journey begins by turning one's gaze inwards, looking at oneself, trying to understand what tempts one to lead a life of indulgence and opulence rather than one of restraint and simplicity. Naam-simran makes one aware of patterns of meaning far greater than one's individual self. And yet one may remain hopelessly bound by many a dereliction within that which remain unformulated and hidden. It is this bondage that needs to be shed. It can happen only through the agency of one's awakened self, i.e. one's enlightened, realized, expanded self. Gurshabad actifies this interior rejuvenation.

## ਸੋਰਠਿ ਮਃ ੫ ॥

**ਭਏ ਕ੍ਰਿਪਾਲ ਗੁਰੂ ਗੋਵਿੰਦਾ ਸਗਲ ਮਨੋਰਥ ਪਾਏ ॥ ਅਸਥਿਰ ਭਏ ਲਾਗਿ ਹਰਿ ਚਰਣੀ ਗੋਵਿੰਦ ਕੇ ਗੁਣ ਗਾਏ ॥੧॥ ਭਲੋ ਸਮੂਰਤੁ ਪੂਰਾ ॥ ਸਾਂਤਿ ਸਹਜ ਆਨੰਦ ਨਾਮੁ ਜਪਿ ਵਾਜੇ ਅਨਹਦ ਤੂਰਾ ॥੧॥ ਰਹਾਉ ॥ ਮਿਲੇ ਸੁਆਮੀ ਪ੍ਰੀਤਮ ਅਪੁਨੇ ਘਰ ਮੰਦਰ ਸੁਖਦਾਈ ॥ ਹਰਿ ਨਾਮੁ ਨਿਧਾਨੁ ਨਾਨਕ ਜਨ ਪਾਇਆ ਸਗਲੀ ਇਛ ਪੁਜਾਈ ॥੨॥੮॥੩੬॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੧੮*

*ਸ਼ਬਦਾਰਥ:* ਮਨੋਰਥ=ਮਨ ਦੀਆਂ ਇੱਛਾਵਾਂ। ਅਸਥਿਰ=ਇਕਾਗਰ, ਸਥਿਰ। ਸਮੂਰਤੁ=ਸ਼ੁਭ ਸਮਾਂ। ਅਨਹਦ=ਇਕਰਸ। ਤੂਰਾ=ਵਾਜੇ, ਧੁਨੀ। ਨਿਧਾਨੁ=ਖ਼ਜ਼ਾਨਾ। ਪੁਜਾਈ=ਪੂਰੀ ਹੋ ਗਈ।

*ਸਾਰ ਭਾਵ:* ਸ਼ਾਂਤੀ ਪ੍ਰਦਾਤਾ ਪ੍ਰਭੂ ਦਾ ਨਾਮ ਸਿਮਰ ਕੇ ਨਾਮ ਧੁਨੀ ਦਾ ਅਨੰਦ ਪ੍ਰਾਪਤ ਹੁੰਦਾ ਹੈ।

| ਮੂਲ | ਅਰਥ |
|---|---|
| **ਭਏ ਕ੍ਰਿਪਾਲ ਗੁਰੂ ਗੋਵਿੰਦਾ ਸਗਲ ਮਨੋਰਥ ਪਾਏ ॥** | ਜਦੋਂ ਗੋਬਿੰਦ ਰੂਪ ਸਤਿਗੁਰਾਂ ਨੇ ਕਿਰਪਾ ਕੀਤੀ ਤਾਂ ਸਭ ਮਨ ਇੱਛਤ ਪਦਾਰਥ ਪ੍ਰਾਪਤ ਹੋ ਗਏ। |
| **ਅਸਥਿਰ ਭਏ ਲਾਗਿ ਹਰਿ ਚਰਣੀ ਗੋਵਿੰਦ ਕੇ ਗੁਣ ਗਾਏ ॥੧॥** | ਪ੍ਰਭੂ ਦੇ ਚਰਨਾਂ ਵਿਚ ਲੱਗ ਕੇ ਟਿਕਾਉ ਹੋ ਗਿਆ ਅਰ ਓਸ ਦੇ ਗੁਣ ਗਾਇਨ ਕਰਨ ਲੱਗੇ ॥੧॥ |
| **ਭਲੋ ਸਮੂਰਤੁ ਪੂਰਾ ॥ ਸਾਂਤਿ ਸਹਜ ਆਨੰਦ ਨਾਮੁ ਜਪਿ ਵਾਜੇ ਅਨਹਦ ਤੂਰਾ ॥੧॥ ਰਹਾਉ ॥** | ਓਹ ਸ਼ੁਭ ਮਹੂਰਤ ਹੈ, ਭਾਵ ਓਹ ਸਮਾਂ ਪੂਰਨ ਸੁਭਾਗਾ ਹੈ ਜਦੋਂ ਸ਼ਾਂਤੀ ਦਾਤਾ ਸਹਿਜ ਸੁਖ ਰੂਪ ਆਨੰਦ ਦਾਇਕ ਨਾਮ ਜਪਿਆ ਜਿਸ ਕਰਕੇ ਨਾਮ ਧੁਨੀ ਦੇ ਇਕਰਸ ਵਾਜੇ ਵੱਜੇ ॥੧॥ ਰਹਾਉ ॥ |
| **ਮਿਲੇ ਸੁਆਮੀ ਪ੍ਰੀਤਮ ਅਪੁਨੇ ਘਰ ਮੰਦਰ ਸੁਖਦਾਈ ॥** | ਆਪਣੇ ਪਿਆਰੇ ਮਾਲਕ ਨਾਲ ਮੇਲ ਹੋ ਜਾਣ ਕਰਕੇ ਇਹ ਸਰੀਰ ਰੂਪੀ ਘਰ ਹੀ ਸੁਖਾਂ ਦਾ ਮੰਦਰ ਬਣ ਗਿਆ। |

| | |
|---|---|
| **ਹਰਿ ਨਾਮੁ ਨਿਧਾਨੁ ਨਾਨਕ ਜਨ ਪਾਇਆ ਸਗਲੀ ਇਛ ਪੁਜਾਈ ॥੨॥੮॥੩੬॥** | ਹਰੀ ਦਾ ਨਾਮ ਭੰਡਾਰ ਪ੍ਰਾਪਤ ਹੋ ਗਿਆ ਅਤੇ ਸਭ ਮਨੋ ਕਾਮਨਾਵਾਂ ਪੂਰਨ ਹੋ ਗਈਆਂ ॥੨॥੮॥੩੬॥ |

*ਸਬਦੁ ਸਾਰ :* ***"ਭਲੋ ਸਮੂਰਤੁ ਪੂਰਾ ॥"*** ਤੋਂ ਭਾਵ ਹੈ ਜਦੋਂ ਗੋਬਿੰਦ ਸਰੂਪ ਸਤਿਗੁਰੂ ***"ਜਉ ਸੁਪ੍ਰਸੰਨ ਭਏ ਗੁਰ ਪੂਰੇ ਤਬ ਮੇਰੀ ਆਸ ਪੁਨੀ ॥"*** (ਬਿਲਾਵਲੁ ਮ: ੫, ਪੰਨਾ ੮੨੯) ਪ੍ਰਸੰਨ ਹੋਣ, ਤਦ ਓਹ ਸੇਵਕ ਦੀ ਆਸਾ ਪੂਰਨ ਕਰ ਦਿੰਦੇ ਹਨ ਭਾਵ ਨਾਮ ਸਿਮਰਣ ਦੀ ਜੁਗਤੀ ਦੱਸ ਕੇ ਪ੍ਰਭੂ ਚਰਨਾਂ ਵਿਚ ਇਕਾਗਰ ਕਰ ਦਿੰਦੇ ਹਨ। ਤਦ ਇਹ ਮਨ ਹੀ ਸ਼ੁੱਧ, ਪਵਿੱਤਰ ਬਣ ਜਾਂਦਾ ਹੈ ਜਿਥੇ ***"ਅਨਹਤ ਧੁਨਿ ਵਾਜਹਿ ਨਿਤ ਵਾਜੇ ਹਰਿ ਅੰਮ੍ਰਿਤ ਧਾਰ ਰਸਿ ਲੀੜਾ ॥"*** (ਜੈਤਸਰੀ ਮ: ੪, ਪੰਨਾ ੬੯੮) ਅੰਮ੍ਰਿਤ ਨਾਮ ਰਸ ਧੁਨੀ ਨੂੰ ਮਨ ਵਿਚ ਸੁਣਿਆ, ਜਿਸ ਕਰਕੇ ਸਰਬ ਇੱਛਾਵਾਂ ਪੂਰਨ ਹੋ ਜਾਂਦੀਆਂ ਹਨ।

*The resonance of purity inherent in the sacred word - Gurshabad - so absorbs one engaged in Vaheguru-naam-simran that one is enveloped in infinite serenity that wells up inside. A moment, or a period of time, spent thus, opens vistas of timelessness in value and quality. Every such moment is auspicious, not subject to considerations of right or wrong that otherwise attend our perception of normally calendered time.*

## ਸੋਰਠਿ ਮਹਲਾ ੫ ॥

**ਗੁਰ ਕੇ ਚਰਨ ਬਸੇ ਰਿਦ ਭੀਤਰਿ ਸੁਭ ਲਖਣ ਪ੍ਰਭਿ ਕੀਨੇ ॥ ਭਏ ਕ੍ਰਿਪਾਲ ਪੂਰਨ ਪਰਮੇਸਰ ਨਾਮ ਨਿਧਾਨ ਮਨਿ ਚੀਨੇ ॥੧॥ ਮੇਰੋ ਗੁਰੁ ਰਖਵਾਰੋ ਮੀਤ ॥ ਦੂਣ ਚਊਣੀ ਦੇ ਵਡਿਆਈ ਸੋਭਾ ਨੀਤਾ ਨੀਤ ॥੧॥ ਰਹਾਉ ॥ ਜੀਅ ਜੰਤ ਪ੍ਰਭਿ ਸਗਲ ਉਧਾਰੇ ਦਰਸਨੁ ਦੇਖਣਹਾਰੇ ॥ ਗੁਰ ਪੂਰੇ ਕੀ ਅਚਰਜ ਵਡਿਆਈ ਨਾਨਕ ਸਦ ਬਲਿਹਾਰੇ ॥੨॥੯॥੩੭॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੧੮*

*ਸ਼ਬਦਾਰਥ:* ਰਿਦ=ਹਿਰਦੇ। ਭੀਤਰਿ=ਵਿਚ। ਸੁਭ ਲਖਣ=ਸੁਭਾਗ ਸਮਾਂ, ਮਹੂਰਤ। ਚੀਨੇ=ਜਾਣਿਆ। ਰਖਵਾਰੋ=ਰਾਖਾ। ਦੂਣ ਚਊਣੀ=ਵੱਧ ਤੋਂ ਵੱਧ। ਨੀਤਾ ਨੀਤ=ਦਿਨ ਬ ਦਿਨ।

*ਸਾਰ ਭਾਵ:* ਸਤਿਗੁਰੂ ਹੀ ਸਦੀਵੀ ਰਖਵਾਲੇ ਅਰ ਸੱਚੇ ਮਿੱਤਰ ਹਨ।

| ਮੂਲ | ਅਰਥ |
|---|---|
| **ਗੁਰ ਕੇ ਚਰਨ ਬਸੇ ਰਿਦ ਭੀਤਰਿ ਸੁਭ ਲਖਣ ਪ੍ਰਭਿ ਕੀਨੇ ॥** | ਸਤਿਗੁਰਾਂ ਦੇ ਚਰਣਾਂ ਦਾ ਹਿਰਦੇ ਵਿਚ ਨਿਵਾਸ ਹੋ ਗਿਆ, ਪ੍ਰਭੂ ਵੱਲੋਂ ਇਹ ਸ਼ੁਭ ਮਹੂਰਤ ਹੋਇਆ ਹੈ। |
| **ਭਏ ਕ੍ਰਿਪਾਲ ਪੂਰਨ ਪਰਮੇਸਰ ਨਾਮ ਨਿਧਾਨ ਮਨਿ ਚੀਨੇ ॥੧॥** | ਪੂਰਨ ਪ੍ਰਭੂ ਦੀ ਕਿਰਪਾ ਹੋ ਜਾਣ ਕਰਕੇ ਨਾਮ ਰੂਪੀ ਖ਼ਜ਼ਾਨੇ ਨੂੰ ਮਨ ਵਿਚ ਹੀ ਭਾਵ ਆਪਣੇ ਅੰਦਰੋਂ ਹੀ ਜਾਣ ਲਿਆ ਹੈ॥੧॥ |
| **ਮੇਰੋ ਗੁਰੁ ਰਖਵਾਰੋ ਮੀਤ ॥** | ਮਿੱਤਰਾਂ ਵਾਂਗ ਮੇਰੇ ਗੁਰੂ ਜੀ ਰਖਵਾਲੇ ਹਨ। |
| **ਦੂਣ ਚਊਣੀ ਦੇ ਵਡਿਆਈ ਸੋਭਾ ਨੀਤਾ ਨੀਤ ॥੧॥ ਰਹਾਉ ॥** | ਜਿਨ੍ਹਾਂ ਨੇ ਵੱਧ ਤੋਂ ਵੱਧ ਵਡਿਆਈ ਬਖ਼ਸ਼ ਕੇ ਦਿਨ-ਬ-ਦਿਨ ਸ਼ੋਭਾ ਵਧਾਈ ਹੈ॥੧॥ ਰਹਾਉ॥ |
| **ਜੀਅ ਜੰਤ ਪ੍ਰਭਿ ਸਗਲ ਉਧਾਰੇ ਦਰਸਨੁ ਦੇਖਣਹਾਰੇ ॥** | ਵਾਹਿਗੁਰੂ ਨੇ ਉਹ ਜੀਵ ਜੰਤੂ ਸਭ ਤਾਰ ਦਿੱਤੇ ਹਨ ਜੋ ਦਰਸ਼ਨਾਂ ਦੇ ਚਾਹਵਾਨ ਸਨ। |

**ਗੁਰ ਪੂਰੇ ਕੀ ਅਚਰਜ ਵਡਿਆਈ**
**ਨਾਨਕ ਸਦ ਬਲਿਹਾਰੇ ॥੨॥੯॥੩੭॥**

ਪੂਰਿਆਂ ਗੁਰਾਂ ਦੀ ਇਹੋ ਹੀ ਤਾਂ ਅਸਚਰਜ ਸੋਭਾ ਹੈ ਜਿਸ ਤੋਂ ਮੈਂ ਸਦ ਸਦੀਵ ਵਾਰਨੇ ਜਾਂਦਾ ਹਾਂ ॥੨॥੯॥੩੭॥

*ਸਬਦੁ ਸਾਰ:* ***"ਮੇਰੋ ਗੁਰੁ ਰਖਵਾਰੋ ਮੀਤ ॥"*** ਦਾ ਭਾਵ ਜਦੋਂ ***"ਪੂਰੈ ਗੁਰਿ ਕਿਰਪਾ ਧਾਰੀ ॥ ਤਾ ਗਤਿ ਭਈ ਹਮਾਰੀ ॥"*** (ਸੋਰਠਿ ਮ: ੫, ਪੰਨਾ ੬੨੨) ਪੂਰੇ ਸਤਿਗੁਰੂ ਕਿਰਪਾ ਧਾਰਦੇ ਹਨ, ਓਦੋਂ ਆਪਣੇ ਸੇਵਕ ਦੀ ਸੰਸਾਰਕ ਭਟਕਣਾ ਤੋਂ ਮੁਕਤੀ ਕਰ ਦਿੰਦੇ ਹਨ ਭਾਵ ਨਾਮ ਸਿਮਰਣ ਵਿਚ ਮਨ ਨੂੰ ਸਥਿਰ ਕਰ ਦੇਣ ਦਾ ਉਪਦੇਸ਼ ਦਿੰਦੇ ਹਨ। ਇਹੋ ਹੀ ਪੂਰਿਆਂ ਗੁਰਾਂ ਦੀ ਸ਼ਲਾਘਾ ਯੋਗ ਵਡਿਆਈ ਹੈ ਜੋ ਸੱਚੇ ਮਿੱਤਰਾਂ ਵਾਂਗ ਰਖਵਾਲੀ ਕਰ ਕੇ ਸੰਸਾਰ ਵਿਚ ਦੂਣੀ ਚਉਣੀ ਵਡਿਆਈ ਕਰਵਾ ਦਿੰਦੇ ਹਨ ਭਾਵ ਸਭ ਸੰਸਾਰ ਉਸਤਤਿ ਕਰਨ ਲੱਗ ਜਾਂਦਾ ਹੈ।

*The perfection embodied in Gurbani naturally draws the devotee into the sphere of perfection. Tainted no more by the selfish designs within, the devotee, henceforth, radiates values of deep concern without. Our real self is revealed to us in its infinite context. The blessing of being freed from the contingent by Surati, being established in Shabad, is like the act of a true friend. Gurshabad and the devotee now live in this intimate relationship expressed congregationally.*

## ਸੋਰਠਿ ਮਹਲਾ ੫ ॥

**ਸੰਚਨਿ ਕਰਉ ਨਾਮ ਧਨੁ ਨਿਰਮਲ ਥਾਤੀ ਅਗਮ ਅਪਾਰ ॥ ਬਿਲਛਿ ਬਿਨੋਦ ਆਨੰਦ ਸੁਖ ਮਾਣਹੁ ਖਾਇ ਜੀਵਹੁ ਸਿਖ ਪਰਵਾਰ ॥੧॥ ਹਰਿ ਕੇ ਚਰਨ ਕਮਲ ਆਧਾਰ ॥ ਸੰਤ ਪ੍ਰਸਾਦਿ ਪਾਇਓ ਸਚ ਬੋਹਿਥੁ ਚੜਿ ਲੰਘਉ ਬਿਖੁ ਸੰਸਾਰ ॥੧॥ ਰਹਾਉ ॥ ਭਏ ਕ੍ਰਿਪਾਲ ਪੂਰਨ ਅਬਿਨਾਸੀ ਆਪਹਿ ਕੀਨੀ ਸਾਰ ॥ ਪੇਖਿ ਪੇਖਿ ਨਾਨਕ ਬਿਗਸਾਨੋ ਨਾਨਕ ਨਾਹੀ ਸੁਮਾਰ ॥੨॥੧੦॥੩੮॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੧੮*

*ਸ਼ਬਦਾਰਥ :* ਸੰਚਨਿ=ਇਕੱਠਾ ਕਰਨਾ। ਥਾਤੀ=ਥੈਲੀ, ਰਾਸ ਪੂੰਜੀ। ਬਿਲਛਿ=ਖ਼ੁਸ਼ੀ। ਬਿਨੋਦ=ਰੰਗ ਤਮਾਸ਼ੇ, ਪ੍ਰਸੰਨਤਾ। ਸਿਖ=ਸਿਖਿਆ ਦੁਆਰਾ। ਆਧਾਰ=ਆਸਰਾ। ਸੰਤ ਪ੍ਰਸਾਦਿ=ਸੰਤਾਂ ਦੀ ਕਿਰਪਾ। ਸਚ ਬੋਹਿਥੁ=ਸੱਚੇ ਨਾਮ ਰੂਪ ਬੇੜਾ। ਬਿਖੁ=ਵਿਹੁ, ਬਿਖਮ, ਭਿਆਨਕ। ਸਾਰ=ਸਾਰ ਸੰਭਾਲ। ਪੇਖਿ=ਦੇਖ ਦੇਖ ਕੇ। ਬਿਗਸਾਨੋ=ਪ੍ਰਸੰਨ।

*ਸਾਰ ਭਾਵ :* ਸੰਤਾਂ ਦੀ ਕਿਰਪਾ ਨਾਲ ਸੱਚੇ ਨਾਮ ਰੂਪ ਜਹਾਜ਼ ਦੀ ਪ੍ਰਾਪਤੀ ਹੁੰਦੀ ਹੈ।

| ਮੂਲ | ਅਰਥ |
|---|---|
| **ਸੰਚਨਿ ਕਰਉ ਨਾਮ ਧਨੁ ਨਿਰਮਲ ਥਾਤੀ ਅਗਮ ਅਪਾਰ ॥** | ਨਾਮ ਰੂਪੀ ਜੋ ਨਿਰਮਲ ਧਨ ਹੈ ਉਸ ਨੂੰ ਇਕੱਠਿਆਂ ਕਰੋ, ਇਹ ਰਾਸ ਪੂੰਜੀ ਭਾਵ ਥੈਲੀ ਅਪਰੰਪਾਰ ਹੈ। |
| **ਬਿਲਛਿ ਬਿਨੋਦ ਆਨੰਦ ਸੁਖ ਮਾਣਹੁ ਖਾਇ ਜੀਵਹੁ ਸਿਖ ਪਰਵਾਰ ॥੧॥** | ਇਸ ਨਾਮ ਧਨ ਦੁਆਰਾ ਖ਼ੁਸ਼ੀ, ਪ੍ਰਸੰਨਤਾ ਤੇ ਉਮੰਗ ਭਾਵ ਚਾਅ ਨਾਲ ਆਨੰਦ ਮਾਣੋ ਅਰ ਸ਼ੁਭ ਸਿੱਖਿਆ ਦੁਆਰਾ ਪਰਿਵਾਰ ਨੂੰ ਨਾਮ ਰਸ ਭੋਜਨ ਖੁਵਾ ਕੇ ਭਾਵ ਸਮਝਾ ਕੇ ਜਿਊਂਦੇ ਰੱਖੋ ॥੧॥ |
| **ਹਰਿ ਕੇ ਚਰਨ ਕਮਲ ਆਧਾਰ ॥** | ਪ੍ਰਭੂ ਦੇ ਚਰਣ ਕਮਲਾਂ ਦਾ ਆਸਰਾ ਰੱਖੋ। |
| **ਸੰਤ ਪ੍ਰਸਾਦਿ ਪਾਇਓ ਸਚ ਬੋਹਿਥੁ ਚੜਿ ਲੰਘਉ ਬਿਖੁ ਸੰਸਾਰ ॥੧॥ ਰਹਾਉ ॥** | ਸੰਤਾਂ ਦੀ ਕਿਰਪਾ ਕਰ ਕੇ ਸੱਚੇ ਨਾਮ ਦਾ ਜੋ ਬੇੜਾ ਮਿਲਿਆ ਹੈ ਇਸ ਉਪਰ ਚੜ੍ਹ ਕੇ ਭਾਵ ਨਾਮ ਜਪ ਕੇ ਵਿਹੁ ਰੂਪ ਅਰਥਾਤ ਭਿਆਨਕ ਸੰਸਾਰ ਸਾਗਰ ਤੋਂ ਪਾਰ ਉਤਰੋ ॥੧॥ ਰਹਾਉ ॥ |

| | |
|---|---|
| **ਭਏ ਕ੍ਰਿਪਾਲ ਪੂਰਨ ਅਬਿਨਾਸੀ ਆਪਹਿ ਕੀਨੀ ਸਾਰ ॥** | ਓਹ ਮੌਤ ਰਹਿਤ ਪਰੀਪੂਰਨ ਪ੍ਰਭੂ ਆਪ ਹੀ ਕਿਰਪਾ ਕਰ ਕੇ ਸਾਰ ਸੰਭਾਲ ਭਾਵ ਖ਼ਬਰ ਗੀਰੀ ਰੱਖਦਾ ਹੈ। |
| **ਪੇਖਿ ਪੇਖਿ ਨਾਨਕ ਬਿਗਸਾਨੋ ਨਾਨਕ ਨਾਹੀ ਸੁਮਾਰ ॥੨॥੧੦॥੩੮॥** | ਓਸ ਦੇ ਦਰਸ਼ਨ ਕਰ ਕੇ ਦਾਸ ਐਨਾਂ ਪ੍ਰਸੰਨ ਹੈ, ਜੋ ਕਿਹਾ ਹੀ ਨਹੀਂ ਜਾ ਸਕਦਾ ਭਾਵ ਬੇਅੰਤ ਆਨੰਦ ਹੈ॥੨॥੧੦॥੩੮॥ |

*ਸਬਦੁ ਸਾਰ:* ***"ਸੰਚਨਿ ਕਰਉ ਨਾਮ ਧਨੁ ਨਿਰਮਲ"*** ਦਾ ਭਾਵ ਹੈ ਕਿ ਜਿਸ ਗੁਰਮੁਖ ਨੇ ***"ਅਖੁਟੁ ਨਾਮ ਧਨੁ ਕਦੇ ਨਿਖੁਟੈ ਨਾਹੀ ਕਿਨੈ ਨ ਕੀਮਤਿ ਹੋਇ ॥"*** (ਸੋਰਠਿ ਮ: ੩, ਪੰਨਾ ੬੦੦) ਨਾਮ ਰੂਪੀ ਧਨ ਦੀ ਥੈਲੀ ਭਰੀ ਹੈ ਉਹ ਕਦੇ ਮੁੱਕਦੀ ਨਹੀਂ ਅਰ ਨਾ ਹੀ ਕੋਈ ਉਸ ਦਾ ਮੁੱਲ ਪਾ ਸਕਦਾ ਹੈ, ਭਾਵ ਅੰਦਾਜ਼ਾ ਲਾ ਸਕਦਾ ਹੈ। ਇਸ ਨਾਮ ਧਨ ਨੂੰ ***"ਖਾਵਹੁ ਖਰਚਹੁ ਤੋਟਿ ਨ ਆਵੈ ਹਲਤ ਪਲਤ ਕੈ ਸੰਗੇ ॥"*** (ਗੂਜਰੀ ਮ: ੫, ਪੰਨਾ ੪੯੬) ਜਿਤਨਾ ਭੀ ਆਪ ਜਪੋਗੇ ਅਰ ਸਤਿਸੰਗੀਆਂ ਨੂੰ ਜਪਾਓਗੇ, ਓਨਾ ਹੀ ਵਧੇਗਾ ਅਤੇ ਇਹ ਨਾਮ ਧਨ ਏਥੇ ਤੇ ਓਥੇ ਲੋਕ ਪ੍ਰਲੋਕ ਵਿਚ ਪੂਰਾ ਪੂਰਾ ਸਹਾਇਕ ਹੋਵੇਗਾ।

*Devotion to, and identification with, Vaheguru-naam, is to realize the essence that gives meaning to all expression. This is the true and inexhaustible treasure one acquires through simran, jap and kirtan of Shabad which as Guru gives us light i.e. awareness of the Truth that reigns unaltered in all phases of existence. The realization of truth makes our living truthful in which there is no fear and no animosity. This is what makes one a Sikh, a person of conviction and courage. A Sikh family consists of persons who share the above values and concerns denominated as naam-japna and vand-chhakana. A Sikh-parivar is made of persons whose living is truthful in terms of Chardi Kala and Sarbat da Bhala. The elders in this group guide the rest, who support one another and protect the beginners by example and sacrifice, to lead a life of concern for one and all who commune with one another as Pangat and Sangat.*

ਸੋਰਠਿ ਮਹਲਾ ੫ ॥
ਗੁਰਿ ਪੂਰੈ ਅਪਨੀ ਕਲ ਧਾਰੀ ਸਭ ਘਟ ਉਪਜੀ ਦਇਆ ॥ ਆਪੇ ਮੇਲਿ ਵਡਾਈ ਕੀਨੀ ਕੁਸਲ ਖੇਮ ਸਭ ਭਇਆ ॥੧॥ ਸਤਿਗੁਰੁ ਪੂਰਾ ਮੇਰੈ ਨਾਲਿ ॥ ਪਾਰਬ੍ਰਹਮੁ ਜਪਿ ਸਦਾ ਨਿਹਾਲ ॥ ਰਹਾਉ ॥ ਅੰਤਰਿ ਬਾਹਰਿ ਥਾਨ ਥਨੰਤਰਿ ਜਤ ਕਤ ਪੇਖਉ ਸੋਈ ॥ ਨਾਨਕ ਗੁਰੁ ਪਾਇਓ ਵਡਭਾਗੀ ਤਿਸੁ ਜੇਵਡੁ ਅਵਰੁ ਨ ਕੋਈ ॥੨॥੧੧॥੩੯॥

*ਸ੍ਰੀ ਗੁਰੂ ਗ੍ਰੰਥ ਪੰਨਾ ੬੧੮-੧੯*

*ਸ਼ਬਦਾਰਥ:* ਕਲ=ਸ਼ਕਤੀ। ਘਟ=ਹਿਰਦੇ ਵਿਚ। ਦਇਆ=ਕ੍ਰਿਪਾਲਤਾ, ਰਹਿਮ। ਕੁਸਲ ਖੇਮ=ਅਨੰਦ ਮੰਗਲ, ਖ਼ੁਸ਼ੀਆਂ। ਥਾਨ ਥਨੰਤਰਿ=ਹਰ ਥਾਂ ਪਰ।

*ਸਾਰ ਭਾਵ:* ਗੁਰੂ ਮਹਾਰਾਜ ਸਦਾ ਅੰਗ ਸੰਗ ਹਨ।

| ਮੂਲ | ਅਰਥ |
|---|---|
| ਗੁਰਿ ਪੂਰੈ ਅਪਨੀ ਕਲ ਧਾਰੀ ਸਭ ਘਟ ਉਪਜੀ ਦਇਆ ॥ | ਪੂਰਿਆਂ ਗੁਰਾਂ ਨੇ ਐਸੀ ਸ਼ਕਤੀ ਵਰਤਾਈ ਹੈ ਕਿ ਸਭਨਾਂ ਦੇ ਹਿਰਦਿਆਂ ਵਿਚ ਦਇਆ ਉਪਜ ਪਈ ਹੈ। |
| ਆਪੇ ਮੇਲਿ ਵਡਾਈ ਕੀਨੀ ਕੁਸਲ ਖੇਮ ਸਭ ਭਇਆ ॥੧॥ | ਆਪਣੇ ਨਾਲ ਮਿਲਾ ਕੇ ਵਡਿਆਈ ਬਖ਼ਸ਼ ਦਿੱਤੀ ਹੈ ਜਿਸ ਕਰਕੇ ਸਭ ਪ੍ਰਕਾਰ ਦੀਆਂ ਖ਼ੁਸ਼ੀਆਂ ਤੇ ਪ੍ਰਸੰਨਤਾਵਾਂ ਹੋ ਗਈਆਂ ॥੧॥ |
| ਸਤਿਗੁਰੁ ਪੂਰਾ ਮੇਰੈ ਨਾਲਿ ॥ ਪਾਰਬ੍ਰਹਮੁ ਜਪਿ ਸਦਾ ਨਿਹਾਲ ॥ ॥ ਰਹਾਉ ॥ | ਪੂਰੇ ਸਤਿਗੁਰੂ ਤਾਂ ਮੇਰੇ ਅੰਗ-ਸੰਗ ਹਨ। ਪ੍ਰਭੂ ਦਾ ਜਾਪ ਕਰਨ ਨਾਲ ਸਦਾ ਹੀ ਅਨੰਦ ਰਹਿੰਦਾ ਹੈ ॥ ਰਹਾਉ ॥ |
| ਅੰਤਰਿ ਬਾਹਰਿ ਥਾਨ ਥਨੰਤਰਿ ਜਤ ਕਤ ਪੇਖਉ ਸੋਈ ॥ | ਓਹ ਪ੍ਰਭੂ ਸਰੀਰ ਦੇ ਅੰਦਰ ਤੇ ਬਾਹਰ ਹਰੇਕ ਜਗ੍ਹਾ, ਜਿਥੇ ਕਿਤੇ ਦੇਖੀਏ ਓਥੇ ਹੀ ਰਵਿ ਰਹਿਆ ਹੈ। |

| | |
|---|---|
| **ਨਾਨਕ ਗੁਰੁ ਪਾਇਓ ਵਡਭਾਗੀ ਤਿਸੁ ਜੇਵਡੁ ਅਵਰੁ ਨ ਕੋਈ॥ ੨॥੧੧॥੩੯॥** | ਸਾਡੇ ਵੱਡੇ ਭਾਗ ਹਨ ਜੋ ਸਤਿਗੁਰੂ ਪ੍ਰਾਪਤ ਹੋ ਗਏ ਹਨ, ਜਿਨ੍ਹਾਂ ਜਿੱਡਾ ਹੋਰ ਕੋਈ ਨਹੀਂ ਹੈ॥੨॥੧੧॥੩੯॥ |

***ਸਬਦੁ ਸਾਰ :*** ***"ਸਭ ਘਟ ਉਪਜੀ ਦਇਆ ॥"*** ਤੋਂ ਭਾਵ ਹੈ ਕਿ ਪੂਰਨ ਸਤਿਗੁਰੂ ਭਾਵ ਵਾਹਿਗੁਰੂ ਜਦੋਂ ਕਿਰਪਾ ਦੇ ਘਰ ਵਿਚ ਆਉਂਦੇ ਹਨ ਤਦ ਓਹ ਐਸੀ ਕਿਰਪਾ ਕਰਦੇ ਹਨ ਕਿ ***"ਸਭ ਮੀਤ ਬੰਧਪ ਹਰਖੁ ਉਪਜਿਆ ਦੂਤ ਥਾਉ ਗਵਾਇਆ ॥"*** (ਗਉੜੀ ਛੰਤ ਮ: ੫, ਪੰਨਾ ੨੪੭) ਸਭ ਸੱਜਣਾਂ ਮਿੱਤਰਾਂ ਦੇ ਹਿਰਦੇ ਵਿਚ ਪ੍ਰੇਮ ਪਿਆਰ ਤੇ ਉਤਸ਼ਾਹ ਪੈਦਾ ਹੋ ਜਾਂਦਾ ਹੈ ਅਰ ਦੂਤਾਂ ਦੁਸ਼ਮਣਾਂ ਦਾ ਕੋਈ ਥਾਂ ਟਿਕਾਣਾ ਭੀ ਨਹੀਂ ਰਹਿੰਦਾ।

ਗੁਰੂ ਮਹਾਰਾਜ ਆਪਣੇ ਸੇਵਕ ਨੂੰ ਚਰਨ ਸ਼ਰਨ ਦੇ ਕੇ ਸਭ ਸੰਸਾਰਕ ਵਡਿਆਈਆਂ ਪ੍ਰਦਾਨ ਕਰ ਦਿੰਦੇ ਹਨ ਅਰ ਐਸੀ ਦ੍ਰਿਸ਼ਟਿ ਬਖ਼ਸ਼ਦੇ ਹਨ ਕਿ ਉਸ ਨੂੰ ***"ਅੰਤਰਿ ਬਾਹਰਿ ਏਕੁ ਦਿਖਾਇਆ ॥"*** (ਆਸਾ ਮ: ੫, ਪੰਨਾ ੩੮੪-੮੫) ਹਰ ਪਾਸੇ ਪਰੀਪੂਰਨ ਪਰਮਾਤਮਾ ਹੀ ਦਿੱਸਣ ਲੱਗ ਜਾਂਦਾ ਹੈ।

*The realization that Akal Purakh pervades all that we behold makes us bow in gratitude. Our finite self is transcended and begins to live and radiate the vibrations of Infinity. One is endowed with real sight which consists of the insight that all that we behold partakes of perfection from which everything emerges however imperfect its expressive shape or size may be. All our evaluations be on the basis of insight discovered in what is given to sight.*

## ਸੋਰਠਿ ਮਹਲਾ ੫ ॥

ਸੂਖ ਮੰਗਲ ਕਲਿਆਣ ਸਹਜ ਧੁਨਿ ਪ੍ਰਭ ਕੇ ਚਰਣ ਨਿਹਾਰਿਆ ॥ ਰਾਖਨਹਾਰੈ ਰਾਖਿਓ ਬਾਰਿਕੁ ਸਤਿਗੁਰਿ ਤਾਪੁ ਉਤਾਰਿਆ ॥੧॥ ਉਬਰੇ ਸਤਿਗੁਰ ਕੀ ਸਰਣਾਈ ॥ ਜਾ ਕੀ ਸੇਵ ਨ ਬਿਰਥੀ ਜਾਈ ॥ ਰਹਾਉ ॥ ਘਰ ਮਹਿ ਸੂਖ ਬਾਹਰਿ ਫੁਨਿ ਸੂਖਾ ਪ੍ਰਭ ਅਪੁਨੇ ਭਏ ਦਇਆਲਾ ॥ ਨਾਨਕ ਬਿਘਨੁ ਨ ਲਾਗੈ ਕੋਊ ਮੇਰਾ ਪ੍ਰਭੁ ਹੋਆ ਕਿਰਪਾਲਾ ॥੨॥੧੨॥੪੦॥

*ਸ੍ਰੀ ਗੁਰੂ ਗ੍ਰੰਥ ਪੰਨਾ ੬੧੯*

*ਸ਼ਬਦਾਰਥ:* ਨਿਹਾਰਿਆ=ਦੇਖੇ। ਤਾਪੁ=ਆਧੀ, ਬਿਆਧੀ, ਉਪਾਧੀ ਤਥਾ ਸੰਸਾਰਕ ਤਾਪ ਸਰਾਪ। ਉਬਰੇ=ਬਚ ਗਏ। ਬਿਰਥੀ=ਬੇ ਅਰਥ। ਘਰ=ਹਿਰਦੇ ਵਿਚ। ਫੁਨਿ=ਫੇਰ, ਹੋਰ।

*ਸਾਰ ਭਾਵ:* ਸਤਿਗੁਰਾਂ ਦੀ ਸ਼ਰਨ ਹੀ ਸਭ ਦੁੱਖਾਂ ਤੋਂ ਬਚਾਉਣ ਵਾਲੀ ਹੈ।

| ਮੂਲ | ਅਰਥ |
|---|---|
| ਸੂਖ ਮੰਗਲ ਕਲਿਆਣ ਸਹਜ ਧੁਨਿ ਪ੍ਰਭ ਕੇ ਚਰਣ ਨਿਹਾਰਿਆ ॥ | ਪ੍ਰਭੂ ਪਰਮਾਤਮਾ ਦੇ ਚਰਨਾਂ ਵੱਲ ਦੇਖਣ ਮਾਤ੍ਰ ਹੀ ਸਹਜ ਧੁਨੀ ਦੁਆਰਾ ਕਲਿਆਣਕਾਰੀ ਸੁਖ ਅਨੰਦ ਪ੍ਰਾਪਤ ਹੋ ਗਏ। |
| ਰਾਖਨਹਾਰੈ ਰਾਖਿਓ ਬਾਰਿਕੁ ਸਤਿਗੁਰਿ ਤਾਪੁ ਉਤਾਰਿਆ ॥੧॥ | ਓਸ ਰੱਖਿਅਕ ਨੇ ਆਪਣਾ ਬਾਲਕ ਜਾਣ ਕੇ ਰੱਖ ਲਿਆ ਭਾਵ ਸੰਭਾਲ ਲਿਆ। ਸੰਸਾਰਕ ਕਸ਼ਟ, ਤਾਪ ਸਰਾਪ ਉਤਾਰ ਦਿੱਤਾ ॥੧॥ |
| ਉਬਰੇ ਸਤਿਗੁਰ ਕੀ ਸਰਣਾਈ ॥ ਜਾ ਕੀ ਸੇਵ ਨ ਬਿਰਥੀ ਜਾਈ ॥ ਰਹਾਉ ॥ | ਵਾਹਿਗੁਰੂ ਦੀ ਸ਼ਰਨ ਆਉਣ ਕਰਕੇ ਸੰਕਟਾਂ ਤੋਂ ਬਚ ਗਏ। ਇਹਨਾਂ ਦੀ ਸੇਵਾ ਕੀਤੀ ਹੋਈ ਕਦੇ ਵੀ ਬਿਰਥਾ ਨਹੀਂ ਜਾਂਦੀ ॥ ਰਹਾਉ ॥ |
| ਘਰ ਮਹਿ ਸੂਖ ਬਾਹਰਿ ਫੁਨਿ ਸੂਖਾ ਪ੍ਰਭ ਅਪੁਨੇ ਭਏ ਦਇਆਲਾ ॥ | ਅੰਤਰ ਆਤਮਾ ਵਿਚ ਸੁਖ ਹੋਣ ਕਰਕੇ ਬਾਹਰ ਜਗਤ ਵਿਚ ਹੋਰ ਸੁਖ ਮਿਲਿਆ। ਵਾਹਿਗੁਰੂ ਜੀ ਨੇ ਆਪ ਕਿਰਪਾ ਕੀਤੀ। |

| | |
|---|---|
| **ਨਾਨਕ ਬਿਘਨੁ ਨ ਲਾਗੈ ਕੋਊ ਮੇਰਾ ਪ੍ਰਭੁ ਹੋਆ ਕਿਰਪਾਲਾ ॥ ੨॥੧੨॥੪੦॥** | ਫੇਰ ਉਸ ਨੂੰ ਕਿਸੇ ਪ੍ਰਕਾਰ ਦਾ ਕੋਈ ਸੰਕਟ ਨਹੀਂ ਆਉਂਦਾ ਜਦੋਂ ਮੇਰਾ ਪ੍ਰਭੂ ਦਿਆਲੂ ਹੋ ਜਾਵੇ॥੨॥੧੨॥੪੦॥ |

***ਸਬਦੁ ਸਾਰ:*** ***"ਰਾਖਨਹਾਰੈ ਰਾਖਿਓ ਬਾਰਿਕੁ"*** ਤੋਂ ਭਾਵ ਹੈ ਜੋ ਸ਼ਰਧਾਲੂ ਪ੍ਰੇਮੀ ਜਨ ਇਕ ਮਨ ਚਿਤ ਹੋ ਕੇ ਪ੍ਰਭੂ ਅੱਗੇ ਪ੍ਰਾਰਥਨਾ ਕਰਦਾ ਹੈ ਉਸ ਦੀ ਕੀਤੀ ਹੋਈ ਪ੍ਰਾਰਥਨਾ ਕਦੇ ਬਿਰਥੀ ਨਹੀਂ ਜਾਂਦੀ ਕਿਉਂਕਿ ***"ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ ਰਾਸਿ॥ ਤਾ ਕਉ ਬਿਘਨੁ ਨ ਕੋਊ ਲਾਗੈ ਜਾ ਕੀ ਪ੍ਰਭ ਆਗੈ ਅਰਦਾਸਿ॥"*** (ਟੋਡੀ ਮ: ੫, ਪੰਨਾ ੭੧੪) ਓਹ ਪ੍ਰਭੂ ਆਪਣੇ ਦਾਸਾਂ ਦੇ ਤਿੰਨੇ ਤਾਪ ਆਧਿ, ਬਿਆਧਿ, ਉਪਾਧਿ ਅਥਵਾ ਅਧਿਆਤਮਿਕ (ਦੇਹ ਤੇ ਮਨ ਦੇ ਰੋਗ), ਆਧਿ ਭੌਤਿਕ, (ਜੀਵਾਂ ਤੋਂ ਪ੍ਰਾਪਤ ਦੁੱਖ) ਅਤੇ ਆਧਿਦੈਵਕ (ਪ੍ਰਾਕ੍ਰਿਤਕ ਰੋਗ) ਦੂਰ ਕਰ ਦਿੰਦਾ ਹੈ, ਅਰ ਉਸ ਦੇ ਕਿਸੇ ਕਾਰਜ ਵਿਚ ਕੋਈ ਵਿਘਨ ਨਹੀਂ ਪੈਂਦਾ।

*The sufferings related to our bodily self, or caused by others, or inflicted by nature lose their sting once we become seized of the metaphysical truth of the universe. Naam-simran acts as a protective shield, and we remain steadfast in our noble pursuits. "Noble" is that which makes one humbly contribute to the empowerment of those who may be under the yoke of injustice, exploitation, etc. They who are at peace within, being immersed in the resonance of the infinite, are able to perceive harmony without, even in great stress.*

## ਸੋਰਠਿ ਮਹਲਾ ੫ ॥

ਸਾਧੂ ਸੰਗਿ ਭਇਆ ਮਨਿ ਉਦਮੁ ਨਾਮੁ ਰਤਨੁ ਜਸੁ ਗਾਈ ॥ ਮਿਟਿ ਗਈ ਚਿੰਤਾ ਸਿਮਰਿ ਅਨੰਤਾ ਸਾਗਰੁ ਤਰਿਆ ਭਾਈ ॥੧॥ ਹਿਰਦੈ ਹਰਿ ਕੇ ਚਰਣ ਵਸਾਈ ॥ ਸੁਖੁ ਪਾਇਆ ਸਹਜ ਧੁਨਿ ਉਪਜੀ ਰੋਗਾ ਘਾਣਿ ਮਿਟਾਈ ॥ ਰਹਾਉ ॥ ਕਿਆ ਗੁਣ ਤੇਰੇ ਆਖਿ ਵਖਾਣਾ ਕੀਮਤਿ ਕਹਣੁ ਨ ਜਾਈ ॥ ਨਾਨਕ ਭਗਤ ਭਏ ਅਬਿਨਾਸੀ ਅਪੁਨਾ ਪ੍ਰਭੁ ਭਇਆ ਸਹਾਈ ॥੨॥੧੩॥੪੧॥

*ਸ੍ਰੀ ਗੁਰੂ ਗ੍ਰੰਥ ਪੰਨਾ ੬੧੯*

*ਸ਼ਬਦਾਰਥ :* ਉਦਮੁ=ਉਤਸ਼ਾਹ। ਚਿੰਤਾ=ਫ਼ਿਕਰ। ਅਨੰਤਾ=ਅਨਹਦ, ਬੇਅੰਤ,ਅੰਤ ਰਹਿਤ। ਸਾਗਰੁ=ਸੰਸਾਰ ਸਮੁੰਦਰ। ਘਾਣਿ=ਸਮੂਹ, ਬੇਅੰਤ, ਘਾਣ, ਘਣੇ। ਅਬਿਨਾਸੀ=ਵਾਹਿਗੁਰੂ, ਨਾਸ ਰਹਿਤ।

*ਸਾਰ ਭਾਵ :* ਹਿਰਦੇ ਵਿਚ ਵਾਹਿਗੁਰੂ ਦੇ ਸਿਮਰਣ ਰੂਪੀ ਚਰਨ ਵਸਾਓ।

| ਮੂਲ | ਅਰਥ |
|---|---|
| ਸਾਧੂ ਸੰਗਿ ਭਇਆ ਮਨਿ ਉਦਮੁ ਨਾਮੁ ਰਤਨੁ ਜਸੁ ਗਾਈ ॥ | ਸੰਤਾਂ ਦੀ ਸੰਗਤ ਕਰਨ ਕਰਕੇ ਮਨ ਵਿਚ ਉਤਸ਼ਾਹ ਉਪਜ ਪਿਆ ਜਿਸ ਕਰਕੇ ਵਾਹਿਗੁਰੂ ਦੇ ਨਾਮ ਰੂਪ ਰਤਨ ਦਾ ਜਸ ਗਾਇਨ ਕਰਨ ਲੱਗੇ। |
| ਮਿਟਿ ਗਈ ਚਿੰਤਾ ਸਿਮਰਿ ਅਨੰਤਾ ਸਾਗਰੁ ਤਰਿਆ ਭਾਈ ॥੧॥ | ਅੰਤ ਰਹਿਤ ਅਨੰਤ ਪ੍ਰਭੂ ਨੂੰ ਸਿਮਰਣ ਕਰਕੇ ਸਭ ਸੰਸੇ ਰੂਪ ਚਿੰਤਾਵਾਂ ਖ਼ਤਮ ਹੋ ਗਈਆਂ ਜਿਸ ਕਰਕੇ ਸੰਸਾਰ ਸਾਗਰ ਤੋਂ ਤਰ ਗਏ ॥੧॥ |
| ਹਿਰਦੈ ਹਰਿ ਕੇ ਚਰਣ ਵਸਾਈ ॥ ਸੁਖੁ ਪਾਇਆ ਸਹਜ ਧੁਨਿ ਉਪਜੀ ਰੋਗਾ ਘਾਣਿ ਮਿਟਾਈ ॥ ਰਹਾਉ ॥ | ਹਿਰਦੇ ਵਿਚ ਪ੍ਰਭੂ ਦੇ ਚਰਨ ਵੱਸ ਗਏ, ਜਿਸ ਕਰਕੇ ਮਨ ਸੁਖੀ ਹੋ ਗਿਆ ਤੇ ਸ਼ਾਂਤੀ ਵਾਲੀ ਧੁਨੀ ਉਪਜ ਪਈ ਅਰ ਦੁੱਖਾਂ ਦੇ ਘਾਣ ਲੱਥ ਗਏ ਭਾਵ ਸਭ ਰੋਗ ਦੂਰ ਹੋ ਗਏ॥ ਰਹਾਉ॥ |

**ਕਿਆ ਗੁਣ ਤੇਰੇ ਆਖਿ ਵਖਾਣਾ ਕੀਮਤਿ ਕਹਣੁ ਨ ਜਾਈ ॥**

ਹੇ ਪ੍ਰਭੂ! ਤੇਰੇ ਕਿਹੜੇ ਕਿਹੜੇ ਗੁਣਾਂ ਦਾ ਜ਼ਿਕਰ ਕਰਾਂ, ਤੇਰੀ ਤਾਂ ਕੋਈ ਕੀਮਤ ਮਿੱਥੀ ਹੀ ਨਹੀਂ ਜਾਂਦੀ ਭਾਵ ਤੂੰ ਤਾਂ ਬੇ ਕੀਮਤਾ ਹੈਂ।

**ਨਾਨਕ ਭਗਤ ਭਏ ਅਬਿਨਾਸੀ ਅਪੁਨਾ ਪ੍ਰਭੁ ਭਇਆ ਸਹਾਈ ॥ ੨॥੧੩॥੪੧॥**

ਜਿਹੜੇ ਨਾਸ ਰਹਿਤ, ਅਵਿਨਾਸ਼ੀ ਪ੍ਰਭੂ ਦੇ ਭਗਤ ਹੋ ਗਏ ਹਨ, ਉਹਨਾਂ ਦਾ ਪ੍ਰਭੂ ਆਪ ਸਹਾਇਕ ਹੁੰਦਾ ਹੈ॥੨॥੧੩॥੪੧॥

*ਸਬਦੁ ਸਾਰ:* ***"ਰੋਗਾ ਘਾਣਿ ਮਿਟਾਈ ॥"*** ਦਾ ਭਾਵ ਹੈ ਕਿ ਜੋ ਸੁਭਾਗਵਾਨ, ਸੰਤਾਂ ਦੀ ਸੰਗਤ ਕਰਕੇ ਆਪਾ ਭਾਵ ਤਿਆਗ ਕੇ ਅਬਿਨਾਸੀ ਪ੍ਰਭੂ ਦੇ ਭਗਤ ਬਣ ਜਾਂਦੇ ਹਨ ***"ਕੋਟਿ ਬਿਘਨ ਹਿਰੇ ਖਿਨ ਮਾਹਿ ॥ ਹਰਿ ਹਰਿ ਕਥਾ ਸਾਧ ਸੰਗਿ ਸੁਨਾਹਿ ॥"*** (ਗਉੜੀ ਮ: ੫, ਪੰਨਾ ੧੯੫) ਉਹਨਾਂ ਦੇ ਕ੍ਰੋੜਾਂ ਬਿਘਨ ਨਾਸ ਹੋ ਜਾਂਦੇ ਹਨ ਭਾਵ ਦੁੱਖਾਂ ਦੇ ਘਾਣ ਲੱਥ ਜਾਂਦੇ ਹਨ ਅਰ ਉਹ ਆਨੰਦ ਪੂਰਬਕ ਸਹਿਜ ਧੁਨੀ ਵਿਚ ਲੀਨ ਹੋ ਜਾਂਦੇ ਹਨ।

*Congregation (Sadh-Sangat) helps one overcome one's ego. Terrors, fears, tensions, lassitude cease to exist. Even-paced and blissful is every moment in the life of such spiritually-awakened beings. It happens because such beings are engaged in simran which connects one with the Guru in thought and deed. This new path is mapped by those who are already walking on it.*

ਸੋਰਠਿ ਮਃ ੫ ॥
ਗਏ ਕਲੇਸ ਰੋਗ ਸਭਿ ਨਾਸੇ ਪ੍ਰਭਿ ਅਪੁਨੈ ਕਿਰਪਾ ਧਾਰੀ ॥ ਆਠ ਪਹਰ ਆਰਾਧਹੁ ਸੁਆਮੀ ਪੂਰਨ ਘਾਲ ਹਮਾਰੀ ॥੧॥ ਹਰਿ ਜੀਉ ਤੂ ਸੁਖ ਸੰਪਤਿ ਰਾਸਿ ॥ ਰਾਖਿ ਲੈਹੁ ਭਾਈ ਮੇਰੇ ਕਉ ਪ੍ਰਭ ਆਗੈ ਅਰਦਾਸਿ ॥ ਰਹਾਉ ॥ ਜੋ ਮਾਗਉ ਸੋਈ ਸੋਈ ਪਾਵਉ ਅਪਨੇ ਖਸਮ ਭਰੋਸਾ ॥ ਕਹੁ ਨਾਨਕ ਗੁਰੁ ਪੂਰਾ ਭੇਟਿਓ ਮਿਟਿਓ ਸਗਲ ਅੰਦੇਸਾ ॥੨॥੧੪॥੪੨॥

*ਸ੍ਰੀ ਗੁਰੂ ਗ੍ਰੰਥ ਪੰਨਾ ੬੧੯*

*ਸ਼ਬਦਾਰਥ :* ਕਲੇਸ=ਦੁੱਖ, ਝਗੜੇ, ਚਿੰਤਾ। ਰੋਗ=ਬੀਮਾਰੀਆਂ। ਘਾਲ=ਘਾਲਣਾ, ਮਿਹਨਤ। ਸੰਪਤਿ=ਉੱਚ ਪਦਵੀ, ਸੁਖ ਸਾਧਨ। ਭਾਈ=ਪਿਆਰੇ। ਅਰਦਾਸਿ=ਬੇਨਤੀ। ਭਰੋਸਾ=ਯਕੀਨ। ਅੰਦੇਸਾ=ਫ਼ਿਕਰ, ਡਰ।

*ਸਾਰ ਭਾਵ :* ਪ੍ਰਭੂ ਹੀ ਸਰਬ ਸੁਖ ਦਾਤਾ ਹੈ।

| ਮੂਲ | ਅਰਥ |
|---|---|
| ਗਏ ਕਲੇਸ ਰੋਗ ਸਭਿ ਨਾਸੇ ਪ੍ਰਭਿ ਅਪੁਨੈ ਕਿਰਪਾ ਧਾਰੀ ॥ | ਜਦੋਂ ਪ੍ਰਭੂ ਨੇ ਆਪ ਕਿਰਪਾ ਕਰ ਦਿੱਤੀ ਤਦੋਂ ਕਲਪਣਾ ਕਲੇਸ਼ ਅਤੇ ਰੋਗ ਸਭ ਨੱਸ ਗਏ ਭਾਵ ਦੂਰ ਹੋ ਗਏ। |
| ਆਠ ਪਹਰ ਆਰਾਧਹੁ ਸੁਆਮੀ ਪੂਰਨ ਘਾਲ ਹਮਾਰੀ ॥੧॥ | ਅੱਠੇ ਪਹਿਰ ਪ੍ਰਭੂ ਦੀ ਆਰਾਧਨਾ ਕਰਨ ਦੀ ਮੇਰੀ ਘਾਲਣਾ, ਮਿਹਨਤ, ਇੱਛਾ ਪੂਰਨ ਹੋ ਗਈ॥੧॥ |
| ਹਰਿ ਜੀਉ ਤੂ ਸੁਖ ਸੰਪਤਿ ਰਾਸਿ ॥ ਰਾਖਿ ਲੈਹੁ ਭਾਈ ਮੇਰੇ ਕਉ ਪ੍ਰਭ ਆਗੈ ਅਰਦਾਸਿ ॥ ਰਹਾਉ ॥ | ਹੇ ਪਰਮਾਤਮਾ! ਤੁਸੀਂ ਹੀ ਸੁਖ, ਸੰਪਤੀ ਤੇ ਰਾਸ ਪੂੰਜੀ ਹੋ ਭਾਵ ਸੁਖ ਸੁਵਿਧਾ ਤੇ ਧਨ ਦੌਲਤ ਦੇਣ ਵਾਲੇ ਹੋ। ਹੇ ਪਿਆਰੇ ਵਾਹਿਗੁਰੂ! ਬੇਨਤੀ ਹੈ ਕਿ ਦਾਸ ਨੂੰ ਆਪਣੇ ਚਰਨਾਂ ਦੀ ਸ਼ਰਨ ਵਿਚ ਰੱਖ ਲਓ॥ ਰਹਾਉ॥ |
| ਜੋ ਮਾਗਉ ਸੋਈ ਸੋਈ ਪਾਵਉ ਅਪਨੇ ਖਸਮ ਭਰੋਸਾ ॥ | ਜੋ ਕੁਝ ਭੀ ਤੁਹਾਡੇ ਪਾਸੋਂ ਮੰਗੀਏ ਓਹੋ ਕੁਝ ਮਿਲ ਜਾਂਦਾ ਹੈ। ਮੈਨੂੰ ਆਪਣੇ ਮਾਲਕ ਉੱਤੇ ਪੂਰਾ ਯਕੀਨ ਹੈ। |

| | |
|---|---|
| **ਕਹੁ ਨਾਨਕ ਗੁਰੁ ਪੂਰਾ ਭੇਟਿਓ ਮਿਟਿਓ ਸਗਲ ਅੰਦੇਸਾ ॥੨॥੧੪॥੪੨॥** | ਜਦੋਂ ਗੁਰਾਂ ਰਾਹੀਂ ਪੂਰਨ ਪ੍ਰਭੂ ਦਾ ਮਿਲਾਪ ਹੋ ਗਿਆ ਤਦੋਂ ਸਭ ਦੁਬਿਧਾ ਖਟਕੇ ਖ਼ਤਮ ਹੋ ਗਏ ॥੨॥੧੪॥੪੨॥ |

***ਸਬਦੁ ਸਾਰ :*** ***"ਗਏ ਕਲੇਸ ਰੋਗ ਸਭਿ ਨਾਸੇ"*** ਤੋਂ ਭਾਵ ਹੈ ਕਿ ਗੁਰਾਂ ਰਾਹੀਂ ਪੂਰਨ ਪ੍ਰਭੂ ਦਾ ਮਿਲਾਪ ਹੋ ਜਾਣ ਪਰ ਸਭ ਪ੍ਰਕਾਰ ਦੇ ਸੰਸੇ, ਡਰ ਤੇ ਕਲੇਸ਼ ਦੂਰ ਹੋ ਜਾਂਦੇ ਹਨ ਅਰ ਮਨ ਇੱਛਤ ਪਦਾਰਥਾਂ ਦੀ ਪ੍ਰਾਪਤੀ ਹੋ ਜਾਂਦੀ ਹੈ। ਕਿਉਂਕਿ ***"ਸਰਬ ਸੁਖਾ ਗੁਰ ਚਰਨਾ ॥"*** (ਦੇਵਗੰਧਾਰੀ ੫, ਪੰਨਾ ੫੩੧) ਗੁਰਾਂ ਦੇ ਚਰਨਾਂ ਦੀ ਸ਼ਰਨ ਆ ਜਾਣ ਨਾਲ ਸਭ ਪ੍ਰਕਾਰ ਦੇ ਸੁਖ ਮਿਲਦੇ ਹਨ। ਅਰ ***"ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ ॥"*** (ਧਨਾਸਰੀ ਮ: ੫, ਪੰਨਾ ੬੮੧) ਜੋ ਕੁਝ ਭੀ ਆਪਣੇ ਮਾਲਕ ਪਾਸੋਂ ਮੰਗੀਏ ਸੋਈ ਕੁਝ ਮਿਲ ਜਾਂਦਾ ਹੈ। ਇਹ ਪੂਰਨ ਭਰੋਸਾ ਰੱਖਣਾ ਚਾਹੀਦਾ ਹੈ ਕਿ ਓਹ ਕ੍ਰਿਪਾਲੂ—***"ਸਰਬ ਸੂਖ ਕੋ ਨਾਇਕੋ ਰਾਮ ਨਾਮ ਰਸੁ ਪੀਉ ॥"*** (ਸਲੋਕ ਕਬੀਰ, ਪੰਨਾ ੧੩੬੪) ਸਭ ਸੁਖਾਂ ਦਾ ਮਾਲਕ ਹੈ। ਓਸ ਦੇ ਨਾਮ ਰਸ ਨੂੰ ਪੀਣ ਨਾਲ ਸਭ ਸੁਖ ਪ੍ਰਾਪਤ ਹੋ ਜਾਂਦੇ ਹਨ।

*Spiritual awakening gives one deep faith in the benevolence of Akal Purakh. Gurbani informs and suffuses one's mind with the knowledge of Truth. Debates, discussions, disagreements all becone irrelevant. Understanding, born of faith, creates felicity all around because when total life takes the form of dedication to the Infinite one demands nothing anymore. One's deep yearning is always to give, and this is identified as Seva. Seva coupled with Simran becomes the total mode of living for a spiritually dedicated being.*

## ਸੋਰਠਿ ਮਹਲਾ ੫ ॥

ਸਿਮਰਿ ਸਿਮਰਿ ਗੁਰੁ ਸਤਿਗੁਰੁ ਅਪਨਾ ਸਗਲਾ ਦੂਖੁ ਮਿਟਾਇਆ ॥ ਤਾਪ ਰੋਗ ਗਏ ਗੁਰ ਬਚਨੀ ਮਨ ਇਛੇ ਫਲ ਪਾਇਆ ॥੧॥ ਮੇਰਾ ਗੁਰੁ ਪੂਰਾ ਸੁਖਦਾਤਾ ॥ ਕਰਣ ਕਾਰਣ ਸਮਰਥ ਸੁਆਮੀ ਪੂਰਨ ਪੁਰਖੁ ਬਿਧਾਤਾ ॥ ਰਹਾਉ ॥ ਅਨੰਦ ਬਿਨੋਦ ਮੰਗਲ ਗੁਣ ਗਾਵਹੁ ਗੁਰ ਨਾਨਕ ਭਏ ਦਇਆਲਾ ॥ ਜੈ ਜੈ ਕਾਰ ਭਏ ਜਗ ਭੀਤਰਿ ਹੋਆ ਪਾਰਬ੍ਰਹਮੁ ਰਖਵਾਲਾ ॥੨॥੧੫॥੪੩॥

*ਸ੍ਰੀ ਗੁਰੂ ਗ੍ਰੰਥ ਪੰਨਾ ੬੧੯*

*ਸ਼ਬਦਾਰਥ:* ਅਨੰਦ=ਖ਼ੁਸ਼ੀ, ਪ੍ਰਸੰਨਤਾ। ਬਿਨੋਦ=ਉਮੰਗ, ਚਾਉ। ਮੰਗਲ=ਉਤਸਵ, ਖ਼ੁਸ਼ੀਆਂ ਦਾ ਵਾਤਾਵਰਣ।

*ਸਾਰ ਭਾਵ:* ਸਬਦੁ ਸੁਰਤਿ ਹੀ ਜਰਾ ਮਰਾ ਦਾ ਨਿਵਾਰਣ ਕਰਦੀ ਹੈ।

| ਮੂਲ | ਅਰਥ |
|---|---|
| ਸਿਮਰਿ ਸਿਮਰਿ ਗੁਰੁ ਸਤਿਗੁਰੁ ਅਪਨਾ ਸਗਲਾ ਦੂਖੁ ਮਿਟਾਇਆ ॥ | ਆਪਣੇ ਗੁਰਾਂ ਰਾਹੀਂ ਅਕਾਲ ਪੁਰਖ ਦਾ ਨਾਮ ਜਾਪ ਜਪ ਕੇ ਸਾਰੇ ਦੁੱਖ ਦੂਰ ਹੋ ਗਏ। |
| ਤਾਪ ਰੋਗ ਗਏ ਗੁਰ ਬਚਨੀ ਮਨ ਇਛੇ ਫਲ ਪਾਇਆ ॥੧॥ | ਗੁਰਾਂ ਦੇ ਬਚਨਾਂ ਦੁਆਰਾ ਤਾਪ ਸੰਤਾਪ ਤੇ ਸਭ ਰੋਗ ਚਲੇ ਗਏ ਭਾਵ ਹਟ ਗਏ ਅਰ ਮਨ ਇੱਛੇ ਫਲ ਪ੍ਰਾਪਤ ਹੋ ਗਏ ॥੧॥ |
| ਮੇਰਾ ਗੁਰੁ ਪੂਰਾ ਸੁਖਦਾਤਾ ॥ | ਮੇਰਾ ਪੂਰਾ ਗੁਰੂ ਸੁਖਾਂ ਦਾ ਦਾਤਾ ਹੈ। |
| ਕਰਣ ਕਾਰਣ ਸਮਰਥ ਸੁਆਮੀ ਪੂਰਨ ਪੁਰਖੁ ਬਿਧਾਤਾ ॥ ਰਹਾਉ ॥ | ਸੰਸਾਰ ਦਾ ਕਰਣਹਾਰ, ਸਰਬ ਕਲਾ ਸਮਰੱਥ, ਮਾਲਕ, ਪੂਰਨ ਪੁਰਸ਼ ਫਲ ਪ੍ਰਦਾਤੇ ਦਾ ਰੂਪ ਹੈ ॥ ਰਹਾਉ ॥ |
| ਅਨੰਦ ਬਿਨੋਦ ਮੰਗਲ ਗੁਣ ਗਾਵਹੁ ਗੁਰ ਨਾਨਕ ਭਏ ਦਇਆਲਾ ॥ | ਗੁਰੂ ਨਾਨਕ ਦੀ ਦਇਆ ਹੋਣ ਕਰਕੇ ਅਨੰਦਤਾ ਭਰਪੂਰ ਪ੍ਰਸੰਨ ਚਿੱਤ ਹੋ ਕੇ ਮੰਗਲਾਚਾਰ ਸਹਿਤ ਪ੍ਰਭੂ ਦੇ ਗੁਣ ਗਾਇਨ ਕਰੀਏ। |

**ਜੈ ਜੈ ਕਾਰ ਭਏ ਜਗ ਭੀਤਰਿ ਹੋਆ ਪਾਰਬ੍ਰਹਮੁ ਰਖਵਾਲਾ ॥ ੨॥੧੫॥੪੩॥**

ਜਿਸ ਦੀ ਸੰਸਾਰ ਵਿਚ ਜੈ ਜੈ ਕਾਰ ਹੋ ਰਹੀ ਹੈ, ਓਹ ਪਾਰਬ੍ਰਹਮ ਪ੍ਰਮੇਸ਼ਵਰ ਸਾਡਾ ਰੱਖਿਅਕ ਹੋ ਗਿਆ ਹੈ॥੨॥੧੫॥੪੩॥

*ਸਬਦੁ ਸਾਰ:* ***"ਪੂਰਨ ਪੁਰਖੁ ਬਿਧਾਤਾ ॥"*** ਦਾ ਭਾਵ ਹੈ ਕਿ ਪਾਰਬ੍ਰਹਮ ਪ੍ਰਮੇਸ੍ਰਰ ਦਾ ਨਾਮ ਸਿਮਰਣ ਕਰਨ ਨਾਲ ਸਭ ਤੋਂ ਪਹਿਲਾਂ ***"ਰੋਗ ਸੋਗ ਸਭਿ ਦੂਖ ਬਿਨਾਸੇ ਉਤਰੇ ਸਗਲ ਕਲੇਸਾ ॥"*** (ਦੇਵਗੰਧਾਰੀ ੫, ਪੰਨਾ ੫੩੧) ਰੋਗ, ਸੋਗ, ਦੁੱਖ, ਤਕਲੀਫਾਂ ਤੇ ਸੰਸੇ ਭੈ ਆਦਿਕ ਦੂਰ ਹੋ ਜਾਂਦੇ ਹਨ। ਇਥੋਂ ਤਕ ਕਿ ***"ਰੋਗ ਸੋਗ ਦੂਖ ਜਰਾ ਮਰਾ ਹਰਿ ਜਨਹਿ ਨਹੀ ਨਿਕਟਾਨੀ ॥"*** (ਟੋਡੀ ਮ: ੫, ਪੰਨਾ ੭੧੧) ਰੋਗਾਂ ਸੋਗਾਂ ਦੀ ਤਾਂ ਗੱਲ ਹੀ ਕੀ ਹੈ, ਭਗਤ ਜਨ ਦੇ ਬੁਢੇਪਾ ਅਰ ਮੌਤ ਭੀ ਨੇੜੇ ਨਹੀਂ ਆਉਂਦੀ, ਕਿਉਂਕਿ ***"ਗੁਰਮੁਖਿ ਬੁਢੇ ਕਦੇ ਨਾਹੀ ਜਿਨ੍ਾ ਅੰਤਰਿ ਸੁਰਤਿ ਗਿਆਨੁ ॥"*** (ਸਲੋਕ ਮ: ੩, ਪੰਨਾ ੧੪੧੮) ਜਿਨ੍ਹਾਂ ਦੇ ਧੁਰ ਅੰਦਰ ਅਭੇਦਤਾ ਦਾ ਗਿਆਨ ਹੈ, ਉਹ ਨਾ ਬੁਢੇਪਾ ਭੋਗਦੇ ਹਨ ਤੇ ਨਾ ਮੌਤ ਦਾ ਮੂੰਹ ਦੇਖਦੇ ਹਨ। ਇਸੇ ਪਰ ਕਬੀਰ ਜੀ ਦਾ ਬਚਨ ਹੈ ਕਿ ***"ਮੈ ਨ ਮਰਉ ਮਰਿਬੋ ਸੰਸਾਰਾ ॥ ਅਬ ਮੋਹਿ ਮਿਲਿਓ ਹੈ ਜੀਆਵਨਹਾਰਾ ॥"*** (ਗਉੜੀ ਕਬੀਰ ਜੀ, ਪੰਨਾ ੩੨੫) ਮੈਨੂੰ ਬ੍ਰਹਮ ਗਿਆਨ ਦਾਤਾ ਸਤਿਗੁਰੂ ਮਿਲ ਗਿਆ ਹੈ ਅਰ ਉਸ ਪਾਸੋਂ ਇਹ ਨਿਸਚਯ ਹੋ ਗਿਆ ਹੈ ਕਿ ਆਤਮਾ ਅਮਰ ਹੈ।

*Simran raises our thinking-mind to such a level that in the wholistic perspective that emerges, we overcome the fear of old age and death. The essence, which envelops us, being immortal, there remains no agony at the passing away of the shapes or forms of expression. Simran is identified with awareness and knowledge of Truth. The same purpose is served by the 'word' of the 'Guru' i.e. wisdom received from the speech (Bani) of the Guru.*

## ਸੋਰਠਿ ਮਹਲਾ ੫ ॥

ਹਮਰੀ ਗਣਤ ਨ ਗਣੀਆ ਕਾਈ ਅਪਣਾ ਬਿਰਦੁ ਪਛਾਣਿ ॥ ਹਾਥ ਦੇਇ ਰਾਖੇ ਕਰਿ ਅਪੁਨੇ ਸਦਾ ਸਦਾ ਰੰਗੁ ਮਾਣਿ ॥੧॥ ਸਾਚਾ ਸਾਹਿਬੁ ਸਦ ਮਿਹਰਵਾਣ ॥ ਬੰਧੁ ਪਾਇਆ ਮੇਰੈ ਸਤਿਗੁਰਿ ਪੂਰੈ ਹੋਈ ਸਰਬ ਕਲਿਆਣ ॥ ਰਹਾਉ ॥ ਜੀਉ ਪਾਇ ਪਿੰਡੁ ਜਿਨਿ ਸਾਜਿਆ ਦਿਤਾ ਪੈਨਣੁ ਖਾਣੁ ॥ ਅਪਣੇ ਦਾਸ ਕੀ ਆਪਿ ਪੈਜ ਰਾਖੀ ਨਾਨਕ ਸਦ ਕੁਰਬਾਣੁ ॥੨॥੧੬॥੪੪॥

*ਸ੍ਰੀ ਗੁਰੂ ਗ੍ਰੰਥ ਪੰਨਾ ੬੧੯-੨੦*

*ਸ਼ਬਦਾਰਥ:* ਗਣਤ=ਗਿਣਤੀ, ਛਾਣਬੀਨ। ਬਿਰਦੁ=ਫ਼ਰਜ਼। ਬੰਧੁ=ਬੰਨ੍ਹ, ਰੋਕਾ, ਰੁਕਾਵਟ। ਕਲਿਆਣ=ਭਲਾ। ਜੀਉ=ਜੀਵਨ ਸੱਤਾ। ਪਿੰਡੁ=ਸਰੀਰ। ਪੈਜ=ਇੱਜ਼ਤ।

*ਸਾਰ ਭਾਵ:* ਸੱਚਾ ਸਤਿਗੁਰੂ ਹੀ ਸਭ ਪ੍ਰਕਾਰ ਦੇ ਦੁੱਖਾਂ ਨੂੰ ਬੰਧ ਪਾਉਣ ਵਾਲਾ ਹੈ।

| ਮੂਲ | ਅਰਥ |
|---|---|
| ਹਮਰੀ ਗਣਤ ਨ ਗਣੀਆ ਕਾਈ ਅਪਣਾ ਬਿਰਦੁ ਪਛਾਣਿ ॥ | ਹੇ ਪ੍ਰਭੂ! ਸਾਡੀਆਂ ਗ਼ਲਤੀਆਂ ਦੀ ਕੋਈ ਗਿਣਤੀ ਨਾ ਕਰੋ ਅਰ ਆਪਣੀ ਬਖ਼ਸ਼ਿੰਦਤਾ ਦੇ ਗੁਣਾਂ ਦੀ ਲਾਜ ਰੱਖੋ। |
| ਹਾਥ ਦੇਇ ਰਾਖੇ ਕਰਿ ਅਪੁਨੇ ਸਦਾ ਸਦਾ ਰੰਗੁ ਮਾਣਿ ॥੧॥ | ਆਪਣੀ ਕਿਰਪਾ ਦਾ ਹੱਥ ਦੇ ਕੇ ਰੱਖਿਆ ਕਰੋ ਤਾਂ ਕਿ ਸਦ ਸਦੀਵ ਆਨੰਦ ਮੰਗਲ ਮਾਣਦੇ ਰਹੀਏ ॥੧॥ |
| ਸਾਚਾ ਸਾਹਿਬੁ ਸਦ ਮਿਹਰਵਾਣ ॥ ਬੰਧੁ ਪਾਇਆ ਮੇਰੈ ਸਤਿਗੁਰਿ ਪੂਰੈ ਹੋਈ ਸਰਬ ਕਲਿਆਣ ॥ ਰਹਾਉ ॥ | ਹੇ ਸੱਚੇ ਸਾਹਿਬ! ਤੁਸੀਂ ਸਦਾ ਹੀ ਮਿਹਰ ਕਰਣ ਵਾਲੇ ਹੋ। ਤੁਸੀਂ ਹੀ ਮੇਰੇ ਪੂਰੇ ਸਤਿਗੁਰਾਂ ਨੇ ਸੰਕਟਾਂ ਉੱਤੇ ਰੋਕਾ ਭਾਵ ਬੰਧ ਪਾਏ ਹਨ ਜਿਸ ਕਰਕੇ ਸਭ ਦਾ ਭਲਾ ਹੋਇਆ ਹੈ ॥ ਰਹਾਉ ॥ |
| ਜੀਉ ਪਾਇ ਪਿੰਡੁ ਜਿਨਿ ਸਾਜਿਆ ਦਿਤਾ ਪੈਨਣੁ ਖਾਣੁ ॥ | ਜਿਸ ਪ੍ਰਭੂ ਨੇ ਜੀਵਨ ਸੱਤਾ ਪਾ ਕੇ ਸਰੀਰ ਦੀ ਸਾਜਨਾ ਕੀਤੀ ਹੈ ਅਰ ਪਹਿਨਣ ਤੇ ਖਾਣ ਲਈ ਬਸਤਰ, ਭੋਜਨ ਦਿੱਤਾ ਹੈ। |

| | |
|---|---|
| **ਅਪਣੇ ਦਾਸ ਕੀ ਆਪਿ ਪੈਜ ਰਾਖੀ ਨਾਨਕ ਸਦ ਕੁਰਬਾਣੁ ॥੨॥੧੬॥੪੪॥** | ਓਸ ਨੇ ਹੀ ਆਪਣੇ ਸੇਵਕਾਂ ਦੀ ਆਪ ਇੱਜ਼ਤ ਰੱਖੀ ਹੈ। ਮੈਂ ਦਾਸ ਸਦਾ ਕੁਰਬਾਨੇ ਜਾਂਦਾ ਹਾਂ ॥੨॥੧੬॥੪੪॥ |

***ਸਬਦੁ ਸਾਰ :*** ***"ਹਮਰੀ ਗਣਤ ਨ ਗਣੀਆ ਕਾਈ"*** ਦਾ ਭਾਵ ਹੈ ਕਿ ਹੇ ਪਾਰਬ੍ਰਹਮ ਪਰਮਾਤਮਾ! ***"ਗਣਤੀ ਗਣੀ ਨ ਛੂਟੈ ਕਤਹੂ ਕਾਚੀ ਦੇਹ ਇਆਣੀ ॥ ਕ੍ਰਿਪਾ ਕਰਹੁ ਪ੍ਰਭ ਕਰਣੈਹਾਰੇ ਤੇਰੀ ਬਖਸ ਨਿਰਾਲੀ ॥"*** (ਸੂਹੀ ਮ: ੫, ਪੰਨਾ ੭੪੯) ਅਸੀਂ ਬੇਅੰਤ ਭੁੱਲਾਂ ਕਰਨ ਵਾਲੇ ਹਾਂ ਸਾਡੀਆਂ ਗ਼ਲਤੀਆਂ ਦੀ ਗਿਣਤੀ ਨਾ ਕਰੋ ਅਤੇ ਆਪਣੇ ਬਖ਼ਸ਼ਿੰਦ, ਦਇਆਲੂ, ਕਰੀਮ, ਰਹੀਮ ਦੇ ਬਿਰਦ ਦੀ ਪੈਜ ਰੱਖ ਕੇ ਬਖ਼ਸ਼ ਦਿਓ ਤਾਂ ਕਿ ਸਾਨੂੰ ਸੁਖਾਂ ਦੀ ਪ੍ਰਾਪਤੀ ਹੋਵੇ ਅਰ ਅਸੀਂ ਤੁਹਾਡਾ ਹਰ ਸਮੇਂ ਸਿਮਰਣ ਕਰਦੇ ਰਹੀਏ।

*Flesh is weak; mind wanders. Akal Purakh's benevolence is our succor and support. The grace of Vaheguru-Akal-Creator redeems the fallen. Simran is an act of gratitude for being saved from the morass of material mirages. Wayward tendencies need to be restrained and well-directed. Thus one can live as per one's innate nature. Let us all be open to it and realize it at the actual level of living.*

## ਸੋਰਠਿ ਮਹਲਾ ੫ ॥

ਦੁਰਤੁ ਗਵਾਇਆ ਹਰਿ ਪ੍ਰਭਿ ਆਪੇ ਸਭੁ ਸੰਸਾਰੁ ਉਬਾਰਿਆ ॥ ਪਾਰਬ੍ਰਹਮਿ ਪ੍ਰਭਿ ਕਿਰਪਾ ਧਾਰੀ ਅਪਣਾ ਬਿਰਦੁ ਸਮਾਰਿਆ ॥੧॥ ਹੋਈ ਰਾਜੇ ਰਾਮ ਕੀ ਰਖਵਾਲੀ ॥ ਸੂਖ ਸਹਜ ਆਨਦ ਗੁਣ ਗਾਵਹੁ ਮਨੁ ਤਨੁ ਦੇਹ ਸੁਖਾਲੀ ॥ ਰਹਾਉ ॥ ਪਤਿਤ ਉਧਾਰਣੁ ਸਤਿਗੁਰੁ ਮੇਰਾ ਮੋਹਿ ਤਿਸ ਕਾ ਭਰਵਾਸਾ ॥ ਬਖਸਿ ਲਏ ਸਭਿ ਸਚੈ ਸਾਹਿਬਿ ਸੁਣਿ ਨਾਨਕ ਕੀ ਅਰਦਾਸਾ ॥੨॥੧੭॥੪੫॥

*ਸ੍ਰੀ ਗੁਰੂ ਗ੍ਰੰਥ ਪੰਨਾ ੬੨੦*

*ਸ਼ਬਦਾਰਥ:* ਦੁਰਤੁ=ਪਾਪ। ਉਬਾਰਿਆ=ਬਚਾਇਆ। ਬਿਰਦੁ=ਫ਼ਰਜ਼। ਰਾਜੇ ਰਾਮ=ਸਭ ਦਾ ਪ੍ਰਕਾਸ਼ਕ ਸਰਬ ਵਿਆਪਕ ਪ੍ਰਭੂ। ਭਰਵਾਸਾ=ਧਰਵਾਸ, ਆਸਰਾ, ਭਰੋਸਾ।

*ਸਾਰ ਭਾਵ:* ਸਰਬ ਪ੍ਰਕਾਸ਼ਕ ਸਰਬ ਵਿਆਪਕ ਵਾਹਿਗੁਰੂ ਪਤਿਤ ਪਾਵਨ ਹੈ।

| ਮੂਲ | ਅਰਥ |
|---|---|
| ਦੁਰਤੁ ਗਵਾਇਆ ਹਰਿ ਪ੍ਰਭਿ ਆਪੇ ਸਭੁ ਸੰਸਾਰੁ ਉਬਾਰਿਆ ॥ | ਵਾਹਿਗੁਰੂ ਨੇ ਪਿਛਲੇ ਪਾਪ ਬਖ਼ਸ਼ ਕੇ ਸੰਸਾਰ ਦੇ ਸਭ ਸੰਕਟਾਂ ਤੋਂ ਬਚਾਅ ਲਿਆ ਹੈ। |
| ਪਾਰਬ੍ਰਹਮਿ ਪ੍ਰਭਿ ਕਿਰਪਾ ਧਾਰੀ ਅਪਣਾ ਬਿਰਦੁ ਸਮਾਰਿਆ ॥੧॥ | ਪ੍ਰਭੂ ਨੇ ਕਿਰਪਾ ਕਰ ਕੇ ਆਪਣਾ ਫ਼ਰਜ਼ ਸੰਭਾਲਿਆ ਹੈ ਭਾਵ ਜਸ ਕਾਇਮ ਰੱਖਿਆ ਹੈ॥੧॥ |
| ਹੋਈ ਰਾਜੇ ਰਾਮ ਕੀ ਰਖਵਾਲੀ ॥ ਸੂਖ ਸਹਜ ਆਨਦ ਗੁਣ ਗਾਵਹੁ ਮਨੁ ਤਨੁ ਦੇਹ ਸੁਖਾਲੀ ॥ ਰਹਾਉ ॥ | ਪ੍ਰਕਾਸ਼ਕ ਰੂਪ ਸਰਬ ਵਿਆਪਕ ਵਾਹਿਗੁਰੂ ਨੇ ਰੱਖਿਆ ਕੀਤੀ। ਜਿਸ ਕਰਕੇ ਮਨ ਅਰ ਸਥੂਲ ਸਰੀਰ ਸੁਖੀ ਹੋ ਗਿਆ ਅਰ ਉਸ ਸਹਿਜ ਸੁਖ ਦੇ ਅਨੰਦ ਵਿਚ ਗੁਣ ਗਾਇਨ ਹੋਏ॥ ਰਹਾਉ ॥ |
| ਪਤਿਤ ਉਧਾਰਣੁ ਸਤਿਗੁਰੁ ਮੇਰਾ ਮੋਹਿ ਤਿਸ ਕਾ ਭਰਵਾਸਾ ॥ | ਪਤਿਤਾਂ ਨੂੰ ਪਾਵਨ ਕਰਨ ਵਾਲਾ ਮੇਰਾ ਵਾਹਿਗੁਰੂ ਹੈ। ਮੈਨੂੰ ਓਸ ਉੱਪਰ ਪੂਰਨ ਭਰੋਸਾ ਹੈ ਭਾਵ ਪੂਰਾ ਪੂਰਾ ਧਰਵਾਸ ਹੈ, ਆਸਰਾ ਹੈ। |

| | |
|---|---|
| **ਬਖਸਿ ਲਏ ਸਭਿ ਸਚੈ ਸਾਹਿਬਿ ਸੁਣਿ ਨਾਨਕ ਕੀ ਅਰਦਾਸਾ ॥ ੨॥੧੭॥੪੫॥** | ਗੁਰੂ ਜੀ ਫ਼ੁਰਮਾਉਂਦੇ ਹਨ ਕਿ ਓਹ ਸੱਚਾ ਸਾਹਿਬ ਸੇਵਕਾਂ ਦੀ ਬੇਨਤੀ ਸੁਣ ਕੇ ਸਭ ਪਾਪ ਬਖ਼ਸ਼ ਦਿੰਦਾ ਹੈ॥੨॥੧੭॥੪੫॥ |

***ਸਬਦੁ ਸਾਰ :*** ***"ਹੋਈ ਰਾਜੇ ਰਾਮ ਕੀ ਰਖਵਾਲੀ ॥"*** ਦਾ ਭਾਵ ਇਹ ਹੈ ਕਿ ਓਹ ਸਰਬ ਪ੍ਰਕਾਸ਼ਕ ਸਰਬ ਵਿਆਪਕ ਪ੍ਰਭੂ ਵਾਹਿਗੁਰੂ ਨਾਮ ਸਿਮਰਣ ਵਾਲੇ ਆਪਣੇ ਸੇਵਕਾਂ ਦੇ ***"ਦੂਰਤੁ ਗਇਆ ਹਰਿ ਨਾਮੁ ਧਿਆਏ ॥"*** (ਬਿਲਾਵਲੁ ਮ: ੫, ਪੰਨਾ ੮੦੧) ਸਭ ਪਾਪ ਅਪਰਾਧ ਬਖ਼ਸ਼ ਕੇ ਸੰਸਾਰਕ ਸੰਕਟਾਂ ਤੋਂ ਉਬਾਰ ਲੈਂਦਾ ਹੈ। ਇਹ ਹੀ ਓਸ ਦਾ ਬਿਰਦ ਭਾਵ ਜਸ ਹੈ ਜੋ ਓਹ ਆਪਣੇ ਫ਼ਰਜ਼ ਨੂੰ ਭੁੱਲਦਾ ਨਹੀਂ ਅਰ ***"ਸੇਵਕ ਕਉ ਨਿਕਟੀ ਹੋਇ ਦਿਖਾਵੈ ॥ ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ ॥"*** (ਆਸਾ ਮ: ੫, ਪੰਨਾ ੪੦੩) ਸੇਵਕਾਂ ਦੇ ਕੋਲ ਹੋ ਕੇ ਉਹਨਾਂ ਦੀ ਅਰਦਾਸ ਸੁਣ ਲੈਂਦਾ ਹੈ।

*The Creative energy of the Cosmos - Akal Purakh is always positively expressive. Every action of existence is touched by its benevolent aspect. Those who always remember it, i.e. do naam-simran, become imbued with the quality of benevolence themselves. There is nothing that can ruffle their equanimity or disturb their joy. In fact, they empower others also to be recepients of this boon. Simran purifies the self and qualifies one for Kirtan.*

## ਸੋਰਠਿ ਮਹਲਾ ੫ ॥

**ਬਖਸਿਆ ਪਾਰਬ੍ਰਹਮ ਪਰਮੇਸਰਿ ਸਗਲੇ ਰੋਗ ਬਿਦਾਰੇ ॥ ਗੁਰ ਪੂਰੇ ਕੀ ਸਰਣੀ ਉਬਰੇ ਕਾਰਜ ਸਗਲ ਸਵਾਰੇ ॥੧॥ ਹਰਿ ਜਨਿ ਸਿਮਰਿਆ ਨਾਮ ਅਧਾਰਿ ॥ ਤਾਪੁ ਉਤਾਰਿਆ ਸਤਿਗੁਰਿ ਪੂਰੈ ਅਪਣੀ ਕਿਰਪਾ ਧਾਰਿ ॥ ਰਹਾਉ ॥ ਸਦਾ ਅਨੰਦ ਕਰਹ ਮੇਰੇ ਪਿਆਰੇ ਹਰਿ ਗੋਵਿਦੁ ਗੁਰਿ ਰਾਖਿਆ ॥ ਵਡੀ ਵਡਿਆਈ ਨਾਨਕ ਕਰਤੇ ਕੀ ਸਾਚੁ ਸਬਦੁ ਸਤਿ ਭਾਖਿਆ ॥੨॥੧੮॥੪੬॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੨੦*

*ਸ਼ਬਦਾਰਥ:* ਬਿਦਾਰੇ=ਨਾਸ ਕੀਤੇ। ਉਬਰੇ=ਬਚ ਗਏ। ਸਵਾਰੇ=ਪੂਰੇ ਕਰ ਦਿੱਤੇ। ਧਾਰਿ=ਕਰ ਕੇ।

*ਸਾਰ ਭਾਵ:* ਸਤਿਗੁਰਾਂ ਦੀ ਕਿਰਪਾ ਹੀ ਸਰਬ ਸੁਖਦਾਤੀ ਹੈ।

| ਮੂਲ | ਅਰਥ |
|---|---|
| **ਬਖਸਿਆ ਪਾਰਬ੍ਰਹਮ ਪਰਮੇਸਰਿ ਸਗਲੇ ਰੋਗ ਬਿਦਾਰੇ ॥** | ਪ੍ਰਭੂ ਪਾਰਬ੍ਰਹਮ ਪ੍ਰਮੇਸ਼ੁਰ ਨੇ ਬਖ਼ਸ਼ਿਸ਼ ਕਰ ਕੇ ਸਾਰੇ ਰੋਗ ਦੂਰ ਕਰ ਦਿੱਤੇ ਭਾਵ ਨਾਸ ਕਰ ਦਿੱਤੇ। |
| **ਗੁਰ ਪੂਰੇ ਕੀ ਸਰਣੀ ਉਬਰੇ ਕਾਰਜ ਸਗਲ ਸਵਾਰੇ ॥੧॥** | ਪੂਰਿਆਂ ਗੁਰਾਂ ਭਾਵ ਵਾਹਿਗੁਰੂ ਦੀ ਸ਼ਰਨ ਲੈਣ ਨਾਲ ਰੋਗਾਂ ਤੋਂ ਬਚਾਅ ਹੋ ਗਿਆ ਤੇ ਸਭ ਕਾਰਜ ਸੌਰ ਗਏ ਭਾਵ ਪੂਰੇ ਹੋ ਗਏ॥੧॥ |
| **ਹਰਿ ਜਨਿ ਸਿਮਰਿਆ ਨਾਮ ਅਧਾਰਿ ॥ ਤਾਪੁ ਉਤਾਰਿਆ ਸਤਿਗੁਰਿ ਪੂਰੈ ਅਪਣੀ ਕਿਰਪਾ ਧਾਰਿ ॥ ਰਹਾਉ ॥** | ਹਰੀ ਨਾਮ ਦਾ ਆਸਰਾ ਲੈ ਕੇ ਦਾਸ ਨੇ ਪ੍ਰਭੂ ਸਿਮਰਣ ਕੀਤਾ ਹੈ। ਪੂਰਿਆਂ ਸਤਿਗੁਰਾਂ ਨੇ ਆਪਣੀ ਕਿਰਪਾ ਕਰ ਕੇ ਸੰਸੇ ਸੰਤਾਪ ਰੂਪ ਬੁਖਾਰ ਉਤਾਰ ਦਿੱਤਾ ਭਾਵ ਦੂਰ ਕਰ ਦਿੱਤਾ॥ ਰਹਾਉ॥ |
| **ਸਦਾ ਅਨੰਦ ਕਰਹ ਮੇਰੇ ਪਿਆਰੇ ਹਰਿ ਗੋਵਿਦੁ ਗੁਰਿ ਰਾਖਿਆ ॥** | ਸਦੀਵੀ ਅਨੰਦ ਪ੍ਰਾਪਤ ਹੋ ਗਿਆ ਜਦੋਂ ਹਰਿ ਗੋਬਿੰਦ ਨੂੰ ਵਾਹਿਗੁਰੂ ਨੇ ਰੱਖ ਲਿਆ, ਭਾਵ ਬਚਾਅ ਲਿਆ। |
| **ਵਡੀ ਵਡਿਆਈ ਨਾਨਕ ਕਰਤੇ ਕੀ ਸਾਚੁ ਸਬਦੁ ਸਤਿ ਭਾਖਿਆ ॥ ੨॥੧੮॥੪੬॥** | ਇਹੋ ਵੱਡੀ ਵਡਿਆਈ ਹੈ ਉਸ ਕਰਣਹਾਰ ਦੀ, ਜੋ ਸਤਿ ਸਰੂਪ ਪ੍ਰਭੂ ਵਾਸਤੇ ਮੈਂ ਸੱਚ ਆਖਿਆ ਹੈ॥੨॥੧੨॥੪੬॥ |

***ਸਬਦੁ ਸਾਰ :*** ***"ਤਾਪੁ ਉਤਾਰਿਆ ਸਤਿਗੁਰਿ ਪੂਰੈ"*** ਤੋਂ ਭਾਵ ਹੈ ਕਿ ***"ਸਤਿਗੁਰੁ ਹੋਇ ਦਇਆਲੁ ਤਾ ਸਦ ਹੀ ਸੁਖੁ ਦੇਹਾ ॥"*** (ਮਾਝ ਮ: ੧, ਪੰਨਾ ੧੪੯) ਸਤਿਗੁਰੂ ਪਰਮਾਤਮਾ ਆਪਣੇ ਅਨੰਨ ਭਗਤ ਉੱਪਰ ਦਇਆਲੂ ਹੁੰਦੇ ਹਨ ਤਾਂ ਓਹ ਸਭ ਤੋਂ ਪਹਿਲੋਂ ਸੇਵਕ ਦੇ ਸੰਸਾਰਕ ਰੋਗ ਸੋਗ ਦੂਰ ਕਰ ਕੇ ਹਰ ਪ੍ਰਕਾਰ ਦੇ ਸੁਖ ਬਖ਼ਸ਼ ਦਿੰਦੇ ਹਨ ਅਰ ਸਰੀਰਕ ਤੇ ਮਾਨਸਿਕ ਕਸ਼ਟ ਨਿਵਾਰਦੇ ਹਨ। ਜਿਸ ਕਰਕੇ ***"ਸਤਿਗੁਰੁ ਹੋਇ ਦਇਆਲੁ ਤ ਸਚਿ ਸਮਾਈਐ ॥"*** (ਮਾਝ ਮ: ੧, ਪੰਨਾ ੧੪੯) ਸੇਵਕ ਜਨ ਅਨੰਤ ਪ੍ਰਭੂ ਦੇ ਆਨੰਦ ਵਿਚ ਵਿਚਰ ਕੇ ਨਾਮ ਸਿਮਰਣ ਵਿਚ ਇਕਾਗਰ ਚਿੱਤ ਹੋ ਜਾਂਦੇ ਹਨ।

*ਨੋਟ :* ਇਹ ਸ਼ਬਦ ਸ੍ਰੀ ਹਰਿਗੋਬਿੰਦ ਜੀ ਦੇ ਅਰੋਗ ਹੋਣ ਸਮੇਂ ਵਾਹਿਗੁਰੂ ਦੇ ਧੰਨਵਾਦ ਵਜੋਂ ਉਚਾਰਿਆ ਹੈ।

*Vaheguru-simran makes us worthy of redemption from our sinful ways. To receive in love and forgive in magnanimity are the expressive aspects of Akal Purakh - the Divine.*

## ਸੋਰਠਿ ਮਹਲਾ ੫ ॥

ਭਏ ਕ੍ਰਿਪਾਲ ਸੁਆਮੀ ਮੇਰੇ ਤਿਤੁ ਸਾਚੈ ਦਰਬਾਰਿ ॥ ਸਤਿਗੁਰਿ ਤਾਪੁ ਗਵਾਇਆ ਭਾਈ ਠਾਂਢਿ ਪਈ ਸੰਸਾਰਿ ॥ ਅਪਣੇ ਜੀਅ ਜੰਤ ਆਪੇ ਰਾਖੇ ਜਮਹਿ ਕੀਓ ਹਟਤਾਰਿ ॥੧॥ ਹਰਿ ਕੇ ਚਰਣ ਰਿਦੈ ਉਰਿ ਧਾਰਿ ॥ ਸਦਾ ਸਦਾ ਪ੍ਰਭੁ ਸਿਮਰੀਐ ਭਾਈ ਦੁਖ ਕਿਲਬਿਖ ਕਾਟਣਹਾਰੁ ॥੧॥ ਰਹਾਉ ॥ ਤਿਸ ਕੀ ਸਰਣੀ ਊਬਰੈ ਭਾਈ ਜਿਨਿ ਰਚਿਆ ਸਭੁ ਕੋਇ ॥ ਕਰਣ ਕਾਰਣ ਸਮਰਥੁ ਸੋ ਭਾਈ ਸਚੈ ਸਚੀ ਸੋਇ ॥ ਨਾਨਕ ਪ੍ਰਭੂ ਧਿਆਈਐ ਭਾਈ ਮਨੁ ਤਨੁ ਸੀਤਲੁ ਹੋਇ ॥੨॥੧੯॥੪੭॥

*ਸ੍ਰੀ ਗੁਰੂ ਗ੍ਰੰਥ ਪੰਨਾ ੬੨੦*

*ਸ਼ਬਦਾਰਥ:* ਜਮਹਿ=ਜਮਾਂ ਨੂੰ। ਹਟਤਾਰਿ=ਹੜਤਾਲ ਭਾਵ ਰੋਕ, ਬੰਦ। ਉਰਿ ਧਾਰਿ=ਹਿਰਦੇ ਵਿਚ ਧਾਰਨ ਕਰੋ। ਊਬਰੈ=ਬਚ ਗਏ। ਸੋਇ=ਸੋਭਾ।

*ਸਾਰ ਭਾਵ:* ਸਤਿਗੁਰੂ ਹੀ ਦੁੱਖਾਂ ਦੇ ਨਿਵਾਰਕ ਹਨ।

| ਮੂਲ | ਅਰਥ |
|---|---|
| ਭਏ ਕ੍ਰਿਪਾਲ ਸੁਆਮੀ ਮੇਰੇ ਤਿਤੁ ਸਾਚੈ ਦਰਬਾਰਿ ॥ | ਜਦੋਂ ਓਸ ਸੱਚੇ ਦਰਬਾਰ ਵਾਲੇ ਪਰਮਾਤਮਾ ਮੇਰੇ ਮਾਲਕ ਕ੍ਰਿਪਾਲੂ ਹੋਏ, ਤਦ |
| ਸਤਿਗੁਰਿ ਤਾਪੁ ਗਵਾਇਆ ਭਾਈ ਠਾਂਢਿ ਪਈ ਸੰਸਾਰਿ ॥ | ਉਹਨਾਂ ਸਤਿਗੁਰਾਂ ਨੇ ਸੰਸੇ ਰੂਪ ਬੁਖਾਰ ਉਤਾਰ ਕੇ ਮੇਰੇ ਮਨ ਰੂਪੀ ਸੰਸਾਰ ਵਿਚ ਠੰਢ ਪਾ ਦਿੱਤੀ ਭਾਵ ਸੰਸੇ ਨਵਿਰਤ ਹੋ ਗਏ। |
| ਅਪਣੇ ਜੀਅ ਜੰਤ ਆਪੇ ਰਾਖੇ ਜਮਹਿ ਕੀਓ ਹਟਤਾਰਿ ॥੧॥ | ਆਪਣੇ ਉੱਤਮ ਮੱਧਮ ਸੇਵਕਾਂ ਦੇ ਆਪ ਰਖਵਾਲੇ ਬਣ ਗਏ ਤੇ ਜਮਾਂ ਨੂੰ ਆਉਣ ਤੋਂ ਰੋਕ ਦਿੱਤਾ ॥੧॥ |
| ਹਰਿ ਕੇ ਚਰਣ ਰਿਦੈ ਉਰਿ ਧਾਰਿ ॥ | ਹੇ ਜੀਵ! ਹਰੀ ਦੇ ਚਰਣ ਹਿਰਦੇ ਵਿਚ ਧਾਰਨ ਕਰੋ। |

| | |
|---|---|
| **ਸਦਾ ਸਦਾ ਪ੍ਰਭੁ ਸਿਮਰੀਐ ਭਾਈ ਦੁਖ ਕਿਲਬਿਖ ਕਾਟਣਹਾਰੁ ॥ ॥੧॥ ਰਹਾਉ ॥** | ਸਦ ਸਦੀਵ ਪ੍ਰਭੂ ਨੂੰ ਸਿਮਰਦੇ ਰਹੋ ਜੋ ਛੋਟੇ ਵੱਡੇ ਪਾਪਾਂ ਨੂੰ ਕੱਟਣ ਵਾਲਾ ਹੈ॥੧॥ ਰਹਾਉ॥ |
| **ਤਿਸ ਕੀ ਸਰਣੀ ਊਬਰੈ ਭਾਈ ਜਿਨਿ ਰਚਿਆ ਸਭੁ ਕੋਇ ॥** | ਓਸ ਪ੍ਰਭੂ ਦੀ ਸ਼ਰਨ ਆਉਣ ਕਰਕੇ ਬਚਾਉ ਹੋਵੇਗਾ, ਜਿਸ ਨੇ ਸਾਰਾ ਸੰਸਾਰ ਬਣਾਇਆ ਹੈ। |
| **ਕਰਣ ਕਾਰਣ ਸਮਰਥੁ ਸੋ ਭਾਈ ਸਚੈ ਸਚੀ ਸੋਇ ॥** | ਕਰਣ ਕਰਾਵਣਹਾਰ ਪ੍ਰਭੂ ਸਰਬ ਸ਼ਕਤੀਮਾਨ ਹੈ। ਓਸ ਸੱਚੇ ਪ੍ਰਭੂ ਦੀ ਸ਼ੋਭਾ ਭੀ ਸੱਚੀ ਹੀ ਹੈ। |
| **ਨਾਨਕ ਪ੍ਰਭੁ ਧਿਆਈਐ ਭਾਈ ਮਨੁ ਤਨੁ ਸੀਤਲੁ ਹੋਇ ॥੨॥੧੯॥੪੭॥** | ਗੁਰੂ ਜੀ ਆਖਦੇ ਹਨ ਪ੍ਰੇਮ ਨਾਲ ਓਸ ਪ੍ਰਭੂ ਦੀ ਆਰਾਧਨਾ ਕਰੋ ਜਿਸ ਕਰਕੇ ਮਨ ਤੇ ਤਨ ਸੀਤਲ ਹੋ ਜਾਂਦਾ ਹੈ॥੨॥੧੯॥੪੭॥ |

*ਸਬਦੁ ਸਾਰ:* ***"ਹਰਿ ਕੇ ਚਰਣ ਰਿਦੈ ਉਰਿ ਧਾਰਿ ॥"*** ਤੋਂ ਭਾਵ ਹੈ ਕਿ ਨਾਮ ਸਿਮਰਣ ਵਾਲੇ ਪ੍ਰੇਮੀ ਪਰ ਜਦੋਂ ਸੱਚੇ ਦਰਬਾਰ ਵਾਲੇ ਪ੍ਰਭੂ ਦਇਆ ਦ੍ਰਿਸ਼ਟੀ ਕਰਦੇ ਹਨ ਤਦ ***"ਅੰਤਰਿ ਸੂਖਾ ਬਾਹਰਿ ਸੂਖਾ ਹਰਿ ਜਪਿ ਮਲਨ ਭਏ ਦੁਸਟਾਰੀ ॥"*** (ਰਾਮਕਲੀ ਮ: ੫, ਪੰਨਾ ੯੧੬) ਉਸ ਦੇ ਸਾਰੇ ਦੁਸ਼ਟਾਂ ਦਾ ਨਾਸ ਕਰ ਕੇ ਅੰਤਰ ਆਤਮਾ ਵਿਚ ਸ਼ਾਂਤੀ ਤੇ ਬਾਹਰ ਸੰਸਾਰਕ ਸੁਖਾਂ ਦੀ ਪ੍ਰਾਪਤੀ ਹੋ ਜਾਂਦੀ ਹੈ। ਭਾਵ ਓਸ ਦੀ ਸ਼ਰਣ ਲੈਣ ਨਾਲ ਹੀ ਹਰੇਕ ਪ੍ਰਾਣੀ ਦਾ ਉਧਾਰ ਹੋ ਜਾਂਦਾ ਹੈ। ਕਿਉਂਕਿ ਓਸ ਪਰੀਪੂਰਨ ਪਰਮਾਤਮਾ ਦਾ ਇਹ ਨੇਮ ਹੈ ਕਿ ***"ਜੋ ਸਤਗੁਰ ਕੀ ਸਰਣਾਗਤੀ ਹਉ ਤਿਨ ਕੈ ਬਲਿ ਜਾਉ ॥"*** (ਸਿਰੀਰਾਗੁ ਮ: ੩, ਪੰਨਾ ੩੧) ਜੋ ਗੁਰਾਂ ਦੀ ਸ਼ਰਣ ਆ ਜਾਂਦੇ ਹਨ ਉਹਨਾਂ ਤੋਂ ਪ੍ਰਭੂ ਪਰਮਾਤਮਾ ਬਲਿਹਾਰੇ ਜਾਂਦਾ ਹੈ, ਭਾਵ ਉਸ ਨਾਲ ਪ੍ਰਭੂ ਦਾ ਪ੍ਰੇਮ ਹੋ ਜਾਂਦਾ ਹੈ।

*Kind and Compassionate is the expression of Akal Purakh Vaheguru. Let us humbly submit to the discipline of Vaheguru simran. By constant meditation on the essence we will become part of it ourselves. The fevers of the world will no more un-nerve us.*

## ਸੋਰਠਿ ਮਹਲਾ ੫ ॥

ਸੰਤਹੁ ਹਰਿ ਹਰਿ ਨਾਮੁ ਧਿਆਈ ॥ ਸੁਖ ਸਾਗਰ ਪ੍ਰਭੁ ਵਿਸਰਉ ਨਾਹੀ ਮਨ ਚਿੰਦਿਅੜਾ ਫਲੁ ਪਾਈ ॥੧॥ ਰਹਾਉ ॥ ਸਤਿਗੁਰਿ ਪੂਰੈ ਤਾਪੁ ਗਵਾਇਆ ਅਪਣੀ ਕਿਰਪਾ ਧਾਰੀ ॥ ਪਾਰਬ੍ਰਹਮ ਪ੍ਰਭ ਭਏ ਦਇਆਲਾ ਦੁਖੁ ਮਿਟਿਆ ਸਭ ਪਰਵਾਰੀ ॥੧॥ ਸਰਬ ਨਿਧਾਨ ਮੰਗਲ ਰਸ ਰੂਪਾ ਹਰਿ ਕਾ ਨਾਮੁ ਅਧਾਰੋ ॥ ਨਾਨਕ ਪਤਿ ਰਾਖੀ ਪਰਮੇਸਰਿ ਊਧਰਿਆ ਸਭੁ ਸੰਸਾਰੋ ॥੨॥੨੦॥੪੮॥

*ਸ੍ਰੀ ਗੁਰੂ ਗ੍ਰੰਥ ਪੰਨਾ ੬੨੦*

*ਸ਼ਬਦਾਰਥ :* ਧਿਆਈ=ਧਿਆਵਣਾ, ਸਿਮਰਣ ਕਰਨਾ। ਸੁਖ ਸਾਗਰ=ਸੁਖਾਂ ਦਾ ਸਮੁੰਦਰ ਪ੍ਰਭੂ। ਵਿਸਰਉ=ਭੁੱਲੋ ਨਾ। ਮਨ ਚਿੰਦਿਅੜਾ=ਮਨ ਇੱਛਤ। ਪਤਿ=ਇੱਜ਼ਤ।

*ਸਾਰ ਭਾਵ :* 'ਸਿਮਰਣ ਵਿਸਰੇ ਨਾਹੀ'

| ਮੂਲ | ਅਰਥ |
|---|---|
| ਸੰਤਹੁ ਹਰਿ ਹਰਿ ਨਾਮੁ ਧਿਆਈ ॥ ਸੁਖ ਸਾਗਰ ਪ੍ਰਭੁ ਵਿਸਰਉ ਨਾਹੀ ਮਨ ਚਿੰਦਿਅੜਾ ਫਲੁ ਪਾਈ ॥ ॥੧॥ ਰਹਾਉ ॥ | ਹੇ ਸੰਤ ਜਨੋਂ! ਜੋ ਹਰ ਸਮੇਂ ਪ੍ਰਭੂ ਦਾ ਨਾਮ ਸਿਮਰਣ ਕਰਦਾ ਹੈ, ਉਸ ਨੂੰ ਸੁਖਾਂ ਦਾ ਸਾਗਰ ਜੋ ਪ੍ਰਭੂ ਹੈ, ਜਿਸ ਪਾਸੋਂ ਮਨ ਇੱਛਤ ਫ਼ਲ ਪ੍ਰਾਪਤ ਹੁੰਦੇ ਹਨ, ਓਹ ਭੁੱਲਦਾ ਨਹੀਂ ॥੧॥ ਰਹਾਉ ॥ |
| ਸਤਿਗੁਰਿ ਪੂਰੈ ਤਾਪੁ ਗਵਾਇਆ ਅਪਣੀ ਕਿਰਪਾ ਧਾਰੀ ॥ | ਪੂਰਿਆਂ ਸਤਿਗੁਰਾਂ ਨੇ ਆਪਣੀ ਕਿਰਪਾ ਕਰ ਕੇ ਸਭ ਪ੍ਰਕਾਰ ਦਾ ਤਾਪ ਉਤਾਰ ਦਿੱਤਾ ਹੈ। |
| ਪਾਰਬ੍ਰਹਮ ਪ੍ਰਭ ਭਏ ਦਇਆਲਾ ਦੁਖੁ ਮਿਟਿਆ ਸਭ ਪਰਵਾਰੀ ॥੧॥ | ਪ੍ਰਭੂ ਨੇ ਕਿਰਪਾ ਕੀਤੀ ਜਿਸ ਕਰਕੇ ਸਾਰੇ ਸੰਸਾਰ ਰੂਪ ਪਰਿਵਾਰ ਦਾ ਦੁੱਖ ਦੂਰ ਹੋ ਗਿਆ ॥੧॥ |
| ਸਰਬ ਨਿਧਾਨ ਮੰਗਲ ਰਸ ਰੂਪਾ ਹਰਿ ਕਾ ਨਾਮੁ ਅਧਾਰੋ ॥ | ਸਭ ਨਿਧੀਆਂ ਦੇ ਖ਼ਜ਼ਾਨੇ ਤੇ ਆਨੰਦ ਮੰਗਲ ਰੂਪ ਹਰੀ ਦੇ ਨਾਮ ਦਾ ਆਸਰਾ ਹੈ। |

**ਨਾਨਕ ਪਤਿ ਰਾਖੀ ਪਰਮੇਸਰਿ ਉਧਰਿਆ ਸਭੁ ਸੰਸਾਰੋ ॥੨॥੨੦॥੪੮॥**

ਓਸ ਪ੍ਰਭੂ ਨੇ ਇੱਜ਼ਤ ਰੱਖ ਲਈ ਮਾਨੋ ਸਾਰਾ ਸੰਸਾਰ ਹੀ ਉਧਾਰ ਦਿੱਤਾ ਹੈ ॥੨॥੨੦॥੪੮॥

*ਸਬਦੁ ਸਾਰ:* ***"ਸੁਖ ਸਾਗਰ ਪ੍ਰਭੁ ਵਿਸਰਉ ਨਾਹੀ"*** ਤੋਂ ਭਾਵ ਹੈ ਕਿ ਜਿਨ੍ਹਾਂ ਗੁਰਮੁਖਾਂ ਨੂੰ ਸੁਖਾਂ ਦੇ ਸਮੁੰਦਰ ਰੂਪ ਪ੍ਰਭੂ ਦਾ ਨਾਮ ਨਹੀਂ ਵਿਸਰਦਾ ਅਤੇ ਪਰੀਪੂਰਨ ਪਰਮਾਤਮਾ ਜੋ ***"ਨਿਧਿ ਸਿਧਿ ਰਿਧਿ ਹਰਿ ਹਰਿ ਹਰਿ ਮੇਰੈ ॥"*** (ਮਾਝ ਮ: ੫, ਪੰਨਾ ੧੦੧) ਸਭ ਨਿਧੀਆਂ, ਸਿੱਧੀਆਂ, ਰਿਧੀਆਂ ਤੇ ਆਨੰਦ ਮੰਗਲਾਂ ਦਾ ਖ਼ਜ਼ਾਨਾ ਹੈ ਓਸ ਦਾ ਹਰ ਸਮੇਂ ਸਿਮਰਣ ਕਰਦੇ ਹਨ ***"ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ ॥"*** (ਜੈਤਸਰੀ ਮ: ੫, ਪੰਨਾ ੭੦੭) ਉਸ ਨੂੰ ਮਨ ਇੱਛਤ ਸੁਖ ਪ੍ਰਾਪਤ ਹੋ ਜਾਂਦੇ ਹਨ ਅਰ ਕਿਸੇ ਪ੍ਰਕਾਰ ਦੇ ਦੁੱਖ, ਕਲੇਸ਼, ਝੋਰੇ ਨਹੀਂ ਰਹਿੰਦੇ।

*Let all saintly beings remember that Akal Purakh Vaheguru alone can redeem us from the vagaries of our senses and the impulses they excite. Let us seek to be one with Vaheguru by being songful of the glories of Vaheguru as given to us by Gur-shabad.*

## ਸੋਰਠਿ ਮਹਲਾ ੫ ॥

ਮੇਰਾ ਸਤਿਗੁਰੁ ਰਖਵਾਲਾ ਹੋਆ ॥ ਧਾਰਿ ਕ੍ਰਿਪਾ ਪ੍ਰਭ ਹਾਥ ਦੇ ਰਾਖਿਆ ਹਰਿ ਗੋਵਿਦੁ ਨਵਾ ਨਿਰੋਆ ॥੧॥ ਰਹਾਉ ॥ ਤਾਪੁ ਗਇਆ ਪ੍ਰਭਿ ਆਪਿ ਮਿਟਾਇਆ ਜਨ ਕੀ ਲਾਜ ਰਖਾਈ ॥ ਸਾਧਸੰਗਤਿ ਤੇ ਸਭ ਫਲ ਪਾਏ ਸਤਿਗੁਰ ਕੈ ਬਲਿ ਜਾਂਈ ॥੧॥ ਹਲਤੁ ਪਲਤੁ ਪ੍ਰਭ ਦੋਵੈ ਸਵਾਰੇ ਹਮਰਾ ਗੁਣੁ ਅਵਗੁਣੁ ਨ ਬੀਚਾਰਿਆ ॥ ਅਟਲ ਬਚਨੁ ਨਾਨਕ ਗੁਰ ਤੇਰਾ ਸਫਲ ਕਰੁ ਮਸਤਕਿ ਧਾਰਿਆ ॥੨॥੨੧॥੪੯॥

*ਸ੍ਰੀ ਗੁਰੂ ਗ੍ਰੰਥ ਪੰਨਾ ੬੨੦-੨੧*

*ਸ਼ਬਦਾਰਥ:* ਰਖਵਾਲਾ=ਰਾਖਾ। ਹਾਥ ਦੇ ਰਾਖਿਆ=ਕਿਰਪਾ ਰੂਪੀ ਹੱਥ ਦਾ ਆਸਰਾ ਦੇ ਕੇ। ਨਵਾ ਨਿਰੋਆ=ਰਾਜ਼ੀ ਬਾਜ਼ੀ, ਅਰੋਗ। ਕਰੁ=ਹੱਥ।

*ਸਾਰ ਭਾਵ:* ਅਕਾਲ ਪੁਰਖੁ ਦੇ ਧੰਨਵਾਦ ਵਿਚ ਕੀਤੀ ਅਰਦਾਸ।

| ਮੂਲ | ਅਰਥ |
|---|---|
| ਮੇਰਾ ਸਤਿਗੁਰੁ ਰਖਵਾਲਾ ਹੋਆ ॥<br>ਧਾਰਿ ਕ੍ਰਿਪਾ ਪ੍ਰਭ ਹਾਥ ਦੇ ਰਾਖਿਆ<br>ਹਰਿ ਗੋਵਿਦੁ ਨਵਾ ਨਿਰੋਆ ॥੧॥ ਰਹਾਉ ॥ | ਮੇਰਾ ਵਾਹਿਗੁਰੂ ਰੱਖਿਅਕ ਹੋਇਆ ਹੈ। ਪ੍ਰਭੂ ਨੇ ਕਿਰਪਾ ਰੂਪੀ ਹੱਥ ਰੱਖ ਕੇ ਹਰਿ ਗੋਵਿੰਦ ਨੂੰ ਨਵਾਂ ਨਰੋਆ ਭਾਵ ਅਰੋਗ ਕਰ ਦਿੱਤਾ ਹੈ॥੧॥ ਰਹਾਉ ॥ |
| ਤਾਪੁ ਗਇਆ ਪ੍ਰਭਿ ਆਪਿ ਮਿਟਾਇਆ<br>ਜਨ ਕੀ ਲਾਜ ਰਖਾਈ ॥ | ਇਸ ਦਾ ਜੋ ਬੁਖਾਰ ਹਟਿਆ ਹੈ ਇਹ ਪ੍ਰਭੂ ਨੇ ਕਿਰਪਾ ਕਰ ਕੇ ਆਪ ਉਤਾਰਿਆ ਹੈ, ਅਰ ਦਾਸ ਦੀ ਇੱਜ਼ਤ ਰੱਖ ਲਈ ਹੈ। |
| ਸਾਧਸੰਗਤਿ ਤੇ ਸਭ ਫਲ ਪਾਏ<br>ਸਤਿਗੁਰ ਕੈ ਬਲਿ ਜਾਂਈ ॥੧॥ | ਸਤਿਸੰਗਤ ਦੁਆਰਾ ਹੀ ਇਹ ਫਲ ਪ੍ਰਾਪਤ ਹੋਇਆ ਹੈ। ਮੈਂ ਓਸ ਵਾਹਿਗੁਰੂ ਤੋਂ ਬਲਿਹਾਰਨੇ ਜਾਂਦਾ ਹਾਂ॥੧॥ |
| ਹਲਤੁ ਪਲਤੁ ਪ੍ਰਭ ਦੋਵੈ ਸਵਾਰੇ<br>ਹਮਰਾ ਗੁਣੁ ਅਵਗੁਣੁ ਨ ਬੀਚਾਰਿਆ ॥ | ਪ੍ਰਭੂ ਨੇ ਲੋਕ ਪ੍ਰਲੋਕ ਦੋਨੋਂ ਸੁਆਰ ਦਿੱਤੇ ਹਨ ਅਰ ਮੇਰੇ ਗੁਣਾਂ ਅਵਗੁਣਾਂ ਦੀ ਵਿਚਾਰ ਨਹੀਂ ਕੀਤੀ। |

**ਅਟਲ ਬਚਨੁ ਨਾਨਕ ਗੁਰ ਤੇਰਾ ਸਫਲ ਕਰੁ ਮਸਤਕਿ ਧਾਰਿਆ ॥੨॥੨੧॥੪੯॥**

ਗੁਰੂ ਨਾਨਕ ਜੀ ਦਾ ਬਚਨ ਅਟੱਲ ਹੋ ਗਿਆ ਜਿਨ੍ਹਾਂ ਨੇ ਸਫਲਤਾ ਭਰਪੂਰ ਆਪਣਾ ਹੱਥ ਮਸਤਕ 'ਤੇ ਰੱਖਿਆ ਹੈ॥੨॥੨੧॥੪੯॥

***ਸਬਦੁ ਸਾਰ :*** ਪੰਜਵੇਂ ਸਤਿਗੁਰਾਂ ਨੇ ਆਪਣੇ ਸਪੁੱਤਰ ਸ੍ਰੀ ਹਰਿਗੋਬਿੰਦ ਜੀ ਦੇ ਨਵੇਂ ਨਰੋਏ ਹੋ ਜਾਣ ਪਰ ਅਕਾਲ ਪੁਰਖੁ ਦੇ ਧੰਨਵਾਦ ਸਰੂਪ ਵਿਚ ਕੁਝ ਕੁ ਸ਼ਬਦ ਉਚਾਰਨ ਕੀਤੇ ਹਨ।

ਪ੍ਰਭੂ ਦੀ ਕਿਰਪਾਲਤਾ ਦਾ ਸ਼ੁਕਰ ਗੁਜ਼ਾਰ ਹੋਣਾ ਇਹ ਗੁਰਮੁਖਤਾਈ ਦਾ ਪ੍ਰਥਮ ਫ਼ਰਜ਼ ਹੈ। ਸਤਿਗੁਰਾਂ ਨੇ ਗੁਰਸਿੱਖਾਂ ਸੇਵਕਾਂ ਨੂੰ ਮਾਰਗ ਦਰਸਾਇਆ ਹੈ ਅਤੇ ਤਾਕੀਦ ਕੀਤੀ ਹੈ ਕਿ ਹਰ ਕਾਰਜ ਉਪਰੰਤ ਧੰਨਵਾਦ ਦੀ ਪਰੰਪਰਾ ਚੱਲਦੀ ਰੱਖੋ। ਜਿਵੇਂ ਕਿ ***"ਦੁਇ ਕਰ ਜੋੜਿ ਕਰੀ ਬੇਨੰਤੀ ਠਾਕੁਰੁ ਅਪਨਾ ਧਿਆਇਆ ॥ ਹਾਥ ਦੇਇ ਰਾਖੇ ਪਰਮੇਸਰਿ ਸਗਲਾ ਦੁਰਤੁ ਮਿਟਾਇਆ ॥"*** (ਗੂਜਰੀ ਮ: ੫, ਪੰਨਾ ੪੯੯) ਅਥਵਾ ***"ਦੁਇ ਕਰ ਜੋੜਿ ਕਰੀ ਅਰਦਾਸਿ ॥ ਸਦਾ ਜਪੇ ਨਾਨਕੁ ਗੁਣਤਾਸੁ ॥"*** (ਪ੍ਰਭਾਤੀ ਮ: ੫, ਪੰਨਾ ੧੩੪੦) ਅਤੇ ***"ਦੁਇ ਕਰ ਜੋਰਿ ਕਰਉ ਅਰਦਾਸਿ ॥ ਜੀਉ ਪਿੰਡੁ ਧਨੁ ਤਿਸ ਕੀ ਰਾਸਿ ॥"*** (ਭੈਰਉ ਮ: ੫, ਪੰਨਾ ੧੧੫੨) ਇਤਿਆਦਿ ਧੰਨਵਾਦ ਸਰੂਪ ਸ਼ਬਦਾਂ ਦੁਆਰਾ ਵਾਹਿਗੁਰੂ ਦੇ ਧੰਨਵਾਦ ਵਜੋਂ ਅਰਦਾਸ ਕਰਨੀ ਗੁਰਸਿੱਖ ਦਾ ਫ਼ਰਜ਼ ਹੈ। ਇਸ ਤੋਂ ਕੁਤਾਹੀ ਕਰਨੀ ਅਕ੍ਰਿਤਘਣਤਾ ਕਹੀ ਜਾਂਦੀ ਹੈ।

*It is very important for a seeker after truth to remain in a grateful state of mind. Ardas or prayer of thanksgiving is the surest protection against egoism or arrogance that every seeker is subject to, in course of the quest for the divine values, which one realizes by being a part of them. And yet, this very affinity with the divine can cause a sense of pride and vanity which would mean that one, once again, becomes a victim of impulses of temptation. To remain in a posture of gratitude and prayer in thought, speech, and action is the only way to remain worthy of the benevolence of the Akal-Vaheguru.*

## ਸੋਰਠਿ ਮਹਲਾ ੫ ॥

**ਜੀਅ ਜੰਤ੍ਰ ਸਭਿ ਤਿਸ ਕੇ ਕੀਏ ਸੋਈ ਸੰਤ ਸਹਾਈ ॥ ਅਪੁਨੇ ਸੇਵਕ ਕੀ ਆਪੇ ਰਾਖੈ ਪੂਰਨ ਭਈ ਬਡਾਈ ॥੧॥ ਪਾਰਬ੍ਰਹਮੁ ਪੂਰਾ ਮੇਰੈ ਨਾਲਿ ॥ ਗੁਰਿ ਪੂਰੈ ਪੂਰੀ ਸਭ ਰਾਖੀ ਹੋਏ ਸਰਬ ਦਇਆਲ ॥੧॥ ਰਹਾਉ ॥ ਅਨਦਿਨੁ ਨਾਨਕੁ ਨਾਮੁ ਧਿਆਏ ਜੀਅ ਪ੍ਰਾਨ ਕਾ ਦਾਤਾ ॥ ਅਪੁਨੇ ਦਾਸ ਕਉ ਕੰਠਿ ਲਾਇ ਰਾਖੈ ਜਿਉ ਬਾਰਿਕ ਪਿਤ ਮਾਤਾ ॥੨॥੨੨॥੫੦॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੨੧*

*ਸ਼ਬਦਾਰਥ:* ਸਹਾਈ=ਸਹਾਇਤਾ ਕਰਨ ਵਾਲਾ। ਰਾਖੈ=ਰੱਖਦਾ ਹੈ, ਰਾਖੀ ਕਰਦਾ ਹੈ। ਕੰਠਿ=ਗਲ ਨਾਲ। ਬਾਰਿਕ=ਬੱਚੇ ਨੂੰ।

*ਸਾਰ ਭਾਵ:* ਸੇਵਕ ਬਣ ਕੇ ਗੁਰੂ ਘਰ ਦੀ ਸੇਵਾ ਕਰਨੀ ਹੀ ਸਫਲ ਕਾਰ ਹੈ।

| ਮੂਲ | ਅਰਥ |
|---|---|
| **ਜੀਅ ਜੰਤ੍ਰ ਸਭਿ ਤਿਸ ਕੇ ਕੀਏ ਸੋਈ ਸੰਤ ਸਹਾਈ ॥** | ਜਿਸ ਪਰਮਾਤਮਾ ਦੇ ਰਚੇ ਹੋਏ ਸਾਰੇ ਜੀਵ ਜੰਤੂ ਹਨ, ਓਹੀਓ ਹੀ ਸੰਤਾਂ ਦੀ ਸਹਾਇਤਾ ਕਰਦਾ ਹੈ। |
| **ਅਪੁਨੇ ਸੇਵਕ ਕੀ ਆਪੇ ਰਾਖੈ ਪੂਰਨ ਭਈ ਬਡਾਈ ॥੧॥** | ਆਪਣੇ ਸੇਵਕ ਕੀ ਆਪ ਹੀ ਲਾਜ ਰੱਖਦਾ ਹੈ ਤੇ ਸੇਵਕ ਦੀ ਪੂਰਨ ਵਡਿਆਈ ਭੀ ਕਰਦਾ ਹੈ॥੧॥ |
| **ਪਾਰਬ੍ਰਹਮੁ ਪੂਰਾ ਮੇਰੈ ਨਾਲਿ ॥ ਗੁਰਿ ਪੂਰੈ ਪੂਰੀ ਸਭ ਰਾਖੀ ਹੋਏ ਸਰਬ ਦਇਆਲ ॥੧॥ ਰਹਾਉ ॥** | ਪੂਰਨ ਪ੍ਰਭੂ ਮੇਰੇ ਨਾਲ ਹੈ ਭਾਵ ਪੂਰਨ ਰੂਪ ਵਿਚ ਮੇਰੇ ਨਾਲ ਹੈ। ਪੂਰਨ ਗੁਰਾਂ ਨੇ ਮੇਰੀ ਪੂਰੀ ਲਾਜ ਰੱਖੀ ਅਰ ਸਭ ਉਪਰ ਕਿਰਪਾ ਕੀਤੀ॥੧॥ ਰਹਾਉ॥ |
| **ਅਨਦਿਨੁ ਨਾਨਕੁ ਨਾਮੁ ਧਿਆਏ ਜੀਅ ਪ੍ਰਾਨ ਕਾ ਦਾਤਾ ॥** | ਮੈਂ ਦਾਸ ਦਿਨ ਰਾਤ ਓਸ ਦਾ ਨਾਮ ਜਪਦਾ ਹਾਂ ਜੋ ਜੀਵਾਂ ਦਾ ਪ੍ਰਾਨ ਦਾਤਾ ਪ੍ਰਭੂ ਹੈ। |

**ਅਪੁਨੇ ਦਾਸ ਕਉ ਕੰਠਿ ਲਾਇ ਰਾਖੈ ਜਿਉ ਬਾਰਿਕ ਪਿਤ ਮਾਤਾ ॥ ੨॥੨੨॥੫੦॥**

ਓਹ ਪ੍ਰਭੂ ਆਪਣੇ ਦਾਸ ਨੂੰ ਇਵੇਂ ਗਲ ਨਾਲ ਲਾ ਕੇ ਰੱਖਦਾ ਹੈ ਜਿਵੇਂ ਮਾਤਾ ਪਿਤਾ ਆਪਣੇ ਬਾਲਕੇ ਨੂੰ ਰੱਖਦੇ ਹਨ ॥੨॥੨੨॥੫੦॥

*ਸਬਦੁ ਸਾਰ:* ***"ਅਪੁਨੇ ਸੇਵਕ ਕੀ ਆਪੇ ਰਾਖੈ"*** ਅਰਥਾਤ ਆਪਣੇ ਸੇਵਕ ਦੀ ਹਰ ਪ੍ਰਕਾਰ ਦੀ ਰੱਖਿਆ ਕਰਦਾ ਹੈ। ਗੁਰੂ ਘਰ ਵਿਚ ਸੇਵਕ ਹੋ ਜਾਣ ਦੀ ਖ਼ਾਸ ਮਹੱਤਤਾ ਪ੍ਰਵਾਨੀ ਗਈ ਹੈ। ਜਿਸ ਉਪਰ ਪ੍ਰਭੂ ਦੀ ਕਿਰਪਾ ਹੁੰਦੀ ਹੈ ਉਹੋ ਹੀ ***"ਸੇਵਕੁ ਲਾਇਓ ਅਪੁਨੀ ਸੇਵ ॥"*** (ਰਾਮਕਲੀ ਮ: ੫, ਪੰਨਾ ੮੯੭) ਸੇਵਕ ਬਣ ਕੇ ਸੇਵਾ ਕਰਦਾ ਹੈ ਤੇ ਫੇਰ ***"ਸੇਵਕ ਕਉ ਪ੍ਰਭ ਪਾਲਨਹਾਰਾ ॥ ਸੇਵਕ ਕੀ ਰਾਖੈ ਨਿਰੰਕਾਰਾ ॥"*** (ਗਉੜੀ ਸੁਖਮਨੀ ਮ: ੫, ਪੰਨਾ ੨੮੫) ਆਪ ਪ੍ਰਭੂ ਅੰਗ ਸੰਗ ਹੋ ਕੇ ਰਾਖੀ ਕਰਦਾ ਤੇ ਸਾਂਭ ਸੰਭਾਲ ਰੱਖਦਾ ਹੈ।

*To serve the Guru has a great significance in spiritual quest. However, it does not mean to be a slave. Serving the Guru means listening to the word of the Guru (Gurshabad and Gurbani) and acting upon the instructions given therein. When Gurbani thus becomes one's living guide, one finds one's interests being well taken care of by nature. One's concern for others subsumes the care of one's own needs of living.*

## ਸੋਰਠਿ ਮਹਲਾ ੫ ਘਰੁ ੩ ਚਉਪਦੇ
## ੧ੳ ਸਤਿਗੁਰ ਪ੍ਰਸਾਦਿ ॥

ਮਿਲਿ ਪੰਚਹੁ ਨਹੀ ਸਹਸਾ ਚੁਕਾਇਆ ॥ ਸਿਕਦਾਰਹੁ ਨਹ ਪਤੀਆਇਆ ॥ ਉਮਰਾਵਹੁ ਆਗੈ ਝੇਰਾ ॥ ਮਿਲਿ ਰਾਜਨ ਰਾਮ ਨਿਬੇਰਾ ॥੧॥ ਅਬ ਢੂਢਨ ਕਤਹੁ ਨ ਜਾਈ ॥ ਗੋਬਿਦ ਭੇਟੇ ਗੁਰ ਗੋਸਾਈ ॥ ਰਹਾਉ ॥ ਆਇਆ ਪ੍ਰਭ ਦਰਬਾਰਾ ॥ ਤਾ ਸਗਲੀ ਮਿਟੀ ਪੂਕਾਰਾ ॥ ਲਬਧਿ ਆਪਣੀ ਪਾਈ ॥ ਤਾ ਕਤ ਆਵੈ ਕਤ ਜਾਈ ॥੨॥ ਤਹ ਸਾਚ ਨਿਆਇ ਨਿਬੇਰਾ ॥ ਊਹਾ ਸਮ ਠਾਕੁਰੁ ਸਮ ਚੇਰਾ ॥ ਅੰਤਰਜਾਮੀ ਜਾਨੈ ॥ ਬਿਨੁ ਬੋਲਤ ਆਪਿ ਪਛਾਨੈ ॥੩॥ ਸਰਬ ਥਾਨ ਕੋ ਰਾਜਾ ॥ ਤਹ ਅਨਹਦ ਸਬਦ ਅਗਾਜਾ ॥ ਤਿਸੁ ਪਹਿ ਕਿਆ ਚਤੁਰਾਈ ॥ ਮਿਲੁ ਨਾਨਕ ਆਪੁ ਗਵਾਈ ॥੪॥੧॥੫੧॥

*ਸ੍ਰੀ ਗੁਰੂ ਗ੍ਰੰਥ ਪੰਨਾ ੬੨੧*

*ਸ਼ਬਦਾਰਥ:* ਪੰਚਹੁ=ਮੁਖੀਏ, ਸਰਪੰਚ ਭਾਵ ਵੇਦਾਂ ਸ਼ਾਸਤਰਾਂ ਦੇ ਗਿਆਤਾ ਪੰਡਿਤ। ਸਹਸਾ=ਸੰਸਾ। ਸਿਕਦਾਰਹੁ=ਸਰਦਾਰ, ਅਮੀਰ ਭਾਵ ਜੋਤਿਸ਼ ਵਿਦਿਆ ਦੇ ਪ੍ਰਬੀਨ ਜੋਤਸ਼ੀ। ਪਤੀਆਇਆ=ਪਤੀਜਿਆ। ਉਮਰਾਵਹੁ=ਵਜ਼ੀਰ, ਭਾਵ ਬ੍ਰਹਮ ਵਿਚਾਰ ਦੇ ਖੋਜੀ, ਸੰਤ ਮਹਾਤਮਾ। ਝੇਰਾ=ਝਗੜਾ, ਮਾਮਲਾ। ਰਾਜਨ=ਰਾਜਾ, ਬਾਦਸ਼ਾਹ, ਭਾਵ ਅਗਿਆਨ ਅੰਧੇਰੇ ਵਿਚ ਪ੍ਰਕਾਸ਼ ਕਰਨ ਵਾਲਾ ਗੁਰੂ। ਰਾਮ=ਰਮਿਆ ਹੋਇਆ ਵਾਹਿਗੁਰੂ। ਪੂਕਾਰਾ=ਬੇਨਤੀ। ਲਬਧਿ=ਢੂੰਡ ਭਾਲ ਕੀਤੀ ਜਾ ਰਹੀ ਵਸਤੂ। ਸਮ=ਇਕੋ ਜਿਹਾ। ਠਾਕੁਰੁ=ਮਾਲਕ। ਚੇਰਾ=ਨੌਕਰ। ਥਾਨ=ਥਾਵਾਂ। ਰਾਜਾ=ਪ੍ਰਕਾਸ਼। ਅਨਹਦ=ਇਕ ਰਸ। ਅਗਾਜਾ=ਵੱਜਦੇ। ਚਤੁਰਾਈ=ਚੰਚਲਤਾ, ਸਿਆਣਪ। ਆਪੁ=ਆਪਣਾ ਅਹੰਭਾਵ।

*ਸਾਰ ਭਾਵ:* 'ਬਾਣੀ ਗੁਰੂ ਗੁਰੂ ਹੈ ਬਾਣੀ'

| ਮੂਲ | ਅਰਥ |
|---|---|
| **ਮਲਿ ਪੰਚਹੁ ਨਹੀ ਸਹਸਾ ਚੁਕਾਇਆ॥** | ਪੰਚਾਂ, ਸਰਪੰਚਾਂ, ਨੰਬਰਦਾਰਾਂ, ਵੇਦਾਂ ਸ਼ਾਸਤਰਾਂ ਦੇ ਗਿਆਤਾ ਪੰਡਿਤਾਂ ਨੇ ਭੀ ਇਹ ਸੰਸਾ ਨਵਿਰਤ ਨਾ ਕੀਤਾ। |

| | |
|---|---|
| **ਸਿਕਦਾਰਹੁ ਨਹ ਪਤੀਆਇਆ ॥** | ਸਰਦਾਰਾਂ, ਅਮੀਰਾਂ, ਹਾਕਮਾਂ ਤਥਾ ਜੋਤਸ਼ੀਆਂ ਤੋਂ ਭੀ ਪਤੀਜਿਆ ਨਾ ਗਿਆ ਅਰਥਾਤ ਨਿਸਚਯ ਨਾ ਹੋਇਆ। |
| **ਉਮਰਾਵਹੁ ਆਗੈ ਝੇਰਾ ॥** | ਵਜ਼ੀਰਾਂ ਭਾਵ ਸੰਤ ਮਹਾਤਮਾ ਪਾਸੋਂ ਭੀ ਇਹ ਝਗੜਾ ਨਾ ਨਿਪਟਿਆ। |
| **ਮਿਲਿ ਰਾਜਨ ਰਾਮ ਨਿਬੇਰਾ ॥੧॥** | ਜਦੋਂ ਸਰਬ ਪ੍ਰਕਾਸ਼ਕਵਾਨ ਸਰਬ ਵਿਆਪਕ ਪਾਸ ਗਏ ਭਾਵ ਅਗਿਆਨ ਅੰਧੇਰਾ ਨਾਸ ਕਰਕੇ ਗਿਆਨ ਦਾ ਪ੍ਰਕਾਸ਼ ਕਰਨ ਵਾਲੇ ਪ੍ਰਕਾਸ਼ ਸਰੂਪ ਗੁਰਾਂ ਪਾਸ ਪੁੱਜੇ ਤਾਂ ਉਹਨਾਂ ਨੇ ਵਾਹਿਗੁਰੂ ਸੰਬੰਧੀ ਤੂੰ ਤੇ ਮੈਂ ਦੇ ਪਏ ਸੰਸੇ ਨੂੰ ਨਵਿਰਤ ਕਰ ਦਿੱਤਾ ॥੧॥ |
| **ਅਬ ਢੂਢਨ ਕਤਹੁ ਨ ਜਾਈ ॥ ਗੋਬਿਦ ਭੇਟੇ ਗੁਰ ਗੋਸਾਈ ॥ ਰਹਾਉ ॥** | ਹੁਣ ਕਿਧਰੇ ਲੱਭਣ ਨਹੀਂ ਜਾਣਾ। ਗੁਰੂ ਜੀ ਨੇ ਵਾਹਿਗੁਰੂ ਨਾਲ ਮਿਲਾਪ ਕਰਵਾ ਦਿੱਤਾ ਹੈ॥ ਰਹਾਉ ॥ |
| **ਆਇਆ ਪ੍ਰਭ ਦਰਬਾਰਾ ॥** | ਜਦੋਂ ਵਾਹਿਗੁਰੂ ਦੇ ਦਰਬਾਰ ਵਿਚ ਪੁੱਜ ਗਿਆ। |
| **ਤਾ ਸਗਲੀ ਮਿਟੀ ਪੂਕਾਰਾ ॥** | ਤਾਂ ਸੰਸੇ ਜਨਕ ਪੁਕਾਰ ਮੁੱਕ ਗਈ। |
| **ਲਬਧਿ ਆਪਣੀ ਪਾਈ ॥** | ਜੋ ਵਾਹਿਗੁਰੂ ਦੇ ਦਰਸ਼ਨ ਲੱਭ ਰਿਹਾ ਸਾਂ, ਓਹ ਪਾ ਲਏ। |
| **ਤਾ ਕਤ ਆਵੈ ਕਤ ਜਾਈ ॥੨॥** | ਹੁਣ ਹੋਰ ਕਿਤੇ ਆਉਣਾ-ਜਾਣਾ ਰਹਿ ਗਿਆ ਹੈ॥੨॥ |
| **ਤਹ ਸਾਚ ਨਿਆਇ ਨਿਬੇਰਾ ॥** | ਓਸ ਸੱਚੇ ਦਰਬਾਰ ਵਿਚ ਸੱਚਾ ਨਿਆਉਂ ਨਿੱਬੜਦਾ ਹੈ। |
| **ਊਹਾ ਸਮ ਠਾਕੁਰੁ ਸਮ ਚੇਰਾ ॥** | ਓਸ ਦਰਬਾਰ ਵਿਚ ਮਾਲਕ ਤੇ ਦਾਸ ਇਕ ਸਾਰ ਹਨ। |
| **ਅੰਤਰਜਾਮੀ ਜਾਨੈ ॥** | ਓਹ ਪਰਮਾਤਮਾ ਅੰਤਰਜਾਮੀ ਭਾਵ ਜਾਣੀ ਜਾਣ ਹੈ। |
| **ਬਿਨੁ ਬੋਲਤ ਆਪਿ ਪਛਾਨੈ ॥੩॥** | ਬਿਨਾਂ ਕੁਝ ਬੋਲਿਆਂ ਹੀ ਆਪੇ ਪਛਾਣ ਲੈਂਦਾ ਹੈ॥੩॥ |
| **ਸਰਬ ਥਾਨ ਕੋ ਰਾਜਾ ॥** | ਓਹ ਸਭ ਥਾਵਾਂ ਵਿਚ ਪ੍ਰਕਾਸ਼ ਰਿਹਾ ਹੈ। |
| **ਤਹ ਅਨਹਦ ਸਬਦ ਅਗਾਜਾ ॥** | ਓਸ ਦਰਬਾਰ ਵਿਚ ਇਕ ਰਸ ਸ਼ਬਦ ਵੱਜਦੇ ਹਨ। |
| **ਤਿਸੁ ਪਹਿ ਕਿਆ ਚਤੁਰਾਈ ॥** | ਓਸ ਵਾਹਿਗੁਰੂ ਅੱਗੇ ਕੋਈ ਚਤੁਰਾਈ ਨਹੀਂ ਚੱਲਦੀ। |

**ਮਿਲੁ ਨਾਨਕ ਆਪੁ ਗਵਾਈ ॥ ੪॥੧॥੫੧॥** ਓਸ ਨਾਲ ਮਿਲਾਪ ਹੋ ਜਾਣ ਪਰ ਆਪਣਾ ਆਪ ਭਾਵ ਅਹੰਭਾਵ ਮਿਟ ਜਾਂਦਾ ਹੈ॥੪॥੧॥੫੧॥

*ਸਬਦੁ ਸਾਰ :* ਪਰੀਪੂਰਨ ਪ੍ਰਮੇਸ਼ਵਰ ਵਾਹਿਗੁਰੂ ਦੀ ਖੋਜ ਵਿਚ ਵਿਚਰ ਰਿਹਾ ਸੰਸੇ ਆਤਮਿਕ ਜਗਿਆਸੂ, ਵੇਦਾਂ ਸ਼ਾਸਤਰਾਂ ਦੇ ਗਿਆਤਾ ਪੰਡਿਤਾਂ ਪਾਸ ਜਾਂਦਾ ਹੈ, ਪਰ ਸੰਸਿਆਂ ਦਾ ਸਮਾਧਾਨ ਨਾ ਹੋਣ ਕਰਕੇ ਗੁਹਜ ਵਿਦਿਆ ਦੇ ਜਾਣੂਆਂ ਜੋਤਸ਼ੀਆਂ ਪਾਸ ਜਾਂਦਾ ਹੈ, ਤਥਾ ਜੀਵ-ਆਤਮਾ ਦੀ ਖੋਜ ਪ੍ਰਾਇਣ ਹੋਏ ਸੰਤਾਂ ਮਹਾਤਮਾਵਾਂ ਪਾਸ ਸੰਸੇ ਨਵਿਰਤੀ ਲਈ ਬੇਨਤੀ ਕਰਦਾ ਹੈ ਅਰ ਆਖਰਕਾਰ ਜਦੋਂ ਆਪਣੇ ਪੂਰਨ ਗੁਰਾਂ ਦੀ ਸ਼ਰਨੀਂ ਜਾਂਦਾ ਹੈ ਤੇ ਆਪਣੇ ਸੰਸੇ ਪ੍ਰਗਟ ਕਰਦਾ ਹੈ ਤਦ ਉਹ ਅਗਿਆਨ ਅੰਧੇਰੇ ਨੂੰ ਦੂਰ ਕਰਨ ਵਾਲੇ ਪ੍ਰਕਾਸ਼ ਰੂਪ ਗੁਰੂ ***"ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥ ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ॥"*** (ਗਉੜੀ ਸੁਖਮਨੀ ਮ: ੫, ਪੰਨਾ ੨੯੩) ਗੁਰੂ ਬਾਣੀ ਉਪਦੇਸ਼ ਦੁਆਰਾ ਅਗਿਆਨਤਾ ਦਾ ਨਾਸ ਕਰ ਕੇ ਆਪਣੇ ਅੰਦਰ ਹੀ ਪ੍ਰਭੂ ਦੇ ਪ੍ਰਕਾਸ਼ ਦਾ ਦੀਦਾਰ ਕਰਵਾ ਦਿੰਦੇ ਹਨ। ਜਿਸ ਕਰਕੇ ***"ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ ॥ ਅਨਭਉ ਅਚਰਜ ਰੂਪੁ ਪ੍ਰਭ ਪੇਖਿਆ ਮੇਰਾ ਮਨੁ ਛੋਡਿ ਨ ਕਤਹੂ ਜਾਇਆ ਥਾ ॥"*** (ਮਾਰੂ ਮ: ੫, ਪੰਨਾ ੧੦੦੨) ਬਾਹਰ ਢੂੰਡ ਭਾਲ ਕਰਨ ਦੀ ਥਾਂ ਆਪਣੇ ਅੰਦਰ ਹੀ ਪ੍ਰਕਾਸ਼ ਰੂਪ ਦੇ ਦਰਸ਼ਨ ਕਰ ਕੇ ਅਨਹਦ ਨਾਦ ਵਿਚ ਲੀਨ ਹੋ ਜਾਂਦਾ ਹੈ।

***"ਮਿਲਿ ਰਾਜਨ ਰਾਮ ਨਿਬੇਰਾ ॥"*** ਪਰ ਇਹ ਜਗਿਆਸਾ ਉਤਪੰਨ ਹੁੰਦੀ ਹੈ ਕਿ ਐਸੇ ਰਾਜਨ ਭਾਵ ਗੁਰੂ ਨਾਲ ਮਿਲਾਪ ਕਿਵੇਂ ਹੋਵੇ ? ਇਸ ਪ੍ਰਥਾਇ ਗੁਰੂ ਵਾਕ ਹੈ ਕਿ ***"ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ ॥"*** (ਸਿਰੀਰਾਗੁ ਮ: ੩, ਪੰਨਾ ੬੭) ਜੇ ਸ਼ੁਭ ਕਰਮ ਹੋਣ ਤਾਂ ਜਗਤ ਵਿਚ ਚਾਨਣਾ ਕਰਨ ਵਾਲੀ ਬਾਣੀ ਦਾ ਮਨ ਵਿਚ ਵਾਸਾ ਹੋ ਜਾਂਦਾ ਹੈ। ਅਰ ***"ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥ ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥"*** (ਨਟ ਮ: ੪, ਪੰਨਾ ੯੮੨) ਬਾਣੀ ਹੀ ਗੁਰੂ ਹੈ ਤੇ ਗੁਰੂ ਹੀ ਬਾਣੀ ਹੈ, ਭਾਵ ਗੁਰੂ ਦੀ ਬਾਣੀ ਹੀ ਗੁਰੂ ਹੈ। ਇਸ ਲਈ ***"ਸਤਸੰਗਤਿ ਗੁਰ ਕੀ ਹਰਿ ਪਿਆਰੀ ਮਿਲਿ ਸੰਗਤਿ ਹਰਿ ਰਸੁ ਭੁੰਞੁ ॥"*** (ਬਸੰਤੁ ਹਿੰਡੋਲ ਮ: ੪, ਪੰਨਾ ੧੧੭੯) ਸੰਤਾਂ ਦੀ ਸੰਗਤ ਕਰ ਕੇ ਹਰੀ ਨਾਮ ਦਾ ਰਸ ਚੱਖਣਾ ਹੀ ਰਾਜਨ ਦਾ ਮਿਲਾਪ ਹੈ। ਅਰਥਾਤ ਗੁਰੂ ਉਪਦੇਸ਼ ਪਰ ਦ੍ਰਿੜ੍ਹ ਹੋ ਕੇ ਨਾਮ ਸਿਮਰਣ ਕਰਨਾ ਹੀ ਗੁਰੂ ਦਾ ਮਿਲਾਪ ਹੈ। ਕਿਸੇ ਹੋਰ ਸੰਸੇ ਅਧੀਨ ਦੇਹਧਾਰੀ ਗੁਰੂ ਦੀ ਭਾਲ ਕਰਨੀ ਮਹਾਨ ਭੁੱਲ ਹੈ। ***"ਖਸਮੁ ਛੋਡਿ ਦੂਜੈ ਲਗੇ ਡੂਬੇ ਸੇ ਵਣਜਾਰਿਆ ॥"*** (ਆਸਾ ਮ: ੧, ਪੰਨਾ ੪੭੦) ਐਸੇ ਭੁੱਲੜ ਜੀਵ ਸੰਸਾਰ ਸਮੁੰਦਰ ਵਿਚ ਡੁੱਬਕੀਆਂ ਹੀ ਖਾਣਗੇ।

*Spiritual realm requires direct participation. It is not open to objective analysis or debates. In matters spiritual it is not Guru the person but the word of the Guru which is important.*

## ਸੋਰਠਿ ਮਹਲਾ ੫ ॥

ਹਿਰਦੈ ਨਾਮੁ ਵਸਾਇਹੁ ॥ ਘਰਿ ਬੈਠੇ ਗੁਰੂ ਧਿਆਇਹੁ ॥ ਗੁਰਿ ਪੂਰੈ ਸਚੁ ਕਹਿਆ ॥ ਸੋ ਸੁਖੁ ਸਾਚਾ ਲਹਿਆ ॥੧॥ ਅਪੁਨਾ ਹੋਇਓ ਗੁਰੁ ਮਿਹਰਵਾਨਾ ॥ ਅਨਦ ਸੂਖ ਕਲਿਆਣ ਮੰਗਲ ਸਿਉ ਘਰਿ ਆਏ ਕਰਿ ਇਸਨਾਨਾ ॥ ਰਹਾਉ ॥ ਸਾਚੀ ਗੁਰ ਵਡਿਆਈ ॥ ਤਾ ਕੀ ਕੀਮਤਿ ਕਹਣੁ ਨ ਜਾਈ ॥ ਸਿਰਿ ਸਾਹਾ ਪਾਤਿਸਾਹਾ ॥ ਗੁਰ ਭੇਟਤ ਮਨਿ ਓਮਾਹਾ ॥੨॥ ਸਗਲ ਪਰਾਛਤ ਲਾਥੇ ॥ ਮਿਲਿ ਸਾਧ ਸੰਗਤਿ ਕੈ ਸਾਥੇ ॥ ਗੁਣ ਨਿਧਾਨ ਹਰਿ ਨਾਮਾ ॥ ਜਪਿ ਪੂਰਨ ਹੋਏ ਕਾਮਾ ॥੩॥ ਗੁਰਿ ਕੀਨੋ ਮੁਕਤਿ ਦੁਆਰਾ ॥ ਸਭ ਸ੍ਰਿਸਟਿ ਕਰੈ ਜੈਕਾਰਾ ॥ ਨਾਨਕ ਪ੍ਰਭੁ ਮੇਰੈ ਸਾਥੇ ॥ ਜਨਮ ਮਰਣ ਭੈ ਲਾਥੇ ॥੪॥੨॥੫੨॥

*ਸ੍ਰੀ ਗੁਰੂ ਗ੍ਰੰਥ ਪੰਨਾ ੬੨੧*

***ਸ਼ਬਦਾਰਥ:*** ਘਰਿ=ਘਰ ਵਿਚ ਹੀ, ਭਾਵ ਨਿਜ ਸ੍ਵਰੂਪ ਵਿਚ। ਲਹਿਆ=ਮਿਲਦਾ ਹੈ। ਭੇਟਤ=ਮਿਲਾਪ ਹੋਇਆ। ਓਮਾਹਾ=ਪ੍ਰਸੰਨ, ਉਮੰਗ। ਪਰਾਛਤ=ਪਾਪ ਕਰਮ। ਮੁਕਤਿ ਦੁਆਰਾ=ਮੁਕਤੀ ਦਾ ਦਰ, ਭਾਵ ਗਿਆਨ ਉਪਦੇਸ਼। ਜੈਕਾਰਾ=ਜੈ ਜੈ ਕਾਰ। ਭੈ=ਡਰ। ਲਾਥੇ=ਹਟ ਗਏ।

***ਸਾਰ ਭਾਵ:*** ਗੁਰਾਂ ਦੀ ਕਿਰਪਾ ਦ੍ਰਿਸ਼ਟੀ ਨਾਲ ਹੀ ਨਿਜ ਘਰ ਸ੍ਵਰੂਪ ਵਿਚ ਨਿਵਾਸ ਹੁੰਦਾ ਹੈ।

| ਮੂਲ | ਅਰਥ |
|---|---|
| **ਹਿਰਦੈ ਨਾਮੁ ਵਸਾਇਹੁ ॥ ਘਰਿ ਬੈਠੇ ਗੁਰੂ ਧਿਆਇਹੁ ॥** | ਹਿਰਦੇ ਵਿਚ ਵਾਹਿਗੁਰੂ ਦਾ ਨਾਮ ਵਸਾ ਕੇ, ਨਿਜ ਸ੍ਵਰੂਪ ਵਿਚ ਬੈਠ ਕੇ ਸਿਮਰਣ ਕਰੋ। |
| **ਗੁਰਿ ਪੂਰੈ ਸਚੁ ਕਹਿਆ ॥ ਸੋ ਸੁਖੁ ਸਾਚਾ ਲਹਿਆ ॥੧॥** | ਪੂਰਿਆਂ ਗੁਰਾਂ ਨੇ ਜੋ 'ਸੱਚ' ਆਖਿਆ ਹੈ, ਉਸ ਨਾਲ ਹੀ ਸੱਚਾ ਸੁਖ ਮਿਲਦਾ ਹੈ॥੧॥ |
| **ਅਪੁਨਾ ਹੋਇਓ ਗੁਰੁ ਮਿਹਰਵਾਨਾ ॥** | ਗੁਰੂ ਜੀ ਨੇ ਆਪ ਮਿਹਰਬਾਨੀ ਕੀਤੀ ਹੈ। |

| | |
|---|---|
| ਅਨਦ ਸੂਖ ਕਲਿਆਣ ਮੰਗਲ ਸਿਉ ਘਰਿ ਆਏ ਕਰਿ ਇਸਨਾਨਾ ॥ ਰਹਾਉ ॥ | ਕਲਿਆਣਕਾਰੀ ਆਨੰਦ ਮੰਗਲ ਰੂਪ ਸੁਖ ਸਹਿਤ ਅੰਮ੍ਰਿਤ ਸਰੋਵਰ ਸਤਿਸੰਗ ਵਿਚ ਇਸ਼ਨਾਨ ਕਰ ਕੇ, ਨਿਜ ਘਰ ਵਿਚ ਆ ਗਏ ਹਾਂ ॥ ਰਹਾਉ ॥ |
| ਸਾਚੀ ਗੁਰ ਵਡਿਆਈ ॥ ਤਾ ਕੀ ਕੀਮਤਿ ਕਹਣੁ ਨ ਜਾਈ ॥ | ਗੁਰੂ ਸਾਹਿਬ ਦੀ ਇਹ ਸੱਚੀ ਸੋਭਾ ਹੈ। ਓਸ ਦੀ ਕੋਈ ਕੀਮਤ ਆਖੀ ਨਹੀਂ ਜਾ ਸਕਦੀ। |
| ਸਿਰਿ ਸਾਹਾ ਪਾਤਿਸਾਹਾ ॥ ਗੁਰ ਭੇਟਤ ਮਨਿ ਓਮਾਹਾ ॥੨॥ | ਗੁਰੂ ਜੀ ਪਾਤਿਸ਼ਾਹਾਂ ਦੇ ਵੱਡੇ ਪਾਤਿਸ਼ਾਹ ਹਨ। ਇਹਨਾਂ ਦੇ ਦਰਸ਼ਨ ਕਰ ਕੇ ਮਨ ਪ੍ਰਸੰਨ ਹੋ ਜਾਂਦਾ ਹੈ ॥੨॥ |
| ਸਗਲ ਪਰਾਛਤ ਲਾਥੇ ॥ ਮਿਲਿ ਸਾਧ ਸੰਗਤਿ ਕੈ ਸਾਥੇ ॥ | ਸਭ ਪਾਪ ਕਰਮ ਦੂਰ ਹੋ ਗਏ, ਜਦੋਂ ਸਤਿਸੰਗ ਵਿਚ ਮਿਲ ਗਏ। |
| ਗੁਣ ਨਿਧਾਨ ਹਰਿ ਨਾਮਾ ॥ ਜਪਿ ਪੂਰਨ ਹੋਏ ਕਾਮਾ ॥੩॥ | ਗੁਣਾਂ ਦਾ ਭੰਡਾਰ ਜੋ ਵਾਹਿਗੁਰੂ ਦਾ ਨਾਮ ਹੈ, ਓਸ ਦਾ ਜਾਪ ਕਰਨ ਨਾਲ ਸਭ ਕਾਰਜ ਸਫ਼ਲ ਹੋ ਗਏ ॥੩॥ |
| ਗੁਰਿ ਕੀਨੋ ਮੁਕਤਿ ਦੁਆਰਾ ॥ ਸਭ ਸ੍ਰਿਸਟਿ ਕਰੈ ਜੈਕਾਰਾ ॥ | ਗੁਰੂ ਜੀ ਨੇ ਮੁਕਤੀ ਦਾ ਦਰ ਜੋ ਗਿਆਨ ਹੈ, ਉਸ ਦੀ ਬਖ਼ਸ਼ਿਸ਼ ਕੀਤੀ। ਜਿਸ ਕਰਕੇ ਸਾਰੀ ਦੁਨੀਆਂ ਵਿਚ ਜੈ ਜੈ ਕਾਰ ਹੋ ਗਈ। |
| ਨਾਨਕ ਪ੍ਰਭੁ ਮੇਰੈ ਸਾਥੇ ॥ ਜਨਮ ਮਰਣ ਭੈ ਲਾਥੇ ॥੪॥੨॥੫੨॥ | ਵਾਹਿਗੁਰੂ ਸਾਡੇ ਅੰਗ ਸੰਗ ਹੈ, ਹੁਣ ਸਾਨੂੰ ਜਨਮ ਮਰਨ ਦਾ ਡਰ ਦੂਰ ਹੋ ਗਿਆ ਹੈ ॥੪॥੨॥੫੨॥ |

*ਸਬਦੁ ਸਾਰ :* ਗੁਰੂ ਘਰ ਵਿਚ ***"ਘਰਿ ਬੈਠੇ ਗੁਰੂ ਧਿਆਇਹੁ ॥"*** ਦਾ ਉਪਦੇਸ਼ ਹੈ। ਵਾਹਿਗੁਰੂ ਦੇ ਸਿਮਰਣ ਲਈ ***"ਘਰਿ ਬੈਠਿਆ ਹਰਿ ਪਾਏ ਸਦਾ ਚਿਤੁ ਲਾਏ ਸਹਜੇ ਸਤਿ ਸੁਭਾਏ ॥"*** (ਗਉੜੀ ਮ: ੩, ਪੰਨਾ ੨੪੬) ਨਿਜ ਘਰ ਵਿਚ ਬੈਠ ਕੇ ਪ੍ਰਭੂ ਪਰਮਾਤਮਾ ਦੇ ਚਰਨਾਂ ਵਿਚ ਬਿਰਤੀ ਲਾਓ। ***"ਘਰਿ ਰਹੁ ਰੇ ਮਨ ਮੁਗਧ ਇਆਨੇ ॥ ਰਾਮੁ ਜਪਹੁ ਅੰਤਰਗਤਿ ਧਿਆਨੇ ॥"*** (ਮਾਰੂ ਮ: ੧, ਪੰਨਾ ੧੦੩੦) ਨਿਜ ਸ੍ਵਰੂਪ ਵਿਚ ਹੀ ਰਹਿ ਕੇ ਅੰਤਰ ਮੁਖ ਹੋ ਕੇ ਵਾਹਿਗੁਰੂ ਦਾ ਨਾਮ ਸਿਮਰਣ ਕਰੋ। ***"ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ ॥"*** (ਮਲਾਰ ਮ: ੧, ਪੰਨਾ ੧੨੯੦) ਓਹ ਸੁਜਾਣਾ ਸਤਿਗੁਰੂ, ਨਿਜ ਸ੍ਵਰੂਪ ਘਰ ਵਿਚ ਹੀ ਪ੍ਰਕਾਸ਼ ਰੂਪ ਅਕਾਲ ਪੁਰਖੁ ਦਾ ਦਰਸ਼ਨ ਕਰਾ ਦੇਣਗੇ।

*Let us, seekers, seek within. The presence of Akal within oneself is a realization that comes with naam-simran.*

## ਸੋਰਠਿ ਮਹਲਾ ੫ ॥

ਗੁਰਿ ਪੂਰੈ ਕਿਰਪਾ ਧਾਰੀ ॥ ਪ੍ਰਭਿ ਪੂਰੀ ਲੋਚ ਹਮਾਰੀ ॥ ਕਰਿ ਇਸਨਾਨੁ ਗ੍ਰਿਹਿ ਆਏ ॥ ਅਨਦ ਮੰਗਲ ਸੁਖ ਪਾਏ ॥੧॥ ਸੰਤਹੁ ਰਾਮ ਨਾਮਿ ਨਿਸਤਰੀਐ ॥ ਊਠਤ ਬੈਠਤ ਹਰਿ ਹਰਿ ਧਿਆਈਐ ਅਨਦਿਨੁ ਸੁਕ੍ਰਿਤੁ ਕਰੀਐ ॥੧॥ ਰਹਾਉ ॥ ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ ॥ ਕੋਟਿ ਜਨਮ ਕੇ ਕਿਲਬਿਖ ਨਾਸੇ ਹਰਿ ਚਰਣੀ ਚਿਤੁ ਲਾਏ ॥੨॥ ਉਸਤਤਿ ਕਰਹੁ ਸਦਾ ਪ੍ਰਭ ਅਪਨੇ ਜਿਨਿ ਪੂਰੀ ਕਲ ਰਾਖੀ ॥ ਜੀਅ ਜੰਤ ਸਭਿ ਭਏ ਪਵਿਤ੍ਰਾ ਸਤਿਗੁਰ ਕੀ ਸਚੁ ਸਾਖੀ ॥੩॥ ਬਿਘਨ ਬਿਨਾਸਨ ਸਭਿ ਦੁਖ ਨਾਸਨ ਸਤਿਗੁਰਿ ਨਾਮੁ ਦ੍ਰਿੜਾਇਆ ॥ ਖੋਏ ਪਾਪ ਭਏ ਸਭਿ ਪਾਵਨ ਜਨ ਨਾਨਕ ਸੁਖਿ ਘਰਿ ਆਇਆ ॥੪॥੩॥੫੩॥

*ਸ੍ਰੀ ਗੁਰੂ ਗ੍ਰੰਥ ਪੰਨਾ ੬੨੧-੨੨*

*ਸ਼ਬਦਾਰਥ:* ਪੂਰੀ=ਪੂਰਨ ਕੀਤੀ। ਲੋਚ=ਇੱਛਾ। ਨਿਸਤਰੀਐ=ਪਾਰ ਉਤਾਰਾ। ਸੁਕ੍ਰਿਤੁ=ਸ਼ੁਭ ਕਰਮ। ਮਾਰਗੁ=ਰਸਤਾ। ਪਉੜੀ=ਪੌੜੀ। ਕਲ=ਸ਼ਕਤੀ। ਸਾਖੀ=ਉਪਦੇਸ਼। ਬਿਘਨ=ਸੰਕਟ। ਦ੍ਰਿੜਾਇਆ=ਦ੍ਰਿੜ੍ਹ ਕੀਤਾ, ਪੱਕਾ ਯਾਦ ਰੱਖਿਆ। ਖੋਏ=ਦੂਰ ਕੀਤੇ। ਪਾਵਨ=ਪਵਿੱਤਰ।

*ਸਾਰ ਭਾਵ:* ਸੰਤਾਂ ਦਾ ਮਾਰਗ ਕੇਵਲ ਧਰਮ ਦੀ ਪਉੜੀ ਹੈ।

| ਮੂਲ | ਅਰਥ |
|---|---|
| **ਗੁਰਿ ਪੂਰੈ ਕਿਰਪਾ ਧਾਰੀ ॥ ਪ੍ਰਭਿ ਪੂਰੀ ਲੋਚ ਹਮਾਰੀ ॥** | ਪੂਰਨ ਗੁਰਾਂ ਨੇ ਕਿਰਪਾ ਕਰ ਕੇ ਸਾਡੀ ਇੱਛਿਆ ਪੂਰੀ ਕਰ ਦਿੱਤੀ। |
| **ਕਰਿ ਇਸਨਾਨੁ ਗ੍ਰਿਹਿ ਆਏ ॥ ਅਨਦ ਮੰਗਲ ਸੁਖ ਪਾਏ ॥੧॥** | ਸਤਿਸੰਗ ਸਰੋਵਰ ਵਿਚ ਇਸ਼ਨਾਨ ਕਰ ਕੇ ਪੂਰਨ ਪ੍ਰਸੰਨਤਾ ਸਹਿਤ ਨਿਜ ਸਰੂਪ ਘਰ ਵਿਚ ਆ ਗਏ ਅਰ ਸੁਖ ਅਨੰਦ ਪ੍ਰਾਪਤ ਹੋ ਗਿਆ ॥੧॥ |
| **ਸੰਤਹੁ ਰਾਮ ਨਾਮਿ ਨਿਸਤਰੀਐ ॥** | ਹੇ ਸੰਤ ਜਨੋ! ਰਾਮ ਦਾ ਨਾਮ ਹੀ ਤਾਰਨ ਵਾਲਾ ਹੈ। |

| | |
|---|---|
| ਊਠਤ ਬੈਠਤ ਹਰਿ ਹਰਿ ਧਿਆਈਐ ਅਨਦਿਨੁ ਸੁਕ੍ਰਿਤੁ ਕਰੀਐ ॥੧॥ ਰਹਾਉ ॥ | ਉੱਠਦਿਆਂ, ਬੈਠਦਿਆਂ, ਸ੍ਵਾਸ ਸ੍ਵਾਸ ਵਾਹਿਗੁਰੂ ਦਾ ਨਾਮ ਸਿਮਰਣ ਕਰਦੇ ਹੋਏ ਸ਼ੁਭ ਕਰਮ ਕਰੋ ॥੧॥ ਰਹਾਉ ॥ |
| ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ ॥ | ਸੰਤਾਂ ਦਾ ਗਿਆਨ ਮਾਰਗ ਧਰਮ ਪ੍ਰਾਪਤੀ ਦੀ ਪਉੜੀ ਹੈ, ਪਰ ਕੋਈ ਵਡਭਾਗੀ ਹੀ ਇਸ ਰਸਤੇ 'ਤੇ ਚੱਲਦਾ ਹੈ। |
| ਕੋਟਿ ਜਨਮ ਕੇ ਕਿਲਬਿਖ ਨਾਸੇ ਹਰਿ ਚਰਣੀ ਚਿਤੁ ਲਾਏ ॥੨॥ | ਕ੍ਰੋੜਾਂ ਜਨਮ ਜਨਮਾਂਤਰਾਂ ਦੇ ਪਾਪ ਨੱਸ ਜਾਂਦੇ ਹਨ ਭਾਵ ਦੂਰ ਹੋ ਜਾਂਦੇ ਹਨ, ਜੇ ਜੀਵ ਵਾਹਿਗੁਰੂ ਦੇ ਚਰਨਾਂ ਵਿਚ ਮਨ ਲਾ ਲਵੇ ॥੨॥ |
| ਉਸਤਤਿ ਕਰਹੁ ਸਦਾ ਪ੍ਰਭ ਅਪਨੇ ਜਿਨਿ ਪੂਰੀ ਕਲ ਰਾਖੀ ॥ | ਆਪਣੇ ਪ੍ਰਭੂ ਦੀ ਸਦਾ ਹੀ ਸਿਫ਼ਤ ਸਾਲਾਹ ਕਰੋ ਜੋ ਸਰਬ ਸ਼ਕਤੀਮਾਨ ਹੈ। |
| ਜੀਅ ਜੰਤ ਸਭਿ ਭਏ ਪਵਿਤ੍ਰਾ ਸਤਿਗੁਰ ਕੀ ਸਚੁ ਸਾਖੀ ॥੩॥ | ਉਹ ਜੀਵ ਜੰਤੂ ਸਾਰੇ ਪਵਿੱਤਰ ਆਤਮਾ ਹੋ ਜਾਂਦੇ ਹਨ, ਜੋ ਸਤਿਗੁਰਾਂ ਦੀ ਸੱਚੀ ਸਿੱਖਿਆ ਸੁਣਦੇ ਹਨ ॥੩॥ |
| ਬਿਘਨ ਬਿਨਾਸਨ ਸਭਿ ਦੁਖ ਨਾਸਨ ਸਤਿਗੁਰਿ ਨਾਮੁ ਦ੍ਰਿੜਾਇਆ ॥ | ਸੰਕਟਾਂ ਨੂੰ ਨਾਸ ਕਰਨ ਵਾਲੇ ਤੇ ਸਭ ਦੁੱਖਾਂ ਨੂੰ ਨਿਵਾਰਣ ਹਾਰੇ ਵਾਹਿਗੁਰੂ ਦਾ ਜੋ ਗੁਰੂ ਜੀ ਨੇ ਨਾਮ ਦ੍ਰਿੜ ਕਰਵਾਇਆ ਹੈ। |
| ਖੋਏ ਪਾਪ ਭਏ ਸਭਿ ਪਾਵਨ ਜਨ ਨਾਨਕ ਸੁਖਿ ਘਰਿ ਆਇਆ ॥ ੪॥੩॥੫੩॥ | ਇਸ ਨੇ ਸਾਰੇ ਪਾਪ ਨਸ਼ਟ ਕਰ ਦਿੱਤੇ ਹਨ ਜਿਸ ਕਰਕੇ ਸਭ ਪਵਿੱਤਰ ਹੋ ਗਏ ਅਰ ਸੁਖ ਪੂਰਬਕ ਸ੍ਵਰੂਪ ਘਰ ਵਿਚ ਆ ਗਏ ॥੪॥੩॥੫੩॥ |

ਸਬਦੁ ਸਾਰ : ***"ਸੰਤ ਕਾ ਮਾਰਗੁ ਧਰਮ ਕੀ ਪਉੜੀ"*** ਦਾ ਭਾਵ ਹੈ ਕਿ ਸੰਤਾਂ ਦਾ ਮਾਰਗ ਅਰਥਾਤ ਰਸਤਾ ਕੇਵਲ ਧਰਮ ਦੇ ਪਾਸੇ ਵੱਲ ਹੀ ਜਾਣ ਦੀ ਪਉੜੀ ਹੈ। ਇਸ ਮਾਰਗ ਦੇ ਪਾਂਧੀ ਸਿਰਫ਼ ਨਾਮ ਸਿਮਰਣ ਤੇ ਬ੍ਰਹਮ ਵਿਚਾਰ ਵਿਚ ਹੀ ਮਗਨ ਰਹਿੰਦੇ ਹਨ ਅਤੇ ***"ਆਠ ਪਹਰ ਗੁਨ ਗਾਈਅਹਿ ਤਜੀਅਹਿ ਅਵਰਿ ਜੰਜਾਲ ॥"*** (ਥਿਤੀ ਗਉੜੀ ਮ: ੫, ਪੰਨਾ ੨੯੮) ਸਭ ਸੰਸਾਰਕ ਝਮੇਲੇ ਛੱਡ ਕੇ ਅੱਠੇ ਪਹਿਰ ਵਾਹਿਗੁਰੂ ਦੇ ਗੁਣ ਗਾਇਨ ਕਰਦੇ ਹਨ।

ਸੰਤ ਮਾਰਗ ਪਰ ਚਲਨਾ ***"ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ॥"*** (ਰਾਮਕਲੀ ਮ: ੩, ਪੰਨਾ ੯੧੮) ਮਹਾਨ ਕਠਨ ਹੈ ਪਰ ਜੋ ਇਸ ਧਰਮ ਦੀ ਪਉੜੀ ਦੇ ਡੰਡੇ ਪਰ ਪੈਰ ਧਰ ਦਿੰਦੇ ਹਨ ਉਹ ***"ਪਾਛੈ ਪਾਉ ਨ ਦੀਜੀਐ ਆਗੈ ਹੋਇ ਸੁ ਹੋਇ ॥"*** (ਸਲੋਕ ਭਗਤ ਕਬੀਰ, ਪੰਨਾ ੧੩੭੦) ਧਰਮ ਮਾਰਗ ਦੀ ਦ੍ਰਿੜ੍ਹਤਾ ਵਿਚ ਪਰਪੱਕ ਹੋ ਕੇ ***"ਅਬ ਮੋਹਿ ਖੂਬ ਵਤਨ ਗਹ ਪਾਈ ॥"*** (ਗਉੜੀ ਗੁਆਰੇਰੀ ਰਵਿਦਾਸ, ਪੰਨਾ ੩੪੫) ਉਸ ਵਤਨ ਦੇ ਘੇਰੇ ਵਿਚ ਆ ਜਾਂਦੇ ਹਨ ਜਿਥੇ ***"ਦੋਮ ਨ ਸੇਮ ਏਕ ਸੋ ਆਹੀ ॥"***

(ਪੰਨਾ ੩੪੫) ਦਵੈਤ ਤੇ ਤ੍ਰਿਦੋਖ ਹੈ ਹੀ ਨਹੀਂ ਕੇਵਲ ਇਕੋ ਇਕ ਵਾਹਿਗੁਰੂ ਹੀ ਵਾਹਿਗੁਰੂ ਹੈ। ਇਹ ਉਹ ਧਰਮ ਦੀ ਪਉੜੀ ਹੈ ਜੋ ***"ਬੇਗਮ ਪੁਰਾ ਸਹਰ ਕੋ ਨਾਉ ॥"*** (ਪੰਨਾ ੩੪੫) ਆਤਮ ਅਨੰਦਮਈ ਨਿਜ ਸ੍ਰੂਪ ਤਕ ਪੁਚਾ ਦਿੰਦੀ ਹੈ।

*Progression on the path of righteous self-knowledge is the whole life of a saint. Rising above 'dvaish' (the mode of perception) and the three-fold bondage (physical, mental and natural) of the material world, the saints are ever engrossed in the contemplation of the ways the Infinite and finite inter-relate. Thus they get established in the lived reality of inner peace. Gurbani awakens, sustains and satisfies the saintly hunger for spiritual ennoblement of the self.*

## ਸੋਰਠਿ ਮਹਲਾ ੫ ॥

ਸਾਹਿਬੁ ਗੁਨੀ ਗਹੇਰਾ ॥ ਘਰੁ ਲਸਕਰੁ ਸਭੁ ਤੇਰਾ ॥ ਰਖਵਾਲੇ ਗੁਰ ਗੋਪਾਲਾ ॥ ਸਭਿ ਜੀਅ ਭਏ ਦਇਆਲਾ ॥੧॥ ਜਪਿ ਅਨਦਿ ਰਹਉ ਗੁਰ ਚਰਣਾ ॥ ਭਉ ਕਤਹਿ ਨਹੀ ਪ੍ਰਭ ਸਰਣਾ ॥ ਰਹਾਉ ॥ ਤੇਰਿਆ ਦਾਸਾ ਰਿਦੈ ਮੁਰਾਰੀ ॥ ਪ੍ਰਭਿ ਅਬਿਚਲ ਨੀਵ ਉਸਾਰੀ ॥ ਬਲੁ ਧਨੁ ਤਕੀਆ ਤੇਰਾ ॥ ਤੂ ਭਾਰੋ ਠਾਕੁਰੁ ਮੇਰਾ ॥੨॥ ਜਿਨਿ ਜਿਨਿ ਸਾਧਸੰਗੁ ਪਾਇਆ ॥ ਸੋ ਪ੍ਰਭਿ ਆਪਿ ਤਰਾਇਆ ॥ ਕਰਿ ਕਿਰਪਾ ਨਾਮ ਰਸੁ ਦੀਆ ॥ ਕੁਸਲ ਖੇਮ ਸਭ ਥੀਆ ॥੩॥ ਹੋਏ ਪ੍ਰਭੂ ਸਹਾਈ ॥ ਸਭ ਉਠਿ ਲਾਗੀ ਪਾਈ ॥ ਸਾਸਿ ਸਾਸਿ ਪ੍ਰਭੁ ਧਿਆਈਐ ॥ ਹਰਿ ਮੰਗਲੁ ਨਾਨਕ ਗਾਈਐ ॥੪॥੪॥੫੪॥

*ਸ੍ਰੀ ਗੁਰੂ ਗ੍ਰੰਥ ਪੰਨਾ ੬੨੨*

*ਸ਼ਬਦਾਰਥ:* ਗੁਨੀ ਗਹੇਰਾ=ਗੁਣਾਂ ਦਾ ਸਮੁੰਦਰ। ਘਰੁ=ਸਰੀਰ ਰੂਪੀ। ਲਸਕਰੁ=ਇੰਦ੍ਰੀਆਂ ਰੂਪੀ ਸੈਨਾ, ਫੌਜ। ਗੋਪਾਲਾ=ਗਊਆਂ ਦੇ ਪਾਲਕ ਰੂਪ ਕ੍ਰਿਸ਼ਨ ਜੀ, ਇੰਦ੍ਰੀਆਂ ਦੇ ਪ੍ਰਤਿਪਾਲਕ। ਭਉ=ਡਰ। ਮੁਰਾਰੀ=ਮੁਰ ਦੈਂਤ ਦੇ ਨਾਸ਼ਕ, ਅਗਿਆਨ ਵਿਨਾਸ਼ਕ ਗੁਰੂ। ਅਬਿਚਲ=ਅਹਿੱਲ, ਮਜ਼ਬੂਤ। ਨੀਵ=ਨੀਂਹ, ਜ਼ਮੀਨ ਦੀ ਡੂੰਘੀ ਪੁਟਾਈ ਕਰ ਕੇ ਰੱਖੀ ਇੱਟ, ਗੁਰੂ ਕੀ ਸਿੱਖੀ। ਤਕੀਆ=ਆਸਰਾ। ਭਾਰੋ=ਵੱਡਾ। ਕੁਸਲ ਖੇਮ=ਅਨੰਦ ਮੰਗਲ। ਥੀਆ=ਹੋ ਗਿਆ। ਪਾਈ=ਪੈਰੀਂ।

*ਸਾਰ ਭਾਵ:* ਵਾਹਿਗੁਰੂ ਨਾਮ ਸਿਮਰਣ ਕਰਨ ਵਾਲੇ ਨੂੰ ਕਿਸੇ ਪ੍ਰਕਾਰ ਦਾ ਕੋਈ ਡਰ ਭੈ ਨਹੀਂ ਰਹਿੰਦਾ।

| ਮੂਲ | ਅਰਥ |
|---|---|
| ਸਾਹਿਬੁ ਗੁਨੀ ਗਹੇਰਾ ॥<br>ਘਰੁ ਲਸਕਰੁ ਸਭੁ ਤੇਰਾ ॥ | ਹੇ ਬੇਅੰਤ ਗੁਣਾਂ ਵਾਲੇ ਵਾਹਿਗੁਰੂ! ਸਰੀਰ ਰੂਪੀ ਘਰ ਤੇ ਇੰਦਰੇ ਰੂਪੀ ਸੈਨਾ ਇਹ ਸਭ ਤੁਹਾਡੇ ਹੀ ਹਨ। |
| ਰਖਵਾਲੇ ਗੁਰ ਗੋਪਾਲਾ ॥<br>ਸਭਿ ਜੀਅ ਭਏ ਦਇਆਲਾ ॥੧॥ | ਹੇ ਗੁਰੂ ਗੋਪਾਲ ਜੀ! ਤੁਸੀਂ ਹੀ ਰਾਖੇ ਹੋ। ਸਭਨਾਂ ਜੀਵਾਂ ਪਰ ਕਿਰਪਾ ਕਰਨ ਵਾਲੇ ਹੋ॥੧॥ |

| | |
|---|---|
| **ਜਪਿ ਅਨਦਿ ਰਹਉ ਗੁਰ ਚਰਣਾ ॥ ਭਉ ਕਤਹਿ ਨਹੀ ਪ੍ਰਭ ਸਰਣਾ ॥ ॥ ਰਹਾਉ ॥** | ਗੁਰੂ ਚਰਨਾਂ ਵਿਚ ਰਹਿ ਕੇ ਨਾਮ ਸਿਮਰਣ ਦਾ ਅਨੰਦ ਮਾਣੋ, ਕਿਉਂਕਿ ਪ੍ਰਭੂ ਦੀ ਸ਼ਰਨ ਵਿਚ ਡਰ, ਖ਼ਤਰੇ ਦਾ ਨਾਸ ਹੋ ਜਾਂਦਾ ਹੈ॥ ਰਹਾਉ॥ |
| **ਤੇਰਿਆ ਦਾਸਾ ਰਿਦੈ ਮੁਰਾਰੀ ॥ ਪ੍ਰਭਿ ਅਬਿਚਲ ਨੀਵ ਉਸਾਰੀ ॥** | ਤੁਹਾਡੇ ਦਾਸਾਂ ਦੇ ਹਿਰਦੇ ਵਿਚ ਵਾਹਿਗੁਰੂ ਦਾ ਵਾਸਾ ਹੈ। ਗੁਰਸਿੱਖੀ ਦੀ ਅਹਿੱਲ ਨੀਂਹ ਤੁਸਾਂ ਹੀ ਰੱਖੀ ਹੈ। |
| **ਬਲੁ ਧਨੁ ਤਕੀਆ ਤੇਰਾ ॥ ਤੂ ਭਾਰੋ ਠਾਕੁਰੁ ਮੇਰਾ ॥੨॥** | ਤੁਹਾਡਾ ਹੀ ਬਲ, ਧਨ ਤੇ ਆਸਰਾ ਹੈ। ਤੁਸੀਂ ਹੀ ਮੇਰੇ ਵੱਡੇ ਭਾਰੇ ਮਾਲਕ ਹੋ॥੨॥ |
| **ਜਿਨਿ ਜਿਨਿ ਸਾਧਸੰਗੁ ਪਾਇਆ ॥ ਸੋ ਪ੍ਰਭਿ ਆਪਿ ਤਰਾਇਆ ॥** | ਜਿਸ ਜਿਸ ਨੇ ਭੀ ਸੰਤਾਂ ਦਾ ਸੰਗ ਪ੍ਰਾਪਤ ਕੀਤਾ ਹੈ, ਉਹਨਾਂ ਨੂੰ ਵਾਹਿਗੁਰੂ ਨੇ ਆਪ ਤਾਰਿਆ ਹੈ। |
| **ਕਰਿ ਕਿਰਪਾ ਨਾਮ ਰਸੁ ਦੀਆ ॥ ਕੁਸਲ ਖੇਮ ਸਭ ਥੀਆ ॥੩॥** | ਤੁਸਾਂ ਕਿਰਪਾ ਕਰ ਕੇ ਜਿਸ ਜਿਸ ਨੂੰ ਨਾਮ ਰਸ ਦਿੱਤਾ ਹੈ, ਉਹ ਸਭ ਖ਼ੁਸ਼ ਪ੍ਰਸੰਨ ਹੋ ਗਏ॥੩॥ |
| **ਹੋਏ ਪ੍ਰਭੂ ਸਹਾਈ ॥ ਸਭ ਉਠਿ ਲਾਗੀ ਪਾਈ ॥** | ਜਦੋਂ ਵਾਹਿਗੁਰੂ ਸਹਾਈ ਹੋ ਜਾਂਦੇ ਹਨ ਤਾਂ ਸਭ ਜਨਤਾ ਉੱਠ ਉੱਠ ਕੇ ਪੈਰੀਂ ਪੈ ਜਾਂਦੀ ਹੈ। |
| **ਸਾਸਿ ਸਾਸਿ ਪ੍ਰਭੁ ਧਿਆਈਐ ॥ ਹਰਿ ਮੰਗਲੁ ਨਾਨਕ ਗਾਈਐ ॥ ੪॥੪॥੫੪॥** | ਮੈਂ ਦਾਸ ਐਸੇ ਵਾਹਿਗੁਰੂ ਦਾ ਨਾਮ ਸ੍ਵਾਸ ਸ੍ਵਾਸ ਸਿਮਰਦਾ ਹਾਂ ਤੇ ਮੰਗਲ ਸਰੂਪ ਦੇ ਗੁਣ ਗਾਇਨ ਕਰਦਾ ਹਾਂ॥੪॥੪॥੫੪॥ |

***ਸਬਦੁ ਸਾਰ :*** ***"ਤੂ ਭਾਰੋ ਠਾਕੁਰੁ ਮੇਰਾ ॥"*** ਭਾਰੋ ਦਾ ਇਹ ਭਾਵ ਹੈ ਕਿ ਓਹ ਸਰਬ ਕਲਾ ਸਮਰੱਥ ਹੈ ***"ਤੂੰ ਭਾਰੋ ਠਾਕੁਰੁ ਗੁਣੀ ਗਹੇਰਾ ॥"*** (ਸੂਹੀ ਮ: ੫, ਪੰਨਾ ੭੩੯) ਮਹਾਨ ਪ੍ਰਭੂ ਜੋ ***"ਜਲ ਤੇ ਥਲ ਕਰਿ ਥਲ ਤੇ ਕੂਆ ਕੂਪ ਤੇ ਮੇਰੁ ਕਰਾਵੈ ॥ ਧਰਤੀ ਤੇ ਆਕਾਸਿ ਚਢਾਵੈ ਚਢੇ ਅਕਾਸਿ ਗਿਰਾਵੈ ॥"*** (ਸਾਰੰਗ ਕਬੀਰ ਜੀ, ਪੰਨਾ ੧੨੫੨) ਜਲ ਦੀ ਥਾਂ ਤੇ ਸੋਕਾ, ਤੇ ਸੋਕੇ ਦੀ ਥਾਂ 'ਤੇ ਪਾਣੀ ਹੀ ਪਾਣੀ ਤਥਾ ਖੂਹ ਵਰਗੀ ਨੀਵੀ ਧਰਤੀ, ਪਹਾੜੀ ਜਿੱਡੀ ਉੱਚੀ, ਤੇ ਪਹਾੜ ਵਰਗਾ ਉੱਚਾ, ਪਤਾਲ ਜਿੱਡਾ ਨੀਵਾਂ ਕਰ ਦੇਣ ਵਾਲਾ ਮਹਾਂ ਸ਼ਕਤੀਸ਼ਾਲੀ ਹੈ। ਅਰਥਾਤ ਸਭ ਪਰ ਭਾਰੂ ਹੈ। ਜਿਵੇਂ ਕਿਸੇ ਪਹਿਲਵਾਨ ਦੀ ਸ਼ਰਨੀਂ ਆ ਜਾਣ ਨਾਲ ਮਾੜੇ ਮੋਟੇ ਦਾ ਡਰ ਨਹੀਂ ਰਹਿੰਦਾ, ਤਿਵੇਂ ਇਸ ਮਹਾਨ ਪ੍ਰਭੂ ਦੀ ਸ਼ਰਨ ਆਉਣ ਕਰਕੇ ਸੰਸਾਰ ਭੈ ਡਰ ਖ਼ਤਰੇ ਤਾਂ ਕੀ ਸਗੋਂ ਸਭ ਤੋਂ ਭਿਅੰਕਰ ਡਰ ਜਨਮ ਮਰਨ ਭੀ ਦੂਰ ਹੋ ਜਾਂਦਾ ਹੈ ਅਰ ***"ਤਾ ਕੇ ਸੇਵਕ ਕਉ ਸਦਾ ਅਨੰਦੇ ॥"*** (ਗੋਂਡ ਰਵਿਦਾਸ ਜੀ, ਪੰਨਾ ੮੭੫) ਓਸ ਵਾਹਿਗੁਰੂ ਦੇ ਸੇਵਕ ਨੂੰ ਸਦਾ ਹੀ ਅਨੰਦ ਮੰਗਲ ਰਹਿੰਦਾ ਹੈ।

ਇਸ ਲਈ ***"ਤਾ ਕੀ ਸਰਨਿ ਪਰਿਓ ਨਾਨਕ ਦਾਸੁ ਜਾ ਤੇ ਊਪਰਿ ਕੋ ਨਾਹੀ ॥"*** (ਬਿਲਾਵਲੁ ਮ: ੫, ਪੰਨਾ ੮੨੪) ਜਿਸ ਤੋਂ ਉਪਰ ਹੋਰ ਕੋਈ ਹੈ ਹੀ ਨਹੀਂ, ਉਸ ਦੀ ਸ਼ਰਨੀਂ ਪੈ ਜਾਣ ਨਾਲ ਹੀ ਨਿਰਭੈਤਾ ਪ੍ਰਾਪਤ ਹੁੰਦੀ ਹੈ। ਓਹੋ ਹੀ ***"ਤੂ ਮੋਟਉ ਠਾਕੁਰੁ ਸਬਦ ਮਾਹਿ ॥"*** (ਬਸੰਤੁ ਮ: ੧, ਪੰਨਾ ੧੧੮੮) ਸਾਰੇ ਸੰਸਾਰ ਵਿਚ ਇਕ ਮੋਟਾ ਭਾਵ ਪ੍ਰਬਲ ਸ਼ਕਤੀਵਾਨ ਪ੍ਰਮੇਸ਼ਰ ਵਿਆਪਕ ਹੈ। ***"ਮੋਟਉ ਠਾਕੁਰੁ ਮਾਣਿ ॥"*** (ਮਾਰੂ ਮ: ੧, ਪੰਨਾ ੧੦੮੦)

*To rise above fear one needs to seek refuge with the ultimate Cosmic Energy - Vaheguru. Established in a state in which 'I' obtains in all, one needs neither to create fear among others nor be afraid of others. The absolute fusion of 'us' and 'they' removes all cankers of selfishness. Absolute surrender to the Ways of the Divine becomes the strength of the seeker. Engaged in righteous acts, the seeker lives in a state of perfect fearlessness. It is not the result of licence but of great self-discipline born of faith in the values of the Divine Cosmic Energy.*

## ਸੋਰਠਿ ਮਹਲਾ ੫ ॥

ਸੂਖ ਸਹਜ ਆਨੰਦਾ ॥ ਪ੍ਰਭੁ ਮਿਲਿਓ ਮਨਿ ਭਾਵੰਦਾ ॥ ਪੂਰੈ ਗੁਰਿ ਕਿਰਪਾ ਧਾਰੀ ॥ ਤਾ ਗਤਿ ਭਈ ਹਮਾਰੀ ॥੧॥ ਹਰਿ ਕੀ ਪ੍ਰੇਮ ਭਗਤਿ ਮਨੁ ਲੀਨਾ ॥ ਨਿਤ ਬਾਜੇ ਅਨਹਤ ਬੀਨਾ ॥ ਰਹਾਉ ॥ ਹਰਿ ਚਰਣ ਕੀ ਓਟ ਸਤਾਣੀ ॥ ਸਭ ਚੂਕੀ ਕਾਣਿ ਲੋਕਾਣੀ ॥ ਜਗ ਜੀਵਨੁ ਦਾਤਾ ਪਾਇਆ ॥ ਹਰਿ ਰਸਕਿ ਰਸਕਿ ਗੁਣ ਗਾਇਆ ॥੨॥ ਪ੍ਰਭ ਕਾਟਿਆ ਜਮ ਕਾ ਫਾਸਾ ॥ ਮਨ ਪੂਰਨ ਹੋਈ ਆਸਾ ॥ ਜਹ ਪੇਖਾ ਤਹ ਸੋਈ ॥ ਹਰਿ ਪ੍ਰਭ ਬਿਨੁ ਅਵਰੁ ਨ ਕੋਈ ॥੩॥ ਕਰਿ ਕਿਰਪਾ ਪ੍ਰਭਿ ਰਾਖੇ ॥ ਸਭਿ ਜਨਮ ਜਨਮ ਦੁਖ ਲਾਥੇ ॥ ਨਿਰਭਉ ਨਾਮੁ ਧਿਆਇਆ ॥ ਅਟਲ ਸੁਖੁ ਨਾਨਕ ਪਾਇਆ ॥੪॥੫॥੫੫॥

*ਸ੍ਰੀ ਗੁਰੂ ਗ੍ਰੰਥ ਪੰਨਾ ੬੨੨*

***ਸ਼ਬਦਾਰਥ:*** ਮਨਿ ਭਾਵੰਦਾ=ਮਨ ਨੂੰ ਚੰਗਾ ਲੱਗਣ ਵਾਲਾ। ਗਤਿ=ਦੁਬਿਧਾ ਦੂਰ ਹੋਈ। ਲੀਨਾ=ਲੀਨ ਹੋ ਜਾਣਾ। ਬੀਨਾ=ਵੀਣਾ, ਨਾਦ ਧੁਨੀ। ਸਤਾਣੀ=ਸ਼ਕਤੀਸ਼ਾਲੀ, ਤਾਕਤ ਵਾਲੀ। ਕਾਣਿ=ਕਨੌਡ, ਮੁਥਾਜੀ। ਲੋਕਾਣੀ=ਲੋਕਾਂ ਦੀ, ਐਰੇ ਗੈਰੇ ਦੀ। ਰਸਕਿ ਰਸਕਿ=ਗਹਿਗਚ ਹੋ ਕੇ ਭਾਵ ਇਕ ਰੂਪ ਬਣ ਕੇ। ਲਾਥੇ=ਲੱਥ ਗਏ।

***ਸਾਰ ਭਾਵ:*** ਵਾਹਿਗੁਰੂ ਭਗਤੀ ਵਿਚ ਲੀਨ ਹੋ ਜਾਣਾ ਹੀ ਸੰਸਾਰੀ ਮੁਥਾਜੀ ਤੋਂ ਖਲਾਸੀ ਕਰਵਾ ਦਿੰਦਾ ਹੈ।

| ਮੂਲ | ਅਰਥ |
|---|---|
| **ਸੂਖ ਸਹਜ ਆਨੰਦਾ ॥ ਪ੍ਰਭੁ ਮਿਲਿਓ ਮਨਿ ਭਾਵੰਦਾ ॥** | ਮਨ ਨੂੰ ਚੰਗੇ ਲੱਗਣ ਵਾਲੇ ਵਾਹਿਗੁਰੂ ਦੇ ਦਰਸ਼ਨ ਹੋਣ ਪਰ ਸਹਿਜ ਸੁਖ ਆਨੰਦ ਪ੍ਰਾਪਤ ਹੋ ਗਿਆ। |
| **ਪੂਰੈ ਗੁਰਿ ਕਿਰਪਾ ਧਾਰੀ ॥ ਤਾ ਗਤਿ ਭਈ ਹਮਾਰੀ ॥੧॥** | ਪੂਰਿਆਂ ਗੁਰਾਂ ਦੀ ਕਿਰਪਾ ਹੋਣ ਕਰਕੇ ਮੇਰੀ ਗਤੀ ਹੋ ਗਈ, ਭਾਵ ਦੁਬਿਧਾ ਦੂਰ ਹੋਈ ॥੧॥ |
| **ਹਰਿ ਕੀ ਪ੍ਰੇਮ ਭਗਤਿ ਮਨੁ ਲੀਨਾ ॥ ਨਿਤ ਬਾਜੇ ਅਨਹਤ ਬੀਨਾ ॥ ਰਹਾਉ ॥** | ਪ੍ਰਭੂ ਦੀ ਪ੍ਰੇਮਾ ਭਗਤੀ ਵਿਚ ਮਨ ਲੀਨ ਹੋ ਗਿਆ ਜਿਸ ਕਰਕੇ ਹਰ ਸਮੇਂ ਇਕ ਰਸ ਨਾਦ ਧੁਨੀ ਵੱਜਣ ਲੱਗੀ ॥ ਰਹਾਉ ॥ |

| | |
|---|---|
| **ਹਰਿ ਚਰਣ ਕੀ ਓਟ ਸਤਾਣੀ ॥<br>ਸਭ ਚੂਕੀ ਕਾਣਿ ਲੋਕਾਣੀ ॥** | ਵਾਹਿਗੁਰੂ ਦੇ ਚਰਨਾਂ ਦਾ ਆਸਰਾ ਬੜਾ ਪ੍ਰਬਲ ਹੈ ਜਿਸ ਕਰਕੇ ਹੁਣ ਐਰੇ ਗੈਰੇ ਦੀ ਕਾਣ, ਧੌਂਸ ਨਹੀਂ ਰਹੀ। |
| **ਜਗ ਜੀਵਨੁ ਦਾਤਾ ਪਾਇਆ ॥<br>ਹਰਿ ਰਸਕਿ ਰਸਕਿ ਗੁਣ ਗਾਇਆ ॥੨॥** | ਜਗਤ ਦਾ ਜੀਵਨ ਦਾਤਾ ਵਾਹਿਗੁਰੂ ਮਿਲ ਗਿਆ ਹੈ। ਓਸ ਨਾਲ ਗਹਿਗਚ ਹੋ ਕੇ ਗੁਣ ਗਾਇਨ ਹੁੰਦੇ ਹਨ ॥੨॥ |
| **ਪ੍ਰਭ ਕਾਟਿਆ ਜਮ ਕਾ ਫਾਸਾ ॥<br>ਮਨ ਪੂਰਨ ਹੋਈ ਆਸਾ ॥** | ਵਾਹਿਗੁਰੂ ਨੇ ਜਮਾਂ ਦੀ ਫਾਹੀ ਕੱਟ ਦਿੱਤੀ ਹੈ। ਮਨ ਦੀ ਇੱਛਾ ਪੂਰਨ ਹੋ ਗਈ। |
| **ਜਹ ਪੇਖਾ ਤਹ ਸੋਈ ॥<br>ਹਰਿ ਪ੍ਰਭ ਬਿਨੁ ਅਵਰੁ ਨ ਕੋਈ ॥੩॥** | ਜਿਧਰ ਭੀ ਦੇਖਦਾ ਹਾਂ, ਓਧਰ ਓਹੋ ਹੀ ਹੈ। ਪ੍ਰਭੂ ਤੋਂ ਬਗ਼ੈਰ ਹੋਰ ਕੋਈ ਥਾਂ ਹੈ ਹੀ ਨਹੀਂ ॥੩॥ |
| **ਕਰਿ ਕਿਰਪਾ ਪ੍ਰਭਿ ਰਾਖੇ ॥<br>ਸਭਿ ਜਨਮ ਜਨਮ ਦੁਖ ਲਾਥੇ ॥** | ਵਾਹਿਗੁਰੂ ਨੇ ਕਿਰਪਾ ਕਰ ਕੇ ਦਾਸ ਨੂੰ ਸ਼ਰਨ ਵਿਚ ਰੱਖ ਲਿਆ ਭਾਵ ਬਚਾਅ ਲਿਆ ਹੈ ਅਰ ਜਨਮ ਜਨਮਾਂਤ੍ਰਾਂ ਦੇ ਸਾਰੇ ਦੁੱਖ ਦੂਰ ਹੋ ਗਏ ਹਨ। |
| **ਨਿਰਭਉ ਨਾਮੁ ਧਿਆਇਆ ॥<br>ਅਟਲ ਸੁਖੁ ਨਾਨਕ ਪਾਇਆ ॥੪॥੫॥੫੫॥** | ਭੈ ਤੋਂ ਪਰਾ ਪ੍ਰਭੂ ਦਾ ਨਾਮ ਸਿਮਰਣ ਕਰ ਕੇ ਸਦਾ ਕਾਇਮ ਰਹਿਣ ਵਾਲਾ ਸੁਖ ਪ੍ਰਾਪਤ ਹੋ ਗਿਆ ਹੈ ॥੪॥੫॥੫੫॥ |

*ਸਬਦੁ ਸਾਰ :* ***"ਸਭ ਚੂਕੀ ਕਾਣਿ ਲੋਕਾਣੀ ॥"*** ਅਰਥਾਤ ਜੋ ਗੁਰਮੁਖ ਸਰਬ ਸ਼ਕਤੀਮਾਨ ਵਾਹਿਗੁਰੂ ਦੀ ਸ਼ਰਨ ਵਿਚ ਆ ਜਾਂਦਾ ਹੈ ਉਸ ਦੀ ਲੋਕਾਂ ਦੀ ਮੁਥਾਜੀ ਤੋਂ ਖਲਾਸੀ ਹੋ ਜਾਂਦੀ ਹੈ ਅਰਥਾਤ ਉਹ ਨਿਡਰ ਹੋ ਜਾਂਦਾ ਹੈ। ***"ਨਿਕਟਿ ਆਨਿ ਪ੍ਰਿਅ ਸੇਜ ਧਰੀ ॥ ਕਾਣਿ ਕਢਨ ਤੇ ਛੂਟਿ ਪਰੀ ॥"*** (ਆਸਾ ਮ: ੫, ਪੰਨਾ ੩੮੪) ਜਦੋਂ ਪਰਮਾਤਮਾ ਆਪ ਹੀ ਨੇੜੇ ਆ ਜਾਵੇ ਭਾਵ ਰਖਵਾਲਾ ਬਣ ਜਾਵੇ ਤਦ ਫੇਰ ਹੋਰ ਦੂਸਰਿਆਂ ਦੀ ਕਨੌਡ ਕਰਨ ਤੋਂ ਛੁੱਟੀ ਹੋ ਜਾਂਦੀ ਹੈ। ***"ਤਾ ਕਉ ਕਹਹੁ ਪਰਵਾਹ ਕਾਹੂ ਕੀ ਜਿਹ ਗੋਪਾਲ ਸਹਾਏ ॥"*** (ਮਲਾਰ ਮ: ੫, ਪੰਨਾ ੧੨੬੬) ਉਸ ਨੂੰ ਵਾਹਿਗੁਰੂ ਦੀ ਸਹਾਇਤਾ ਹੋਣ ਕਰਕੇ ਉਹ ਕਿਸੇ ਦੀ ਆਕੜ-ਫਾਕੜ ਨਹੀਂ ਮੰਨਦਾ। ***"ਜਾ ਕਉ ਤੁਮ ਭਏ ਸਮਰਥ ਅੰਗਾ ॥ ਤਾ ਕਉ ਕਛੁ ਨਾਹੀ ਕਾਲੰਗਾ ॥"*** (ਗਉੜੀ ਮ: ੫, ਪੰਨਾ ੧੮੮)

*To be able to lovingly surrender to the ways of Akal is to achieve the state of oneness with Akal itself. Thereafter no constraints, no dependencies remain for the devotee.*

## ਸੋਰਠਿ ਮਹਲਾ ੫ ॥

ਠਾਢਿ ਪਾਈ ਕਰਤਾਰੇ ॥ ਤਾਪੁ ਛੋਡਿ ਗਇਆ ਪਰਵਾਰੇ ॥ ਗੁਰਿ ਪੂਰੈ ਹੈ ਰਾਖੀ ॥ ਸਰਣਿ ਸਚੇ ਕੀ ਤਾਕੀ ॥੧॥ ਪਰਮੇਸਰੁ ਆਪਿ ਹੋਆ ਰਖਵਾਲਾ ॥ ਸਾਂਤਿ ਸਹਜ ਸੁਖ ਖਿਨ ਮਹਿ ਉਪਜੇ ਮਨੁ ਹੋਆ ਸਦਾ ਸੁਖਾਲਾ ॥ ਰਹਾਉ ॥ ਹਰਿ ਹਰਿ ਨਾਮੁ ਦੀਓ ਦਾਰੂ ॥ ਤਿਨਿ ਸਗਲਾ ਰੋਗੁ ਬਿਦਾਰੂ ॥ ਅਪਣੀ ਕਿਰਪਾ ਧਾਰੀ ॥ ਤਿਨਿ ਸਗਲੀ ਬਾਤ ਸਵਾਰੀ ॥੨॥ ਪ੍ਰਭਿ ਅਪਨਾ ਬਿਰਦੁ ਸਮਾਰਿਆ ॥ ਹਮਰਾ ਗੁਣੁ ਅਵਗੁਣੁ ਨ ਬੀਚਾਰਿਆ ॥ ਗੁਰ ਕਾ ਸਬਦੁ ਭਇਓ ਸਾਖੀ ॥ ਤਿਨਿ ਸਗਲੀ ਲਾਜ ਰਾਖੀ ॥੩॥ ਬੋਲਾਇਆ ਬੋਲੀ ਤੇਰਾ ॥ ਤੂ ਸਾਹਿਬੁ ਗੁਣੀ ਗਹੇਰਾ ॥ ਜਪਿ ਨਾਨਕ ਨਾਮੁ ਸਚੁ ਸਾਖੀ ॥ ਅਪੁਨੇ ਦਾਸ ਕੀ ਪੈਜ ਰਾਖੀ ॥੪॥੬॥੫੬॥

*ਸ੍ਰੀ ਗੁਰੂ ਗ੍ਰੰਥ ਪੰਨਾ ੬੨੨-੨੩*

*ਸ਼ਬਦਾਰਥ:* ਤਾਕੀ=ਦੇਖੀ। ਸੁਖਾਲਾ=ਸੁਖੀ, ਹੌਲਾ। ਦਾਰੂ=ਅਉਸ਼ਧੀ। ਸਗਲਾ=ਸਾਰਾ। ਬਿਦਾਰੂ=ਨਾਸ। ਸਮਾਰਿਆ=ਸੰਭਾਲਿਆ। ਬੀਚਾਰਿਆ=ਵਿਚਾਰ ਕੀਤੀ। ਲਾਜ=ਲੱਜਾ, ਇੱਜ਼ਤ। ਸਾਖੀ=ਹਾਮੀ, ਸ਼ਾਹਦੀ।

*ਸਾਰ ਭਾਵ:* 'ਨਾਮੁ' ਅਉਸ਼ਧੀ

| ਮੂਲ | ਅਰਥ |
|---|---|
| **ਠਾਢਿ ਪਾਈ ਕਰਤਾਰੇ ॥ ਤਾਪੁ ਛੋਡਿ ਗਇਆ ਪਰਵਾਰੇ ॥** | ਕਰਨਹਾਰ ਵਾਹਿਗੁਰੂ ਨੇ ਹਿਰਦੇ ਰੂਪ ਪਰਿਵਾਰ ਵਿਚ ਠੰਢ ਪਾ ਦਿੱਤੀ, ਜੋ ਮਲ ਦੁਵੈਸ਼ ਆਦਿ ਦਾ ਤਾਪ ਉਤਰ ਗਿਆ। |
| **ਗੁਰਿ ਪੂਰੈ ਹੈ ਰਾਖੀ ॥ ਸਰਣਿ ਸਚੇ ਕੀ ਤਾਕੀ ॥੧॥** | ਪੂਰਿਆਂ ਗੁਰਾਂ ਨੇ ਸਾਡੀ ਲਾਜ ਰੱਖੀ ਅਸਾਂ ਓਸ ਸੱਚੇ ਦੀ ਹੀ ਸ਼ਰਨ ਲਈ ਹੈ॥੧॥ |
| **ਪਰਮੇਸਰੁ ਆਪਿ ਹੋਆ ਰਖਵਾਲਾ ॥** | ਓਹ ਪ੍ਰਭੂ ਸਾਡਾ ਆਪ ਰਾਖਾ ਹੋਇਆ ਹੈ। |

| | |
|---|---|
| **ਸਾਂਤਿ ਸਹਜ ਸੁਖ ਖਿਨ ਮਹਿ ਉਪਜੇ ਮਨੁ ਹੋਆ ਸਦਾ ਸੁਖਾਲਾ ॥ ਰਹਾਉ ॥** | ਜਿਸ ਕਰਕੇ ਸ਼ੀਘਰ ਹੀ ਸੁਖ ਆਨੰਦ ਪ੍ਰਾਪਤ ਹੋ ਗਿਆ ਤੇ ਮਨ ਦਾ ਭਾਰ ਸੁਖਾਲਾ ਹੋ ਗਿਆ ਹੈ ਭਾਵ ਮਨ ਸੁਖੀ ਹੋ ਗਿਆ ਹੈ॥ ਰਹਾਉ ॥ |
| **ਹਰਿ ਹਰਿ ਨਾਮੁ ਦੀਓ ਦਾਰੂ ॥ ਤਿਨਿ ਸਗਲਾ ਰੋਗੁ ਬਿਦਾਰੂ ॥** | ਗੁਰਾਂ ਨੇ ਹਰੀ ਨਾਮ ਦਾ ਜਾਪ ਕਰਨ ਰੂਪ ਅਉਸ਼ਧੀ ਦਿੱਤੀ, ਜਿਸ ਨੇ ਸਭ ਰੋਗਾਂ ਦਾ ਨਾਸ ਕਰ ਦਿੱਤਾ। |
| **ਅਪਣੀ ਕਿਰਪਾ ਧਾਰੀ ॥ ਤਿਨਿ ਸਗਲੀ ਬਾਤ ਸਵਾਰੀ ॥੨॥** | ਵਾਹਿਗੁਰੂ ਨੇ ਆਪ ਹੀ ਕਿਰਪਾ ਕਰ ਕੇ ਸਾਡੀਆਂ ਸਾਰੀਆਂ ਉਲਝਣਾਂ ਸੁਲਝਾ ਦਿੱਤੀਆਂ ॥੨॥ |
| **ਪ੍ਰਭਿ ਅਪਨਾ ਬਿਰਦੁ ਸਮਾਰਿਆ ॥ ਹਮਰਾ ਗੁਣੁ ਅਵਗੁਣੁ ਨ ਬੀਚਾਰਿਆ ॥** | ਵਾਹਿਗੁਰੂ ਨੇ ਆਪਣਾ ਕਰਤਵ ਸੰਭਾਲਿਆ ਤੇ ਸਾਡੇ ਗੁਣ ਅਉਗੁਣ ਦੀ ਕੋਈ ਵੀਚਾਰ ਨਹੀਂ ਕੀਤੀ। |
| **ਗੁਰ ਕਾ ਸਬਦੁ ਭਇਓ ਸਾਖੀ ॥ ਤਿਨਿ ਸਗਲੀ ਲਾਜ ਰਾਖੀ ॥੩॥** | ਗੁਰਾਂ ਦਾ ਉਪਦੇਸ਼ ਹੀ ਸਾਡਾ ਸਾਖੀ ਭਾਵ ਹਾਮੀ ਰੂਪ ਹੋਇਆ। ਜਿਸ ਕਰਕੇ ਸਾਡੀ ਸਾਰਿਆਂ ਦੀ ਲਾਜ ਇਜ਼ਤ ਰੱਖ ਲਈ ਗਈ ॥੩॥ |
| **ਬੋਲਾਇਆ ਬੋਲੀ ਤੇਰਾ ॥ ਤੂ ਸਾਹਿਬੁ ਗੁਣੀ ਗਹੇਰਾ ॥** | ਹੇ ਵਾਹਿਗੁਰੂ! ਅਸੀਂ ਤਾਂ ਤੇਰੇ ਹੀ ਬੁਲਾਏ ਹੋਏ ਬੋਲਦੇ ਹਾਂ। ਤੂੰ ਗਹਿਰ ਗੰਭੀਰ ਰੂਪ ਸਾਡਾ ਮਾਲਕ ਹੈਂ। |
| **ਜਪਿ ਨਾਨਕ ਨਾਮੁ ਸਚੁ ਸਾਖੀ ॥ ਅਪੁਨੇ ਦਾਸ ਕੀ ਪੈਜ ਰਾਖੀ ॥ ੪॥੬॥੫੬॥** | ਤੇਰੇ ਸੱਚੇ ਨਾਮ ਦੀ ਸਿੱਖਿਆ ਨੂੰ ਜਪਦੇ ਹਾਂ। ਤੂੰ ਹੀ ਦਾਸਾਂ ਦੀ ਪੈਜ ਰੱਖਣ ਵਾਲਾ ਹੈਂ॥੪॥੬॥੫੬॥ |

*ਸਬਦੁ ਸਾਰ :* ***"ਹਰਿ ਹਰਿ ਨਾਮੁ ਦੀਓ ਦਾਰੂ ॥"*** ਭਾਵ ਸਤਿਗੁਰੂ ਸੱਚੇ ਪਾਤਸ਼ਾਹ ਆਪਣੇ ਸੇਵਕਾਂ ਦੇ ਦੁੱਖ ਨਿਵਾਰਣ ਲਈ ਨਾਮ ਦਾਰੂ ਦੀ ਬਖ਼ਸ਼ਿਸ਼ ਕਰਦੇ ਹਨ ਕਿਉਂਕਿ ***"ਸਰਬ ਰੋਗ ਕਾ ਅਉਖਦੁ ਨਾਮੁ ॥"*** (ਗਉੜੀ ਸੁਖਮਨੀ ਮ: ੫, ਪੰਨਾ ੨੭੪) ਸਭ ਪ੍ਰਕਾਰ ਦੇ ਰੋਗਾਂ ਦਾ ਇਲਾਜ ਕੇਵਲ ਨਾਮ ਸਿਮਰਣ ਹੀ ਹੈ।

***"ਅਨਿਕ ਉਪਾਵੀ ਰੋਗੁ ਨ ਜਾਇ ॥ ਰੋਗੁ ਮਿਟੈ ਹਰਿ ਅਵਖਧੁ ਲਾਇ ॥"*** (ਗਉੜੀ ਸੁਖਮਨੀ ਮ: ੫, ਪੰਨਾ ੨੮੮) ਜੋ ਅਨੇਕ ਯਤਨ ਕਰਨ ਪਰ ਭੀ ਰੋਗ ਦੂਰ ਨਾ ਹੋਵੇ, ਉਹ ਰੋਗ ਵਾਹਿਗੁਰੂ ਸਿਮਰਣ ਰੂਪ ਅਉਸ਼ਧੀ ਨਾਲ ਦੂਰ ਹੋ ਜਾਂਦਾ ਹੈ, ਕਿਉਂਕਿ ***"ਦੁਖ ਭੰਜਨੁ ਤੇਰਾ ਨਾਮੁ ਜੀ ਦੁਖ ਭੰਜਨੁ ਤੇਰਾ ਨਾਮੁ ॥ ਆਠ ਪਹਰ ਆਰਾਧੀਐ ਪੂਰਨ ਸਤਿਗੁਰ ਗਿਆਨੁ ॥"*** (ਗਉੜੀ ਮਾਂਝ ਮ: ੫, ਪੰਨਾ ੨੧੮) ਓਸ ਪ੍ਰਭੂ ਦਾ ਨਾਮ ਸਿਮਰਣ ਹੀ ਦੁੱਖਾਂ ਨੂੰ ਦੂਰ ਕਰਨ ਵਾਲਾ ਹੈ। ਜੋ ਓਸ ਨੂੰ ਹਰ ਸਮੇਂ ਯਾਦ ਰੱਖਦਾ ਹੈ, ਉਸ ਦੇ ਸੰਕਟ ਨਵਿਰਤ ਹੋ ਕੇ ਸਰਬ ਕਾਰਜ ਪੂਰੇ ਹੋ ਜਾਂਦੇ ਹਨ। ਓਹ ਪ੍ਰਭੂ ਦਾ ਨਾਮ ***"ਸਭ***

*ਦੂਖਨ ਕੋ ਹੰਤਾ ਸਭ ਸੂਖਨ ਕੋ ਦਾਤਾ ਹਰਿ ਪ੍ਰੀਤਮ ਗੁਨ ਗਾਉ ॥"* (ਸਾਰਗ ਮ: ੪, ਪੰਨਾ ੧੨੦੧) ਸਾਰੇ ਦੁੱਖਾਂ ਦਾ ਨਾਸ ਕਰਨ ਵਾਲਾ ਤੇ ਸੁੱਖਾਂ ਦਾ ਦਾਤਾ ਹੈ। ਇਸ ਲਈ ਉਸ ਦਾ ਸਿਮਰਣ ਕਰਨ ਨਾਲ ਸਭ ਦੁੱਖਾਂ ਤੋਂ ਨਵਿਰਤੀ ਹੋ ਜਾਂਦੀ ਹੈ।

*Our lives are choked with hopes and fears. Apprehensions govern our minds and bodies. It is all a very turbid going. Recovery from all turbulence and getting back to sail on an even keel in life is assured if we devote ourselves to naam-simran. The understanding of the ways of Vaheguru that arises within, frees us from all wearisome fantasies. The consistent, comprehensive ways of the Akal leave no room for remorse, nor for any restless yearnings.*

## ਸੋਰਠਿ ਮਹਲਾ ੫ ॥

ਵਿਚਿ ਕਰਤਾ ਪੁਰਖੁ ਖਲੋਆ ॥ ਵਾਲੁ ਨ ਵਿੰਗਾ ਹੋਆ ॥ ਮਜਨੁ ਗੁਰ ਆਂਦਾ ਰਾਸੇ ॥ ਜਪਿ ਹਰਿ ਹਰਿ ਕਿਲਵਿਖ ਨਾਸੇ ॥੧॥ ਸੰਤਹੁ ਰਾਮਦਾਸ ਸਰੋਵਰੁ ਨੀਕਾ ॥ ਜੋ ਨਾਵੈ ਸੋ ਕੁਲੁ ਤਰਾਵੈ ਉਧਾਰੁ ਹੋਆ ਹੈ ਜੀ ਕਾ ॥੧॥ ਰਹਾਉ ॥ ਜੈ ਜੈ ਕਾਰੁ ਜਗੁ ਗਾਵੈ ॥ ਮਨ ਚਿੰਦਿਅੜੇ ਫਲ ਪਾਵੈ ॥ ਸਹੀ ਸਲਾਮਤਿ ਨਾਇ ਆਏ ॥ ਅਪਣਾ ਪ੍ਰਭੂ ਧਿਆਏ ॥੨॥ ਸੰਤ ਸਰੋਵਰ ਨਾਵੈ ॥ ਸੋ ਜਨੁ ਪਰਮ ਗਤਿ ਪਾਵੈ ॥ ਮਰੈ ਨ ਆਵੈ ਜਾਈ ॥ ਹਰਿ ਹਰਿ ਨਾਮੁ ਧਿਆਈ ॥੩॥ ਇਹੁ ਬ੍ਰਹਮ ਬਿਚਾਰੁ ਸੁ ਜਾਨੈ ॥ ਜਿਸੁ ਦਇਆਲੁ ਹੋਇ ਭਗਵਾਨੈ ॥ ਬਾਬਾ ਨਾਨਕ ਪ੍ਰਭ ਸਰਣਾਈ ॥ ਸਭ ਚਿੰਤਾ ਗਣਤ ਮਿਟਾਈ ॥੪॥੭॥੫੭॥

*ਸ੍ਰੀ ਗੁਰੂ ਗ੍ਰੰਥ ਪੰਨਾ ੬੨੩*

*ਸ਼ਬਦਾਰਥ:* ਮਜਨੁ=ਸਕੇਸੀ ਇਸ਼ਨਾਨ, ਭਾਵ ਟੁੱਬਾ ਲਾ ਕੇ ਨਹਾਉਣਾ। ਨੀਕਾ=ਸੁੰਦਰ, ਸਵੱਛ, ਪਵਿੱਤਰ। ਸਹੀ ਸਲਾਮਤਿ=ਸੁਖੀ ਸਾਂਦੀ, ਪ੍ਰਸੰਨ ਚਿੱਤ। ਸੰਤ ਸਰੋਵਰ=ਸੰਤਾਂ ਦਾ ਸਰੋਵਰ, ਸਤਿਸੰਗ।

*ਸਾਰ ਭਾਵ:* 'ਰਾਮਦਾਸ ਸਰੋਵਰੁ ਨੀਕਾ'

| ਮੂਲ | ਅਰਥ |
|---|---|
| ਵਿਚਿ ਕਰਤਾ ਪੁਰਖੁ ਖਲੋਆ ॥<br>ਵਾਲੁ ਨ ਵਿੰਗਾ ਹੋਆ ॥ | ਜਦੋਂ ਕਰਨ ਕਰਾਵਨਹਾਰ ਪ੍ਰਭੂ ਕਾਰਜ ਵਿਚ ਆਪ ਹੀ ਆ ਖੜੋਵੇ ਤਾਂ ਫਿਰ ਵਾਲ ਭੀ ਵਿੰਗਾ ਨਹੀਂ ਹੁੰਦਾ ਭਾਵ ਕੋਈ ਵਿਘਨ ਨਹੀਂ ਪੈਂਦਾ। |
| ਮਜਨੁ ਗੁਰ ਆਂਦਾ ਰਾਸੇ ॥<br>ਜਪਿ ਹਰਿ ਹਰਿ ਕਿਲਵਿਖ ਨਾਸੇ ॥੧॥ | ਸੁਧਾ ਸਰੋਵਰ ਵਿਚ ਇਸ਼ਨਾਨ ਕਰਨਾ ਰਾਸ ਆ ਗਿਆ, ਭਾਵ ਸਫਲ ਹੋ ਗਿਆ ਤੇ ਪ੍ਰਭੂ ਦਾ ਨਾਮ ਜਪ ਕੇ ਪਾਪ ਦੂਰ ਹੋ ਗਏ ॥੧॥ |
| ਸੰਤਹੁ ਰਾਮਦਾਸ ਸਰੋਵਰੁ ਨੀਕਾ ॥<br>ਜੋ ਨਾਵੈ ਸੋ ਕੁਲੁ ਤਰਾਵੈ<br>ਉਧਾਰੁ ਹੋਆ ਹੈ ਜੀ ਕਾ ॥੧॥ ਰਹਾਉ ॥ | ਗੁਰੂ ਰਾਮਦਾਸ ਜੀ ਦਾ ਅੰਮ੍ਰਿਤ ਸਰੋਵਰ ਬਹੁਤ ਸੁੰਦਰ ਸਵੱਛ ਹੈ। ਇਸ ਵਿਚ ਜੋ ਸ਼ੁੱਧ ਤੇ ਸ਼ਰਧਾ ਵਾਲੇ ਮਨ ਨਾਲ ਇਸ਼ਨਾਨ ਕਰੇਗਾ, ਉਸ ਦੀਆਂ ਸਭ ਕੁਲਾਂ ਸਮੇਤ ਆਪਣਾ ਉਧਾਰ ਹੋ ਜਾਵੇਗਾ ॥੧॥ ਰਹਾਉ ॥ |

**ਜੈ ਜੈ ਕਾਰੁ ਜਗੁ ਗਾਵੈ ॥**
**ਮਨ ਚਿੰਦਿਅੜੇ ਫਲ ਪਾਵੈ ॥**

ਸੰਸਾਰ ਵਿਚ ਜੈ ਜੈ ਕਾਰ ਹੋਵੇਗੀ ਅਰ ਮਨੋ ਕਾਮਨਾਵਾਂ ਪੂਰਨ ਹੋਣਗੀਆਂ।

**ਸਹੀ ਸਲਾਮਤਿ ਨਾਇ ਆਏ ॥**
**ਅਪਣਾ ਪ੍ਰਭੂ ਧਿਆਏ ॥੨॥**

ਸੁਖੀ ਸਾਂਦੀ ਭਾਵ ਪ੍ਰਸੰਨਤਾ ਸਹਿਤ ਇਸ਼ਨਾਨ ਕਰ ਕੇ ਆਪਣੇ ਪ੍ਰਭੂ ਦਾ ਸਿਮਰਣ ਕਰੋ॥੨॥

**ਸੰਤ ਸਰੋਵਰ ਨਾਵੈ ॥**
**ਸੋ ਜਨੁ ਪਰਮ ਗਤਿ ਪਾਵੈ ॥**

ਜੋ ਸੰਤਾਂ ਦੇ ਸਰੋਵਰ ਵਿਖੇ ਇਸ਼ਨਾਨ ਕਰੇਗਾ, ਉਹ ਪੁਰਸ਼ ਪਰਮਗਤੀ ਨੂੰ ਪ੍ਰਾਪਤ ਹੋ ਜਾਵੇਗਾ।

**ਮਰੈ ਨ ਆਵੈ ਜਾਈ ॥**
**ਹਰਿ ਹਰਿ ਨਾਮੁ ਧਿਆਈ ॥੩॥**

ਹਰੀ ਪ੍ਰਭੂ ਦਾ ਨਾਮ ਸਿਮਰਣ ਕਰ ਕੇ ਉਸ ਦਾ ਆਉਣਾ ਜਾਣਾ ਭਾਵ ਜਨਮ ਮਰਨ ਮਿਟ ਜਾਂਦਾ ਹੈ॥੩॥

**ਇਹੁ ਬ੍ਰਹਮ ਬਿਚਾਰੁ ਸੁ ਜਾਨੈ ॥**
**ਜਿਸੁ ਦਇਆਲੁ ਹੋਇ ਭਗਵਾਨੈ ॥**

ਇਹ ਪ੍ਰਭੂ ਸੰਬੰਧੀ ਵਿਚਾਰ ਓਹੋ ਹੀ ਕਰਦਾ ਹੈ ਜਿਸ ਉਪਰ ਵਾਹਿਗੁਰੂ ਦੀ ਕਿਰਪਾ ਹੋਵੇ।

**ਬਾਬਾ ਨਾਨਕ ਪ੍ਰਭ ਸਰਣਾਈ ॥**
**ਸਭ ਚਿੰਤਾ ਗਣਤ ਮਿਟਾਈ ॥**
**੪॥੭॥੫੭॥**

ਸਤਿਗੁਰੂ ਬਾਬਾ ਨਾਨਕ ਦੀ ਸ਼ਰਣ ਆ ਜਾਣ ਕਰਕੇ ਸਭ ਸੋਚਾਂ ਵਿਚਾਰਾਂ ਤੇ ਚਿੰਤਾਵਾਂ ਹਟ ਜਾਂਦੀਆਂ ਹਨ॥੪॥੭॥੫੭॥

*ਸਬਦੁ ਸਾਰ:* ***"ਸੰਤਹੁ ਰਾਮਦਾਸ ਸਰੋਵਰੁ ਨੀਕਾ ॥"*** ਸ੍ਰੀ ਗੁਰੂ ਰਾਮਦਾਸ ਜੀ ਦਾ ਸਰੋਵਰ ਸਵੱਛ ਸੁੰਦਰ ਤੋਂ ਭਾਵ ਇਹ ਹੈ ਕਿ ਸ੍ਰੀ ਗੁਰੂ ਰਾਮਦਾਸ ਜੀ ਦੇ ਸਮਰਪਿਤ ਅੰਮ੍ਰਿਤ ਸਰੋਵਰ ਦੇ ਆਰੰਭ ਸਮੇਂ ***"ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ ॥"*** (ਸੂਹੀ ਮ: ੫, ਪੰਨਾ ੭੮੩) ਆਪ ਪ੍ਰਭੂ ਪਰਮਾਤਮਾ ਅਕਾਲ ਪੁਰਖ ਆਇਆ ਅਰ ਉਸ ਨੇ ਇਸ ਦਾ ਆਰੰਭ ਕੀਤਾ, ਇਸੇ ਕਾਰਨ ***"ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ ॥"*** (ਪੰਨਾ ੭੮੩) ਧਰਤੀ ਸੋਭਨੀਕ ਹੋ ਗਈ। ਉਸ ਪਰ ਬਣੇ ਸਰੋਵਰ ਦੀ ਸ਼ੋਭਾ ਬਣੀ ਅਰ ਉਸ ਵਿਚ ਅੰਮ੍ਰਿਤ ਜਲ ਪ੍ਰਵੇਸ਼ ਹੋ ਗਿਆ।

ਇਸ ਅੰਮ੍ਰਿਤ ਸਰੋਵਰ ਦੀ ਮਹੱਤਤਾ ਇਸੇ ਕਰਕੇ ਹੈ ਕਿ ਇਹ ਅਕਾਲ ਪੁਰਖ ਦੀ ਆਪਣੀ ਰਚਨਾ ਹੈ ਅਤੇ ਸਿੱਖ ਧਰਮ ਦੀ ਮੁੱਢਲੀ ਨੀਂਹ ਹੈ। ਹੋਰ ਗੁਰਧਾਮਾਂ ਦੇ ਸਰੋਵਰ ਇਸ ਤੋਂ ਪਿੱਛੋਂ ਹੀ ਬਣਨੇ ਆਰੰਭ ਹੋਏ ਹਨ।

ਪੰਚਮ ਪਾਤਿਸ਼ਾਹ ਜੀ ਨੇ ਅੰਮ੍ਰਿਤ ਸਰੋਵਰ, ਸੁਧਾ ਸਰੋਵਰ ਅਤੇ ਰਾਮਦਾਸ ਸਰੋਵਰ ਆਦਿ ਕਈ ਵਿਸ਼ੇਸ਼ਣਾਂ ਦੁਵਾਰਾ ਇਸ ਮਹਾਨ ਪਵਿੱਤਰ ਸਰੋਵਰ ਦੀ ਮਹਿਮਾ ਵਿਖੇ ਸ਼ਬਦ ਉਚਾਰੇ ਹਨ। ਜਿਵੇਂ ਕਿ ***"ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥ ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ ॥"*** (ਫੁਨਹੇ ਮ: ੫, ਪੰਨਾ ੧੩੬੨) ਇਸ ਦੇ ਦਰਸ਼ਨ ਇਸ਼ਨਾਨ ਹੀ ***"ਸੰਤ ਸਰੋਵਰ ਨਾਵੈ ॥ ਸੋ ਜਨੁ ਪਰਮ ਗਤਿ ਪਾਵੈ ॥"*** ਮੁਕਤੀ ਪ੍ਰਾਪਤੀ ਦੇ ਸਾਧਨ ਹਨ।

ਅੰਮ੍ਰਿਤ ਸਰੋਵਰ ਦੀ ਮਹੱਤਤਾ ਨੂੰ ਅੱਖੋਂ ਪਰੋਖੇ ਨਹੀਂ ਕਰਨਾ ਚਾਹੀਦਾ। ਇਹ ਮਹਾਨ ਪਵਿੱਤਰ ਤੀਰਥ ਸਰੋਵਰ ਹੈ ***"ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ ॥"*** (ਗੂਜਰੀ ਮ: ੪, ਪੰਨਾ ੪੯੩) ਜਿਸ ਦੇ ਦਰਸ਼ਨ ਇਸ਼ਨਾਨ ਸਤਿਸੰਗਤ ਕਰ ਕੇ ਕਲੰਕੀ ਆਤਮਾਵਾਂ ਪਵਿੱਤਰ ਹੋ ਜਾਂਦੀਆਂ ਹਨ।

*The sacred pool of the devotees of Vaheguru-Ramdas - is the creation made possible by the benign intercession of Vaheguru. Amrit is the Truth distilled through processes of naam-simran and kirtan. A dip in this pool of Truth, or elixir, liberates an individual from all confusions and fears. Established in faith, such an individual is ever in bloom. The simran of such persons is rivetted on Karta Purakh (contemplation of the Cosmic Creative Energy). This is Brahma Vichar, i.e. meditation on essence pervading all forms. Orientations of this nature happily emerges when a dip in the pool of Guru Ramdas is taken in saintly company.*

## ਸੋਰਠਿ ਮਹਲਾ ੫ ॥

ਪਾਰਬ੍ਰਹਮਿ ਨਿਬਾਹੀ ਪੂਰੀ ॥ ਕਾਈ ਬਾਤ ਨ ਰਹੀਆ ਊਰੀ ॥ ਗੁਰਿ ਚਰਨ ਲਾਇ ਨਿਸਤਾਰੇ ॥ ਹਰਿ ਹਰਿ ਨਾਮੁ ਸਮ੍ਾਰੇ ॥੧॥ ਅਪਨੇ ਦਾਸ ਕਾ ਸਦਾ ਰਖਵਾਲਾ ॥ ਕਰਿ ਕਿਰਪਾ ਅਪੁਨੇ ਕਰਿ ਰਾਖੇ ਮਾਤ ਪਿਤਾ ਜਿਉ ਪਾਲਾ ॥੧॥ ਰਹਾਉ ॥ ਵਡਭਾਗੀ ਸਤਿਗੁਰੁ ਪਾਇਆ ॥ ਜਿਨਿ ਜਮ ਕਾ ਪੰਥੁ ਮਿਟਾਇਆ ॥ ਹਰਿ ਭਗਤਿ ਭਾਇ ਚਿਤੁ ਲਾਗਾ ॥ ਜਪਿ ਜੀਵਹਿ ਸੇ ਵਡਭਾਗਾ ॥੨॥ ਹਰਿ ਅੰਮ੍ਰਿਤ ਬਾਣੀ ਗਾਵੈ ॥ ਸਾਧਾ ਕੀ ਧੂਰੀ ਨਾਵੈ ॥ ਅਪੁਨਾ ਨਾਮੁ ਆਪੇ ਦੀਆ ॥ ਪ੍ਰਭ ਕਰਣਹਾਰ ਰਖਿ ਲੀਆ ॥੩॥ ਹਰਿ ਦਰਸਨ ਪ੍ਰਾਨ ਅਧਾਰਾ ॥ ਇਹੁ ਪੂਰਨ ਬਿਮਲ ਬੀਚਾਰਾ ॥ ਕਰਿ ਕਿਰਪਾ ਅੰਤਰਜਾਮੀ ॥ ਦਾਸ ਨਾਨਕ ਸਰਣਿ ਸੁਆਮੀ ॥੪॥੮॥੫੮॥

*ਸ੍ਰੀ ਗੁਰੂ ਗ੍ਰੰਥ ਪੰਨਾ ੬੨੩*

***ਸ਼ਬਦਾਰਥ:*** ਨਿਬਾਹੀ=ਨਿਬਾਹ ਦਿੱਤੀ, ਪੂਰੀ ਕਰ ਦਿੱਤੀ। ਊਰੀ=ਅਧੂਰੀ, ਅੱਧ ਵਿਚਾਲੇ। ਸਮ੍ਾਰੇ=ਸੰਭਾਲਿਆ, ਜਪਿਆ। ਪਾਲਾ=ਪਾਲਦਾ। ਪੰਥੁ=ਰਸਤਾ। ਧੂਰੀ=ਚਰਨ ਧੂੜ। ਬਿਮਲ=ਨਿਰਮਲ, ਉੱਜਲ।

*ਸਾਰ ਭਾਵ:* ਸ੍ਵਾਸ ਸ੍ਵਾਸ ਵਾਹਿਗੁਰੂ ਦਾ ਨਾਮ ਸਿਮਰਣ, ਜਮਾਂ ਦਾ ਰਸਤਾ ਹੀ ਮੇਟ ਦਿੰਦਾ ਹੈ।

| ਮੂਲ | ਅਰਥ |
| --- | --- |
| ਪਾਰਬ੍ਰਹਮਿ ਨਿਬਾਹੀ ਪੂਰੀ ॥<br>ਕਾਈ ਬਾਤ ਨ ਰਹੀਆ ਊਰੀ ॥ | ਵਾਹਿਗੁਰੂ ਨੇ ਪੂਰੀ ਨਿਬਾਹ ਦਿੱਤੀ ਭਾਵ ਪੂਰੀ ਸਹਾਇਤਾ ਕੀਤੀ, ਕੋਈ ਗੱਲ ਅਧੂਰੀ ਨਹੀਂ ਰਹੀ। |
| ਗੁਰਿ ਚਰਨ ਲਾਇ ਨਿਸਤਾਰੇ ॥<br>ਹਰਿ ਹਰਿ ਨਾਮੁ ਸਮ੍ਾਰੇ ॥੧॥ | ਗੁਰਾਂ ਨੇ ਚਰਨੀ ਲਾ ਕੇ ਤਾਰ ਦਿੱਤਾ ਅਤੇ ਹਰ ਸਮੇਂ ਨਾਮ ਸਿਮਰਣ ਕਰਵਾਇਆ ॥੧॥ |
| ਅਪਨੇ ਦਾਸ ਕਾ ਸਦਾ ਰਖਵਾਲਾ ॥<br>ਕਰਿ ਕਿਰਪਾ ਅਪੁਨੇ ਕਰਿ ਰਾਖੇ<br>ਮਾਤ ਪਿਤਾ ਜਿਉ ਪਾਲਾ ॥੧॥ ਰਹਾਉ ॥ | ਵਾਹਿਗੁਰੂ ਆਪਣੇ ਦਾਸਾਂ ਦੀ ਸਦਾ ਹੀ ਸੰਭਾਲਣਾ ਕਰਦਾ ਹੈ। ਕਿਰਪਾ ਕਰ ਕੇ ਆਪਣੇ ਜਾਣ ਕੇ ਰੱਖ ਲੈਂਦਾ ਹੈ, ਜਿਵੇਂ ਮਾਤਾ ਪਿਤਾ ਆਪਣੇ ਬਾਲਕ ਨੂੰ ਪਾਲਦੇ ਸੰਭਾਲਦੇ ਹਨ ॥੧॥ ਰਹਾਉ ॥ |

| | |
|---|---|
| ਵਡਭਾਗੀ ਸਤਿਗੁਰੁ ਪਾਇਆ ॥<br>ਜਿਨਿ ਜਮ ਕਾ ਪੰਥੁ ਮਿਟਾਇਆ ॥ | ਵੱਡੇ ਭਾਗਾਂ ਵਾਲਿਆਂ ਨੇ ਗੁਰਾਂ ਨੂੰ ਪ੍ਰਾਪਤ ਕੀਤਾ ਹੈ। ਇਨ੍ਹਾਂ ਗੁਰਾਂ ਨੇ ਜਮਾਂ ਦਾ ਰਸਤਾ ਹੀ ਮੇਟ ਦਿੱਤਾ ਹੈ। |
| ਹਰਿ ਭਗਤਿ ਭਾਇ ਚਿਤੁ ਲਾਗਾ ॥<br>ਜਪਿ ਜੀਵਹਿ ਸੇ ਵਡਭਾਗਾ ॥੨॥ | ਪ੍ਰਭੂ ਦੀ ਪ੍ਰੇਮਾ ਭਗਤੀ ਵਿਚ ਚਿੱਤ ਲਗਾ ਕੇ ਨਾਮ ਸਿਮਰਣ ਕਰਨ ਵਾਲੇ ਜਿਊਂਦੇ ਰਹਿਣਗੇ ॥੨॥ |
| ਹਰਿ ਅੰਮ੍ਰਿਤ ਬਾਣੀ ਗਾਵੈ ॥<br>ਸਾਧਾ ਕੀ ਧੂਰੀ ਨਾਵੈ ॥ | ਜੋ ਵਾਹਿਗੁਰੂ ਦੀ ਅੰਮ੍ਰਿਤ ਰੂਪ ਬਾਣੀ ਗਾਇਨ ਕਰਦੇ ਹਨ ਅਤੇ ਸੰਤਾਂ ਦੀ ਚਰਨ ਧੂੜੀ ਵਿਚ ਇਸ਼ਨਾਨ ਕਰਦੇ ਭਾਵ ਸਤਿ ਸੰਗਤ ਕਰਦੇ ਹਨ। |
| ਅਪੁਨਾ ਨਾਮੁ ਆਪੇ ਦੀਆ ॥<br>ਪ੍ਰਭ ਕਰਣਹਾਰ ਰਖਿ ਲੀਆ ॥੩॥ | ਉਨ੍ਹਾਂ ਨੂੰ ਵਾਹਿਗੁਰੂ ਆਪਣਾ ਨਾਮ ਜਾਪ ਆਪ ਹੀ ਬਖ਼ਸ਼ਦਾ ਹੈ ਤੇ ਆਪ ਹੀ ਰੱਖਿਆ ਕਰਦਾ ਹੈ ॥੩॥ |
| ਹਰਿ ਦਰਸਨ ਪ੍ਰਾਨ ਅਧਾਰਾ ॥<br>ਇਹੁ ਪੂਰਨ ਬਿਮਲ ਬੀਚਾਰਾ ॥ | ਵਾਹਿਗੁਰੂ ਦੇ ਦਰਸ਼ਨ ਹੀ ਪ੍ਰਾਣਾਂ ਦਾ ਆਸਰਾ ਹਨ, ਇਹ ਪੂਰੀ ਨਿਰਮਲ ਸੁਧ ਪ੍ਰਭੂ ਸੰਬੰਧੀ ਵਿਚਾਰ ਹੈ। |
| ਕਰਿ ਕਿਰਪਾ ਅੰਤਰਜਾਮੀ ॥<br>ਦਾਸ ਨਾਨਕ ਸਰਣਿ ਸੁਆਮੀ ॥੪॥੮॥੫੮॥ | ਓਹ ਅੰਤਰਜਾਮੀ ਕਿਰਪਾ ਕਰਨ ਵਾਲਾ ਹੈ। ਦਾਸ ਤਾਂ ਓਸ ਸੁਆਮੀ ਦੀ ਸ਼ਰਨ ਵਿਚ ਹੈ ॥੪॥੮॥੫੮॥ |

*ਸਬਦੁ ਸਾਰ :* ***"ਜਮ ਕਾ ਪੰਥੁ ਮਿਟਾਇਆ ॥"*** ਦਾ ਅਰਥ ਹੈ ਕਿ ਜਮਾਂ ਨਾਲ ਜਾਣ ਵਾਲਾ ਜੋ ਭਿਆਨਕ ਰਸਤਾ ਹੈ ***"ਬਿਖਮ ਘੋਰ ਪੰਥਿ ਚਾਲਣਾ ਪ੍ਰਾਣੀ ਰਵਿ ਸਸਿ ਤਹ ਨ ਪ੍ਰਵੇਸੰ ॥"*** (ਸਿਰੀਰਾਗੁ ਤ੍ਰਿਲੋਚਨ ਕਾ, ਪੰਨਾ ੯੨) ਜਿਥੇ ਸੂਰਜ ਚੰਦਰਮਾ ਦਾ ਭੀ ਪ੍ਰਕਾਸ਼ ਨਹੀਂ, ਜੋ ਐਸਾ ਅੰਧ ਘੋਰ ਰਾਹ ਹੈ ਇਸ ਭਿਆਨਕ ਰਸਤੇ ਨੂੰ ਮਿਟਾ ਦੇਣਾ, ਭਾਵ ਇਸ ਨਾਲ ਕੋਈ ਸਬੰਧ ਹੀ ਨਾ ਰਹਿਣਾ ਇਹ ਗੁਰ ਉਪਦੇਸ਼ ਦਾ ਫਲ ਹੈ।

ਜੋ ਗੁਰਮੁਖ ਪਿਆਰੇ ਗੁਰ ਉਪਦੇਸ਼ ਲੈ ਕੇ ਸੁਾਸ ਸੁਾਸ ਵਾਹਿਗੁਰੂ ਦਾ ਨਾਮ ਜਾਪ ਕਰਦੇ ਹਨ ਉਨ੍ਹਾਂ ਵਾਸਤੇ ***"ਗੁਰਮੁਖਿ ਆਵੈ ਜਾਇ ਨਿਸੰਗੁ ॥"*** (ਰਾਮਕਲੀ ਮ: ੧, ਪੰਨਾ ੯੩੨) ਬਗ਼ੈਰ ਕਿਸੇ ਹਿਰਕ-ਝਿਜਕ ਦੇ ਆਵਣ ਜਾਣ ਦੀ ਖੁੱਲ੍ਹ ਹੈ। ***"ਨਾਮ ਤੇਰੇ ਕੀ ਮੁਕਤੇ ਬੀਥੀ ਜਮ ਕਾ ਮਾਰਗੁ ਦੂਰਿ ਰਹਿਆ ॥"*** (ਆਸਾ ਮ: ੫, ਪੰਨਾ ੩੯੩) ਨਾਮ ਜਪਣ ਵਾਲਿਆਂ ਦੇ ਰਾਹ ਖੁੱਲ੍ਹੇ ਹਨ। ਅਥਵਾ ***"ਦੂਰਿ ਰਹੀ ਉਹ ਜਨ ਤੇ ਬਾਟ ॥"*** (ਪੰਨਾ ੩੯੩) ਉਹ ਜਮ ਰਸਤਾ ਹੀ ਦੂਰ ਪਰੇ ਰਹਿ ਜਾਂਦਾ ਹੈ।

*Mind filled with refined knowledge (in Bimal Bichar) is nourished by Akal - the Timeless Values.*

## ਸੋਰਠਿ ਮਹਲਾ ੫ ॥

**ਗੁਰਿ ਪੂਰੈ ਚਰਨੀ ਲਾਇਆ ॥ ਹਰਿ ਸੰਗਿ ਸਹਾਈ ਪਾਇਆ ॥ ਜਹ ਜਾਈਐ ਤਹਾ ਸੁਹੇਲੇ ॥ ਕਰਿ ਕਿਰਪਾ ਪ੍ਰਭਿ ਮੇਲੇ ॥੧॥ ਹਰਿ ਗੁਣ ਗਾਵਹੁ ਸਦਾ ਸੁਭਾਈ ॥ ਮਨ ਚਿੰਦੇ ਸਗਲੇ ਫਲ ਪਾਵਹੁ ਜੀਅ ਕੈ ਸੰਗਿ ਸਹਾਈ ॥੧॥ ਰਹਾਉ ॥ ਨਾਰਾਇਣ ਪ੍ਰਾਣ ਅਧਾਰਾ ॥ ਹਮ ਸੰਤ ਜਨਾਂ ਰੇਨਾਰਾ ॥ ਪਤਿਤ ਪੁਨੀਤ ਕਰਿ ਲੀਨੇ ॥ ਕਰਿ ਕਿਰਪਾ ਹਰਿ ਜਸੁ ਦੀਨੇ ॥੨॥ ਪਾਰਬ੍ਰਹਮੁ ਕਰੇ ਪ੍ਰਤਿਪਾਲਾ ॥ ਸਦ ਜੀਅ ਸੰਗਿ ਰਖਵਾਲਾ ॥ ਹਰਿ ਦਿਨੁ ਰੈਨਿ ਕੀਰਤਨੁ ਗਾਈਐ ॥ ਬਹੁੜਿ ਨ ਜੋਨੀ ਪਾਈਐ ॥੩॥ ਜਿਸੁ ਦੇਵੈ ਪੁਰਖੁ ਬਿਧਾਤਾ ॥ ਹਰਿ ਰਸੁ ਤਿਨ ਹੀ ਜਾਤਾ ॥ ਜਮਕੰਕਰੁ ਨੇੜਿ ਨ ਆਇਆ ॥ ਸੁਖੁ ਨਾਨਕ ਸਰਣੀ ਪਾਇਆ ॥੪॥੯॥੫੯॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੨੩-੨੪*

***ਸ਼ਬਦਾਰਥ:*** ਸੁਹੇਲੇ=ਸੁਖੀ। ਸੁਭਾਈ=ਸ੍ਰੇਸ਼ਟ ਭਰਾਵੋ। ਨਾਰਾਇਣ=ਜਲ ਵਾਸੀ ਪ੍ਰਭੂ। ਰੇਨਾਰਾ=ਚਰਨਾਂ ਦੀ ਧੂੜ। ਪਤਿਤ ਪੁਨੀਤ=ਨੀਚ ਤੋਂ ਉੱਤਮ। ਪ੍ਰਤਿਪਾਲਾ=ਪਾਲਣਾ। ਰਖਵਾਲਾ=ਰਾਖਾ। ਰੈਨਿ=ਰਾਤ। ਬਹੁੜਿ=ਫੇਰ। ਪੁਰਖੁ ਬਿਧਾਤਾ=ਫਲ ਪ੍ਰਦਾਤਾ ਵਾਹਿਗੁਰੂ। ਜਮਕੰਕਰੁ=ਜਮਾਂ ਦੇ ਦੂਤ।

***ਸਾਰ ਭਾਵ:*** ਗੁਰੂ ਘਰ ਵਿਚ ਕੀਰਤਨ ਦੀ ਸਭ ਤੋਂ ਵੱਧ ਮਹਿਮਾ ਹੈ।

| ਮੂਲ | ਅਰਥ |
|---|---|
| **ਗੁਰਿ ਪੂਰੈ ਚਰਨੀ ਲਾਇਆ ॥<br>ਹਰਿ ਸੰਗਿ ਸਹਾਈ ਪਾਇਆ ॥** | ਪੂਰਿਆਂ ਗੁਰਾਂ ਨੇ ਆਪਣੇ ਚਰਨੀਂ ਲਾ ਲਿਆ ਭਾਵ ਸੇਵਕ ਬਣਾ ਲਿਆ ਜਿਸ ਕਰਕੇ ਸਾਥੀ ਤੇ ਸਹਾਇਕ ਪਰਮਾਤਮਾ ਮਿਲ ਗਿਆ ਹੈ। |
| **ਜਹ ਜਾਈਐ ਤਹਾ ਸੁਹੇਲੇ ॥<br>ਕਰਿ ਕਿਰਪਾ ਪ੍ਰਭਿ ਮੇਲੇ ॥੧॥** | ਹੁਣ ਜਿਥੇ ਭੀ ਜਾਂਦੇ ਹਾਂ, ਉਥੇ ਸੁਖੀ ਹਾਂ। ਪਰਮਾਤਮਾ ਨੇ ਕਿਰਪਾ ਕਰ ਕੇ ਆਪਣੇ ਨਾਲ ਮੇਲ ਲਿਆ ਹੈ ॥੧॥ |
| **ਹਰਿ ਗੁਣ ਗਾਵਹੁ ਸਦਾ ਸੁਭਾਈ ॥** | ਸ੍ਰੇਸ਼ਟ ਭਰਾਵੋ ! ਪ੍ਰੇਮ ਪੂਰਬਕ ਪ੍ਰਭੂ ਦੇ ਸਦਾ ਹੀ ਗੁਣ ਗਾਇਨ ਕਰੋ। |

| | |
|---|---|
| **ਮਨ ਚਿੰਦੇ ਸਗਲੇ ਫਲ ਪਾਵਹੁ**<br>**ਜੀਅ ਕੈ ਸੰਗਿ ਸਹਾਈ ॥੧॥ ਰਹਾਉ ॥** | ਜਿਸ ਕਰਕੇ ਮਨ ਇੱਛਤ ਫਲ ਪ੍ਰਾਪਤ ਹੋਣਗੇ ਅਰ ਜੀਅ ਦੇ ਸਦਾ ਹੀ ਸਹਾਇਕ ਬਣਨਗੇ ॥੧॥ ਰਹਾਉ ॥ |
| **ਨਾਰਾਇਣ ਪ੍ਰਾਣ ਅਧਾਰਾ ॥**<br>**ਹਮ ਸੰਤ ਜਨਾਂ ਰੇਨਾਰਾ ॥** | ਓਹ ਪ੍ਰਭੂ ਪ੍ਰਾਣਾਂ ਦਾ ਆਸਰਾ ਰੂਪ ਹੈ ਅਸੀਂ ਓਸ ਦੇ ਹੀ ਰੂਪ ਸੰਤ ਜਨਾਂ ਦੇ ਚਰਨਾਂ ਦੀ ਧੂੜੀ ਹਾਂ। |
| **ਪਤਿਤ ਪੁਨੀਤ ਕਰਿ ਲੀਨੇ ॥**<br>**ਕਰਿ ਕਿਰਪਾ ਹਰਿ ਜਸੁ ਦੀਨੇ ॥੨॥** | ਵਾਹਿਗੁਰੂ ਨੇ ਸਾਨੂੰ ਪਤਿਤਾਂ ਨੂੰ ਪਵਿੱਤਰ ਕਰ ਲੀਤਾ ਹੈ ਅਤੇ ਆਪਣੀ ਕਿਰਪਾ ਕਰ ਕੇ ਪ੍ਰਭੂ ਦਾ ਜਸ ਗਾਇਨ ਕਰਨਾ ਬਖ਼ਸ਼ਿਆ ਹੈ ॥੨॥ |
| **ਪਾਰਬ੍ਰਹਮੁ ਕਰੇ ਪ੍ਰਤਿਪਾਲਾ ॥**<br>**ਸਦ ਜੀਅ ਸੰਗਿ ਰਖਵਾਲਾ ॥** | ਵਾਹਿਗੁਰੂ ਆਪ ਸਾਡੀ ਪਾਲਣਾ ਕਰਨ ਵਾਲਾ ਹੈ ਅਤੇ ਸਦਾ ਹੀ ਜੀਵ ਦਾ ਸਾਥੀ ਅਰ ਰੱਖਿਅਕ ਹੈ। |
| **ਹਰਿ ਦਿਨੁ ਰੈਨਿ ਕੀਰਤਨੁ ਗਾਈਐ ॥**<br>**ਬਹੁੜਿ ਨ ਜੋਨੀ ਪਾਈਐ ॥੩॥** | ਐਸੇ ਪ੍ਰਭੂ ਦਾ ਦਿਨ ਰਾਤ ਜਸ ਗਾਇਨ ਕਰਦੇ ਰਹਿਣ ਨਾਲ ਮੁੜ ਕੇ ਜੂਨਾਂ ਵਿਚ ਨਹੀਂ ਪੈਣਾ ਪਵੇਗਾ ॥੩॥ |
| **ਜਿਸੁ ਦੇਵੈ ਪੁਰਖੁ ਬਿਧਾਤਾ ॥**<br>**ਹਰਿ ਰਸੁ ਤਿਨ ਹੀ ਜਾਤਾ ॥** | ਪਰ ਜਿਸ ਨੂੰ ਕਰਮ ਬਿਧਾਤਾ ਦੇਵੇ ਭਾਵ ਬਖ਼ਸ਼ਿਸ਼ ਕਰੇ, ਉਸ ਨੇ ਹੀ ਹਰੀ ਨਾਮ ਦੇ ਰਸ ਨੂੰ ਜਾਣਿਆ ਹੈ। |
| **ਜਮਕੰਕਰੁ ਨੇੜਿ ਨ ਆਇਆ ॥**<br>**ਸੁਖੁ ਨਾਨਕ ਸਰਣੀ ਪਾਇਆ ॥੪॥੯॥੫੯॥** | ਉਸ ਦੇ ਨੇੜੇ ਜਮਦੂਤ ਨਹੀਂ ਆਉਂਦੇ। ਪ੍ਰਭੂ ਦੀ ਸ਼ਰਨ ਆਇਆਂ ਸੁਖ ਪ੍ਰਾਪਤ ਹੁੰਦਾ ਹੈ ॥੪॥੯॥੫੯॥ |

*ਸਬਦੁ ਸਾਰ :* ***"ਹਰਿ ਗੁਣ ਗਾਵਹੁ ਸਦਾ ਸੁਭਾਈ ॥"*** ਦਾ ਭਾਵ ਹੈ ਕਿ ਹੇ ਸ੍ਰੇਸ਼ਟ ਪੁਰਸ਼ੋ! ਸਦਾ ਹੀ ਪ੍ਰਭੂ ਦੇ ਗੁਣ ਗਾਇਨ ਕਰੋ।

ਗੁਰੂ ਘਰ ਵਿਚ ਕੀਰਤਨ ਦੀ ਸਭ ਤੋਂ ਵੱਧ ਮਹਿਮਾ ਹੈ। ***"ਹਰਿ ਕੀਰਤਨੁ ਸੁਣੈ ਹਰਿ ਕੀਰਤਨੁ ਗਾਵੈ ॥ ਤਿਸੁ ਜਨ ਦੂਖੁ ਨਿਕਟਿ ਨਹੀ ਆਵੈ ॥"*** (ਗਉੜੀ ਮ: ੫, ਪੰਨਾ ੧੯੦) ਜੋ ਪ੍ਰੇਮੀ ਨੇਮ ਨਾਲ ਕੀਰਤਨ ਸੁਣਦਾ ਤਥਾ ਗਾਇਨ ਕਰਦਾ ਹੈ ਉਸ ਦੇ ਨੇੜੇ ਕੋਈ ਦੁੱਖ ਦਰਦ ਨਹੀਂ ਆਉਂਦਾ। ਇਸੇ ਲਈ ਸਤਿ ਕਰਤਾਰ ਦਾ ਜਸ ਕੀਰਤਨ ਕਰਨਾ ਤੇ ਸੁਣਨਾ ਮਹਾਂ ਉੱਤਮ ਕਰਮ ਮੰਨਿਆ ਗਿਆ ਹੈ। ਇਸ ਦੇ ਸੁਣਨ ਮਾਤ੍ਰ ਦਾ ਫਲ ਹੈ ਕਿ ***"ਵੈਰ ਵਿਰੋਧ ਮਿਟੇ ਤਿਹ ਮਨ ਤੇ ॥ ਹਰਿ ਕੀਰਤਨੁ ਗੁਰਮੁਖਿ ਜੋ ਸੁਨਤੇ ॥"*** (ਗਉੜੀ ਮ: ੫, ਪੰਨਾ ੨੫੯) ਉਨ੍ਹਾਂ ਗੁਰਮੁਖਾਂ ਦੇ ਮਨ ਐਸੇ ਨਿਰਮਲ ਹੋ ਜਾਂਦੇ ਹਨ ਕਿ ਉਨ੍ਹਾਂ ਨੂੰ ਕੋਈ ਹੋਰ ਦੂਸਰਾ ਨਜ਼ਰ ਹੀ ਨਹੀਂ ਆਉਂਦਾ, ਜਿਸ ਨਾਲ ਉਹ ਵੈਰ ਵਿਰੋਧ ਕਰਨ। ਉਨ੍ਹਾਂ ਨੂੰ ***"ਹਰਿ ਕੀਰਤਨੁ ਤਾ ਕੋ ਆਧਾਰੁ ॥"*** (ਭੈਰਉ ਮ: ੫, ਪੰਨਾ ੧੧੪੩) ਹਰੀ ਕੀਰਤਨ ਦਾ ਹੀ ਆਧਾਰ ਬਣਿਆ ਰਹਿੰਦਾ ਹੈ ਜਿਸ ਕਰਕੇ ***"ਸਦਾ ਸਦਾ ਸਿਮਰਿ ਦਿਨੁ ਰਾਤਿ ॥ ਊਠਤ ਬੈਠਤ ਸਾਸਿ***

***ਗਿਰਾਸਿ ॥"*** (ਰਾਮਕਲੀ ਕਬੀਰ ਜੀ, ਪੰਨਾ ੯੭੧) ਹਰ ਸਮੇਂ ਵਾਹਿਗੁਰੂ ਦੇ ਨਾਮ ਦਾ ਜਾਪ ਕਰਦੇ ਹਨ। ਉਨ੍ਹਾਂ ਵਾਸਤੇ ਹੀ ਕਿਹਾ ਹੈ ਕਿ ***"ਧਨੁ ਧੰਨੁ ਤੇ ਜਨ ਨਾਨਕਾ ਜਿਨ ਹਰਿ ਨਾਮਾ ਉਰਿ ਧਾਰ ॥"*** (ਮਾਲੀ ਗਉੜਾ ਮ: ੫, ਪੰਨਾ ੯੮੬) ਉਹ ਗੁਰਮੁਖ ਪਿਆਰੇ ਧੰਨਤਾ ਯੋਗ ਹਨ, ਜਿਨ੍ਹਾਂ ਦੇ ਹਿਰਦੇ ਵਿਚ ਅਕਾਲ ਪੁਰਖੁ ਦਾ ਨਿਵਾਸ ਹੈ।

*Being songful in praise of Akal - doing Kirtan - is the finest way to grasp the essence of Gurbani. Heard or performed in sat-sangat, Kirtan raises our minds above pettiness. It chastens us. Our harmful impulses like conceit, lust, anger, greed are subdued. Our noble feelings like forgiveness, kindness, generosity are strengthened. We become worthy of the blessings of the Akal. Kirtan is not necessarily, nor always, a musical performance. It is a way of life in which simran is an important part. The way we breathe, speak, act, deal with the world around becomes a celebration of the Cosmic Values. This is true Kirtan. It renders even the act of singing Bani also meaningful - and intensely communicative of profound significance inherent in Gurbani.*

## ਸੋਰਠਿ ਮਹਲਾ ੫ ॥

ਗੁਰਿ ਪੂਰੈ ਕੀਤੀ ਪੂਰੀ ॥ ਪ੍ਰਭੁ ਰਵਿ ਰਹਿਆ ਭਰਪੂਰੀ ॥ ਖੇਮ ਕੁਸਲ ਭਇਆ ਇਸਨਾਨਾ ॥ ਪਾਰਬ੍ਰਹਮ ਵਿਟਹੁ ਕੁਰਬਾਨਾ ॥੧॥ ਗੁਰ ਕੇ ਚਰਨ ਕਵਲ ਰਿਦ ਧਾਰੇ ॥ ਬਿਘਨੁ ਨ ਲਾਗੈ ਤਿਲ ਕਾ ਕੋਈ ਕਾਰਜ ਸਗਲ ਸਵਾਰੇ ॥੧॥ ਰਹਾਉ ॥ ਮਿਲਿ ਸਾਧੂ ਦੁਰਮਤਿ ਖੋਏ ॥ ਪਤਿਤ ਪੁਨੀਤ ਸਭ ਹੋਏ ॥ ਰਾਮਦਾਸਿ ਸਰੋਵਰ ਨਾਤੇ ॥ ਸਭ ਲਾਥੇ ਪਾਪ ਕਮਾਤੇ ॥੨॥ ਗੁਨ ਗੋਬਿੰਦ ਨਿਤ ਗਾਈਐ ॥ ਸਾਧਸੰਗਿ ਮਿਲਿ ਧਿਆਈਐ ॥ ਮਨ ਬਾਂਛਤ ਫਲ ਪਾਏ ॥ ਗੁਰੁ ਪੂਰਾ ਰਿਦੈ ਧਿਆਏ ॥੩॥ ਗੁਰ ਗੋਪਾਲ ਆਨੰਦਾ ॥ ਜਪਿ ਜਪਿ ਜੀਵੈ ਪਰਮਾਨੰਦਾ ॥ ਜਨ ਨਾਨਕ ਨਾਮੁ ਧਿਆਇਆ ॥ ਪ੍ਰਭ ਅਪਨਾ ਬਿਰਦੁ ਰਖਾਇਆ ॥੪॥੧੦॥੬੦॥

*ਸ੍ਰੀਗੁਰੂ ਗ੍ਰੰਥ ਪੰਨਾ ੬੨੪*

*ਸ਼ਬਦਾਰਥ:* ਵਿਟਹੁ=ਉਪਰੋਂ। ਰਿਦ=ਹਿਰਦੇ ਵਿਚ। ਤਿਲ=ਥੋੜ੍ਹਾ ਜਿੰਨਾ ਭੀ। ਖੋਏ=ਖੋਹੇ ਗਏ, ਹਟ ਗਏ। ਕਮਾਤੇ=ਕੀਤੇ ਹੋਏ। ਪਰਮਾਨੰਦਾ=ਪਰਮ ਅਨੰਦ ਸਰੂਪ ਵਾਹਿਗੁਰੂ। ਬਿਰਦੁ=ਨਾਮ, ਧਰਮ, ਫ਼ਰਜ਼।

*ਸਾਰ ਭਾਵ:* ਸ੍ਰੀ ਗੁਰੂ ਰਾਮਦਾਸ ਸਰੋਵਰ ਵਿਚ ਇਸ਼ਨਾਨ ਕਰਨ ਨਾਲ ਕਮਾਏ ਹੋਏ ਸਾਰੇ ਪਾਪ ਲੱਥ ਜਾਂਦੇ ਹਨ।

| ਮੂਲ | ਅਰਥ |
|---|---|
| ਗੁਰਿ ਪੂਰੈ ਕੀਤੀ ਪੂਰੀ ॥<br>ਪ੍ਰਭੁ ਰਵਿ ਰਹਿਆ ਭਰਪੂਰੀ ॥ | ਪਰੀਪੂਰਨ ਸਰਬ ਵਿਆਪਕ ਪ੍ਰਭੂ ਨੇ ਗੁਰਾਂ ਦੇ ਕਾਰਜ ਨੂੰ ਪੂਰਾ ਕਰ ਦਿੱਤਾ। |
| ਖੇਮ ਕੁਸਲ ਭਇਆ ਇਸਨਾਨਾ ॥<br>ਪਾਰਬ੍ਰਹਮ ਵਿਟਹੁ ਕੁਰਬਾਨਾ ॥੧॥ | ਸੁਖ ਆਨੰਦ ਸਹਿਤ ਸਤਿਸੰਗ ਸਰੋਵਰ ਵਿਖੇ ਇਸ਼ਨਾਨ ਕਰ ਕੇ ਪ੍ਰਭੂ ਤੋਂ ਕੁਰਬਾਨੇ ਜਾਂਦੇ ਹਾਂ॥੧॥ |
| ਗੁਰ ਕੇ ਚਰਨ ਕਵਲ ਰਿਦ ਧਾਰੇ ॥<br>ਬਿਘਨੁ ਨ ਲਾਗੈ ਤਿਲ ਕਾ ਕੋਈ<br>ਕਾਰਜ ਸਗਲ ਸਵਾਰੇ ॥੧॥ ਰਹਾਉ ॥ | ਗੁਰਾਂ ਦੇ ਚਰਨ ਕਮਲ ਹਿਰਦੇ ਵਿਚ ਧਾਰਨ ਕਰ ਕੇ ਰਤਾ ਜਿਤਨਾ ਭੀ ਕੋਈ ਵਿਘਨ ਨਹੀਂ ਪਿਆ ਅਰ ਸਾਰਾ ਕਾਰਜ ਸਫਲ ਹੋ ਗਿਆ ਹੈ॥੧॥ ਰਹਾਉ ॥ |

**ਮਿਲਿ ਸਾਧੂ ਦੁਰਮਤਿ ਖੋਏ ॥**
**ਪਤਿਤ ਪੁਨੀਤ ਸਭ ਹੋਏ ॥**

ਸੰਤਾਂ ਨਾਲ ਮੇਲ ਹੋਣ ਕਰਕੇ ਖੋਟੀ ਮਤ ਦੂਰ ਹੋ ਗਈ ਅਰ ਪਾਪ ਆਤਮਾ ਪਵਿੱਤਰ ਹੋਈ।

**ਰਾਮਦਾਸਿ ਸਰੋਵਰ ਨਾਤੇ ॥**
**ਸਭ ਲਾਥੇ ਪਾਪ ਕਮਾਤੇ ॥੨॥**

ਸ੍ਰੀ ਗੁਰੂ ਰਾਮਦਾਸ ਜੀ ਦੇ ਸਤਿਸੰਗ ਸਰੋਵਰ ਵਿਚ ਇਸ਼ਨਾਨ ਕਰ ਕੇ ਸਭ ਪਾਪ ਜੋ ਕੀਤੇ ਹੋਏ ਸਨ, ਲੱਥ ਗਏ, ਭਾਵ ਮੁੱਕ ਗਏ ॥੨॥

**ਗੁਨ ਗੋਬਿੰਦ ਨਿਤ ਗਾਈਐ ॥**
**ਸਾਧਸੰਗਿ ਮਿਲਿ ਧਿਆਈਐ ॥**

ਵਾਹਿਗੁਰੂ ਦੇ ਗੁਣ ਨਿਤਾਪ੍ਰਤੀ ਗਾਇਨ ਕਰ ਕੇ ਸਤਿਸੰਗ ਵਿਚ ਬੈਠ ਕੇ ਓਸ ਦਾ ਨਾਮ ਸਿਮਰਣ ਕੀਤਾ।

**ਮਨ ਬਾਂਛਤ ਫਲ ਪਾਏ ॥**
**ਗੁਰੁ ਪੂਰਾ ਰਿਦੈ ਧਿਆਏ ॥੩॥**

ਜਿਸ ਕਰਕੇ ਮਨ ਇੱਛਤ ਫਲ ਪ੍ਰਾਪਤ ਹੋਏ ਹਨ ਅਰ ਹਿਰਦੇ ਵਿਚ ਵਾਹਿਗੁਰੂ ਦੀ ਯਾਦ ਹੈ ॥੩॥

**ਗੁਰ ਗੋਪਾਲ ਆਨੰਦਾ ॥**
**ਜਪਿ ਜਪਿ ਜੀਵੈ ਪਰਮਾਨੰਦਾ ॥**

ਆਨੰਦ ਸਰੂਪ ਜੋ ਮਹਾਨ ਪ੍ਰਤਿਪਾਲਕ ਵਾਹਿਗੁਰੂ ਹਨ, ਓਨ੍ਹਾਂ ਦਾ ਸਿਮਰਣ ਕਰ ਕੇ ਪਰਮ ਅਨੰਦ ਪ੍ਰਾਪਤ ਹੋਇਆ ਹੈ।

**ਜਨ ਨਾਨਕ ਨਾਮੁ ਧਿਆਇਆ ॥**
**ਪ੍ਰਭ ਅਪਨਾ ਬਿਰਦੁ ਰਖਾਇਆ ॥੪॥੧੦॥੬੦॥**

ਦਾਸ ਨੇ ਪ੍ਰਭੂ ਦਾ ਨਾਮ ਹੀ ਸਿਮਰਣ ਕੀਤਾ ਹੈ ਅਰ ਵਾਹਿਗੁਰੂ ਨੇ ਆਪਣਾ ਫ਼ਰਜ਼ ਪੂਰਾ ਕੀਤਾ ਹੈ ॥੪॥੧੦॥੬੦॥

*ਸਬਦੁ ਸਾਰ:* ***"ਰਾਮਦਾਸਿ ਸਰੋਵਰ ਨਾਤੇ ॥"*** ਆਦਿ ਸ਼ਬਦ ਸ੍ਰੀ ਗੁਰੂ ਪੰਚਮ ਪਾਤਿਸ਼ਾਹ ਜੀ ਨੇ ਆਪਣੇ ਸਪੁੱਤਰ ਹਰਿ ਗੋਬਿੰਦ ਜੀ ਦੇ ਅਰੋਗ ਹੋਣ ਪਰ ਅਰ ਸ੍ਰੀ ਹਰਿਮੰਦਰ ਸਰੋਵਰ ਅੰਮ੍ਰਿਤਸਰ ਜੀ ਦੇ ਰਚਨ ਸਮੇਂ ਅਕਾਲ ਪੁਰਖੁ ਦੇ ਧੰਨਵਾਦ ਸਰੂਪ ਵਿਚ ਉਚਾਰਨ ਕੀਤੇ ਹਨ।

ਇਨ੍ਹਾਂ ਸ਼ਬਦਾਂ ਉਪਰ ਅਸ਼ਰਧਕਾਂ ਦੇ ਕਿੰਤੂ ਤੋਂ ਬਚਣ ਲਈ ਅਨਥਾ ਅਰਥ ਕਰਨੇ ਇਉਂ ਹੀ ਹਨ ਜਿਵੇਂ ਸੂਰਜ ਅੱਗੇ ਛਾਨਣੀ ਦਾ ਓਹਲਾ ਕਰਨਾ ਹੈ।

ਕਿਸੇ ਵਾਕਿਆਤ ਦਾ ਬਿਆਨ ਕਰਨਾ ਕੋਈ ਅਲਾਹੀ ਬਾਣੀ ਲਈ ਦੂਸ਼ਤ ਨਹੀਂ ਹੁੰਦਾ। ***"ਮਹਾ ਪੁਰਖਾ ਕਾ ਬੋਲਣਾ ਹੋਵੈ ਕਿਤੈ ਪਰਥਾਇ ॥"*** (ਸੂਹੀ ਮ: ੩, ਪੰਨਾ ੭੫੫) ਮਹਾਤਮਾ ਪੁਰਸ਼ਾਂ ਦਾ ਬਚਨ ਕਿਸੇ ਸੰਬੰਧ ਵਿਚ ਹੀ ਹੁੰਦਾ ਹੈ। ਉਸ ਸੰਬੰਧ ਦੇ ਅੰਤਰਭਾਵ ਨੂੰ ਜਾਨਣਾ ਚਾਹੀਦਾ ਹੈ ਕਿ ਉਸ ਦਾ ਅਭਿਪ੍ਰਾਯ ਭਾਵ ਮਨੋਰਥ ਕੀ ਹੈ?

ਇਨ੍ਹਾਂ ਸ਼ਬਦਾਂ ਵਿਚ ਬਾਲਕ ਦਾ ਰਾਜੀ ਹੋਣਾ ਅਰ ਅੰਮ੍ਰਿਤ ਸਰੋਵਰ ਦਾ ਪ੍ਰਗਟ ਹੋਣਾ ਸਭ ਅਕਾਲ ਪੁਰਖੁ ਦੀ ਕ੍ਰਿਪਾਲਤਾ ਦਾ ਪ੍ਰਤੱਖ ਪ੍ਰਮਾਣ ਹੈ। ਜਿਸ ਵਾਸਤੇ ਗੁਰੂ ਸਾਹਿਬਾਂ ਨੇ ਕੋਟਾਨ ਕੋਟ ਧੰਨਵਾਦ ਕਰਨ ਦੀ ਅਵੱਸ਼ਕਤਾ ਨੂੰ ਮੁੱਖ ਰੱਖਿਆ ਹੈ ਅਰ ***"ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ ॥ ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ ॥ ਸੰਤਾ ਸੰਗਿ ਨਿਧਾਨੁ ਅੰਮ੍ਰਿਤੁ ਚਾਖੀਐ ॥***

***ਭੈ ਭੰਜਨ ਮਿਹਰਵਾਨ ਦਾਸ ਕੀ ਰਾਖੀਐ ॥ ਨਾਨਕ ਹਰਿ ਗੁਣ ਗਾਇ ਅਲਖੁ ਪ੍ਰਭੁ ਲਾਖੀਐ ॥"*** (ਸਿਰੀਰਾਗ ਮ: ੪, ਪੰਨਾ ੯੧) ਓਸ ਅਲੱਖ ਪ੍ਰਭੂ ਦੀ ਕਿਰਪਾ ਅਤੇ ਮਿਹਰ ਦਾ ਹੀ ਜ਼ਿਕਰ ਹੈ ਜਿਸ ਦੀ ਕਿਰਪਾ ਦੁਆਰਾ ਹੀ ***"ਕਾਰਜ ਸਗਲ ਸਵਾਰੇ"*** ਜਾਂਦੇ ਹਨ।

*Gratitude is an important spiritual virtue. To be grateful for whatever be our portion in life is as important as any other discipline. Our living becomes so spontaneous when interwoven with moments of prayers of thanksgiving. Our actions, when attended by noble spiritual attitude and discipline gain a different hue in the sense that we become more restrained, (less aggressive, less nervous), and, therefore more enthusiastic and determined in our commitment to universal values. Physical gestures of bowing or taking dips in holy pools perform this enabling function.*

## ਰਾਗੁ ਸੋਰਠਿ ਮਹਲਾ ੫ ॥

ਦਹ ਦਿਸ ਛਤ੍ਰ ਮੇਘ ਘਟਾ ਘਟ ਦਾਮਨਿ ਚਮਕਿ ਡਰਾਇਓ ॥ ਸੇਜ ਇਕੇਲੀ ਨੀਦ ਨਹੁ ਨੈਨਹ ਪਿਰੁ ਪਰਦੇਸਿ ਸਿਧਾਇਓ ॥੧॥ ਹੁਣਿ ਨਹੀ ਸੰਦੇਸਰੋ ਮਾਇਓ ॥ ਏਕ ਕੋਸਰੋ ਸਿਧਿ ਕਰਤ ਲਾਲੁ ਤਬ ਚਤੁਰ ਪਾਤਰੋ ਆਇਓ ॥ ਰਹਾਉ ॥ ਕਿਉ ਬਿਸਰੈ ਇਹੁ ਲਾਲੁ ਪਿਆਰੋ ਸਰਬ ਗੁਣਾ ਸੁਖਦਾਇਓ ॥ ਮੰਦਰਿ ਚਰਿ ਕੈ ਪੰਥੁ ਨਿਹਾਰਉ ਨੈਨ ਨੀਰਿ ਭਰਿ ਆਇਓ ॥੨॥ ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ ॥ ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ ॥੩॥ ਭਇਓ ਕਿਰਪਾਲੁ ਸਰਬ ਕੋ ਠਾਕੁਰੁ ਸਗਰੋ ਦੂਖੁ ਮਿਟਾਇਓ ॥ ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ ਤਉ ਦਇਆਰੁ ਬੀਠਲੋ ਪਾਇਓ ॥੪॥ ਸਭੁ ਰਹਿਓ ਅੰਦੇਸਰੋ ਮਾਇਓ ॥ ਜੋ ਚਾਹਤ ਸੋ ਗੁਰੂ ਮਿਲਾਇਓ ਸਰਬ ਗੁਨਾ ਨਿਧਿ ਰਾਇਓ ॥ ਰਹਾਉ ਦੂਜਾ ॥੧੧॥੬੧॥

*ਸ੍ਰੀ ਗੁਰੂ ਗ੍ਰੰਥ ਪੰਨਾ ੬੨੪*

***ਸ਼ਬਦਾਰਥ:*** ਦਹ=ਦਸ ੧੦। ਦਿਸ=ਦਿਸ਼ਾ, ਪਾਸੇ। ਛਤ੍ਰ=ਛਤਰੀ। ਮੇਘ=ਮੀਂਹ। ਘਟਾ ਘਟ=ਗੂਹੜੀਆਂ ਘਟਾਵਾਂ। ਦਾਮਨਿ=ਬਿਜਲੀ। ਸੇਜ=ਕਲੋਲ ਆਸਨ। ਇਕੇਲੀ=ਕੱਲੀ, ਖ਼ਾਲੀ। ਨੈਨਹ=ਅੱਖਾਂ ਵਿਚ। ਪਿਰੁ=ਪਤੀ। ਪਰਦੇਸਿ=ਦੂਸਰੇ ਸ਼ਹਿਰ। ਸਿਧਾਇਓ=ਗਿਆ। ਸੰਦੇਸਰੋ=ਸੁਨੇਹਾ। ਕੋਸਰੋ=ਕੋਹ ਭਰ। ਚਤੁਰ=ਚਾਰ। ਪਾਤਰੋ=ਪੱਤ੍ਰਕਾਵਾਂ, ਚਿੱਠੀਆਂ। ਲਾਲੁ ਪਿਆਰੋ=ਬਹੁਤ ਪਿਆਰ ਕਰਨ ਵਾਲਾ। ਸੁਖਦਾਇਓ=ਸੁਖ ਦੇਣ ਵਾਲਾ। ਮੰਦਰਿ=ਕੋਠੇ। ਚਰਿ ਕੈ=ਚੜ੍ਹ ਕੇ। ਪੰਥੁ=ਰਸਤਾ, ਰਾਹ। ਨਿਹਾਰਉ=ਦੇਖਦੀ। ਨੀਰਿ=ਪਾਣੀ, ਹੰਝੂ। ਹਉ=ਮੇਰੇ। ਹਉ ਭੀਤਿ=ਹੰਕਾਰ ਦੀ ਕੰਧ, ਪਰਦਾ। ਬੀਚੋ=ਵਿਚਕਾਰ। ਨਿਕਟਾਇਓ=ਨੇੜੇ। ਭਾਂਭੀਰੀ=ਤਿਤਲੀ। ਪਾਤ=ਖੰਭ। ਪਰਦੋ=ਪਰਦਾ, ਓਹਲਾ। ਪੇਖੇ=ਦੇਖੇ। ਦੂਰਾਇਓ=ਦੂਰ। ਸਗਰੋ=ਸਾਰੇ। ਖੋਈ=ਹਟਾਈ। ਬੀਠਲੋ=ਬੀ (ਉਤਪਤ ਕਰਤਾ), ਠ (ਸੰਭਾਲ ਕਰਤਾ), ਲੋ (ਲਯ ਕਰਤਾ) ਤ੍ਰਿਗੁਣ ਸੰਪੰਨ ਪਰਮਾਤਮਾ। ਅੰਦੇਸਰੋ=ਚਿੰਤਾ, ਫ਼ਿਕਰ। ਮਾਇਓ=ਮਾਏ ਮੇਰੀਏ। ਸਰਬ ਗੁਨਾ ਨਿਧਿ=ਸਭ ਗੁਣਾਂ ਦਾ ਖ਼ਜ਼ਾਨਾ। ਰਾਇਓ=ਰਾਜਾ, ਮਾਲਕ।

***ਸਾਰ ਭਾਵ:*** ਪਤੀ ਮਿਲਾਪ ਲਈ ਵਿਯੋਗਣ ਪਤਨੀ ਦੀ ਦਸ਼ਾ/ਅਕਾਲ ਪੁਰਖ ਬਿਨਾਂ ਜੀਵ ਦੀ ਦਸ਼ਾ

| ਮੂਲ | ਅਰਥ |
|---|---|
| ਦਹ ਦਿਸ ਛਤ੍ਰ ਮੇਘ ਘਟਾ ਘਟ ਦਾਮਨਿ ਚਮਕਿ ਡਰਾਇਓ ॥ | ਦਸੋਂ ਦਿਸ਼ਾਂ ਭਾਵ ਚਾਰੇ ਪਾਸੇ ਛਤਰੀ ਵਾਂਗ ਬੱਦਲਾਂ ਦੀਆਂ ਘਟਾਂ ਛਾਈਆਂ ਹੋਈਆਂ ਹਨ ਤੇ ਬਿਜਲੀ ਚਮਕ ਕੇ ਡਰਾ ਰਹੀ ਹੈ। |
| ਸੇਜ ਇਕੇਲੀ ਨੀਦ ਨਹੁ ਨੈਨਹ ਪਿਰੁ ਪਰਦੇਸਿ ਸਿਧਾਇਓ ॥੧॥ | ਇਕੱਲੀ ਹੀ ਸੇਜ ਪਰ ਹੋਣ ਕਰਕੇ ਅੱਖਾਂ ਵਿਚ ਨੀਂਦ ਨਹੀਂ ਆ ਰਹੀ, ਕਿਉਂਕਿ ਪਤੀ ਪ੍ਰਦੇਸ ਗਿਆ ਹੋਇਆ ਹੈ ॥੧॥ |
| ਹੁਣਿ ਨਹੀ ਸੰਦੇਸਰੋ ਮਾਇਓ ॥ ਏਕ ਕੋਸਰੋ ਸਿਧਿ ਕਰਤ ਲਾਲੁ ਤਬ ਚਤੁਰ ਪਾਤਰੋ ਆਇਓ ॥ ਰਹਾਉ ॥ | ਮਾਏ ਮੇਰੀਏ! ਹੁਣ ਕੋਈ ਸੰਦੇਸਾ ਭੀ ਨਹੀਂ ਆ ਰਿਹਾ। ਅੱਗੇ ਇਕ ਕੋਹ ਦੂਰ ਜਾਂਦੇ ਸਨ ਤਾਂ ਚਾਰ ਪੱਤ੍ਰ ਆ ਜਾਂਦੇ ਸਨ ॥ ਰਹਾਉ ॥ |
| ਕਿਉ ਬਿਸਰੈ ਇਹੁ ਲਾਲੁ ਪਿਆਰੋ ਸਰਬ ਗੁਣਾ ਸੁਖਦਾਇਓ ॥ | ਇਹ ਪਿਆਰਾ ਪਤੀ ਜੋ ਸਾਰਿਆਂ ਗੁਣਾਂ ਵਾਲਾ ਸੁਖਦਾਤਾ ਹੈ, ਕਿਸ ਤਰ੍ਹਾਂ ਭੁੱਲੇ ? |
| ਮੰਦਰਿ ਚਰਿ ਕੈ ਪੰਥੁ ਨਿਹਾਰਉ ਨੈਨ ਨੀਰਿ ਭਰਿ ਆਇਓ ॥੨॥ | ਕੋਠੇ 'ਤੇ ਚੜ੍ਹ ਕੇ ਰਾਹ ਵੇਖ ਰਹੀ ਹਾਂ ਤੇ ਅੱਖਾਂ ਵਿਚ ਪਾਣੀ ਭਰਿਆ ਹੋਇਆ ਹੈ ॥੨॥ |
| ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ ॥ | ਸੁਣਦੀ ਤਾਂ ਸੀ ਕਿ ਉਨ੍ਹਾਂ ਦਾ ਦੇਸ਼ ਨੇੜੇ ਹੀ ਹੈ ਪਰ ਇਕ ਦੂਜੇ ਵਿਚ ਦੂਰੀ ਦੀ ਕੰਧ ਬਣੀ ਹੋਈ ਹੈ। |
| ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ ॥੩॥ | ਭੰਭੀਰੀ ਭਾਵ ਤਿਤਲੀ ਦੇ ਪੰਖ ਵਾਂਗ ਬਰੀਕ ਪਰਦਾ ਹੈ। ਜੋ ਦਿਸਣ ਬਿਨਾਂ ਬੜੀ ਦੂਰੀ ਤੇ ਕਰ ਦਿੰਦਾ ਭਾਵ ਰੁਕਾਵਟ ਰੂਪ ਹੈ ॥੩॥ |
| ਭਇਓ ਕਿਰਪਾਲੁ ਸਰਬ ਕੋ ਠਾਕੁਰੁ ਸਗਰੋ ਦੂਖੁ ਮਿਟਾਇਓ ॥ | ਜਦੋਂ ਸਭ ਦੇ ਮਾਲਕ ਪ੍ਰਭੂ ਦੀ ਕਿਰਪਾ ਹੋਵੇਗੀ ਤਾਂ ਸਾਰੇ ਦੁੱਖ ਦੂਰ ਹੋ ਜਾਣਗੇ। |
| ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ ਤਉ ਦਇਆਰੁ ਬੀਠਲੋ ਪਾਇਓ ॥੪॥ | ਜਦੋਂ ਗੁਰੂ ਜੀ ਨੇ "ਮੈਂ ਤੇ ਉਹ" ਦੀ ਅਗਿਆਨਤਾ ਦੀ ਕੰਧ ਦੂਰ ਕਰ ਦਿੱਤੀ ਤਦੋਂ ਕ੍ਰਿਪਾਲੂ ਰੱਬ ਰੂਪ ਪਤੀ ਦੇ ਦਰਸ਼ਨ ਹੋ ਗਏ ॥੪॥ |
| ਸਭੁ ਰਹਿਓ ਅੰਦੇਸਰੋ ਮਾਇਓ ॥ ਜੋ ਚਾਹਤ ਸੋ ਗੁਰੂ ਮਿਲਾਇਓ ਸਰਬ ਗੁਨਾ ਨਿਧਿ ਰਾਇਓ ॥ ॥ ਰਹਾਉ ਦੂਜਾ ॥੧੧॥੬੧॥ | ਮਾਏ ਮੇਰੀਏ! ਸਭ ਖਟਕੇ ਖ਼ਤਰੇ ਹਟ ਗਏ। ਜਿਸ ਨੂੰ ਚਾਹੁੰਦੀ ਸੀ ਗੁਰਾਂ ਨੇ ਉਹ ਮਿਲਾ ਦਿੱਤੇ ਜੋ ਸਰਬ ਗੁਣਾਂ ਦੇ ਖ਼ਜ਼ਾਨੇ ਹਨ॥ ਰਹਾਉ ਦੂਜਾ ॥੧੧॥੬੧॥ |

***ਸਬਦੁ ਸਾਰ :*** ਇਹ ਇਕ ਉਸ ਵਿਯੋਗਣ ਇਸਤਰੀ ਦਾ ਸਹੀ ਰੂਪ ਹੈ ਜੋ ਗੁਰੂ ਸਾਹਿਬ ਨੇ ਆਪਣੇ ਹਿਰਦੇ ਦੇ ਸੰਕਲਪ ਨੂੰ ਇਸ ਢੰਗ ਨਾਲ ਵਰਣਨ ਕੀਤਾ ਹੈ ਤੇ ਭਾਵ ਪ੍ਰਗਟਾਇਆ ਹੈ ਕਿ ਜਿਵੇਂ ਪਤੀ ਮਿਲਾਪ ਬਿਨਾਂ ਬ੍ਰਿਹਣੀ ਇਸਤਰੀ ਦੀ ਇਹ ਦਸ਼ਾ ਹੁੰਦੀ ਹੈ, ਤਿਵੇਂ ਪਤੀ ਪਰਮੇਸ਼ਰ ਬਿਨਾਂ ਜੀਵ ਰੂਪ ਇਸਤਰੀ ਦੀ ਦਸ਼ਾ ਹੁੰਦੀ ਹੈ।

ਪਰ ਇਸ ਪ੍ਰਤੱਖ ਵਾਪਰ ਰਹੇ ਸਮੇਂ ਦੀ ਦਸ਼ਾ ਨੂੰ ਕਈ ਵਿਦਵਾਨ 'ਰੂਪਕ' ਪਦ ਦੇ ਆਸ਼੍ਰਿਤ ਗੂਹੜ ਭਾਵਾਂ ਨਾਲ ਜੋੜ ਕੇ ਅਰਥ ਕਰਦੇ ਹਨ। ਗੁਰੂ ਬਾਣੀ ਵਿਚ ਜਿਥੇ ਦ੍ਰਿਸ਼ਟਾਂਤ ਦੀ ਲੋੜ ਹੁੰਦੀ ਹੈ, ਉਥੇ ਗੁਰੂ ਸਾਹਿਬ ਆਪ ਹੀ ਨਿਰਣਾ ਕਰ ਦਿੰਦੇ ਹਨ ਜਿਵੇਂ ਕਿ :

***"ਗੁੜੁ ਕਰਿ ਗਿਆਨੁ ਧਿਆਨੁ ਕਰਿ ਮਹੂਆ ਭਉ ਭਾਠੀ ਮਨ ਧਾਰਾ ॥"*** (ਰਾਮਕਲੀ ਕਬੀਰ ਜੀਉ, ਪੰਨਾ ੯੬੯) ਗਿਆਨ ਦਾ ਗੁੜ, ਧਿਆਨ ਦਾ ਮਧੂਕ (ਧਾਵਾ ਬ੍ਰਿਛ) ਭੈ ਦੀ ਭੱਠੀ ਤੇ ਮਨ ਦੀ ਧਾਰ।

ਤਥਾ ***"ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ॥ ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥"*** (ਸੋਰਠਿ ਮ: ੧, ਪੰਨਾ ੫੯੫) ਪਰੰਤੂ ਉਪਰੋਕਤ ਸ਼ਬਦਾਂ ਦੇ ਅਰਥ ਕਰਨ ਸਮੇਂ ਵਿਦਵਾਨਾਂ ਦੇ ਸੰਕੇਤ ਕੀਤੇ ਪਦ, ਸਪਸ਼ਟਤਾ ਨੂੰ ਧੁੰਦਲਾ ਕਰਦੇ ਹਨ ਜਿਵੇਂ ਕਿ—ਦੂਸਰਾ ਸਾਰ ਅਰਥ—ਸਾਰੇ ਪਾਸੇ ਛਤ੍ਰ ਵਾਂਗ ਮੋਹ ਰੂਪ ਘਟਾਂ ਹਨ। ਮਾਇਆ ਰੂਪ ਬਿਜਲੀ, ਸ਼ਰਧਾ ਰੂਪ ਸੇਜ, ਬੁੱਧੀ ਰੂਪ ਅੱਖਾਂ, ਸ਼ਾਂਤੀ ਰੂਪ ਨੀਂਦਰ, ਪਰਮੇਸ਼ਰ ਰੂਪ ਪਤੀ, ਪ੍ਰਦੇਸ ਰੂਪ ਪ੍ਰੋਖ ਪ੍ਰਤੀਤੀ, ਸੁਨੇਹਾ ਰੂਪ ਵੇਦਾਂਤ ਵਾਕ, ਕੋਹਾਂ ਰੂਪ ਚਾਰ ਕੋਸ਼—ਅੰਨਮਯ, ਪ੍ਰਾਣਮਯ, ਮਨੋਮਯ, ਵਿਗਯਾਨ ਮਯ, ਪਰਦਾ ਰੂਪ ਪੱਤ੍ਰ, ਮੰਦਰ ਰੂਪ ਪ੍ਰੇਮ, ਮਾਰਗ ਰੂਪ ਸਾਧਨ, ਕੰਧ ਰੂਪ ਹਉਮੈਂ ਹੰਕਾਰ, ਪਤੀ ਰੂਪ ਪਰਮੇਸ਼ਰ ਆਦਿਕ।

ਸਪਸ਼ਟ ਸ਼ਬਦਾਂ ਦੇ ਅਰਥ ਅੰਤਰੀਵ ਬਹਰੀਵ ਕਰਣ ਦਾ ਕਰਤਬ ਵਿਦਵਾਨ, ਉਕਤੀ ਯੁਕਤੀ ਮਨਾਂ ਦੀ ਕਾਢ ਹੈ। ਗੁਰੂ ਸਾਹਿਬ ਨੇ ਤਾਂ ਗੁਰਸਿਖਾਂ ਦੇ ਸਮਝਣ ਯੋਗ ਸ਼ਬਦ ਉਚਾਰ ਕੇ ਆਪਣੇ ਮਨੋਭਾਵ ਪ੍ਰਗਟ ਕੀਤੇ ਹਨ।

***ਦੂਸਰਾ ਅਰਥ :***

ਇਕ ਜਗਿਆਸੂ ਆਪਣੇ ਮਨ ਦੀ ਬਿਵਸਥਾ ਦੱਸ ਰਿਹਾ ਹੈ ਕਿ—

੧. ਚਾਰੇ ਪਾਸੇ ਮੋਹ ਦੀਆਂ ਘਟਾਂ ਛਾਈਆਂ ਹੋਈਆਂ ਹਨ ਅਤੇ ਮਾਇਆ ਦੇ ਝਲਕਾਰੇ ਬਿਜਲੀ ਵਾਂਗ ਚਮਕ ਰਹੇ ਹਨ ਭਾਵ ਮਨ ਨੂੰ ਥਿੜਕਾ ਰਹੇ ਹਨ।

੨. ਮੇਰੀ ਹਿਰਦੇ ਰੂਪ ਸ਼ਰਧਾ ਦੀ ਸੇਜ ਇਕੱਲੀ ਹੈ ਅਰ ਬੁੱਧੀ ਦੀਆਂ ਅੱਖਾਂ ਵਿਚ ਸ਼ਾਂਤੀ ਰੂਪ ਨੀਂਦਰ ਨਹੀਂ। ਅਰਥਾਤ ਕੋਈ ਸਮਝ ਨਹੀਂ ਆ ਰਹੀ ਕਿਉਂਕਿ ਪਤੀ ਰੂਪ ਪਰਮੇਸ਼ਰ ਪ੍ਰਗਟ ਨਹੀਂ ਹੋ ਰਿਹਾ।

੩. ਹੁਣ ਸ਼ੁਭ ਉਪਦੇਸ਼ ਰੂਪ ਕੋਈ ਸੁਨੇਹਾ ਭੀ ਨਹੀਂ ਮਿਲ ਰਿਹਾ। ਜੇ ਬ੍ਰਹਮ ਪ੍ਰਾਪਤੀ ਦੇ ਸਾਧਨਾਂ ਵੱਲ ਤੁਰਦਾ ਹਾਂ ਤਾਂ ਪਹਿਲੇ ਅੰਨਮਯ ਕੋਸ਼ ਆ ਜਾਂਦਾ ਹੈ ਭਾਵ ਇਹ ਸਰੀਰ ਮੇਰਾ ਨਹੀਂ। ਪ੍ਰਾਣਮਯ ਕੋਸ਼ (ਪੰਜ ਕਰਮ ਇੰਦਰੇ) ਵਿਗਯਾਨ ਮਯ ਕੋਸ਼ (ਪੰਜ ਗਿਆਨ ਇੰਦਰੇ ਤੇ ਬੁੱਧੀ) ਮਨੋਮਯ ਕੋਸ਼ ਆਦਿ ਚਾਰ ਪਰਦੇ ਹੋਰ ਆ ਜਾਂਦੇ ਹਨ।

੪.ਇਹ ਜੋ ਆਪਣਾ ਆਪ ਬ੍ਰਹਮ ਸਭ ਸੁਖਾਂ ਦਾ ਦਾਤਾ ਹੈ ਕਿਵੇਂ ਵਿਸਰੇ ?

੫.ਪ੍ਰੇਮ ਰੂਪ ਮੰਦਰ ਉਪਰ ਚੜ੍ਹ ਕੇ ਰਾਹ ਦੇਖ ਰਿਹਾ ਹਾਂ ਤਾਂ ਸਾਧਨਾਂ ਦੀ ਕਠਿਨਤਾ ਦੇਖ ਕੇ ਵੈਰਾਗ ਰੂਪ ਅੱਖਾਂ ਵਿਚ ਪਾਣੀ ਭਰ ਆਉਂਦਾ ਹੈ ਕਿ ਮੈਂ ਇਹ ਕਠਿਨ ਸਾਧਨ ਕਿਵੇਂ ਕਰਾਂਗਾ ?

੬.ਮੇਰੇ ਮਨ ਵਿਚ ਹਉਮੈ ਦੀ ਕੰਧ ਕਰਕੇ ਆਪਸ ਵਿਚ ਭੇਦ ਪੈ ਰਿਹਾ ਹੈ। ਗੁਰਾਂ ਸ਼ਾਸਤਰਾਂ ਰਾਹੀਂ ਤਾਂ ਸੁਣਦਾ ਹਾਂ ਕਿ ਬ੍ਰਹਮ ਲੋਕ ਨੇੜੇ ਹੈ।

੭.ਪਰ ਬਿਨਾਂ ਦੇਖਿਆਂ ਕੋਲ ਪਿਆ ਪਦਾਰਥ ਭੀ ਦੂਰ ਹੀ ਸਮਝੀਦਾ ਹੈ। ਜਿਵੇਂ ਭੰਭੀਰੀ ਦੇ ਸੂਖਮ ਖੰਭ ਜਿਹਾ ਪਰਦਾ ਭੀ ਦੂਸਰਾ ਪਾਸਾ ਨਜ਼ਰ ਨਹੀਂ ਆਉਣ ਦਿੰਦਾ।

੮.ਪਰੰਤੂ ਜਦ ਸਭ ਦਾ ਸੁਆਮੀ ਕ੍ਰਿਪਾਲੂ ਵਾਹਿਗੁਰੂ, ਦਇਆਲੂ ਹੋਇਆ ਤਾਂ ਹੰਗਤਾ ਦੀ ਕੰਧ ਦੂਰ ਕਰ ਕੇ ਅਗਿਆਨਤਾ ਕਾਰਨ ਬਣੇ ਸਾਰੇ ਦੁੱਖ ਦੂਰ ਹੋ ਗਏ ਤੇ ਦਇਆਲੂ ਪ੍ਰਭੂ ਮਿਲ ਗਿਆ।

੯.ਹੁਣ ਹੋਰ ਸਾਰੇ ਸ਼ੱਕ ਦੂਰ ਹੋ ਗਏ ਹਨ। ਮੈਂ ਜਿਸ ਨੂੰ ਚਾਹੁੰਦਾ ਸਾਂ ਓਹ ਗੁਰਾਂ ਨੇ ਮਿਲਾ ਦਿੱਤਾ ਹੈ।

੧੦.ਸਾਰਿਆਂ ਗੁਣਾਂ ਦਾ ਜੋ ਖ਼ਜ਼ਾਨਾ ਰੂਪ ਪ੍ਰਭੂ ਪਰਮਾਤਮਾ ਹੈ ਸੋ ਮਿਲ ਗਿਆ ਹੈ।

*A seeker after ultimate knowledge meets many hurdles. The most challenging hurdle, however, is ego. Even the pursuit of spiritual meaning can give rise to vanity and conceit. It is possible to overcome the barrier with the grace of Akal. Humble supplications and quiet dedication on the part of the seeker create worthiness for Akal's grace. For the first time the term 'Raag' has been used with this hymn. Earlier the focus was on metaphysical thought without any frills. That is the literal meaning of the expression 'Sorath' as well. The same philosophical import is rendered in this hymn with emotional intensity. Earlier the emphasis was on thinking clearly what we feel deeply. In this hymn the emphasis shifts to feeling deeply about what we have tried to think clearly.*

## ਸੋਰਠਿ ਮਹਲਾ ੫ ॥

ਗਈ ਬਹੋੜੁ ਬੰਦੀ ਛੋੜੁ ਨਿਰੰਕਾਰੁ ਦੁਖਦਾਰੀ ॥ ਕਰਮੁ ਨ ਜਾਣਾ ਧਰਮੁ ਨ ਜਾਣਾ ਲੋਭੀ ਮਾਇਆ ਧਾਰੀ ॥ ਨਾਮੁ ਪਰਿਓ ਭਗਤੁ ਗੋਵਿੰਦ ਕਾ ਇਹ ਰਾਖਹੁ ਪੈਜ ਤੁਮਾਰੀ ॥੧॥ ਹਰਿ ਜੀਉ ਨਿਮਾਣਿਆ ਤੂ ਮਾਣੁ ॥ ਨਿਚੀਜਿਆ ਚੀਜ ਕਰੇ ਮੇਰਾ ਗੋਵਿੰਦੁ ਤੇਰੀ ਕੁਦਰਤਿ ਕਉ ਕੁਰਬਾਣੁ ॥ ਰਹਾਉ ॥ ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ ॥ ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ ॥ ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ ॥੨॥ ਹਰਿ ਅੰਤਰਜਾਮੀ ਸਭ ਬਿਧਿ ਜਾਣੈ ਤਾ ਕਿਸੁ ਪਹਿ ਆਖਿ ਸੁਣਾਈਐ ॥ ਕਹਣੈ ਕਥਨਿ ਨ ਭੀਜੈ ਗੋਬਿੰਦੁ ਹਰਿ ਭਾਵੈ ਪੈਜ ਰਖਾਈਐ ॥ ਅਵਰ ਓਟ ਮੈ ਸਗਲੀ ਦੇਖੀ ਇਕ ਤੇਰੀ ਓਟ ਰਹਾਈਐ ॥੩॥ ਹੋਇ ਦਇਆਲੁ ਕਿਰਪਾਲੁ ਪ੍ਰਭੁ ਠਾਕੁਰੁ ਆਪੇ ਸੁਣੈ ਬੇਨੰਤੀ ॥ ਪੂਰਾ ਸਤਗੁਰੁ ਮੇਲਿ ਮਿਲਾਵੈ ਸਭ ਚੂਕੈ ਮਨ ਕੀ ਚਿੰਤੀ ॥ ਹਰਿ ਹਰਿ ਨਾਮੁ ਅਵਖਦੁ ਮੁਖਿ ਪਾਇਆ ਜਨ ਨਾਨਕ ਸੁਖਿ ਵਸੰਤੀ ॥੪॥੧੨॥੬੨॥

*ਸ੍ਰੀ ਗੁਰੂ ਗ੍ਰੰਥ ਪੰਨਾ ੬੨੪-੨੫*

*ਸ਼ਬਦਾਰਥ:* ਗਈ=ਪਿਛਲੀਆਂ ਕੀਤੀਆਂ ਭੁੱਲਾਂ। ਬਹੋੜੁ=ਵਾਪਸ ਕਰ ਦੇਣ ਵਾਲਾ ਭਾਵ ਬਖ਼ਸ਼ ਦੇਣ ਵਾਲਾ। ਬੰਦੀ=ਬੰਦੀਖ਼ਾਨਾ, ਕੈਦਖ਼ਾਨਾ। ਦੁਖਦਾਰੀ=ਦੁੱਖਾਂ ਦਾ ਵੈਰੀ ਭਾਵ ਦੁੱਖ ਦੂਰ ਕਰਨ ਵਾਲਾ। ਨਿਰੰਕਾਰੁ=ਅਕਾਰ-ਸਰੂਪ ਤੋਂ ਬਿਨਾਂ। ਮਾਇਆ ਧਾਰੀ=ਮਾਇਆ ਦਾ ਆਸਰਾ ਲੈਣ ਵਾਲਾ। ਨਿਚੀਜਿਆ=ਜਿਨ੍ਹਾਂ ਦੀ ਕੋਈ ਹੋਂਦ ਨਹੀਂ, ਨਿਕੰਮੇ, ਕਮਜ਼ੋਰ। ਚੀਜ=ਹੋਂਦ, ਕੀਮਤ। ਭਾਇ ਸੁਭਾਈ=ਜਾਣੇ ਅਣਜਾਣੇ, ਭੁੱਲ ਭੁਲੇਖੇ ਵਿਚ। ਅਪਰਾਧ=ਗਲਤੀਆਂ, ਭੁੱਲਾਂ। ਕਮਾਵੈ=ਕਰਦਾ। ਝਿੜਕੇ=ਗੁੱਸੇ ਹੋ ਕੇ। ਬਹੁੜਿ=ਫੇਰ। ਮਾਰਗਿ=ਰਾਹੇ। ਸਭ ਬਿਧਿ=ਸਭ ਕੁਝ। ਭੀਜੈ=ਪ੍ਰਸੰਨ ਹੁੰਦਾ। ਓਟ=ਆਸਰਾ। ਰਹਾਈਐ=ਰੱਖੀ ਹੈ, ਲਈ ਹੈ। ਅਵਖਦੁ=ਦਵਾਈ, ਅਉਸ਼ਧੀ।

*ਸਾਰ ਭਾਵ:* ਅਕਾਲ ਪੁਰਖੁ ਨਿਮਾਣਿਆਂ ਦਾ ਮਾਣ, ਨਿਆਸਰਿਆਂ ਦਾ ਆਸਰਾ ਹੈ।

| ਮੂਲ | ਅਰਥ |
|---|---|
| ਗਈ ਬਹੋੜੁ ਬੰਦੀ ਛੋੜੁ ਨਿਰੰਕਾਰੁ ਦੁਖਦਾਰੀ ॥ | ਜਨਮਾਂ ਜਨਮਾਂਤ੍ਰਾਂ ਵਿਚ ਹੋ ਗਈਆਂ ਭੁੱਲਾਂ ਦੇ ਮੋੜਨ ਵਾਲੇ ਭਾਵ ਖਿਮਾਂ ਕਰਨਹਾਰ, ਮਾਇਆ ਦੇ ਬੰਦੀਖ਼ਾਨੇ ਤੋਂ ਛੁਡਾਵਣ ਵਾਲੇ, ਦੁੱਖਾਂ ਦੇ ਨਾਸ ਕਰਤਾ, ਨਿਰ ਅਕਾਰ ਵਾਹਿਗੁਰੂ ! |
| ਕਰਮੁ ਨ ਜਾਣਾ ਧਰਮੁ ਨ ਜਾਣਾ ਲੋਭੀ ਮਾਇਆ ਧਾਰੀ ॥ | ਮੈਂ ਤਾਂ ਸ਼ੁਭ ਕਰਮ ਧਰਮ ਨਹੀਂ ਜਾਣਦਾ, ਮਾਇਆ ਨੂੰ ਹੀ ਆਸਰਾ ਸਮਝ ਕੇ ਉਸ ਦਾ ਲੋਭੀ ਰਿਹਾ ਹਾਂ। |
| ਨਾਮੁ ਪਰਿਓ ਭਗਤੁ ਗੋਵਿੰਦ ਕਾ ਇਹ ਰਾਖਹੁ ਪੈਜ ਤੁਮਾਰੀ ॥੧॥ | ਪਰ ਮੇਰਾ ਨਾਮ ਪ੍ਰਸਿੱਧ ਹੋ ਗਿਆ ਹੈ 'ਗੋਬਿੰਦ ਭਗਤ' ਹੁਣ ਆਪਣੇ ਨਾਮ ਦੀ ਆਪ ਹੀ ਪੈਜ ਰੱਖੋ ॥੧॥ |
| ਹਰਿ ਜੀਉ ਨਿਮਾਣਿਆ ਤੂ ਮਾਣੁ ॥ ਨਿਚੀਜਿਆ ਚੀਜ ਕਰੇ ਮੇਰਾ ਗੋਵਿੰਦੁ ਤੇਰੀ ਕੁਦਰਤਿ ਕਉ ਕੁਰਬਾਣੁ ॥ ਰਹਾਉ ॥ | ਹੇ ਵਾਹਿਗੁਰੂ ! ਤੁਸੀਂ ਨਿਮਾਣਿਆਂ ਭਾਵ ਕਮਜ਼ੋਰਾਂ ਗ਼ਰੀਬਾਂ ਦਾ ਮਾਣ ਅਥਵਾ ਤਾਕਤ ਹੋ। ਜੋ ਕੁਝ 'ਚੀਜ਼' ਨਹੀਂ ਤੁਸੀਂ ਉਹ ਚੀਜ਼ ਬਣਾ ਦਿੰਦੇ ਹੋ ਭਾਵ ਉਸ ਦੀ ਹੋਂਦ ਬਣਾ ਦਿੰਦੇ ਹੋ। ਤੁਹਾਡੇ ਇਸ ਕਰਤਬ ਤੋਂ ਵਾਰਨੇ ਕੁਰਬਾਨੇ ਜਾਈਦਾ ਹੈ ॥ ਰਹਾਉ ॥ |
| ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ ॥ | ਜਿਵੇਂ ਜਾਣੇ ਅਣਜਾਣੇ ਭੁੱਲ ਭੁਲੇਖੇ ਵਿਚ ਬੱਚਾ ਲੱਖਾਂ ਭੁੱਲਾਂ ਕਰ ਲੈਂਦਾ ਹੈ। |
| ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ ॥ | ਉਸ ਦਾ ਪਿਤਾ ਅੱਗੇ ਵਾਸਤੇ ਸਿੱਖਿਆ ਦਿੰਦਾ ਤੇ ਝਿੜਕਾਂ ਭੀ ਮਾਰਦਾ ਹੈ ਪਰ ਫੇਰ ਆਪਣੇ ਗਲੇ ਲਾ ਲੈਂਦਾ ਹੈ। |
| ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ ॥੨॥ | ਅਰ ਪਿਛਲੀਆਂ ਭੁੱਲਾਂ ਬਖ਼ਸ਼ ਕੇ ਅੱਗੇ ਸਹੀ ਪਾਸੇ ਚੱਲਣ ਦੀ ਸਿੱਖਿਆ ਦਿੰਦਾ ਹੈ ॥੨॥ |
| ਹਰਿ ਅੰਤਰਜਾਮੀ ਸਭ ਬਿਧਿ ਜਾਣੈ ਤਾ ਕਿਸੁ ਪਹਿ ਆਖਿ ਸੁਣਾਈਐ ॥ | ਹੇ ਅੰਤਰਜਾਮੀ ! ਤੁਸੀਂ ਸਭ ਕੁਝ ਗਤੀਵਿਧੀ ਜਾਨਣਹਾਰ ਹੋ, ਹੋਰ ਕਿਸ ਕੋਲ ਆਪਣੀ ਹਾਲਤ ਆਖ ਕੇ ਕੀ ਸੁਣਾਈਏ ? |
| ਕਹਣੈ ਕਥਨਿ ਨ ਭੀਜੈ ਗੋਬਿੰਦੁ ਹਰਿ ਭਾਵੈ ਪੈਜ ਰਖਾਈਐ ॥ | ਹੇ ਪ੍ਰਭੂ ! ਤੁਸੀਂ ਚਿਕਨੀਆਂ ਚੋਪੜੀਆਂ ਗੱਲਾਂ ਆਖਣ ਕਹਿਣ ਨਾਲ ਤਾਂ ਪ੍ਰਸੰਨ ਨਹੀਂ ਹੋਣਾ, ਜੇ ਤੁਹਾਨੂੰ ਭਾ ਜਾਵਾਂ ਤਾਂ ਦਾਸ ਦੀ ਪੈਜ ਰੱਖ ਲਓ। |
| ਅਵਰ ਓਟ ਮੈ ਸਗਲੀ ਦੇਖੀ ਇਕ ਤੇਰੀ ਓਟ ਰਹਾਈਐ ॥੩॥ | ਹੋਰ ਆਸਰੇ ਸਾਰੇ ਮੈਂ ਦੇਖ ਲਏ ਭਾਵ ਵਿਚਾਰ ਲਏ ਹਨ ਹੁਣ ਤਾਂ ਇਕ ਤੁਹਾਡੀ ਹੀ ਸ਼ਰਨ ਲੈ ਲਈ ਹੈ ॥੩॥ |

**ਹੋਇ ਦਇਆਲੁ ਕਿਰਪਾਲੁ ਪ੍ਰਭੁ ਠਾਕੁਰੁ ਆਪੇ ਸੁਣੈ ਬੇਨੰਤੀ ॥**

ਹੇ ਦਇਆਲੂ, ਕ੍ਰਿਪਾਲੂ, ਸਮਰੱਥ ਵਾਹਿਗੁਰੂ ਜੀ! ਤੁਸੀਂ ਆਪ ਹੀ ਬੇਨਤੀ ਸੁਣੋ।

**ਪੂਰਾ ਸਤਗੁਰੁ ਮੇਲਿ ਮਿਲਾਵੈ ਸਭ ਚੂਕੈ ਮਨ ਕੀ ਚਿੰਤੀ ॥**

ਪੂਰੇ ਸਤਿਗੁਰਾਂ ਦਾ ਮੇਲ ਮਿਲਾਓ ਜਿਸ ਕਰਕੇ ਮਨ ਦੀਆਂ ਸਾਰੀਆਂ ਚਿੰਤਾਵਾਂ ਚੁੱਕ ਜਾਣ ਭਾਵ ਮੁੱਕ ਜਾਣ।

**ਹਰਿ ਹਰਿ ਨਾਮੁ ਅਵਖਦੁ ਮੁਖਿ ਪਾਇਆ ਜਨ ਨਾਨਕ ਸੁਖਿ ਵਸੰਤੀ ॥੪॥੧੨॥੬੨॥**

ਜਦ ਸਤਿਗੁਰਾਂ ਨੇ ਹਰੀ ਦੇ ਨਾਮ ਰੂਪੀ ਅਉਸ਼ਧੀ ਮੂੰਹ ਵਿਚ ਪਾਈ ਤਾਂ ਸੁਖੀ ਸਾਂਦੀ ਵਾਸਾ ਹੋ ਗਿਆ। ਭਾਵ ਨਾਮ ਸਿਮਰਣ ਰੂਪ ਅਉਸ਼ਧੀ ਦੇ ਮਿਲਣ ਪਰ ਸੁਖ ਪ੍ਰਾਪਤ ਹੋ ਗਿਆ ॥੪॥੧੨॥੬੨॥

ਸਬਦੁ ਸ੍ਹਾਰ : ***"ਗਈ ਬਹੋੜੁ ਬੰਦੀ ਛੋੜੁ"*** ਦਾ ਅਰਥ ਹੈ ਕਿ ਇਸ ਭੁੱਲਣਹਾਰੇ ਜੀਵ ਦੀਆਂ ਭੁੱਲਾਂ ਨੂੰ ਬਖ਼ਸ਼ਣਹਾਰ ਇਕੋ ਇਕ ਪ੍ਰਭੂ ਪਰਮਾਤਮਾ ਹੀ ਹੈ। ਓਸ ਅੱਗੇ ਨਿਮਰ ਭਾਵ ਨਾਲ ਕੀਤੀ ਗਈ ਬੇਨਤੀ ***"ਅਸੀ ਖਤੇ ਬਹੁਤੁ ਕਮਾਵਦੇ ਅੰਤੁ ਨ ਪਾਰਾਵਾਰੁ ॥ ਹਰਿ ਕਿਰਪਾ ਕਰਿ ਕੈ ਬਖਸਿ ਲੈਹੁ ਹਉ ਪਾਪੀ ਵਡ ਗੁਨਹਗਾਰੁ ॥"*** (ਸਲੋਕ ਮ: ੩, ਪੰਨਾ ੧੪੧੬) ਜੇ ਪ੍ਰਵਾਨ ਹੋ ਜਾਵੇ ਤਾਂ ਓਹ ਨਿਮਾਣਿਆਂ ਦਾ ਮਾਣ, ਨਿਆਸਰਿਆਂ ਦਾ ਆਸਰਾ ਪਰਮ ਪਿਤਾ ਪਰਮਾਤਮਾ ***"ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ ॥"*** ਜਨਮਾਂ ਜਨਮਾਂਤਰਾਂ ਦੇ ਕੀਤੇ ਪਿਛਲੇ ਅਉਗੁਣ ਬਖ਼ਸ਼ ਕੇ ਅੱਗੇ ਸੁਮਾਰਗ ਪਾਉਣ ਲਈ ਗੁਰਾਂ ਦਾ ਮਿਲਾਪ ਕਰਵਾ ਦਿੰਦਾ ਹੈ ਅਰ ਜਦੋਂ ਸਤਿਗੁਰਾਂ ਦਾ ਮੇਲ ਹੋ ਜਾਵੇ ਤਾਂ ਉਹ ਵਾਹਿਗੁਰੂ ਦੇ ਨਾਮ ਜਾਪ ਵਿਚ ਜੋੜ ਕੇ ਪਾਰ ਨਿਸਤਾਰਾ ਕਰਨ ਵਿਚ ਸਹਾਈ ਹੋ ਜਾਂਦੇ ਹਨ, ਕਿਉਂਕਿ ***"ਬਿਖੜੇ ਦਾਉ ਲੰਘਾਵੈ ਮੇਰਾ ਸਤਿਗੁਰੁ ਸੁਖ ਸਹਜ ਸੇਤੀ ਘਰਿ ਜਾਤੇ ॥"*** (ਬਸੰਤੁ ਹਿੰਡੋਲ ਮ: ੫, ਪੰਨਾ ੧੧੮੫) ਸਤਿਗੁਰੂ ਜੀ ਜਿਸ ਸਿੱਖ ਦੀ ਬਾਂਹ ਫੜ ਲੈਂਦੇ ਹਨ, ਉਸ ਦੇ ਸਭ ਕਠਨ ਤੋਂ ਕਠਨ ਕਾਰਜ ਸਫਲ ਕਰ ਦਿੰਦੇ ਹਨ ਅਰ ਉਸ ਨੂੰ ਸੁਖ ਸ਼ਾਂਤੀ ਪ੍ਰਾਪਤ ਹੋ ਜਾਂਦੀ ਹੈ।

*On one side is the self-trapped seeker tied to time and space, struggling to be freed from the self-woven web, on the other side is the omniscient Akal, not bound by any constraints. It is a case of finite seeking union with the Infinite. This happens when the stirrings of the Infinite within the finite become strong. The finite being, in the meanwhile, can only yearn for the Union, constantly invoking the Infinite through Vaheguru-naam-simran.*

## ਸੋਰਠਿ ਮਹਲਾ ੫ ॥

ਸਿਮਰਿ ਸਿਮਰਿ ਪ੍ਰਭ ਭਏ ਅਨੰਦਾ ਦੁਖ ਕਲੇਸ ਸਭਿ ਨਾਠੇ ॥ ਗੁਨ ਗਾਵਤ ਧਿਆਵਤ ਪ੍ਰਭੁ ਅਪਨਾ ਕਾਰਜ ਸਗਲੇ ਸਾਂਠੇ ॥੧॥ ਜਗਜੀਵਨ ਨਾਮੁ ਤੁਮਾਰਾ ॥ ਗੁਰ ਪੂਰੇ ਦੀਓ ਉਪਦੇਸਾ ਜਪਿ ਭਉਜਲੁ ਪਾਰਿ ਉਤਾਰਾ ॥ ਰਹਾਉ ॥ ਤੂਹੈ ਮੰਤ੍ਰੀ ਸੁਨਹਿ ਪ੍ਰਭ ਤੂਹੈ ਸਭੁ ਕਿਛੁ ਕਰਣੈਹਾਰਾ ॥ ਤੂ ਆਪੇ ਦਾਤਾ ਆਪੇ ਭੁਗਤਾ ਕਿਆ ਇਹੁ ਜੰਤੁ ਵਿਚਾਰਾ ॥੨॥ ਕਿਆ ਗੁਣ ਤੇਰੇ ਆਖਿ ਵਖਾਣੀ ਕੀਮਤਿ ਕਹਣੁ ਨ ਜਾਈ ॥ ਪੇਖਿ ਪੇਖਿ ਜੀਵੈ ਪ੍ਰਭੁ ਅਪਨਾ ਅਚਰਜੁ ਤੁਮਹਿ ਵਡਾਈ ॥੩॥ ਧਾਰਿ ਅਨੁਗ੍ਰਹੁ ਆਪਿ ਪ੍ਰਭ ਸ੍ਵਾਮੀ ਪਤਿ ਮਤਿ ਕੀਨੀ ਪੂਰੀ ॥ ਸਦਾ ਸਦਾ ਨਾਨਕ ਬਲਿਹਾਰੀ ਬਾਛਉ ਸੰਤਾ ਧੂਰੀ ॥੪॥੧੩॥੬੩॥

*ਸ੍ਰੀ ਗੁਰੂ ਗ੍ਰੰਥ ਪੰਨਾ ੬੨੫*

*ਸ਼ਬਦਾਰਥ:* ਨਾਠੇ=ਨੱਸ ਗਏ। ਸਾਂਠੇ=ਸਫਲ ਹੋਏ। ਮੰਤ੍ਰੀ=ਸਲਾਹਕਾਰ, ਮਨ ਦੇ ਅੰਦਰ ਦੀ ਜਾਨਣ ਵਾਲਾ। ਸੁਨਹਿ=ਸੁਣਨ ਵਾਲਾ। ਦਾਤਾ=ਦੇਣ ਵਾਲਾ। ਭੁਗਤਾ=ਲੈਣ ਵਾਲਾ। ਜੰਤੁ=ਜੀਵ। ਪੇਖਿ ਪੇਖਿ=ਦੇਖ ਦੇਖ ਕੇ। ਅਨੁਗ੍ਰਹੁ=ਕਿਰਪਾ। ਪਤਿ=ਇੱਜ਼ਤ, ਸੁਪਤਿ। ਮਤਿ=ਸੁਮਤਿ। ਬਾਛਉ=ਮੰਗਦਾ ਹਾਂ।

*ਸਾਰ ਭਾਵ:* ਵਾਹਿਗੁਰੂ ਨਾਮ ਹੀ ਜਗ ਵਿਚ ਜੀਵਨ ਹੈ।

| ਮੂਲ | ਅਰਥ |
|---|---|
| ਸਿਮਰਿ ਸਿਮਰਿ ਪ੍ਰਭ ਭਏ ਅਨੰਦਾ ਦੁਖ ਕਲੇਸ ਸਭਿ ਨਾਠੇ ॥ | ਵਾਹਿਗੁਰੂ ਦੇ ਜਾਪ ਦਾ ਮਨ ਬਾਣੀ ਦੁਆਰਾ ਸਿਮਰਣ ਕਰ ਕੇ ਸਭ ਅਨੰਦ ਪ੍ਰਾਪਤ ਹੋ ਗਏ, ਅਰ ਦੁੱਖ ਕਲੇਸ਼ ਸਾਰੇ ਨੱਸ ਗਏ ਭਾਵ ਹਟ ਗਏ। |
| ਗੁਨ ਗਾਵਤ ਧਿਆਵਤ ਪ੍ਰਭੁ ਅਪਨਾ ਕਾਰਜ ਸਗਲੇ ਸਾਂਠੇ ॥੧॥ | ਆਪਣੇ ਪ੍ਰਭੂ ਦੇ ਗੁਣ ਗਾਇਨ ਕਰਦਿਆਂ ਤੇ ਸਿਮਰਣ ਕਰਦਿਆਂ ਸਾਰੇ ਕਾਰਜ ਸਫਲ ਹੋ ਗਏ॥੧॥ |
| ਜਗਜੀਵਨ ਨਾਮੁ ਤੁਮਾਰਾ ॥ ਗੁਰ ਪੂਰੇ ਦੀਓ ਉਪਦੇਸਾ ਜਪਿ ਭਉਜਲੁ ਪਾਰਿ ਉਤਾਰਾ ॥ ਰਹਾਉ ॥ | ਹੇ ਪ੍ਰਭੂ! ਤੁਹਾਡਾ ਨਾਮ ਹੀ 'ਜਗਤ ਦੇ ਜੀਵਨ' ਵਾਲਾ ਹੈ। ਪੂਰਿਆਂ ਗੁਰਾਂ ਨੇ ਨਾਮ ਜਪਣ ਦਾ ਉਪਦੇਸ਼ ਦਿੱਤਾ ਹੈ, ਜਿਸ ਨੂੰ ਜਪ ਕੇ ਸੰਸਾਰ ਸਮੁੰਦਰ ਤੋਂ ਪਾਰ ਉਤਾਰਾ ਹੁੰਦਾ ਹੈ॥ ਰਹਾਉ॥ |

**ਤੂਹੈ ਮੰਤ੍ਰੀ ਸੁਨਹਿ ਪ੍ਰਭ ਤੂਹੈ**
**ਸਭੁ ਕਿਛੁ ਕਰਣੈਹਾਰਾ ॥**

ਹੇ ਪ੍ਰਭੂ! ਤੂੰ ਹੀ ਸਲਾਹ ਦੇਣ ਵਾਲਾ ਤੇ ਮਨ ਦੇ ਅੰਦਰ ਦੀ ਸੁਣਨ ਵਾਲਾ, ਤੇ ਸਭ ਕੁਝ ਕਰਨਹਾਰ ਹੈਂ।

**ਤੂ ਆਪੇ ਦਾਤਾ ਆਪੇ ਭੁਗਤਾ**
**ਕਿਆ ਇਹੁ ਜੰਤੁ ਵਿਚਾਰਾ ॥੨॥**

ਤੂੰ ਆਪ ਹੀ ਦੇਣ ਵਾਲਾ ਤੇ ਆਪ ਹੀ ਲੈਣ ਵਾਲਾ ਹੈਂ। ਇਹ ਵਿਚਾਰਾ ਜੀਵ ਕੀ ਹੈ। ਭਾਵ ਇਸ ਦੇ ਹੱਥ ਵੱਸ ਕੁਝ ਨਹੀਂ॥੨॥

**ਕਿਆ ਗੁਣ ਤੇਰੇ ਆਖਿ ਵਖਾਣੀ**
**ਕੀਮਤਿ ਕਹਣੁ ਨ ਜਾਈ ॥**

ਤੇਰੇ ਕਿਹੜੇ ਕਿਹੜੇ ਗੁਣਾਂ ਦਾ ਵਖਿਆਨ ਤਥਾ ਵੇਰਵਾ ਕਰਾਂ। ਕੋਈ ਕੀਮਤ ਕਹੀ ਨਹੀਂ ਜਾਂਦੀ। ਤੂੰ ਬੇਅੰਤ ਹੈਂ।

**ਪੇਖਿ ਪੇਖਿ ਜੀਵੈ ਪ੍ਰਭੁ ਅਪਨਾ**
**ਅਚਰਜੁ ਤੁਮਹਿ ਵਡਾਈ ॥੩॥**

ਹੇ ਮੇਰੇ ਵਾਹਿਗੁਰੂ! ਅਸੀਂ ਤਾਂ ਤੈਨੂੰ ਵੇਖ ਵੇਖ ਕੇ ਜੀਂਵਦੇ ਹਾਂ। ਤੇਰੀ ਵਡਿਆਈ, ਸੋਭਾ ਤਾਂ ਅਸਚਰਜ ਹੈ ਭਾਵ ਅਕਹਿ ਹੈ॥੩॥

**ਧਾਰਿ ਅਨੁਗ੍ਰਹੁ ਆਪਿ ਪ੍ਰਭ ਸ੍ਵਾਮੀ**
**ਪਤਿ ਮਤਿ ਕੀਨੀ ਪੂਰੀ ॥**

ਹੇ ਮਾਲਕ ਪ੍ਰਭੂ ਜੀ! ਤੁਸੀਂ ਹੀ ਕਿਰਪਾ ਕਰ ਕੇ ਮੇਰੀ ਇੱਜ਼ਤ ਅਤੇ ਅਕਲ ਪੂਰਨ ਕਰਨੀ ਹੈ ਭਾਵ ਸੁਪਤਿ ਤੇ ਸੁਮਤਿ ਬਖ਼ਸ਼ਣੀ ਹੈ।

**ਸਦਾ ਸਦਾ ਨਾਨਕ ਬਲਿਹਾਰੀ**
**ਬਾਛਉ ਸੰਤਾ ਧੂਰੀ ॥੪॥੧੩॥੬੩॥**

ਮੈਂ ਸਦ ਸਦੀਵ ਤੇਰੇ ਤੋਂ ਬਲਿਹਾਰੇ ਜਾਵਾਂ ਅਰ ਸੰਤਾਂ ਦੀ ਚਰਨ ਧੂੜ ਚਾਹੁੰਦਾ ਰਹਾਂ॥੪॥੧੩॥੬੩॥

*ਸਬਦੁ ਸਾਰ:* ***"ਜਗਜੀਵਨ ਨਾਮੁ ਤੁਮਾਰਾ ॥"*** ਅਰਥਾਤ ਵਾਹਿਗੁਰੂ ਦਾ ਨਾਮ ਹੀ ਜਗ ਵਿਚ ਜੀਵਨ ਰੂਪ ਹੈ। ਉਸ ਨੂੰ ਸਦ ਸਦੀਵ ਜਪੋ। ਨਾਮ ਦੇ ਪ੍ਰਤਾਪ ਸਦਕੇ ਸਭ ਦੁੱਖ ਦਲਿੱਦਰ ਦੂਰ ਹੋ ਜਾਂਦੇ ਹਨ। ਮਾਤਲੋਕ ਵਿਚ ਪ੍ਰਭੂ ਦਾ ਨਾਮ ਸਿਮਰਣ ਹੀ ਜੀਵਨ ਰੂਪ ਹੈ ਭਾਵ ਨਾਮ ਹੀ ਜੀਵਨ ਹੈ। ਓਹ ਸਰਬ ਸ਼ਕਤੀਮਾਨ ਪ੍ਰਭੂ ਆਪ ਹੀ ਦੇਣ ਵਾਲਾ ਤੇ ਆਪ ਹੀ ਲੈਣ ਵਾਲਾ ਹੈ। ਅਰਥਾਤ ਕਰਤਾ ਭੋਗਤਾ ਹੈ। ਓਸ ਦੀ ਇਹ ਅਸਚਰਜ ਮਹਿਮਾ ਹੈ ***"ਏਕਸ ਤੇ ਲਾਖ ਲਾਖ ਤੇ ਏਕਾ ਤੇਰੀ ਗਤਿ ਮਿਤਿ ਕਹਿ ਨ ਸਕਾਉ ॥ ਤੂ ਬੇਅੰਤੁ ਤੇਰੀ ਮਿਤਿ ਨਹੀ ਪਾਈਐ ਸਭੁ ਤੇਰੋ ਖੇਲੁ ਦਿਖਾਉ ॥"*** (ਸਾਰੰਗ ਮ: ੫, ਪੰਨਾ ੧੨੦੨) ਇਹ ਸੰਸਾਰ ਸਭ ਓਸੇ ਦੀ ਹੀ ਖੇਡ ਹੈ ***"ਅਟਲੁ ਅਡੋਲੁ ਅਤੋਲੁ ਮੁਰਾਰੇ ॥ ਖਿਨ ਮਹਿ ਢਾਹਿ ਫੇਰਿ ਉਸਾਰੇ ॥"*** (ਮਾਰੂ ਮ: ੧, ਪੰਨਾ ੧੦੩੪) ਖਿਨ ਮਾਤ੍ਰ ਵਿਚ ਢਾਹ ਦਿੰਦਾ ਹੈ ਤੇ ਖਿਨ ਵਿਚ ਬਣਾ ਦੇਣ ਨੂੰ ਸਮਰੱਥ ਹੈ। ਓਸ ਕਰਨਹਾਰ ਕਰਤਾਰ ਦਾ ਸਿਮਰਣ ਕਰਨਾ ਹੀ ***"ਸਭ ਤੇ ਊਤਮ ਹਰਿ ਕੀ ਕਥਾ ॥ ਨਾਮੁ ਸੁਨਤ ਦਰਦ ਦੁਖ ਲਥਾ ॥"*** (ਗਉੜੀ ਸੁਖਮਨੀ ਮ: ੫, ਪੰਨਾ ੨੬੫) ਸਭ ਤੋਂ ਸ੍ਰੇਸ਼ਟ ਕਰਮ ਹੈ। ਜਿਸ ਦੇ ਪ੍ਰਤਾਪ ਦੁਆਰਾ ਸਭ ਪ੍ਰਕਾਰ ਦੇ ਦੁੱਖ ਦਰਦ ਦੂਰ ਹੋ ਜਾਂਦੇ ਹਨ।

*Naam-simran and kirtan of Gurbani enable a person to be in a state of self-abnegation without which the realization of being one with the Infinite life-force does not take place.*

## ਸੋਰਠਿ ਮਃ ੫ ॥

ਗੁਰੁ ਪੂਰਾ ਨਮਸਕਾਰੇ ॥ ਪ੍ਰਭਿ ਸਭੇ ਕਾਜ ਸਵਾਰੇ ॥ ਹਰਿ ਅਪਣੀ ਕਿਰਪਾ ਧਾਰੀ ॥ ਪ੍ਰਭ ਪੂਰਨ ਪੈਜ ਸਵਾਰੀ ॥੧॥ ਅਪਨੇ ਦਾਸ ਕੋ ਭਇਓ ਸਹਾਈ ॥ ਸਗਲ ਮਨੋਰਥ ਕੀਨੇ ਕਰਤੈ ਊਣੀ ਬਾਤ ਨ ਕਾਈ ॥ ਰਹਾਉ ॥ ਕਰਤੈ ਪੁਰਖਿ ਤਾਲੁ ਦਿਵਾਇਆ ॥ ਪਿਛੈ ਲਗਿ ਚਲੀ ਮਾਇਆ ॥ ਤੋਟਿ ਨ ਕਤਹੂ ਆਵੈ ॥ ਮੇਰੇ ਪੂਰੇ ਸਤਗੁਰ ਭਾਵੈ ॥੨॥ ਸਿਮਰਿ ਸਿਮਰਿ ਦਇਆਲਾ ॥ ਸਭਿ ਜੀਅ ਭਏ ਕਿਰਪਾਲਾ ॥ ਜੈ ਜੈ ਕਾਰੁ ਗੁਸਾਈ ॥ ਜਿਨਿ ਪੂਰੀ ਬਣਤ ਬਣਾਈ ॥੩॥ ਤੂ ਭਾਰੋ ਸੁਆਮੀ ਮੋਰਾ ॥ ਇਹੁ ਪੁੰਨੁ ਪਦਾਰਥੁ ਤੇਰਾ ॥ ਜਨ ਨਾਨਕ ਏਕੁ ਧਿਆਇਆ ॥ ਸਰਬ ਫਲਾ ਪੁੰਨੁ ਪਾਇਆ ॥੪॥੧੪॥੬੪॥

*ਸ੍ਰੀ ਗੁਰੂ ਗ੍ਰੰਥ ਪੰਨਾ ੬੨੫*

*ਸ਼ਬਦਾਰਥ :* ਸਵਾਰੇ=ਪੂਰਨ ਕਰ ਦਿੱਤੇ। ਮਨੋਰਥ=ਮਨ ਇੱਛੇ ਫਲ। ਊਣੀ=ਬਾਕੀ ਚੌਥਾਈ ਭਾਵ ਊਣਾ ਤਥਾ ਅਧੂਰਾ। ਕਾਈ=ਕੋਈ ਭੀ, ਕਿਸੇ ਤਰ੍ਹਾਂ ਭੀ। ਕਰਤੈ ਪੁਰਖਿ=ਕਰਣਹਾਰ ਪ੍ਰਭੂ ਨੇ। ਤਾਲੁ=ਸਰੋਵਰ। ਦਿਵਾਇਆ=ਦਿੱਤਾ, ਸੌਂਪਿਆ। ਪਿਛੈ=ਪਿੱਛੇ ਪਿੱਛੇ, ਨਾਲ ਨਾਲ। ਤੋਟਿ=ਤੋੜਾ, ਥੁੜ, ਕਮੀ। ਬਣਤ=ਬਣੌਟ, ਸਕੀਮ, ਵਿਓਂਤ। ਬਣਾਈ=ਬਣਾ ਦਿੱਤੀ। ਭਾਰੋ=ਮਹਾਨ, ਸਮਰੱਥ। ਸੁਆਮੀ=ਮਾਲਕ, ਵਾਹਿਗੁਰੂ। ਪੁੰਨੁ=ਬਖ਼ਸ਼ਿਸ਼।

*ਸਾਰ ਭਾਵ :* ਹੇ ਵਾਹਿਗੁਰੂ! ਤੂੰ ਹੀ ਸਮਰੱਥ ਮਾਲਕ ਹੈਂ।

| ਮੂਲ | ਅਰਥ |
|---|---|
| ਗੁਰੁ ਪੂਰਾ ਨਮਸਕਾਰੇ ॥<br>ਪ੍ਰਭਿ ਸਭੇ ਕਾਜ ਸਵਾਰੇ ॥ | ਪੂਰਿਆਂ ਗੁਰਾਂ ਨੂੰ ਨਮਸਕਾਰ ਹੈ, ਜਿਨ੍ਹਾਂ ਕਰਕੇ ਪ੍ਰਭੂ ਪਰਮਾਤਮਾ ਨੇ ਸਾਰੇ ਕੰਮ ਸੰਵਾਰ ਦਿੱਤੇ ਹਨ। |
| ਹਰਿ ਅਪਣੀ ਕਿਰਪਾ ਧਾਰੀ ॥<br>ਪ੍ਰਭ ਪੂਰਨ ਪੈਜ ਸਵਾਰੀ ॥੧॥ | ਵਾਹਿਗੁਰੂ ਨੇ ਆਪ ਕਿਰਪਾ ਕੀਤੀ ਹੈ। ਪੂਰਨ ਪਰਮਾਤਮਾ ਨੇ ਪੈਜ ਰੱਖ ਲਈ ਭਾਵ ਸਫਲਤਾ ਬਖ਼ਸ਼ੀ ਹੈ॥੧॥ |
| ਅਪਨੇ ਦਾਸ ਕੋ ਭਇਓ ਸਹਾਈ ॥<br>ਸਗਲ ਮਨੋਰਥ ਕੀਨੇ ਕਰਤੈ<br>ਊਣੀ ਬਾਤ ਨ ਕਾਈ ॥ ਰਹਾਉ ॥ | ਆਪਣੇ ਦਾਸ ਦੇ ਸਹਾਇਕ ਬਣ ਕੇ ਮਨ ਦੇ ਸਾਰੇ ਸੰਕਲਪ ਪੂਰੇ ਕਰ ਦਿੱਤੇ, ਅਰ ਕਿਸੇ ਪ੍ਰਕਾਰ ਦੀ ਭੀ ਨਿਊਨਤਾ ਅਰਥਾਤ ਅਧੂਰਾਪਨ ਨਹੀਂ ਰਹਿਣ ਦਿੱਤਾ॥ ਰਹਾਉ ॥ |

| | |
|---|---|
| **ਕਰਤੈ ਪੁਰਖਿ ਤਾਲੁ ਦਿਵਾਇਆ ॥<br>ਪਿਛੈ ਲਗਿ ਚਲੀ ਮਾਇਆ ॥** | ਕਰਣਹਾਰ ਵਾਹਿਗੁਰੂ ਨੇ ਸਰੋਵਰ ਦੀ ਕਾਰ ਸੌਂਪ ਦਿੱਤੀ ਅਰ ਇਸ ਕਾਰਜ ਲਈ ਮਾਇਆ ਪਿੱਛੇ ਪਿੱਛੇ ਦੌੜਨ ਲੱਗੀ। |
| **ਤੋਟਿ ਨ ਕਤਹੂ ਆਵੈ ॥<br>ਮੇਰੇ ਪੂਰੇ ਸਤਗੁਰ ਭਾਵੈ ॥੨॥** | ਕਿਸੇ ਪ੍ਰਕਾਰ ਦੀ ਭੀ ਥੁੜ ਨਹੀਂ ਆਈ। ਇਹੋ ਹੀ ਪੂਰਨ ਗੁਰਾਂ ਨੂੰ ਭਾਇਆ ॥੨॥ |
| **ਸਿਮਰਿ ਸਿਮਰਿ ਦਇਆਲਾ ॥<br>ਸਭਿ ਜੀਅ ਭਏ ਕਿਰਪਾਲਾ ॥** | ਦਇਆਵਾਨ ਦਾਤੇ ਨੂੰ ਯਾਦ ਕਰ ਕਰ ਕੇ ਸਾਰੇ ਜੀਵ ਪ੍ਰਭੂ ਦੀ ਕਿਰਪਾ ਦੇ ਪਾਤਰ ਹੋ ਗਏ। |
| **ਜੈ ਜੈ ਕਾਰੁ ਗੁਸਾਈ ॥<br>ਜਿਨਿ ਪੂਰੀ ਬਣਤ ਬਣਾਈ ॥੩॥** | ਪ੍ਰਿਥਵੀ ਪਤਿ ਵਾਹਿਗੁਰੂ ਦਾ ਜੈ ਜੈ ਕਾਰ ਕਰਨ ਲੱਗੇ। ਜਿਸ ਨੇ ਸਾਰੀ ਬਣਤਰ ਦੀ ਵਿਉਂਤ ਵਿਉਂਤੀ ਸੀ ॥੩॥ |
| **ਤੂ ਭਾਰੋ ਸੁਆਮੀ ਮੋਰਾ ॥<br>ਇਹੁ ਪੁੰਨੁ ਪਦਾਰਥੁ ਤੇਰਾ ॥** | ਹੇ ਵਾਹਿਗੁਰੂ ! ਤੂੰ ਮੇਰਾ ਸਮਰੱਥ ਮਾਲਕ ਹੈਂ; ਇਹ ਮੇਰੇ ਪਾਸ ਜੋ ਪੁੰਨ ਪਦਾਰਥ ਹੈ, ਇਹ ਸਭ ਤੇਰਾ ਹੀ ਦਿੱਤਾ ਹੋਇਆ ਹੈ। |
| **ਜਨ ਨਾਨਕ ਏਕੁ ਧਿਆਇਆ ॥<br>ਸਰਬ ਫਲਾ ਪੁੰਨੁ ਪਾਇਆ ॥੪॥੧੪॥੬੪॥** | ਮੈਂ ਦਾਸ ਨੇ ਤਾਂ ਇਕ ਤੈਨੂੰ ਹੀ ਅਰਾਧਿਆ ਹੈ ਜਿਸ ਕਰਕੇ ਸਭ ਪੁੰਨ ਫਲ ਪ੍ਰਾਪਤ ਹੋਏ ਹਨ ॥੪॥੧੪॥੬੪॥ |

*ਸਬਦੁ ਸਾਰ :* ***"ਕਰਤੈ ਪੁਰਖਿ ਤਾਲੁ ਦਿਵਾਇਆ ॥"*** ਭਾਵ ਆਪ ਅਕਾਲ ਪੁਰਖੁ ਨੇ ਅੰਮ੍ਰਿਤਸਰ ਵਿਖੇ ਅੰਮ੍ਰਿਤ ਸਰੋਵਰ ਦੀ ਕਾਰ ਸੇਵਾ ਭਾਵ ਸਰੋਵਰ ਦੀ ਸਾਰੀ ਬਣਤਰ ਦੀ ਸੇਵਾ ਪੰਚਮ ਸਤਿਗੁਰਾਂ ਨੂੰ ਬਖ਼ਸ਼ਿਸ਼ ਕੀਤੀ। ਉਸ ਦੇ ਸੰਪੂਰਣ ਹੋਣ ਪਰ ਸਤਿਗੁਰੂ ਜੀ ਅਕਾਲ ਪੁਰਖੁ ਦੀ ਅਪਾਰ ਕਿਰਪਾ ਪ੍ਰਾਪਤੀ ਦਾ ਧੰਨਵਾਦ ਕਰਦੇ ਹੋਏ ਅਧੀਨਤਾ ਸਹਿਤ ਪ੍ਰਾਰਥਨਾ ਕਰਦੇ ਹਨ ਕਿ ***"ਜਿਨਿ ਉਦਮੁ ਕੀਆ ਤਾਲ ਕੇਰਾ ਤਿਸ ਕੀ ਉਪਮਾ ਕਿਆ ਗਨੀ ॥"*** (ਸੂਹੀ ਮ: ੫, ਪੰਨਾ ੭੮੪) ਜਿਸ ਪਰਮਾਤਮਾ ਨੇ ਸਰੋਵਰ ਦੀ ਸੇਵਾ ਕਰਨ ਦਾ ਉੱਦਮ ਬਖ਼ਸ਼ਿਆ ਹੈ, ਉਸ ਦੀ ਅਪਾਰ ਮਹਿਮਾ ਕਿਵੇਂ ਵਰਣਨ ਕੀਤੀ ਜਾ ਸਕਦੀ ਹੈ। ਇਹ ਤਾਂ ***"ਜਿਸ ਕਾ ਕਾਰਜੁ ਤਿਨ ਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ ॥"*** (ਪੰਨਾ ੭੮੪) ਜਿਸ ਅਕਾਲ ਪੁਰਖ ਦਾ ਇਹ ਕਾਰਜ ਸੀ, ਓਸੇ ਦੀ ਹੀ ਅਪਾਰ ਕਿਰਪਾ ਸਦਕੇ ਇਹ ਕਾਰਜ ਸੰਪੂਰਨ ਹੋਇਆ ਹੈ। ਇਸ ਵਿਚ ਕਿਸੇ ਮਨੁੱਖ ਦੀ ਚਤੁਰਾਈ ਜਾਂ ਸਿਆਣਪ ਨਹੀਂ। ਇਹ ਤਾਂ ਅਕਾਲ ਪੁਰਖੁ ਨੇ ਆਪ ਹੀ ਸਭ ਪ੍ਰਕਾਰ ਦੀ ਬਣਤਰ ਬਣਾਈ ਤੇ ਸਿਰੇ ਚੜ੍ਹਾਈ ਹੈ। ਇਸ ਵਿਚ ਤਾਂ ਕਰਤਾ ਪੁਰਖੁ ***"ਆਪਿ ਸਹਾਈ ਹੋਆ ॥ ਸਚੇ ਦਾ ਸਚਾ ਢੋਆ ॥"*** (ਸੋਰਠਿ ਮ: ੫, ਪੰਨਾ ੬੨੮) ਆਪ ਸਹਾਇਕ ਬਣਿਆ ਹੈ ਅਰ ਦਾਸ ਦੀ ਤਾਂ ਹਰ ਪ੍ਰਕਾਰ ਦੀ ਇੱਜ਼ਤ ਰੱਖ ਕੇ ਜੈ ਜੈ ਕਾਰ ਕਰਵਾ ਦਿੱਤੀ ਹੈ।

*It is always befitting that we begin our day and all our activities with prayers for divine strength. We must never forget to offer a prayer thanking the Almighty Akal at the end of everyday or the completion of any act that we began. No impediments come our way when we do anything seeking the support of the Omnipresent Akal. The holy sarovar (pool of nectar) was constructed with this dedication, to be a living example of this belief.*

## ਸੋਰਠਿ ਮਹਲਾ ੫ ਘਰੁ ੩ ਦੁਪਦੇ

### ੴ ਸਤਿਗੁਰ ਪ੍ਰਸਾਦਿ ॥

ਰਾਮਦਾਸ ਸਰੋਵਰਿ ਨਾਤੇ ॥ ਸਭਿ ਉਤਰੇ ਪਾਪ ਕਮਾਤੇ ॥ ਨਿਰਮਲ ਹੋਏ ਕਰਿ ਇਸਨਾਨਾ ॥ ਗੁਰਿ ਪੂਰੈ ਕੀਨੇ ਦਾਨਾ ॥੧॥ ਸਭਿ ਕੁਸਲ ਖੇਮ ਪ੍ਰਭਿ ਧਾਰੇ ॥ ਸਹੀ ਸਲਾਮਤਿ ਸਭਿ ਥੋਕ ਉਬਾਰੇ ਗੁਰ ਕਾ ਸਬਦੁ ਵੀਚਾਰੇ ॥ ਰਹਾਉ ॥ ਸਾਧਸੰਗਿ ਮਲੁ ਲਾਥੀ ॥ ਪਾਰਬ੍ਰਹਮੁ ਭਇਓ ਸਾਥੀ ॥ ਨਾਨਕ ਨਾਮੁ ਧਿਆਇਆ ॥ ਆਦਿ ਪੁਰਖ ਪ੍ਰਭੁ ਪਾਇਆ ॥੨॥੧॥੬੫॥

*ਸ੍ਰੀ ਗੁਰੂ ਗ੍ਰੰਥ ਪੰਨਾ ੬੨੫-੨੬*

*ਸ਼ਬਦਾਰਥ:* ਰਾਮਦਾਸ ਸਰੋਵਰਿ=ਗੁਰੂ ਰਾਮਦਾਸ ਜੀ ਦੇ ਅੰਮ੍ਰਿਤ ਸਰੋਵਰ ਵਿਖੇ। ਨਾਤੇ=ਨਹਾਉਣਾ, ਇਸ਼ਨਾਨ ਕਰਨਾ। ਨਿਰਮਲ ਹੋਏ=ਸ਼ੁੱਧ ਮਨ ਨਾਲ। ਕੁਸਲ ਖੇਮ=ਅਨੰਦ ਮੰਗਲ। ਸਹੀ ਸਲਾਮਤਿ=ਸੁੱਖੀ ਸਾਂਦੀ। ਥੋਕ=ਹਰ ਕਾਰਜ। ਉਬਾਰੇ=ਸਫਲ। ਮਲੁ=ਮੈਲ। ਲਾਥੀ=ਲੱਥ ਗਈ। ਸਾਥੀ=ਸੰਗੀ।

*ਸਾਰ ਭਾਵ:* ਨਿਰਮਲ ਮਨ ਕਰਕੇ ਸਤਿਸੰਗਤ ਸਰੋਵਰ ਵਿਚ ਇਸ਼ਨਾਨ ਕਰੋ।

| ਮੂਲ | ਅਰਥ |
|---|---|
| ਰਾਮਦਾਸ ਸਰੋਵਰਿ ਨਾਤੇ ॥<br>ਸਭਿ ਉਤਰੇ ਪਾਪ ਕਮਾਤੇ ॥ | ਸ੍ਰੀ ਗੁਰੂ ਰਾਮਦਾਸ ਜੀ ਦੇ ਸਤਿਸੰਗਤ ਰੂਪ ਅੰਮ੍ਰਿਤ ਸਰੋਵਰ ਵਿਖੇ ਨਹਾਉਣ ਨਾਲ ਸਭ ਕੀਤੇ ਹੋਏ ਪਾਪ ਉਤਰ ਜਾਂਦੇ ਹਨ। ਭਾਵ ਬਖ਼ਸ਼ੇ ਜਾਂਦੇ ਹਨ। |
| ਨਿਰਮਲ ਹੋਏ ਕਰਿ ਇਸਨਾਨਾ ॥<br>ਗੁਰਿ ਪੂਰੈ ਕੀਨੇ ਦਾਨਾ ॥੧॥ | ਸ਼ੁੱਧ ਮਨ ਨਾਲ ਜੋ ਇਸ਼ਨਾਨ ਕਰਦੇ ਹਨ, ਉਨ੍ਹਾਂ ਨੂੰ ਵਾਹਿਗੁਰੂ ਦਾਤਾਂ ਦੀਆਂ ਬਖ਼ਸ਼ਿਸ਼ਾਂ ਕਰਦੇ ਹਨ ॥੧॥ |
| ਸਭਿ ਕੁਸਲ ਖੇਮ ਪ੍ਰਭਿ ਧਾਰੇ ॥<br>ਸਹੀ ਸਲਾਮਤਿ ਸਭਿ ਥੋਕ ਉਬਾਰੇ<br>ਗੁਰ ਕਾ ਸਬਦੁ ਵੀਚਾਰੇ ॥ ਰਹਾਉ ॥ | ਉਹ ਸ਼ੁੱਧ ਮਨ ਵਾਲੇ ਜਗਿਆਸੂ ਜੋ ਗੁਰਾਂ ਦੇ ਸ਼ਬਦ, ਉਪਦੇਸ਼ ਪਰ ਵਿਚਾਰਾਂ ਕਰਦੇ ਹਨ ਉਨ੍ਹਾਂ ਦੇ ਸਭ ਕਾਰਜ ਸਫਲ ਹੁੰਦੇ ਹਨ ਅਰ ਸੁਖ ਸੁਵਿਧਾਵਾਂ ਮਾਣਦੇ ਹਨ ॥ ਰਹਾਉ ॥ |

**ਸਾਧਸੰਗਿ ਮਲੁ ਲਾਥੀ ॥**
**ਪਾਰਬ੍ਰਹਮੁ ਭਇਓ ਸਾਥੀ ॥**

ਸਾਧਾਂ ਦੀ ਸੰਗਤ ਕਰਨ ਨਾਲ ਮਨ ਦੀ ਮੈਲ ਲੱਥ ਜਾਂਦੀ ਹੈ ਅਰ ਪ੍ਰਭੂ ਪਰਮਾਤਮਾ ਉਸ ਦਾ ਸਾਥੀ ਬਣ ਜਾਂਦਾ ਹੈ।

**ਨਾਨਕ ਨਾਮੁ ਧਿਆਇਆ ॥**
**ਆਦਿ ਪੁਰਖ ਪ੍ਰਭੁ ਪਾਇਆ ॥੨॥੧॥੬੫॥**

ਜੋ ਵਾਹਿਗੁਰੂ ਦਾ ਨਾਮ ਸਿਮਰਣ ਕਰਦੇ ਹਨ ਉਹ ਆਦਿ ਪੁਰਖ ਅਕਾਲ ਪੁਰਖ ਵਾਹਿਗੁਰੂ ਨੂੰ ਪ੍ਰਾਪਤ ਕਰ ਲੈਂਦੇ ਹਨ॥੨॥੧॥੬੫॥

*ਸਬਦੁ ਸਾਰ:* ***"ਸਭਿ ਉਤਰੇ ਪਾਪ ਕਮਾਤੇ ॥"*** ਅਰਥਾਤ ਜੋ ਸ਼ਰਧਾਲੂ ***"ਇਸ੍ਨਾਨੁ ਕਰਹਿ ਪਰਭਾਤਿ ਸੁਧ ਮਨਿ ਗੁਰ ਪੂਜਾ ਬਿਧਿ ਸਹਿਤ ਕਰੰ ॥"*** (ਸਵਈਏ ਮ: ੪, ਪੰਨਾ ੧੪੦੨) ਅੰਮ੍ਰਿਤ ਵੇਲੇ ਸ੍ਰੀ ਅੰਮ੍ਰਿਤ ਸਰੋਵਰ ਵਿਖੇ ਸ਼ੁੱਧ ਮਨ ਹੋ ਕੇ ਇਸ਼ਨਾਨ ਕਰ ਕੇ ਸਤਿਸੰਗਤ ਵਿਚ ਬੈਠ ਕੇ ਗੁਰ ਉਪਦੇਸ਼ ਸਰਵਣ ਕਰਦੇ ਅਰ ਨਾਮ ਸਿਮਰਣ ਦੇ ਅਜਪਾ ਜਾਪ ਵਿਚ ਇਕ ਮਨ ਬ੍ਰਿਤੀ ਟਿਕਾਉਂਦੇ ਹਨ, ਉਨ੍ਹਾਂ ਦੇ ਸਭ ਪਾਪ ਕਰਮ ਧੋਤੇ ਜਾਂਦੇ ਹਨ। ***"ਭਰੀਐ ਮਤਿ ਪਾਪਾ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥*** (ਜਪੁ, ਪੰਨਾ ੪) ਵਾਹਿਗੁਰੂ ਸਿਮਰਣ, ਸੁਰਤਿ ਮਤਿ ਮਨ ਅਤੇ ਬੁਧੀ ਨੂੰ ਨਿਰਮਲਤਾ ਪ੍ਰਦਾਨ ਕਰਦਾ ਹੈ।

*Immersion in the Vaheguru-naam nectar, i.e doing simran with deep devotion in sat-sangat, absolves one from all the material dross that may have been accumulated. This is like coming face to face with one's true natural self. Simran is self scrutiny or introspection in an intense way. Applying one's mind to the understanding of one's motives is the first step towards learning about truth.*

## ਸੋਰਠਿ ਮਹਲਾ ੫ ॥

ਜਿਤੁ ਪਾਰਬ੍ਰਹਮੁ ਚਿਤਿ ਆਇਆ ॥ ਸੋ ਘਰੁ ਦਯਿ ਵਸਾਇਆ ॥ ਸੁਖ ਸਾਗਰੁ ਗੁਰੁ ਪਾਇਆ ॥ ਤਾ ਸਹਸਾ ਸਗਲ ਮਿਟਾਇਆ ॥੧॥ ਹਰਿ ਕੇ ਨਾਮ ਕੀ ਵਡਿਆਈ ॥ ਆਠ ਪਹਰ ਗੁਣ ਗਾਈ ॥ ਗੁਰ ਪੂਰੇ ਤੇ ਪਾਈ ॥ ਰਹਾਉ ॥ ਪ੍ਰਭ ਕੀ ਅਕਥ ਕਹਾਣੀ ॥ ਜਨ ਬੋਲਹਿ ਅੰਮ੍ਰਿਤ ਬਾਣੀ ॥ ਨਾਨਕ ਦਾਸ ਵਖਾਣੀ ॥ ਗੁਰ ਪੂਰੇ ਤੇ ਜਾਣੀ ॥੨॥੨॥੬੬॥

*ਸ੍ਰੀ ਗੁਰੂ ਗ੍ਰੰਥ ਪੰਨਾ ੬੨੯*

*ਸ਼ਬਦਾਰਥ :* ਦਯਿ=ਪ੍ਰੇਰਕ ਵਾਹਿਗੁਰੂ। ਸੁਖ ਸਾਗਰੁ=ਸੁਖਾਂ ਦਾ ਸਮੁੰਦਰ। ਸਹਸਾ=ਸੰਸਾ। ਸਗਲ=ਸਾਰਾ। ਅੰਮ੍ਰਿਤ ਬਾਣੀ=ਅੰਮ੍ਰਿਤ ਭਾਵ ਅਮਰ ਕਰਨ ਵਾਲੀ ਬਾਣੀ। ਵਖਾਣੀ=ਆਖੀ।

*ਸਾਰ ਭਾਵ :* ਪੂਰਿਆਂ ਗੁਰਾਂ ਪਾਸੋਂ ਹੀ ਵਾਹਿਗੁਰੂ ਦੇ ਨਾਮ ਦੀ ਵਡਿਆਈ ਜਾਣੀ ਜਾਂਦੀ ਹੈ।

| ਮੂਲ | ਅਰਥ |
|---|---|
| ਜਿਤੁ ਪਾਰਬ੍ਰਹਮੁ ਚਿਤਿ ਆਇਆ ॥<br>ਸੋ ਘਰੁ ਦਯਿ ਵਸਾਇਆ ॥ | ਜਿਸ ਦੇ ਹਿਰਦੇ ਰੂਪ ਘਰ ਵਿਚ ਪਰਮਾਤਮਾ ਚੇਤੇ ਆਇਆ ਹੈ ਉਹ ਹਿਰਦਾ ਘਰ ਪ੍ਰੇਰਕ ਵਾਹਿਗੁਰੂ ਨੇ ਗੁਣਾਂ ਨਾਲ ਵਸਾ ਦਿੱਤਾ ਹੈ। |
| ਸੁਖ ਸਾਗਰੁ ਗੁਰੁ ਪਾਇਆ ॥<br>ਤਾ ਸਹਸਾ ਸਗਲ ਮਿਟਾਇਆ ॥੧॥ | ਉਸੇ ਨੂੰ ਸੁਖਾਂ ਦਾ ਸਮੁੰਦਰ ਰੂਪ ਗੁਰੂ ਮਿਲਿਆ ਹੈ। ਜਿਨ੍ਹਾਂ ਪਾਸੋਂ ਸਭ ਸੰਸੇ ਮਿਟ ਗਏ ਹਨ॥੧॥ |
| ਹਰਿ ਕੇ ਨਾਮ ਕੀ ਵਡਿਆਈ ॥<br>ਆਠ ਪਹਰ ਗੁਣ ਗਾਈ ॥<br>ਗੁਰ ਪੂਰੇ ਤੇ ਪਾਈ ॥ ਰਹਾਉ ॥ | ਇਹ ਪਰਮਾਤਮਾ ਦੇ ਨਾਮ ਦੀ ਹੀ ਸੋਭਾ ਹੈ ਜੋ ਹਰ ਸਮੇਂ ਉਸ ਦੇ ਗੁਣ ਗਾਇਨ ਹੁੰਦੇ ਹਨ ਪਰ ਇਹ ਸੁਮਤਿ ਭੀ ਪੂਰਿਆਂ ਗੁਰਾਂ ਪਾਸੋਂ ਪ੍ਰਾਪਤ ਹੋਈ ਹੈ॥ ਰਹਾਉ॥ |
| ਪ੍ਰਭ ਕੀ ਅਕਥ ਕਹਾਣੀ ॥<br>ਜਨ ਬੋਲਹਿ ਅੰਮ੍ਰਿਤ ਬਾਣੀ ॥ | ਵਾਹਿਗੁਰੂ ਦੀਆਂ ਕਥਾਵਾਂ ਕਹੀਆਂ ਨਹੀਂ ਜਾ ਸਕਦੀਆਂ। ਸੰਤ ਜਨ ਹੀ ਇਹ ਅੰਮ੍ਰਿਤ ਰੂਪ ਬਾਣੀ ਬੋਲਦੇ ਹਨ। |

| | |
|---|---|
| **ਨਾਨਕ ਦਾਸ ਵਖਾਣੀ ॥** | ਗੁਰੂ ਜੀ ਆਖਦੇ ਹਨ ਇਹ ਸਭ ਕੁਝ ਪੂਰਿਆਂ ਗੁਰਾਂ ਪਾਸੋਂ ਹੀ |
| **ਗੁਰ ਪੂਰੇ ਤੇ ਜਾਣੀ ॥੨॥੨॥੬੬॥** | ਜਾਣਿਆ ਜਾਂਦਾ ਹੈ॥੨॥੨॥੬੬॥ |

***ਸਬਦੁ ਸਾਰ :*** ***"ਆਠ ਪਹਰ ਗੁਣ ਗਾਈ ॥"*** ਅਰਥਾਤ ਜਿਸ ਹਿਰਦੇ ਰੂਪ ਘਰ ਵਿਚ ਪ੍ਰਭੂ ਪਰਮਾਤਮਾ ਅੱਠੇ ਪਹਿਰ ਯਾਦ ਹੈ ***"ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ॥ ਸੇ ਅਸਥਲ ਸੋਇਨ ਚਉਬਾਰੇ ॥"*** (ਮਾਝ ਮ: ੫, ਪੰਨਾ ੧੦੫) ਉਹ ਥੇਹ ਰੂਪ ਥਾਂ ਸੋਨੇ ਦੇ ਮੰਦਰਾਂ ਵਰਗੇ ਹੋ ਜਾਂਦੇ ਹਨ ਭਾਵ ਪੂਰਨ ਗੁਰਾਂ ਦੇ ਮਿਲਾਪ ਉਪਰੰਤ ਉਸੇ ਹਿਰਦੇ ਘਰ ਵਿਚ ਪ੍ਰਭੂ ਦੇ ਜਸ ਤਥਾ ਕਥਾ ਕਹਾਣੀਆਂ ਦਾ ਪ੍ਰਵਾਹ ਚੱਲ ਪੈਂਦਾ ਹੈ, ਪਰ ਇਹ ਉਸੇ ਪ੍ਰੇਰਕ ਪ੍ਰਭੂ ਦੀ ਹੀ ਕਿਰਪਾ ਦਾ ਫਲ ਹੈ ਜੋ ਸਤਿਗੁਰਾਂ ਪਾਸੋਂ ਜਾਣਿਆ ਜਾਂਦਾ ਹੈ; ਕਿਉਂਕਿ ***"ਗੁਰ ਭੇਟਤ ਭ੍ਰਮੁ ਭਉ ਖੋਇਆ ॥"*** (ਗਉੜੀ ਮ: ੫, ਪੰਨਾ ੨੧੦) ਗੁਰਾਂ ਦੇ ਦਰਸ਼ਨ ਉਪਦੇਸ਼ ਦੁਆਰਾ ਹੀ ਸਾਰੇ ਸੰਸੇ ਤੇ ਭਰਮ ਦੂਰ ਹੁੰਦੇ ਹਨ। ਤਥਾ ***"ਬਿਨੁ ਗੁਰ ਭਰਮੈ ਆਵੈ ਜਾਇ ॥ ਬਿਨੁ ਗੁਰ ਘਾਲ ਨ ਪਵਈ ਥਾਇ ॥"*** (ਰਾਮਕਲੀ ਮ: ੧, ਪੰਨਾ ੯੪੨) ਗੁਰਾਂ ਤੋਂ ਬਿਨਾਂ ਆਵਣਾ ਜਾਵਣਾ ਬਣਿਆ ਹੀ ਰਹਿੰਦਾ ਹੈ। ਗੁਰਾਂ ਦੇ ਉਪਦੇਸ਼ ਬਿਨਾਂ ਘਾਲਣਾ ਘਾਲੀ ਹੋਈ ਬੇਅਰਥ ਹੀ ਜਾਂਦੀ ਹੈ।

*Even to remain in simran or engage ourselves in Kirtan, we need the blessing of and guidance from the perfect Guru. Gurbani is Perfection in words. It is holy. It is our guide. It is our source of strength and dedication in simran, in jap, in kirtan, which in turn, become the sole way we may express what is otherwise always inexpressible.*

## ਸੋਰਠਿ ਮਹਲਾ ੫ ॥

**ਆਗੈ ਸੁਖੁ ਗੁਰਿ ਦੀਆ ॥ ਪਾਛੈ ਕੁਸਲ ਖੇਮ ਗੁਰਿ ਕੀਆ ॥ ਸਰਬ ਨਿਧਾਨ ਸੁਖ ਪਾਇਆ ॥ ਗੁਰੁ ਅਪੁਨਾ ਰਿਦੈ ਧਿਆਇਆ ॥੧॥ ਅਪਨੇ ਸਤਿਗੁਰ ਕੀ ਵਡਿਆਈ ॥ ਮਨ ਇਛੇ ਫਲ ਪਾਈ ॥ ਸੰਤਹੁ ਦਿਨੁ ਦਿਨੁ ਚੜੈ ਸਵਾਈ ॥ ਰਹਾਉ ॥ ਜੀਅ ਜੰਤ ਸਭਿ ਭਏ ਦਇਆਲਾ ਪ੍ਰਭਿ ਅਪਨੇ ਕਰਿ ਦੀਨੇ ॥ ਸਹਜ ਸੁਭਾਇ ਮਿਲੇ ਗੋਪਾਲਾ ਨਾਨਕ ਸਾਚਿ ਪਤੀਨੇ ॥੨॥੩॥੬੭॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੨੯*

*ਸ਼ਬਦਾਰਥ :* ਆਗੈ=ਪ੍ਰਲੋਕ ਵਿਚ। ਪਾਛੈ=ਸੰਸਾਰ ਵਿਚ। ਕੁਸਲ ਖੇਮ=ਅਨੰਦ ਮੰਗਲ। ਸਵਾਈ=ਸਵਾਇਆ, ਦਿਨ ਦੂਣੀ ਰਾਤ ਚੌਗੁਣੀ। ਪਤੀਨੇ=ਪਤੀਜ ਗਏ, ਨਿਸ਼ਚਾ ਕਰ ਲਿਆ।

*ਸਾਰ ਭਾਵ :* ਸਤਿਗੁਰਾਂ ਪਾਸੋਂ ਹੀ ਮਨ ਇੱਛਤ ਫਲ ਪ੍ਰਾਪਤ ਹੁੰਦੇ ਹਨ।

| ਮੂਲ | ਅਰਥ |
|---|---|
| **ਆਗੈ ਸੁਖੁ ਗੁਰਿ ਦੀਆ ॥<br>ਪਾਛੈ ਕੁਸਲ ਖੇਮ ਗੁਰਿ ਕੀਆ ॥** | ਗੁਰੂ ਜੀ ਨੇ ਅੱਗੇ ਪ੍ਰਲੋਕ ਦੇ ਸੁਖ ਦੇ ਦਿੱਤੇ ਹਨ। ਪਿੱਛੇ ਸੰਸਾਰਕ ਅਨੰਦ ਭੀ ਬਖ਼ਸ਼ੇ ਹਨ। |
| **ਸਰਬ ਨਿਧਾਨ ਸੁਖ ਪਾਇਆ ॥<br>ਗੁਰੁ ਅਪੁਨਾ ਰਿਦੈ ਧਿਆਇਆ ॥੧॥** | ਜਦੋਂ ਆਪਣੇ ਗੁਰੂ ਦੇ ਉਪਦੇਸ਼ ਨੂੰ ਹਿਰਦੇ ਵਿਚ ਧਾਰਨ ਕੀਤਾ ਤਾਂ ਸਾਰਿਆਂ ਸੁਖਾਂ ਦਾ ਖ਼ਜ਼ਾਨਾ ਰੂਪ ਪ੍ਰਭੂ ਪ੍ਰਾਪਤ ਹੋ ਗਿਆ ॥੧॥ |
| **ਅਪਨੇ ਸਤਿਗੁਰ ਕੀ ਵਡਿਆਈ ॥<br>ਮਨ ਇਛੇ ਫਲ ਪਾਈ ॥<br>ਸੰਤਹੁ ਦਿਨੁ ਦਿਨੁ ਚੜੈ ਸਵਾਈ ॥ ਰਹਾਉ ॥** | ਆਪਣੇ ਸਤਿਗੁਰਾਂ ਦੀ ਬੜੀ ਸ਼ੋਭਾ ਹੈ ਜਿਨ੍ਹਾਂ ਕਰਕੇ ਮਨ ਮੰਨੇ ਪਦਾਰਥ ਮਿਲਦੇ ਹਨ। ਹੇ ਮਹਾਤਮਾ ਜਨੋ! ਇਹ ਸ਼ੋਭਾ ਦਿਨੋ ਦਿਨ ਚੜ੍ਹਦੀ ਕਲਾ ਵਿਚ ਰਹੇਗੀ ॥ ਰਹਾਉ ॥ |
| **ਜੀਅ ਜੰਤ ਸਭਿ ਭਏ ਦਇਆਲਾ<br>ਪ੍ਰਭਿ ਅਪਨੇ ਕਰਿ ਦੀਨੇ ॥** | ਗੁਰਾਂ ਦੀ ਕਿਰਪਾ ਕਰਕੇ ਹੀ ਸਭ ਪ੍ਰਕਾਰ ਦੇ ਜੀਵ ਜੰਤੂ ਭਾਵ ਉੱਤਮ ਮੱਧਮ ਪੁਰਸ਼ ਸਾਡੇ ਉਪਰ ਕਿਰਪਾ ਕਰਨ ਲੱਗੇ ਹਨ ਭਾਵ ਪ੍ਰਭੂ ਨੇ ਉਹ ਸਭ ਸਾਡੇ ਆਪਣੇ ਸੱਜਣ ਬਣਾ ਦਿੱਤੇ ਹਨ। |

**ਸਹਜ ਸੁਭਾਇ ਮਿਲੇ ਗੋਪਾਲਾ**
**ਨਾਨਕ ਸਾਚਿ ਪਤੀਨੇ ॥੨॥੩॥੬੭॥**

ਗੁਰ ਉਪਦੇਸ਼ ਦੁਆਰਾ ਜਦੋਂ ਅਸੀਂ ਸੱਚੇ ਪ੍ਰਭੂ 'ਤੇ ਨਿਸਚਾ ਕਰ ਲਿਆ, ਤਾਂ ਓਹ ਪਰਮਾਤਮਾ ਸਹਿਜ ਸੁਭਾਵਕ ਹੀ ਮਿਲ ਗਿਆ ॥੨॥੩॥੬੭॥

*ਸਬਦੁ ਸਾਰ:* ***"ਅਪਨੇ ਸਤਿਗੁਰ ਕੀ ਵਡਿਆਈ ॥"*** ਅਰਥਾਤ ਸਤਿਗੁਰਾਂ ਦੀ ਸਭ ਤੋਂ ਵੱਡੀ ਮਹਿਮਾ ਇਹ ਹੈ ਜੋ ਗਿਆਨ ਉਪਦੇਸ਼ ਦੇ ਕੇ ***"ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ ॥"*** (ਗਉੜੀ ਸੁਖਮਨੀ ਮ: ੫, ਪੰਨਾ ੨੮੬) ਆਪਣੇ ਸੇਵਕ ਦਾ ਲੋਕ ਪ੍ਰਲੋਕ ਸੰਵਾਰ ਦਿੰਦੇ ਹਨ ਅਤੇ ***"ਅੰਧਕਾਰ ਦੀਪਕ ਪਰਗਾਸੇ ॥ ਨਾਨਕ ਭਰਮ ਮੋਹ ਦੁਖ ਤਹ ਤੇ ਨਾਸੇ ॥"*** (ਗਉੜੀ ਸੁਖਮਨੀ ਮ: ੫, ਪੰਨਾ ੨੮੭) ਅਗਿਆਨ ਅੰਧੇਰੇ ਵਿਚ ਗਿਆਨ ਦਾ ਪ੍ਰਕਾਸ਼ ਕਰ ਕੇ ਮੋਹ ਕਾਰਨ ਪਏ ਭਰਮ ਦੇ ਦੁੱਖ ਦੂਰ ਕਰ ਦਿੰਦੇ ਹਨ।

ਤਥਾ ***"ਜਿਸੁ ਗੁਰੁ ਮਿਲੈ ਤਿਸੁ ਪਾਰਿ ਉਤਾਰੈ ॥ ਅਵਗਣ ਮੇਟੈ ਗੁਣਿ ਨਿਸਤਾਰੈ ॥"*** (ਰਾਮਕਲੀ ਮ: ੧, ਪੰਨਾ ੯੪੨) ਗੁਰਾਂ ਦਾ ਮਿਲਾਪ ਪਾਰ ਉਤਾਰਾ ਕਰਨ ਵਾਲਾ ਹੈ ਤੇ ਅਵਗੁਣ ਦੂਰ ਕਰ ਕੇ ਗੁਣਾਂ ਭਰਪੂਰ ਕਰਣਹਾਰ ਹੈ।

*Gur-shabad is the summation of the Akal-Infinite. When Gur-shabad becomes part of our being, or when we are enabled by Gur-shabad to experience the resonance behind all expression - verbal or visual - our mind, body and soul begin to reverberate with bliss. The perennial, rather than the temporal, joys absorb us when the eternal becomes the lived 'now'. Without this perspective the momentary ways in which we exist may destroy the sense of, and faith in the eternal.*

ਸੋਰਠਿ ਮਹਲਾ ੫ ॥
ਗੁਰ ਕਾ ਸਬਦੁ ਰਖਵਾਰੇ ॥ ਚਉਕੀ ਚਉਗਿਰਦ ਹਮਾਰੇ ॥ ਰਾਮ ਨਾਮਿ ਮਨੁ ਲਾਗਾ ॥ ਜਮੁ ਲਜਾਇ ਕਰਿ ਭਾਗਾ ॥੧॥ ਪ੍ਰਭ ਜੀ ਤੂ ਮੇਰੋ ਸੁਖਦਾਤਾ ॥ ਬੰਧਨ ਕਾਟਿ ਕਰੇ ਮਨੁ ਨਿਰਮਲੁ ਪੂਰਨ ਪੁਰਖੁ ਬਿਧਾਤਾ ॥ ਰਹਾਉ ॥ ਨਾਨਕ ਪ੍ਰਭੁ ਅਬਿਨਾਸੀ ॥ ਤਾ ਕੀ ਸੇਵ ਨ ਬਿਰਥੀ ਜਾਸੀ ॥ ਅਨਦ ਕਰਹਿ ਤੇਰੇ ਦਾਸਾ ॥ ਜਪਿ ਪੂਰਨ ਹੋਈ ਆਸਾ ॥੨॥੪॥੬੮॥

*ਸ੍ਰੀ ਗੁਰੂ ਗ੍ਰੰਥ ਪੰਨਾ ੬੨੬*

*ਸ਼ਬਦਾਰਥ:* ਚਉਕੀ=ਪਹਿਰੇਦਾਰ। ਚਉਗਿਰਦ=ਚਾਰੇ ਪਾਸੇ। ਲਜਾਇ=ਸ਼ਰਮਿੰਦਾ ਹੋ ਕੇ। ਭਾਗਾ=ਨੱਸ ਗਿਆ। ਬਿਰਥੀ=ਅਜਾਈਂ। ਆਸਾ=ਇੱਛਾ।

*ਸਾਰ ਭਾਵ:* ਅਕਾਲ ਪੁਰਖੁ ਸਦਾ ਅੰਗ ਸੰਗ ਹੈ।

| ਮੂਲ | ਅਰਥ |
|---|---|
| ਗੁਰ ਕਾ ਸਬਦੁ ਰਖਵਾਰੇ ॥<br>ਚਉਕੀ ਚਉਗਿਰਦ ਹਮਾਰੇ ॥ | ਗੁਰਾਂ ਦਾ ਉਪਦੇਸ਼ ਰਾਖੀ ਕਰਨ ਵਾਲਾ ਹੈ ਤੇ ਚਾਰੇ ਪਾਸੇ ਦਾ ਪਹਿਰੇਦਾਰ ਹੈ। |
| ਰਾਮ ਨਾਮਿ ਮਨੁ ਲਾਗਾ ॥<br>ਜਮੁ ਲਜਾਇ ਕਰਿ ਭਾਗਾ ॥੧॥ | ਜਿਸ ਦਾ ਮਨ ਰਾਮ ਦੇ ਨਾਮ ਜਪਣ ਵਿਚ ਲੱਗਾ ਹੈ ਉਸ ਪਾਸੋਂ ਜਮ ਰਾਜਾ ਸ਼ਰਮਿੰਦਾ ਹੋ ਕੇ ਭੱਜ ਜਾਂਦਾ ਹੈ॥੧॥ |
| ਪ੍ਰਭ ਜੀ ਤੂ ਮੇਰੋ ਸੁਖਦਾਤਾ ॥<br>ਬੰਧਨ ਕਾਟਿ ਕਰੇ ਮਨੁ ਨਿਰਮਲੁ<br>ਪੂਰਨ ਪੁਰਖੁ ਬਿਧਾਤਾ ॥ ਰਹਾਉ ॥ | ਹੇ ਪ੍ਰਭੂ! ਤੂੰ ਹੀ ਮੈਨੂੰ ਸੁੱਖ ਦੇਣ ਵਾਲਾ ਹੈਂ। ਹੇ ਸਰਬ ਕਲਾ ਸੰਪੂਰਨ ਕਰਮਫਲ ਪ੍ਰਦਾਤਾ ਵਾਹਿਗੁਰੂ! ਤੂੰ ਹੀ ਬੰਧਨ ਕੱਟ ਕੇ ਮੇਰਾ ਮਨ ਨਿਰਮਲ ਕਰਦਾ ਹੈਂ॥ ਰਹਾਉ॥ |
| ਨਾਨਕ ਪ੍ਰਭੁ ਅਬਿਨਾਸੀ ॥<br>ਤਾ ਕੀ ਸੇਵ ਨ ਬਿਰਥੀ ਜਾਸੀ ॥ | ਅਬਿਨਾਸੀ ਭਾਵ ਨਿੱਤ ਸਰੂਪ ਪ੍ਰਭੂ ਦੀ ਸੇਵਾ ਸਿਮਰਣ ਕੀਤੀ ਕਮਾਈ ਕਦੇ ਅਜਾਈਂ ਨਹੀਂ ਜਾਂਦੀ। |

| | |
|---|---|
| **ਅਨਦ ਕਰਹਿ ਤੇਰੇ ਦਾਸਾ ॥** | ਇਸੇ ਕਰਕੇ ਤੇਰੇ ਦਾਸ ਅਨੰਦ ਵਿਚ ਰਹਿੰਦੇ ਹਨ ਅਰ ਨਾਮ ਜਾਪ |
| **ਜਪਿ ਪੂਰਨ ਹੋਈ ਆਸਾ ॥੨॥੪॥੬੮॥** | ਦੁਆਰਾ ਸਭ ਆਸ਼ਾਵਾਂ ਭੀ ਪੂਰਨ ਹੁੰਦੀਆਂ ਹਨ ॥੨॥੪॥੬੮॥ |

***ਸਬਦੁ ਸਾਰ:*** ***"ਚਉਕੀ ਚਉਗਿਰਦ ਹਮਾਰੇ ॥"*** ਦਾ ਭਾਵ ਇਹ ਹੈ ਕਿ ਜਿਹੜੇ ਗੁਰਮੁਖ ਪਰਮਾਤਮਾ ਦੇ ਸਮਰਪਿਤ ਹੋ ਜਾਂਦੇ ਹਨ ਉਨ੍ਹਾਂ ਦੀ ਸਾਰੀ ਜ਼ਿੰਮੇਵਾਰੀ ਆਪ ਪ੍ਰਭੂ ਪਰਮਾਤਮਾ ਚੁੱਕ ਲੈਂਦਾ ਹੈ ***"ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ ॥ ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ ॥"*** (ਬਿਲਾਵਲੁ ਮ: ੫, ਪੰਨਾ ੮੧੯) ਜਦੋਂ ਚਾਰੇ ਪਾਸੇ ਰਖਵਾਲੀ ਕਰਨ ਵਾਲੀ ਪੱਕੀ ਲਕੀਰ ਖਿੱਚੀ ਹੋਵੇ ਤਾਂ ਫੇਰ ਕੋਈ ਦੁੱਖ ਨਹੀਂ ਲੱਗਦਾ। ਇਸੇ ਪ੍ਰਥਾਇ ਹੀ ਗੁਰੂ ਜੀ ਫ਼ੁਰਮਾਉਂਦੇ ਹਨ ਕਿ ***"ਤੂ ਕਾਹੇ ਡੋਲਹਿ ਪ੍ਰਾਣੀਆ ਤੁਧੁ ਰਾਖੈਗਾ ਸਿਰਜਣਹਾਰੁ ॥"*** (ਤਿਲੰਗ ਮ: ੫, ਪੰਨਾ ੭੨੪) ਸੰਤ ਜਨਾਂ ਦਾ ਪ੍ਰਭੂ ਆਪ ਰਖਵਾਲਾ ਹੈ। ਹੇ ਜੀਵ! ਤੂੰ ਕਿਉਂ ਘਬਰਾਉਂਦਾ ਹੈਂ। ਓਹ ਪ੍ਰਭੂ ਤਾਂ ***"ਪਾਰਬ੍ਰਹਮ ਪ੍ਰਭ ਭਏ ਰਖਵਾਲੇ ॥ ਜਿਥੈ ਕਿਥੈ ਦੀਸਹਿ ਨਾਲੇ ॥"*** (ਬਿਲਾਵਲੁ ਮ: ੫, ਪੰਨਾ ੮੦੧) ਸੱਜੇ ਖੱਬੇ, ਅੱਗੇ ਪਿੱਛੇ ਤੇਰੀ ਰੱਖਿਆ ਕਰਨ ਵਾਸਤੇ ਅਕਾਲ ਪੁਰਖੁ ਪ੍ਰਭੂ ਤੇਰੇ ਅੰਗ ਸੰਗ ਹੈ।

*Gur-shabad is our great protection in every way. In this assured state we are able to do jap and simran of Vaheguru-naam without flinching. Chastened in mind and heart we are embraced by Akal Purakh. The awareness of truth becomes the guarantee that our thoughts, speech, action do not become wayward. Disciplined living of the devotee gives the much needed security required to remain steadfast in our pursuit of spiritual ideals.*

ਸੋਰਠਿ ਮਹਲਾ ੫ ॥

ਗੁਰ ਅਪੁਨੇ ਬਲਿਹਾਰੀ ॥ ਜਿਨਿ ਪੂਰਨ ਪੈਜ ਸਵਾਰੀ ॥ ਮਨ ਚਿੰਦਿਆ ਫਲੁ ਪਾਇਆ ॥ ਪ੍ਰਭੁ ਅਪੁਨਾ ਸਦਾ ਧਿਆਇਆ ॥੧॥ ਸੰਤਹੁ ਤਿਸੁ ਬਿਨੁ ਅਵਰੁ ਨ ਕੋਈ ॥ ਕਰਣ ਕਾਰਣ ਪ੍ਰਭੁ ਸੋਈ ॥ ਰਹਾਉ ॥ ਪ੍ਰਭਿ ਅਪਨੈ ਵਰ ਦੀਨੇ ॥ ਸਗਲ ਜੀਅ ਵਸਿ ਕੀਨੇ ॥ ਜਨ ਨਾਨਕ ਨਾਮੁ ਧਿਆਇਆ ॥ ਤਾ ਸਗਲੇ ਦੂਖ ਮਿਟਾਇਆ ॥੨॥੫॥੬੯॥

*ਸ੍ਰੀ ਗੁਰੂ ਗ੍ਰੰਥ ਪੰਨਾ ੬੨੬*

*ਸ਼ਬਦਾਰਥ:* ਮਨ ਚਿੰਦਿਆ=ਮਨ ਇੱਛਤ। ਸੋਈ=ਓਹ ਪ੍ਰਭੂ। ਵਰ=ਬਖ਼ਸ਼ਿਸ਼। ਵਸਿ=ਅਧੀਨ।

*ਸਾਰ ਭਾਵ:* ਪ੍ਰਭੂ ਹੀ ਸਰਬ ਕਾਰਜ ਕਰਣਹਾਰ ਹੈ।

| ਮੂਲ | ਅਰਥ |
|---|---|
| ਗੁਰ ਅਪੁਨੇ ਬਲਿਹਾਰੀ ॥<br>ਜਿਨਿ ਪੂਰਨ ਪੈਜ ਸਵਾਰੀ ॥ | ਆਪਣੇ ਗੁਰਾਂ ਤੋਂ ਸਦਕੇ ਵਾਰਨੇ ਜਾਂਦਾ ਹਾਂ। ਜਿਸ ਨੇ ਮੇਰੀ ਪੂਰੀ ਪੂਰੀ ਇੱਜ਼ਤ ਰੱਖੀ ਹੈ। |
| ਮਨ ਚਿੰਦਿਆ ਫਲੁ ਪਾਇਆ ॥<br>ਪ੍ਰਭੁ ਅਪੁਨਾ ਸਦਾ ਧਿਆਇਆ ॥੧॥ | ਮਨ ਇੱਛਤ ਫਲ ਪ੍ਰਾਪਤ ਹੋ ਗਿਆ ਹੈ। ਆਪਣਾ ਪ੍ਰਭੂ ਸਦਾ ਹੀ ਯਾਦ ਕਰਦਾ ਹਾਂ॥੧॥ |
| ਸੰਤਹੁ ਤਿਸੁ ਬਿਨੁ ਅਵਰੁ ਨ ਕੋਈ ॥<br>ਕਰਣ ਕਾਰਣ ਪ੍ਰਭੁ ਸੋਈ ॥ ਰਹਾਉ ॥ | ਹੇ ਗੁਰਮੁਖੋ! ਓਸ ਪਰਮਾਤਮਾ ਬਿਨਾਂ ਹੋਰ ਕੋਈ ਨਹੀਂ। ਓਹੋ ਹੀ ਕਰਣ ਕਰਾਵਣਹਾਰ ਪ੍ਰਭੂ ਹੈ॥ ਰਹਾਉ॥ |
| ਪ੍ਰਭਿ ਅਪਨੈ ਵਰ ਦੀਨੇ ॥<br>ਸਗਲ ਜੀਅ ਵਸਿ ਕੀਨੇ ॥ | ਜਿਸ ਨੇ ਸਭ ਪ੍ਰਾਣੀ ਆਪਣੇ ਅਧੀਨ ਕੀਤੇ ਹੋਏ ਹਨ, ਓਸੇ ਪ੍ਰਭੂ ਨੇ ਇਹ ਬਖ਼ਸ਼ਿਸ਼ ਕੀਤੀ ਹੈ। |
| ਜਨ ਨਾਨਕ ਨਾਮੁ ਧਿਆਇਆ ॥<br>ਤਾ ਸਗਲੇ ਦੂਖ ਮਿਟਾਇਆ ॥੨॥੫॥੬੯॥ | ਓਸ ਪ੍ਰਭੂ ਦਾ ਨਾਮ ਸਿਮਰਣ ਕਰਨ ਨਾਲ ਹੀ ਸਭ ਦੁੱਖ ਦੂਰ ਹੁੰਦੇ ਹਨ॥੨॥੫॥੬੯॥ |

***ਸਬਦੁ ਸਾਰ:*** ***"ਮਨ ਚਿੰਦਿਆ ਫਲੁ ਪਾਇਆ ॥"*** ਅਰਥਾਤ ਓਹ ਪ੍ਰਭੂ ਪਰਮਾਤਮਾ ਮਨ ਮੰਨੇ ਪਦਾਰਥ ਬਖ਼ਸ਼ਣ ਵਾਲਾ ਅਰ ਹਰ ਪ੍ਰਕਾਰ ਦੇ ਰੋਗਾਂ ਤੋਂ ਰਹਿਤ ਕਰਣਹਾਰ ਹੈ। ਇਸ ਵਰਗਾ ਹੋਰ ਕੋਈ ਨਹੀਂ ***"ਤੂ ਕਰਣ ਕਾਰਣ ਸਮਰਥੁ ਹੈ ਦੂਜਾ ਕੋ ਨਾਹੀ ॥"*** (ਗਉੜੀ ਮ: ੪, ਪੰਨਾ ੩੦੧) ਅਤੇ ***"ਜਿਸੁ ਊਪਰਿ ਨਦਰਿ ਕਰੇ ਕਰਤਾਰੁ ॥ ਤਿਸੁ ਜਨ ਕੇ ਸਭਿ ਕਾਜ ਸਵਾਰਿ ॥"*** (ਭੈਰਉ ਮ: ੫, ਪੰਨਾ ੧੧੪੦) ਜਿਸ ਉਪਰ ਓਸ ਦੀ ਕਿਰਪਾ ਹੋ ਜਾਂਦੀ ਹੈ ਉਸ ਦੇ ਸਭ ਕਾਰਜ ਸੰਵਾਰ ਦਿੰਦਾ ਹੈ। ਭਾਵ ***"ਜਿਥੈ ਅਉਘਟੁ ਆਇ ਬਨਤੁ ਹੈ ਪ੍ਰਾਣੀ ॥ ਤਿਥੈ ਹਰਿ ਧਿਆਈਐ ਸਾਰਿੰਗਪਾਣੀ ॥"*** (ਮਾਰੂ ਮ: ੫, ਪੰਨਾ ੧੦੭੬) ਪ੍ਰਭੂ ਦਾ ਨਾਮ ਸਿਮਰਣ ਕਰਨ ਨਾਲ ਕਠਨ ਤੋਂ ਕਠਨ ਸਮੇਂ ਭੀ ਪਰਮਾਤਮਾ ਹਰ ਪ੍ਰਕਾਰ ਦੀ ਸਹਾਇਤਾ ਕਰਦਾ ਹੈ।

*Let Gur-shabad be your stay and support ever. You will want in nothing. Your dedicated naam-simran will raise you above fears of all kind. The absolute care which embraces the seeker-devotee leaves no room for doubt.*

## ਸੋਰਠਿ ਮਹਲਾ ੫ ॥

ਤਾਪੁ ਗਵਾਇਆ ਗੁਰਿ ਪੂਰੇ ॥ ਵਾਜੇ ਅਨਹਦ ਤੂਰੇ ॥ ਸਰਬ ਕਲਿਆਣ ਪ੍ਰਭਿ ਕੀਨੇ ॥ ਕਰਿ ਕਿਰਪਾ ਆਪਿ ਦੀਨੇ ॥੧॥ ਬੇਦਨ ਸਤਿਗੁਰਿ ਆਪਿ ਗਵਾਈ ॥ ਸਿਖ ਸੰਤ ਸਭਿ ਸਰਸੇ ਹੋਏ ਹਰਿ ਹਰਿ ਨਾਮੁ ਧਿਆਈ ॥ ਰਹਾਉ ॥ ਜੋ ਮੰਗਹਿ ਸੋ ਲੇਵਹਿ ॥ ਪ੍ਰਭ ਅਪਣਿਆ ਸੰਤਾ ਦੇਵਹਿ ॥ ਹਰਿ ਗੋਵਿਦੁ ਪ੍ਰਭਿ ਰਾਖਿਆ ॥ ਜਨ ਨਾਨਕ ਸਾਚੁ ਸੁਭਾਖਿਆ ॥੨॥੬॥੭੦॥

*ਸ੍ਰੀ ਗੁਰੂ ਗ੍ਰੰਥ ਪੰਨਾ ੬੨੬*

*ਸ਼ਬਦਾਰਥ:* ਤਾਪੁ=ਸ੍ਰੀ ਹਰਿਗੋਬਿੰਦ ਜੀ ਦਾ ਮਿਆਦੀ ਬੁਖ਼ਾਰ। ਤੂਰੇ=ਵਾਜੇ। ਬੇਦਨ=ਤਕਲੀਫ਼। ਗਵਾਈ=ਦੂਰ ਕੀਤੀ। ਸਰਸੇ=ਪ੍ਰਸੰਨ। ਸੁਭਾਖਿਆ=ਆਖਿਆ ਹੈ।

*ਸਾਰ ਭਾਵ:* ਅਕਾਲ ਪੁਰਖੁ ਦਾ ਧੰਨਵਾਦ।

| ਮੂਲ | ਅਰਥ |
|---|---|
| ਤਾਪੁ ਗਵਾਇਆ ਗੁਰਿ ਪੂਰੇ ॥<br>ਵਾਜੇ ਅਨਹਦ ਤੂਰੇ ॥ | ਪੂਰਿਆਂ ਗੁਰਾਂ ਨੇ ਬੁਖਾਰ ਉਤਾਰ ਦਿੱਤਾ, ਜਿਸ ਕਰਕੇ ਇਕ ਰਸ ਵਾਜੇ ਵੱਜਣ ਲੱਗੇ, ਭਾਵ ਅਨੰਦ ਮੰਗਲਾਚਾਰ ਹੋਏ। |
| ਸਰਬ ਕਲਿਆਣ ਪ੍ਰਭਿ ਕੀਨੇ ॥<br>ਕਰਿ ਕਿਰਪਾ ਆਪਿ ਦੀਨੇ ॥੧॥ | ਵਾਹਿਗੁਰੂ ਨੇ ਸਭ ਦਾ ਕਲਿਆਣ ਕੀਤਾ ਭਾਵ ਸਭ ਨੂੰ ਪ੍ਰਸੰਨ ਕਰ ਦਿੱਤਾ। ਇਹ ਪ੍ਰਭੂ ਨੇ ਮਹਾਨ ਕਿਰਪਾ ਕੀਤੀ ਹੈ॥੧॥ |
| ਬੇਦਨ ਸਤਿਗੁਰਿ ਆਪਿ ਗਵਾਈ ॥<br>ਸਿਖ ਸੰਤ ਸਭਿ ਸਰਸੇ ਹੋਏ<br>ਹਰਿ ਹਰਿ ਨਾਮੁ ਧਿਆਈ ॥ ਰਹਾਉ ॥ | ਸਤਿਗੁਰਾਂ ਨੇ ਤਾਪ ਦੀ ਤਕਲੀਫ਼ ਦੂਰ ਕੀਤੀ ਹੈ ਜਿਸ ਕਰਕੇ ਸਿੱਖਾਂ ਸੇਵਕਾਂ ਨੂੰ ਪ੍ਰਸੰਨਤਾ ਹੋਈ ਅਰ ਧੰਨਵਾਦ ਵਜੋਂ ਪ੍ਰਭੂ ਦਾ ਨਾਮ ਸਿਮਰਣ ਕਰਨ ਲੱਗੇ॥ ਰਹਾਉ॥ |
| ਜੋ ਮੰਗਹਿ ਸੋ ਲੇਵਹਿ ॥<br>ਪ੍ਰਭ ਅਪਣਿਆ ਸੰਤਾ ਦੇਵਹਿ ॥ | ਉਸ ਦੇਵਣਹਾਰ ਪਾਸੋਂ ਜੋ ਮੰਗੀਏ ਓਹੋ ਕੁਝ ਮਿਲਦਾ ਹੈ। ਪ੍ਰਭੂ ਆਪਣਿਆ ਸੇਵਕਾਂ ਨੂੰ ਸਭ ਕੁਝ ਦਿੰਦਾ ਹੈ। |

| | |
|---|---|
| **ਹਰਿ ਗੋਵਿਦੁ ਪ੍ਰਭਿ ਰਾਖਿਆ ॥ ਜਨ ਨਾਨਕ ਸਾਚੁ ਸੁਭਾਖਿਆ ॥ ੨॥੬॥੭੦॥** | ਓਸੇ ਵਾਹਿਗੁਰੂ ਨੇ ਹੀ ਹਰਿ ਗੋਬਿੰਦ ਜੀ ਨੂੰ ਰੱਖ ਲਿਆ ਭਾਵ ਰਾਜ਼ੀ ਕਰ ਦਿੱਤਾ ਹੈ। ਇਹ ਸੱਚੀ ਗੱਲ ਦਾਸ ਨੇ ਆਖੀ ਹੈ ॥੨॥੬॥੭੦॥ |

***ਸਬਦੁ ਸਾਰ:*** ***"ਹਰਿ ਗੋਵਿਦੁ ਪ੍ਰਭਿ ਰਾਖਿਆ ॥"*** ਪੰਜਵੇਂ ਗੁਰੂ ਜੀ ਨੇ ਸ੍ਰੀ ਅੰਮ੍ਰਿਤ ਸਰੋਵਰ ਦੀ ਮਹਿਮਾ ਤਥਾ ਸ੍ਰੀ ਹਰਿ ਗੋਬਿੰਦ ਸਾਹਿਬ ਜੀ ਦੇ ਮਿਆਦੀ ਬੁਖ਼ਾਰ ਉਤਰ ਜਾਣ ਪਰ ਅਕਾਲ ਪੁਰਖੁ ਦੇ ਧੰਨਵਾਦ ਸਰੂਪ ਵਿਚ ਇਸ ਪ੍ਰਕਾਰ ਤੇ ਸ਼ਬਦ ਉਚਾਰਣ ਕੀਤੇ ਹਨ, ਪਰੰਤੂ ਕਈ ਕੁ ਵਿਦਵਾਨ ਅਸ਼ਰਧਕਾਂ ਦੇ ਕਿੰਤੂ ਤੋਂ ਬਚਣ ਲਈ 'ਹਰਿ ਗੋਵਿਦੁ' ਪਦ ਦੇ ਅਰਥ ਹੀ ਹੋਰ ਕਰ ਦਿੰਦੇ ਹਨ, ਜੋ ਸ਼ਬਦ ਦੇ ਭਾਵ ਅਨੁਕੂਲ ਨਹੀਂ। ਹਰ ਪ੍ਰਕਾਰ ਦੇ ਸੰਕਟਾਂ ਦੀ ਨਵਿਰਤੀ ਉਪਰੰਤ ਅਕਾਲ ਪੁਰਖੁ ਦਾ ਧੰਨਵਾਦ ਕਰਨਾ ਕੋਈ ਅਯੋਗ ਨਹੀਂ ਹੈ, ਸਗੋਂ ਦਾਸਾ ਭਾਵ ਹੈ। ***"ਦੁਇ ਕਰ ਜੋੜਿ ਕਰੀ ਅਰਦਾਸਿ ॥ ਚਰਨ ਪਖਾਰਿ ਕਹਾਂ ਗੁਣਤਾਸ ॥"*** (ਧਨਾਸਰੀ ਮ: ੫, ਪੰਨਾ ੬੭੬)

*The fifth Nanak, Guru Arjan Dev, created many holy hymns of thanks-giving to Akal Purakh, specifically when, Shri Hargovind - the sixth Nanak to be - recovered from a serious physical ailment. This way Guru Arjan Dev ji himself set the example of being always in thankful prayer to Akal Purakh for the wondrous ways life is ever unfolding itself around us. Naam-simran keeps us finely tuned to the acknowledgement of the bounties of Akal Purakh. One's life is best lived in this humble, grateful state of mind. This saves one from over-reaching in one's faith.*

ਸੋਰਠਿ ਮਹਲਾ ੫ ॥
ਸੋਈ ਕਰਾਇ ਜੋ ਤੁਧੁ ਭਾਵੈ ॥ ਮੋਹਿ ਸਿਆਣਪ ਕਛੂ ਨ ਆਵੈ ॥ ਹਮ ਬਾਰਿਕ ਤਉ ਸਰਣਾਈ ॥ ਪ੍ਰਭਿ ਆਪੇ ਪੈਜ ਰਖਾਈ ॥੧॥ ਮੇਰਾ ਮਾਤ ਪਿਤਾ ਹਰਿ ਰਾਇਆ ॥ ਕਰਿ ਕਿਰਪਾ ਪ੍ਰਤਿਪਾਲਣ ਲਾਗਾ ਕਰੀਂ ਤੇਰਾ ਕਰਾਇਆ ॥ ਰਹਾਉ ॥ ਜੀਅ ਜੰਤ ਤੇਰੇ ਧਾਰੇ ॥ ਪ੍ਰਭ ਡੋਰੀ ਹਾਥਿ ਤੁਮਾਰੇ ॥ ਜਿ ਕਰਾਵੈ ਸੋ ਕਰਣਾ ॥ ਨਾਨਕ ਦਾਸ ਤੇਰੀ ਸਰਣਾ ॥੨॥੭॥੭੧॥

*ਸ੍ਰੀ ਗੁਰੂ ਗ੍ਰੰਥ ਪੰਨਾ ੬੨੬-੨੭*

*ਸ਼ਬਦਾਰਥ :* ਭਾਵੈ=ਚੰਗਾ ਲੱਗੇ। ਸਿਆਣਪ=ਆਪਣੀ ਸਮਝ। ਪ੍ਰਤਿਪਾਲਣ=ਪਾਲਣਾ। ਧਾਰੇ=ਆਸਰੇ। ਡੋਰੀ=ਵਾਗਡੋਰ, ਲਗਾਮ, ਪ੍ਰਾਰਬਧ।

*ਸਾਰ ਭਾਵ :* ਹੇ ਵਾਹਿਗੁਰੂ! ਜੋ ਤੈਨੂੰ ਭਾਵੈ।

| ਮੂਲ | ਅਰਥ |
|---|---|
| ਸੋਈ ਕਰਾਇ ਜੋ ਤੁਧੁ ਭਾਵੈ ॥<br>ਮੋਹਿ ਸਿਆਣਪ ਕਛੂ ਨ ਆਵੈ ॥ | ਹੇ ਵਾਹਿਗੁਰੂ! ਜੋ ਕਰਮ ਤੁਹਾਨੂੰ ਚੰਗਾ ਲੱਗੇ, ਓਹੋ ਹੀ ਕਰਵਾਓ। ਮੈਨੂੰ ਤਾਂ ਕੋਈ ਸੂਝ ਬੂਝ ਨਹੀਂ ਹੈ। |
| ਹਮ ਬਾਰਿਕ ਤਉ ਸਰਣਾਈ ॥<br>ਪ੍ਰਭਿ ਆਪੇ ਪੈਜ ਰਖਾਈ ॥੧॥ | ਮੈਂ ਬਾਲਕ ਤੁਹਾਡੀ ਸ਼ਰਨ ਆਇਆ ਹਾਂ। ਹੇ ਵਾਹਿਗੁਰੂ! ਤੁਸੀਂ ਆਪ ਹੀ ਮੇਰੀ ਪੈਜ ਭਾਵ ਲਾਜ ਰੱਖੋ ॥੧॥ |
| ਮੇਰਾ ਮਾਤ ਪਿਤਾ ਹਰਿ ਰਾਇਆ ॥<br>ਕਰਿ ਕਿਰਪਾ ਪ੍ਰਤਿਪਾਲਣ ਲਾਗਾ<br>ਕਰੀਂ ਤੇਰਾ ਕਰਾਇਆ ॥ ਰਹਾਉ ॥ | ਹੇ ਵਾਹਿਗੁਰੂ! ਤੂੰ ਹੀ ਮੇਰਾ ਮਾਂ ਬਾਪ ਹੈਂ।<br>ਤੂੰ ਹੀ ਕਿਰਪਾ ਕਰ ਕੇ ਪਾਲਣਾ ਕਰਦਾ ਹੈਂ ਤੇ ਜੋ ਤੈਨੂੰ ਚੰਗਾ ਲੱਗੇ ਓਹੋ ਹੀ ਕਰਵਾਉਂਦਾ ਹੈਂ ॥ ਰਹਾਉ ॥ |
| ਜੀਅ ਜੰਤ ਤੇਰੇ ਧਾਰੇ ॥<br>ਪ੍ਰਭ ਡੋਰੀ ਹਾਥਿ ਤੁਮਾਰੇ ॥ | ਇਹ ਜੀਵ ਜੰਤੂ ਸਭ ਤੇਰੇ ਆਸਰੇ ਹਨ। ਹੇ ਪ੍ਰਭੂ! ਮੇਰੀ ਪ੍ਰਾਰਬਧ ਡੋਰੀ ਤੇਰੇ ਹੀ ਹੱਥ ਹੈ ਭਾਵ ਸਭ ਤੇਰੀ ਹੀ ਇੱਛਾ ਹੈ। |

**ਜਿ ਕਰਾਵੈ ਸੋ ਕਰਣਾ ॥**
**ਨਾਨਕ ਦਾਸ ਤੇਰੀ ਸਰਣਾ ॥੨॥੭॥੭੧॥**

ਜੋ ਤੂੰ ਕਰਾਵੇਂ ਸੋਈਓ ਹੀ ਕਰਨਾ ਹੈ। ਮੈਂ ਤਾਂ ਤੇਰੀ ਸ਼ਰਨ ਹਾਂ ॥੨॥੭॥੭੧॥

***ਸਬਦੁ ਸਾਰ:*** ***"ਸੋਈ ਕਰਾਇ ਜੋ ਤੁਧੁ ਭਾਵੈ ॥"*** ਨਿਮ੍ਰਭਾਵ ਹੋ ਕੇ ਸਤਿਗੁਰੂ ਪੰਚਮ ਪਾਤਿਸ਼ਾਹ ਪ੍ਰਾਰਥਨਾ ਕਰਦੇ ਹਨ ਕਿ ਹੇ ਵਾਹਿਗੁਰੂ! ਜੋ ਕਰਮ ਤੈਨੂੰ ਭਾਉਂਦਾ ਹੋਵੇ ਓਹੋ ਹੀ ਕਰਵਾਈਂ ਕਿਉਂਕਿ ***"ਪ੍ਰਭ ਜੀਉ ਖਸਮਾਨਾ ਕਰਿ ਪਿਆਰੇ ॥ ਬੁਰੇ ਭਲੇ ਹਮ ਥਾਰੇ ॥"*** (ਸੋਰਠਿ ਮ: ੫, ਪੰਨਾ ੬੩੧) ਹੇ ਪ੍ਰਭੂ! ਤੁਸੀਂ ਹੀ ਸਾਡੀ ਰਾਖੀ ਕਰੋ। ਚੰਗੇ ਮੰਦੇ ਜੋ ਭੀ ਹਾਂ ਤੁਹਾਡੇ ਹੀ ਹਾਂ। ਤੁਸੀਂ ਹੀ ਸਾਡੀ ਲਾਜ ਰੱਖਣੀ ਹੈ।

*Success or failure are our ways of looking at things. Finite in our perception we cannot comprehend anything in entirety. Akal alone knows what is what. From the perspective of Infinity, every thing is for our good. Let us submit ourselves to the discipline of Akal and act as directed by Gurshabad. Naam-simran gives us the resolve to thus conduct ourselves.*

## ਸੋਰਠਿ ਮਹਲਾ ੫ ॥

ਹਰਿ ਨਾਮੁ ਰਿਦੈ ਪਰੋਇਆ ॥ ਸਭੁ ਕਾਜੁ ਹਮਾਰਾ ਹੋਇਆ ॥ ਪ੍ਰਭ ਚਰਣੀ ਮਨੁ ਲਾਗਾ ॥ ਪੂਰਨ ਜਾ ਕੇ ਭਾਗਾ ॥੧॥ ਮਿਲਿ ਸਾਧਸੰਗਿ ਹਰਿ ਧਿਆਇਆ ॥ ਆਠ ਪਹਰ ਅਰਾਧਿਓ ਹਰਿ ਹਰਿ ਮਨ ਚਿੰਦਿਆ ਫਲੁ ਪਾਇਆ ॥ ਰਹਾਉ ॥ ਪਰਾ ਪੂਰਬਲਾ ਅੰਕੁਰੁ ਜਾਗਿਆ ॥ ਰਾਮ ਨਾਮਿ ਮਨੁ ਲਾਗਿਆ ॥ ਮਨਿ ਤਨਿ ਹਰਿ ਦਰਸਿ ਸਮਾਵੈ ॥ ਨਾਨਕ ਦਾਸ ਸਚੇ ਗੁਣ ਗਾਵੈ ॥੨॥੮॥੭੨॥

*ਸ੍ਰੀ ਗੁਰੂ ਗ੍ਰੰਥ ਪੰਨਾ ੬੨੭*

*ਸ਼ਬਦਾਰਥ :* ਪਰੋਇਆ=ਪਰੋਤਾ, ਜਿਵੇਂ ਮਾਲਾ ਵਿਚ ਮਣਕਾ ਪਰੋਇਆ ਹੁੰਦਾ ਹੈ। ਪਰਾ ਪੂਰਬਲਾ=ਪਿਛਲੇ ਕੀਤੇ ਕਰਮ। ਅੰਕੁਰੁ=ਬੀਜਿਆ ਹੋਇਆ ਬੀਜ। ਜਾਗਿਆ=ਉਤਪਤ ਹੋਇਆ।

*ਸਾਰ ਭਾਵ :* ਸਿਮਰਣ ਵਿਚ ਬ੍ਰਿਤੀ ਦਾ ਟਿਕਾਉ।

| ਮੂਲ | ਅਰਥ |
|---|---|
| ਹਰਿ ਨਾਮੁ ਰਿਦੈ ਪਰੋਇਆ ॥<br>ਸਭੁ ਕਾਜੁ ਹਮਾਰਾ ਹੋਇਆ ॥ | ਵਾਹਿਗੁਰੂ ਦਾ ਨਾਮ ਹਿਰਦੇ ਵਿਚ ਪਰੋਣ ਭਾਵ ਧਾਰਨ ਕਰ ਕੇ ਸਾਡੇ ਸਾਰੇ ਕੰਮ ਸੰਪੂਰਨ ਹੋ ਜਾਂਦੇ ਹਨ। |
| ਪ੍ਰਭ ਚਰਣੀ ਮਨੁ ਲਾਗਾ ॥<br>ਪੂਰਨ ਜਾ ਕੇ ਭਾਗਾ ॥੧॥ | ਪਰ ਜੇ ਪੂਰਨ ਭਾਗ ਹੋਣ ਤਦ ਹੀ ਵਾਹਿਗੁਰੂ ਦੇ ਚਰਨਾਂ ਵਿਚ ਮਨ ਲੱਗਦਾ ਹੈ ॥੧॥ |
| ਮਿਲਿ ਸਾਧਸੰਗਿ ਹਰਿ ਧਿਆਇਆ ॥<br>ਆਠ ਪਹਰ ਅਰਾਧਿਓ ਹਰਿ ਹਰਿ<br>ਮਨ ਚਿੰਦਿਆ ਫਲੁ ਪਾਇਆ ॥ ਰਹਾਉ ॥ | ਸੰਤਾਂ ਮਹਾਤਮਾਂ ਦੀ ਸੰਗਤ ਵਿਚ ਮਿਲ ਕੇ ਵਾਹਿਗੁਰੂ ਦੇ ਸਿਮਰਣ ਵਿਚ ਅੱਠੇ ਪਹਿਰ ਹਰੀ ਪ੍ਰਭੂ ਦੀ ਯਾਦ ਵਿਚ ਰਹਿਣ ਨਾਲ ਮਨ ਇੱਛਤ ਪਦਾਰਥ ਪ੍ਰਾਪਤ ਹੁੰਦੇ ਹਨ ॥ ਰਹਾਉ ॥ |
| ਪਰਾ ਪੂਰਬਲਾ ਅੰਕੁਰੁ ਜਾਗਿਆ ॥<br>ਰਾਮ ਨਾਮਿ ਮਨੁ ਲਾਗਿਆ ॥ | ਪਿਛਲੇ ਜਨਮਾਂ ਵਿਚ ਕੀਤੇ ਪੁੰਨ ਕਰਮ ਫਲ ਪ੍ਰਦਾਤਾ ਹੋਣ ਕਰਕੇ ਵਾਹਿਗੁਰੂ ਦੇ ਨਾਮ ਵਿਚ ਮਨ ਦਾ ਟਿਕਾਉ ਹੋਇਆ ਹੈ। |

**ਮਨਿ ਤਨਿ ਹਰਿ ਦਰਸਿ ਸਮਾਵੈ ॥** ਮਨ ਤਨ ਦੁਆਰਾ ਪ੍ਰਭੂ ਦੇ ਦਰਸ਼ਨ ਵਿਚ ਸਮਰਪਿਤ ਹੋ ਕੇ ਸੱਚੇ
**ਨਾਨਕ ਦਾਸ ਸਚੇ ਗੁਣ ਗਾਵੈ ॥੨॥੮॥੭੨॥** ਪ੍ਰਭੂ ਦੇ ਗੁਣ ਗਾਇਨ ਕਰਦਾ ਹਾਂ ॥੨॥੮॥੭੨॥

*ਸਬਦੁ ਸਾਰ :* ***"ਪਰਾ ਪੂਰਬਲਾ ਅੰਕੁਰੁ ਜਾਗਿਆ ॥"*** ਦਾ ਭਾਵ ਹੈ ਕਿ ਵਾਹਿਗੁਰੂ ਦੇ ਨਾਮ ਸਿਮਰਣ ਵਾਸਤੇ ***"ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ ॥"*** (ਗਉੜੀ ਮ: ੫, ਪੰਨਾ ੨੦੪) ਜਦ ਪੂਰਬਲੇ ਕਰਮ ਫਲ ਪ੍ਰਦਾਤਾ ਹੋਣ ਪਰ ਆ ਜਾਣ ਤਦ ਪੂਰਿਆਂ ਗੁਰਾਂ ਦਾ ਮਿਲਾਪ ਹੋ ਜਾਂਦਾ ਹੈ ਅਰ ਉਨ੍ਹਾਂ ਤੋਂ ਗਿਆਨ ਉਪਦੇਸ਼ ਸੁਣ ਕੇ ਮਨ ਬਚ ਕ੍ਰਮ ਦੁਆਰਾ ਸਿਮਰਣ ਵਿਚ ਬ੍ਰਿਤੀ ਦਾ ਟਿਕਾਉ ਹੋ ਜਾਂਦਾ ਹੈ। ਜਿਸ ਦੇ ਫਲ ਸਰੂਪ ***"ਭਇਓ ਪ੍ਰਗਾਸੁ ਸਦਾ ਸੁਖੁ ਮਨ ਮਹਿ ਸਤਿਗੁਰੁ ਪੂਰਾ ਪਾਇਓ ॥"*** (ਧਨਾਸਰੀ ਮ: ੫, ਪੰਨਾ ੬੭੧) ਪ੍ਰਕਾਸ਼ ਸਰੂਪ ਪ੍ਰਭੂ ਦਾ ਪ੍ਰਕਾਸ਼ ਹੋ ਜਾਂਦਾ ਹੈ ਅਰ ਸਭ ਪ੍ਰਕਾਰ ਦੇ ਸੁਖ ਪ੍ਰਾਪਤ ਹੋ ਜਾਂਦੇ ਹਨ।

*May I ever remain grateful for the fortune of naam-simran. Satsangat made me eligible for this. Gurshabad showed me the way to it. The purity of our seeking after Truth, free from all mundane or ulterior motives enables us to be steadfast in naam-simran. Without this commitment even naam-simran becomes an empty ritual.*

## ਸੋਰਠਿ ਮਹਲਾ ੫ ॥

**ਗੁਰ ਮਿਲਿ ਪ੍ਰਭੂ ਚਿਤਾਰਿਆ ॥ ਕਾਰਜ ਸਭਿ ਸਵਾਰਿਆ ॥ ਮੰਦਾ ਕੋ ਨ ਅਲਾਏ ॥ ਸਭ ਜੈ ਜੈ ਕਾਰੁ ਸੁਣਾਏ ॥੧॥ ਸੰਤਹੁ ਸਾਚੀ ਸਰਣਿ ਸੁਆਮੀ ॥ ਜੀਅ ਜੰਤ ਸਭਿ ਹਾਥਿ ਤਿਸੈ ਕੈ ਸੋ ਪ੍ਰਭੁ ਅੰਤਰਜਾਮੀ ॥ ਰਹਾਉ ॥ ਕਰਤਬ ਸਭਿ ਸਵਾਰੇ ॥ ਪ੍ਰਭਿ ਅਪੁਨਾ ਬਿਰਦੁ ਸਮਾਰੇ ॥ ਪਤਿਤ ਪਾਵਨ ਪ੍ਰਭ ਨਾਮਾ ॥ ਜਨ ਨਾਨਕ ਸਦ ਕੁਰਬਾਨਾ ॥੨॥੯॥੭੩॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੨੭*

*ਸ਼ਬਦਾਰਥ:* ਚਿਤਾਰਿਆ=ਯਾਦ ਕੀਤਾ, ਚੇਤੇ ਕੀਤਾ। ਮੰਦਾ=ਭੈੜਾ, ਨਿੰਦਿਆ। ਅਲਾਏ=ਆਖਦਾ, ਬੋਲਦਾ। ਹਾਥਿ=ਹੱਥ ਵੱਸ। ਤਿਸੈ=ਉਸੇ ਦੇ। ਕਰਤਬ=ਕਾਰਜ, ਕੰਮ। ਸਮਾਰੇ=ਸੰਭਾਲਦਾ। ਪਤਿਤ ਪਾਵਨ=ਅਪਵਿੱਤਰਾਂ ਨੂੰ ਪਵਿੱਤਰ ਕਰਨ ਵਾਲਾ।

*ਸਾਰ ਭਾਵ:* ਵਾਹਿਗੁਰੂ ਪਤਿਤ ਪਾਵਨ ਹੈ।

| ਮੂਲ | ਅਰਥ |
|---|---|
| **ਗੁਰ ਮਿਲਿ ਪ੍ਰਭੁ ਚਿਤਾਰਿਆ ॥ ਕਾਰਜ ਸਭਿ ਸਵਾਰਿਆ ॥** | ਜਿਸ ਨੇ ਗੁਰਾਂ ਦੀ ਸੰਗਤ ਕਰ ਕੇ ਵਾਹਿਗੁਰੂ ਨੂੰ ਯਾਦ ਕੀਤਾ ਹੈ। ਉਨ੍ਹਾਂ ਦੇ ਸਾਰੇ ਕੰਮ ਸੌਰ ਜਾਂਦੇ ਹਨ ਭਾਵ ਠੀਕ ਹੋ ਜਾਂਦੇ ਹਨ। |
| **ਮੰਦਾ ਕੋ ਨ ਅਲਾਏ ॥ ਸਭ ਜੈ ਜੈ ਕਾਰੁ ਸੁਣਾਏ ॥੧॥** | ਕੋਈ ਭੀ ਮੰਦਾ ਬੋਲ ਨਹੀਂ ਬੋਲ ਸਕਦਾ, ਸਾਰੇ ਜੈ ਜੈ ਕਾਰ ਭਾਵ ਸੋਭਾ ਹੀ ਕਰਦੇ ਹਨ॥੧॥ |
| **ਸੰਤਹੁ ਸਾਚੀ ਸਰਣਿ ਸੁਆਮੀ ॥ ਜੀਅ ਜੰਤ ਸਭਿ ਹਾਥਿ ਤਿਸੈ ਕੈ ਸੋ ਪ੍ਰਭੁ ਅੰਤਰਜਾਮੀ ॥ ਰਹਾਉ ॥** | ਹੇ ਸੰਤ ਜਨੋ! ਸੱਚੇ ਮਾਲਕ ਦੀ ਸ਼ਰਨ ਲਓ। ਅੰਤਰਜਾਮੀ ਪ੍ਰਭੂ ਦੇ ਹੱਥ ਵੱਸ ਹੀ ਸਾਰੇ ਜੀਵ ਜੰਤੂ ਹਨ॥ ਰਹਾਉ॥ |
| **ਕਰਤਬ ਸਭਿ ਸਵਾਰੇ ॥ ਪ੍ਰਭਿ ਅਪੁਨਾ ਬਿਰਦੁ ਸਮਾਰੇ ॥** | ਓਹ ਪਰਮਾਤਮਾ ਸਭ ਕਾਰਜ ਸੰਵਾਰ ਦਿੰਦਾ ਹੈ। ਪ੍ਰਭੂ ਆਪਣੇ ਬਿਰਦ ਦੀ ਆਪ ਪੈਜ ਰੱਖਦਾ ਹੈ। |

**ਪਤਿਤ ਪਾਵਨ ਪ੍ਰਭ ਨਾਮਾ ॥** ਪਰਮਾਤਮਾ ਦਾ ਨਾਮ ਪਤਿਤਾਂ ਨੂੰ ਪਵਿੱਤਰ ਕਰਨ ਵਾਲਾ ਹੈ।
**ਜਨ ਨਾਨਕ ਸਦ ਕੁਰਬਾਨਾ ॥੨॥੯॥੭੩॥** ਦਾਸ ਓਸ ਪ੍ਰਭੂ ਤੋਂ ਸਦਾ ਹੀ ਕੁਰਬਾਨ ਜਾਂਦਾ ਹੈ॥੨॥੯॥੭੩॥

*ਸਬਦੁ ਸਾਰ :* ***"ਗੁਰ ਮਿਲਿ ਪ੍ਰਭੂ ਚਿਤਾਰਿਆ ॥"*** ਅਰਥਾਤ ਜੋ ਗੁਰਮੁਖ ਸੰਤ ਭਗਤ ***"ਆਪੁ ਤਿਆਗਿ ਸੰਤ ਚਰਨ ਲਾਗਿ ਮਨੁ ਪਵਿਤੁ ਜਾਹਿ ਪਾਪ ॥"*** (ਪ੍ਰਭਾਤੀ ਬਿਭਾਸ ਮ: ੫, ਪੰਨਾ ੧੩੪੧) ਆਪਣੀ ਹੰਗਤਾ ਮਮਤਾ ਦਾ ਤਿਆਗ ਕਰ ਕੇ ਗੁਰਾਂ ਦੇ ਚਰਨਾਂ ਦੀ ਸ਼ਰਨ ਲੈਂਦਾ ਹੈ, ਉਸ ਦਾ ਤਨ ਤੇ ਮਨ ਪਵਿੱਤਰ ਹੋ ਜਾਣ ਪਰ ਪਾਪ ਨਾਸ ਹੋ ਜਾਂਦੇ ਹਨ। ਜਿਸ ਕਰਕੇ ***"ਮੰਦਾ ਕੋ ਨ ਅਲਾਏ"*** ਉਸ ਦੀ ਕੋਈ ਭੀ ਨਿੰਦਿਆ ਨਹੀਂ ਕਰਦਾ ਸਗੋਂ ***"ਆਉ ਬੈਠੁ ਆਦਰੁ ਸਭ ਥਾਈ ਊਨ ਨ ਕਤਹੂੰ ਬਾਤਾ ॥"*** (ਸੋਰਠਿ ਮ: ੫, ਪੰਨਾ ੬੩੧) ਸਭ ਥਾਵਾਂ ਪਰ ਜੀਉ ਆਇਆਂ ਹੁੰਦੀ ਹੈ ਅਰ ਸਭ ਕਾਰਜ ਪੂਰੇ ਹੋ ਜਾਂਦੇ ਹਨ। ਕੋਈ ਭੀ ਗੱਲ ਅਧੂਰੀ ਨਹੀਂ ਰਹਿੰਦੀ।

*Submission to Gur-shabad (Gurbani) in full measure makes us free from glorious pursuits. Untouched by any malice we are never malicious unto anyone. We receive love and respect everywhere and give the same wherever we go. Gurbani bathes us in perfect harmony. This is, veritably, being in the swing of the Infinite. Our real self is altruistic. It is however, not easy to maintain ourselves in our noble states. We need to be constantly reminded about it. Gurbani acts as a ballast and always raises us from our sunken states.*

## ਸੋਰਠਿ ਮਹਲਾ ੫ ॥

ਪਾਰਬ੍ਰਹਮਿ ਸਾਜਿ ਸਵਾਰਿਆ ॥ ਇਹੁ ਲਹੁੜਾ ਗੁਰੂ ਉਬਾਰਿਆ ॥ ਅਨਦ ਕਰਹੁ ਪਿਤ ਮਾਤਾ ॥ ਪਰਮੇਸਰੁ ਜੀਅ ਕਾ ਦਾਤਾ ॥੧॥ ਸੁਭ ਚਿਤਵਨਿ ਦਾਸ ਤੁਮਾਰੇ ॥ ਰਾਖਹਿ ਪੈਜ ਦਾਸ ਅਪੁਨੇ ਕੀ ਕਾਰਜ ਆਪਿ ਸਵਾਰੇ ॥ ਰਹਾਉ ॥ ਮੇਰਾ ਪ੍ਰਭੁ ਪਰਉਪਕਾਰੀ ॥ ਪੂਰਨ ਕਲ ਜਿਨਿ ਧਾਰੀ ॥ ਨਾਨਕ ਸਰਣੀ ਆਇਆ ॥ ਮਨ ਚਿੰਦਿਆ ਫਲੁ ਪਾਇਆ ॥੨॥੧੦॥੭੪॥

*ਸ੍ਰੀ ਗੁਰੂ ਗ੍ਰੰਥ ਪੰਨਾ ੬੨੭*

*ਸ਼ਬਦਾਰਥ:* ਲਹੁੜਾ=ਬਾਲਕ। ਉਬਾਰਿਆ=ਬਚਾਇਆ। ਜੀਅ ਕਾ ਦਾਤਾ=ਜੀਅ ਦਾਨ ਦੇਣ ਵਾਲਾ। ਸੁਭ ਚਿਤਵਨਿ=ਸ਼ੁਭ ਇੱਛਾਵਾਂ। ਪਰਉਪਕਾਰੀ=ਦੂਸਰਿਆਂ ਪਰ ਉਪਕਾਰ ਭਾਵ ਕਿਰਪਾ ਕਰਨ ਵਾਲਾ। ਕਲ=ਸ਼ਕਤੀ। ਮਨ ਚਿੰਦਿਆ=ਮਨ ਇੱਛਤ।

*ਸਾਰ ਭਾਵ:* ਹਰ ਕਾਰਜ ਦੀ ਸਫਲਤਾ ਉਪਰੰਤ ਅਕਾਲ ਪੁਰਖੁ ਅੱਗੇ ਸ਼ੁਕਰਾਨੇ ਦੀ ਅਰਦਾਸ।

| ਮੂਲ | ਅਰਥ |
|---|---|
| ਪਾਰਬ੍ਰਹਮਿ ਸਾਜਿ ਸਵਾਰਿਆ ॥ ਇਹੁ ਲਹੁੜਾ ਗੁਰੂ ਉਬਾਰਿਆ ॥ | ਵਾਹਿਗੁਰੂ ਹੀ ਸਭ ਨੂੰ ਸਾਜ ਕੇ ਸੰਭਾਲਦਾ ਹੈ। ਉਸੇ ਨੇ ਹੀ ਇਹ ਬਾਲਕ (ਹਰਿ ਗੋਬਿੰਦ) ਨੂੰ ਸੰਕਟ ਤੋਂ ਬਚਾਇਆ ਹੈ। |
| ਅਨਦ ਕਰਹੁ ਪਿਤ ਮਾਤਾ ॥ ਪਰਮੇਸਰੁ ਜੀਅ ਕਾ ਦਾਤਾ ॥੧॥ | ਮਾਤਾ ਪਿਤਾ ਨੂੰ ਅਨੰਦ ਮੰਗਲ ਹੋ ਰਿਹਾ ਹੈ। ਵਾਹਿਗੁਰੂ ਹੀ ਸਭ ਜੀਵਾਂ ਦਾ ਦਾਤਾ ਹੈ॥੧॥ |
| ਸੁਭ ਚਿਤਵਨਿ ਦਾਸ ਤੁਮਾਰੇ ॥ ਰਾਖਹਿ ਪੈਜ ਦਾਸ ਅਪੁਨੇ ਕੀ ਕਾਰਜ ਆਪਿ ਸਵਾਰੇ ॥ ਰਹਾਉ ॥ | ਵਾਹਿਗੁਰੂ ਦੇ ਦਾਸ ਸ਼ੁਭ ਇੱਛਾਵਾਂ ਰੱਖਦੇ ਹਨ ਤੇ ਵਾਹਿਗੁਰੂ ਆਪਣੇ ਦਾਸਾਂ ਦੇ ਸਾਰੇ ਕਾਰਜ ਸੰਵਾਰ ਕੇ ਬਿਰਦ ਦੀ ਪੈਜ ਰੱਖਦਾ ਹੈ॥ ਰਹਾਉ॥ |
| ਮੇਰਾ ਪ੍ਰਭੁ ਪਰਉਪਕਾਰੀ ॥ ਪੂਰਨ ਕਲ ਜਿਨਿ ਧਾਰੀ ॥ | ਜਿਸ ਵਾਹਿਗੁਰੂ ਨੇ ਪੂਰਨ ਸ਼ਕਤੀ ਧਾਰਨ ਕੀਤੀ ਹੋਈ ਹੈ, ਓਸੇ ਨੇ ਪਰ ਉਪਕਾਰ ਕੀਤਾ ਹੈ। |

| | |
|---|---|
| **ਨਾਨਕ ਸਰਣੀ ਆਇਆ ॥** **ਮਨ ਚਿੰਦਿਆ ਫਲੁ ਪਾਇਆ ॥੨॥੧੦॥੭੪॥** | ਦਾਸ ਓਸੇ ਦੀ ਸ਼ਰਨੀਂ ਆਇਆ ਹੈ ਜਿਸ ਕਰਕੇ ਮਨ ਇੱਛਤ ਫਲ ਪ੍ਰਾਪਤ ਹੋਇਆ ਹੈ। ਭਾਵ ਬਾਲਕ ਰਾਜ਼ੀ ਖ਼ੁਸ਼ੀ ਹੋ ਗਿਆ ਹੈ ॥੨॥੧੦॥੭੪॥ |

***ਸਬਦੁ ਸਾਰ :*** ਇਹ ਸਬਦੁ ਭੀ ਗੁਰੂ ਜੀ ਨੇ ਬਾਲਕ ਹਰਿ ਗੋਬਿੰਦ ਜੀ ਦੇ ਅਰੋਗ ਹੋਣ ਉਪਰੰਤ ਵਾਹਿਗੁਰੂ ਅਕਾਲ ਪੁਰਖ ਦੇ ਧੰਨਵਾਦ ਵਜੋਂ ਉਚਾਰਣ ਕਰ ਕੇ, ਸਿੱਖ ਸੰਗਤਾਂ ਨੂੰ ਚਿਤਾਵਨੀ ਕਰਾਈ ਹੈ ਕਿ ਹਰ ਕਾਰਜ ਦੀ ਸਫਲਤਾ ਉਪਰੰਤ ਅਕਾਲ ਪੁਰਖੁ ਅੱਗੇ ਨਿਮ੍ਰਭਾਵ ਹੋ ਕੇ ਸ਼ੁਕਰਾਨੇ ਵਿਚ ***"ਦੁਇ ਕਰ ਜੋੜਿ ਕਰੀ ਅਰਦਾਸਿ ॥ ਸਦਾ ਜਪੇ ਨਾਨਕੁ ਗੁਣਤਾਸੁ ॥"*** (ਪ੍ਰਭਾਤੀ ਮ: ੫, ਪੰਨਾ ੧੩੪੦) ਦੋਨੋਂ ਹੱਥ ਜੋੜ ਕੇ ਧੰਨਵਾਦਤਾ ਸਰੂਪ ਬੇਨਤੀ ਕਰੋ ਅਰ ਓਸ ਦੇ ਗੁਣਾਂ ਦਾ ਸਿਮਰਣ ਕਰੋ।

*Praying to Akal with folded hands for all the daily gifts and singing in praise of the great merits of the Infinite becomes the normal conduct of those who have faith in the benevolence of the Almighty. Gurbani builds this faith among all who meditate in congregation through naam-simran. Our external postures should reflect our internal core of goodness. One without the other, both remain hollow, and are never a part of a true seeker's living modes.*

## ਸੋਰਠਿ ਮਹਲਾ ੫ ॥

**ਸਦਾ ਸਦਾ ਹਰਿ ਜਾਪੇ ॥ ਪ੍ਰਭ ਬਾਲਕ ਰਾਖੇ ਆਪੇ ॥ ਸੀਤਲਾ ਠਾਕਿ ਰਹਾਈ ॥ ਬਿਘਨ ਗਏ ਹਰਿ ਨਾਈ ॥੧॥ ਮੇਰਾ ਪ੍ਰਭੁ ਹੋਆ ਸਦਾ ਦਇਆਲਾ ॥ ਅਰਦਾਸਿ ਸੁਣੀ ਭਗਤ ਅਪੁਨੇ ਕੀ ਸਭ ਜੀਅ ਭਇਆ ਕਿਰਪਾਲਾ ॥ ਰਹਾਉ ॥ ਪ੍ਰਭ ਕਰਣ ਕਾਰਣ ਸਮਰਾਥਾ ॥ ਹਰਿ ਸਿਮਰਤ ਸਭੁ ਦੁਖੁ ਲਾਥਾ ॥ ਅਪਣੇ ਦਾਸ ਕੀ ਸੁਣੀ ਬੇਨੰਤੀ ॥ ਸਭ ਨਾਨਕ ਸੁਖਿ ਸਵੰਤੀ ॥੨॥੧੧॥੭੫॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੨੭*

*ਸ਼ਬਦਾਰਥ:* ਸੀਤਲਾ=ਮਾਤਾ ਭਾਵ ਸਰੀਰ ਪਰ ਛਾਲੇ ਪੈ ਜਾਣ ਵਾਲੀ ਬੀਮਾਰੀ। ਠਾਕਿ=ਰੋਕ ਦਿੱਤੀ। ਹਰਿ ਨਾਈ=ਪ੍ਰੇਰਕ ਪ੍ਰਭੂ। ਸੁਖਿ ਸਵੰਤੀ=ਸੁਖੀ ਨੀਂਦਰ ਆਈ, ਬੇਚੈਨੀ ਦੂਰ ਹੋਈ।

*ਸਾਰ ਭਾਵ:* ਵਾਹਿਗੁਰੂ ਦੇ ਧੰਨਵਾਦ ਸਰੂਪ ਪ੍ਰਾਰਥਨਾ ਦਾ ਸਬਦੁ।

| ਮੂਲ | ਅਰਥ |
|---|---|
| ਸਦਾ ਸਦਾ ਹਰਿ ਜਾਪੇ ॥ ਪ੍ਰਭ ਬਾਲਕ ਰਾਖੇ ਆਪੇ ॥ | ਓਸ ਹਰੀ ਪਰਮਾਤਮਾ ਨੂੰ ਹਰ ਸਮੇਂ ਯਾਦ ਕਰਦੇ ਹਾਂ ਜਿਨ੍ਹਾਂ ਨੇ ਬਾਲਕ ਹਰਿ ਗੋਬਿੰਦ ਨੂੰ ਆਪ ਹੱਥ ਦੇ ਕੇ ਰੱਖਿਆ ਕੀਤੀ ਹੈ। |
| ਸੀਤਲਾ ਠਾਕਿ ਰਹਾਈ ॥ ਬਿਘਨ ਗਏ ਹਰਿ ਨਾਈ ॥੧॥ | ਵਾਹਿਗੁਰੂ ਨੇ ਸੀਤਲਾ (ਮਾਤਾ) ਨੂੰ ਰੋਕ ਦਿੱਤਾ ਭਾਵ ਉਸ ਦੇ ਪ੍ਰਕੋਪ ਨੂੰ ਠੱਲ ਪਾ ਕੇ ਸਾਰੇ ਵਿਘਨ ਦੂਰ ਕਰ ਦਿੱਤੇ ॥੧॥ |
| ਮੇਰਾ ਪ੍ਰਭੁ ਹੋਆ ਸਦਾ ਦਇਆਲਾ ॥ ਅਰਦਾਸਿ ਸੁਣੀ ਭਗਤ ਅਪੁਨੇ ਕੀ ਸਭ ਜੀਅ ਭਇਆ ਕਿਰਪਾਲਾ ॥ ਰਹਾਉ ॥ | ਵਾਹਿਗੁਰੂ ਮੇਰੇ ਉੱਤੇ ਹਮੇਸ਼ਾ ਹੀ ਦਇਆ ਕਰਦਾ ਰਿਹਾ ਹੈ। ਹੁਣ ਭੀ ਆਪਣੇ ਦਾਸ ਦੀ ਬੇਨਤੀ ਸਵੀਕਾਰ ਕਰ ਕੇ ਸਭ ਪਰਿਵਾਰ ਉਪਰ ਦਇਆ ਕੀਤੀ ਹੈ॥ ਰਹਾਉ ॥ |
| ਪ੍ਰਭ ਕਰਣ ਕਾਰਣ ਸਮਰਾਥਾ ॥ ਹਰਿ ਸਿਮਰਤ ਸਭੁ ਦੁਖੁ ਲਾਥਾ ॥ | ਓਹ ਕਰਣ ਕਰਾਵਣਹਾਰ ਪ੍ਰਭੂ ਜੋ ਸਰਬ ਕਲਾ ਸਮਰੱਥ ਹੈ ਓਸ ਦਾ ਜਪ ਕਰਨ ਨਾਲ ਸਭ ਦੁੱਖ ਦੂਰ ਹੋ ਗਏ। |

**ਅਪਣੇ ਦਾਸ ਕੀ ਸੁਣੀ ਬੇਨੰਤੀ ॥**
**ਸਭ ਨਾਨਕ ਸੁਖਿ ਸਵੰਤੀ ॥੨॥੧੧॥੭੫॥**

ਆਪਣੇ ਸੇਵਕ ਦੀ ਬੇਨਤੀ ਸੁਣ ਕੇ ਸਭ ਪਰਿਵਾਰ ਨੂੰ ਸੁਖੀ ਕਰ ਦਿੱਤਾ, ਭਾਵ ਸੁਖ ਦੀ ਨੀਂਦ ਬਖ਼ਸ਼ ਦਿੱਤੀ ॥੨॥੧੧॥੭੫॥

***ਸਬਦੁ ਸਾਰ :*** ਇਹ ਸਬਦੁ ਭੀ ਸ੍ਰੀ ਹਰਿ ਗੋਬਿੰਦ ਜੀ ਨੂੰ ਵੱਡੀ ਮਾਤਾ ਦੇ ਵਿਘਨ ਭਾਵ ਦਾਗ਼ ਪੈਣ ਤੋਂ ਬਚਾਉ ਹੋ ਜਾਣ ਪਰ ਧੰਨਵਾਦ ਤੇ ਪ੍ਰਸੰਨਤਾ ਵਿਚ ਉਚਾਰਨ ਕੀਤਾ ਹੈ ***"ਸੀਤਲਾ ਤੇ ਰਖਿਆ ਬਿਹਾਰੀ ॥ ਪਾਰਬ੍ਰਹਮ ਪ੍ਰਭ ਕਿਰਪਾ ਧਾਰੀ ॥"*** (ਗਉੜੀ ਮ: ੫, ਪੰਨਾ ੨੦੦) ਪਰਮਾਤਮਾ ਨੇ ਕਿਰਪਾ ਕਰ ਕੇ ਸੀਤਲਾ ਤੋਂ ਬਚਾ ਲਿਆ ਅਰਥਾਤ ਮਾਤਾ ਦੀ ਭਿਆਨਕ ਬੀਮਾਰੀ ਨਾਲ ਸਾਰੇ ਜਿਸਮ ਪਰ ਛਾਲੇ ਪੈ ਜਾਣ ਦਾ ਬਹੁਤ ਡਰ ਹੁੰਦਾ ਹੈ ਜੋ ਅਕਾਲ ਪੁਰਖੁ ਦੀ ਕਿਰਪਾ ਕਰ ਕੇ ਨੇੜੇ ਹੀ ਮੋੜਾ ਪੈ ਗਿਆ ਤੇ ਦਾਗ਼ਾਂ ਦੇ ਵਿਘਨ ਤੋਂ ਬਚ ਗਏ।

*When the great spiritual preceptors like Guru Arjan Dev bow in prayer of thanks for recovery from distress, it becomes a great example for the Sikhs - the followers of Gurus who are now with us in Shabad-form - to emulate. May we submit to Gur-shabad for building our sense of gratitude. Suffering comes and goes, I remain.*

## ਸੋਰਠਿ ਮਹਲਾ ੫ ॥

ਅਪਨਾ ਗੁਰੂ ਧਿਆਏ ॥ ਮਿਲਿ ਕੁਸਲ ਸੇਤੀ ਘਰਿ ਆਏ ॥ ਨਾਮੈ ਕੀ ਵਡਿਆਈ ॥ ਤਿਸੁ ਕੀਮਤਿ ਕਹਣੁ ਨ ਜਾਈ ॥੧॥ ਸੰਤਹੁ ਹਰਿ ਹਰਿ ਹਰਿ ਆਰਾਧਹੁ ॥ ਹਰਿ ਆਰਾਧਿ ਸਭੋ ਕਿਛੁ ਪਾਈਐ ਕਾਰਜ ਸਗਲੇ ਸਾਧਹੁ ॥ ਰਹਾਉ ॥ ਪ੍ਰੇਮ ਭਗਤਿ ਪ੍ਰਭ ਲਾਗੀ ॥ ਸੋ ਪਾਏ ਜਿਸੁ ਵਡਭਾਗੀ ॥ ਜਨ ਨਾਨਕ ਨਾਮੁ ਧਿਆਇਆ ॥ ਤਿਨਿ ਸਰਬ ਸੁਖਾ ਫਲ ਪਾਇਆ ॥੨॥ ੧੨॥੭੬॥

*ਸ੍ਰੀ ਗੁਰੂ ਗ੍ਰੰਥ ਪੰਨਾ ੬੨੭-੨੮*

*ਸ਼ਬਦਾਰਥ :* ਸੇਤੀ=ਨਾਲ। ਕੀਮਤਿ=ਪਾਰਾਵਾਰ। ਆਰਾਧਹੁ=ਸਿਮਰਣ ਕਰੋ। ਸਾਂਧਹੁ=ਸਿੱਧ ਹੋਏ, ਸਫਲ ਹੋਏ। ਪ੍ਰੇਮ ਭਗਤਿ=ਪ੍ਰੇਮਾ ਭਗਤੀ।

*ਸਾਰ ਭਾਵ :* ਨਾਮ ਸਿਮਰਣ ਕਰੋ।

| ਮੂਲ | ਅਰਥ |
|---|---|
| ਅਪਨਾ ਗੁਰੂ ਧਿਆਏ ॥<br>ਮਿਲਿ ਕੁਸਲ ਸੇਤੀ ਘਰਿ ਆਏ ॥ | ਆਪਣੇ ਗੁਰਾਂ ਦੀ ਅਰਾਧਨਾ ਕਰਨ ਕਰਕੇ ਆਪਣੇ ਨਿੱਜ ਸਰੂਪ ਵਿਚ ਸਥਿਤ ਹੋ ਗਏ। |
| ਨਾਮੈ ਕੀ ਵਡਿਆਈ ॥<br>ਤਿਸੁ ਕੀਮਤਿ ਕਹਣੁ ਨ ਜਾਈ ॥੧॥ | ਨਾਮ ਸਿਮਰਣ ਕਰਨ ਦੀ ਇਹੋ ਵਡਿਆਈ ਹੈ, ਉਸ ਦੀ ਕੋਈ ਕੀਮਤ ਕਹੀ ਨਹੀਂ ਜਾਂਦੀ। ਭਾਵ ਵੱਧ ਤੋਂ ਵੱਧ ਸੋਭਾ ਹੈ॥੧॥ |
| ਸੰਤਹੁ ਹਰਿ ਹਰਿ ਹਰਿ ਆਰਾਧਹੁ ॥<br>ਹਰਿ ਆਰਾਧਿ ਸਭੋ ਕਿਛੁ ਪਾਈਐ<br>ਕਾਰਜ ਸਗਲੇ ਸਾਧਹੁ ॥ ਰਹਾਉ ॥ | ਹੇ ਭਗਤ ਜਨੋ! ਮਨ ਬਾਣੀ ਸਰੀਰ ਕਰ ਕੇ ਪ੍ਰਭੂ ਦੀ ਅਰਾਧਨਾ ਕਰੋ। ਓਸ ਦੀ ਅਰਾਧਨਾ ਕਰਨ ਨਾਲ ਸਭ ਕੁਝ ਪ੍ਰਾਪਤ ਹੋ ਜਾਂਦਾ ਹੈ, ਤੇ ਸਾਰੇ ਕਾਰਜ ਸਿੱਧ ਹੋ ਜਾਂਦੇ ਹਨ॥ ਰਹਾਉ॥ |
| ਪ੍ਰੇਮ ਭਗਤਿ ਪ੍ਰਭ ਲਾਗੀ ॥<br>ਸੋ ਪਾਏ ਜਿਸੁ ਵਡਭਾਗੀ ॥ | ਪ੍ਰਭੂ ਦੀ ਪ੍ਰੇਮਾ ਭਗਤੀ ਭੀ ਉਸੇ ਨੂੰ ਚੰਗੀ ਲੱਗਦੀ ਹੈ ਜਿਸ ਦੇ ਵੱਡੇ ਭਾਗ ਹੋਣ। |

| | |
|---|---|
| **ਜਨ ਨਾਨਕ ਨਾਮੁ ਧਿਆਇਆ ॥<br>ਤਿਨਿ ਸਰਬ ਸੁਖਾ ਫਲ ਪਾਇਆ ॥<br>੨॥੧੨॥੭੬॥** | ਦਾਸ ਨੇ ਤਾਂ ਪਰਮਾਤਮਾ ਦਾ ਨਾਮ ਹੀ ਸਿਮਰਣ ਕੀਤਾ ਹੈ ਜਿਸ ਕਰਕੇ ਸਾਰਿਆਂ ਸੁਖਾਂ ਦਾ ਫਲ ਸਰੂਪ ਪਰਮ ਅਨੰਦ ਪ੍ਰਾਪਤ ਹੋ ਗਿਆ ਹੈ ॥੨॥੧੨॥੭੬॥ |

*ਸਬਦੁ ਸਾਰ :* ***"ਹਰਿ ਆਰਾਧਿ ਸਭੋ ਕਿਛੁ ਪਾਈਐ"*** ਭਾਵ ਵਾਹਿਗੁਰੂ ਦੇ ਨਾਮ ਸਿਮਰਣ ਵਿਚ ਜਿਸ ਸੰਤ ਭਗਤ ਗੁਰਮੁਖ ਦੀ ਬਿਰਤੀ ਦਾ ਟਿਕਾਉ ਹੋ ਜਾਂਦਾ ਹੈ ***"ਸਰਬ ਸੁਖ ਤਾਹੂ ਕੈ ਪੂਰਨ ਜਾ ਕੈ ਸੁਖੁ ਹੈ ਹਰੀ ॥"*** (ਸਾਰਗ ਮ: ੫, ਪੰਨਾ ੧੨੧੫) ਉਸ ਨੂੰ ਸੰਸਾਰਕ ਸੁਖ ਤੇ ਆਤਮਿਕ ਸੁਖ ਪ੍ਰਾਪਤ ਹੋ ਜਾਂਦੇ ਹਨ।

*Once established in Vaheguru-naam-simran, we ensure myriad blessings. It is only our great good fortune that creates loving adoration for Vaheguru Akal Purakh. Gurbani always inspires us to tread this path steadfastly.*

## ਸੋਰਠਿ ਮਹਲਾ ੫ ॥

ਪਰਮੇਸਰਿ ਦਿਤਾ ਬੰਨਾ ॥ ਦੁਖ ਰੋਗ ਕਾ ਡੇਰਾ ਭੰਨਾ ॥ ਅਨਦ ਕਰਹਿ ਨਰ ਨਾਰੀ ॥ ਹਰਿ ਹਰਿ ਪ੍ਰਭਿ ਕਿਰਪਾ ਧਾਰੀ ॥੧॥ ਸੰਤਹੁ ਸੁਖੁ ਹੋਆ ਸਭ ਥਾਈ ॥ ਪਾਰਬ੍ਰਹਮੁ ਪੂਰਨ ਪਰਮੇਸਰੁ ਰਵਿ ਰਹਿਆ ਸਭਨੀ ਜਾਈ ॥ ਰਹਾਉ ॥ ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥ ਦਇਆਲ ਪੁਰਖ ਮਿਹਰਵਾਨਾ ॥ ਹਰਿ ਨਾਨਕ ਸਾਚੁ ਵਖਾਨਾ ॥੨॥੧੩॥੭੭॥

*ਸ੍ਰੀ ਗੁਰੂ ਗ੍ਰੰਥ ਪੰਨਾ ੬੨੮*

*ਸ਼ਬਦਾਰਥ:* ਬੰਨਾ=ਆਸਰਾ, ਧੀਰਜ। ਡੇਰਾ=ਟਿਕਾਣਾ। ਭੰਨਾ=ਭੰਨਿਆ ਗਿਆ, ਹਟ ਗਿਆ। ਨਰ=ਪੁਰਸ਼। ਨਾਰੀ=ਇਸਤਰੀ। ਥਾਈ=ਥਾਵਾਂ 'ਤੇ। ਰਵਿ=ਵਿਆਪ ਰਿਹਾ। ਜਾਈ=ਜਗ੍ਹਾ, ਥਾਵਾਂ। ਧੁਰ ਕੀ ਬਾਣੀ=ਸ਼ੁਧ ਆਤਮਾ ਦੀ ਧੁਰ ਅੰਦਰਲੀ ਬਾਣੀ। ਚਿੰਤ=ਫ਼ਿਕਰ। ਵਖਾਨਾ=ਕਿਹਾ ਹੈ।

*ਸਾਰ ਭਾਵ:* ਪਰੀਪੂਰਨ ਪਾਰਬ੍ਰਹਮ ਦਾ ਸਿਮਰਣ ਧੁਰ ਕੀ ਬਾਣੀ ਨਾਲ ਜੋੜਦਾ ਹੈ।

| ਮੂਲ | ਅਰਥ |
|---|---|
| ਪਰਮੇਸਰਿ ਦਿਤਾ ਬੰਨਾ ॥<br>ਦੁਖ ਰੋਗ ਕਾ ਡੇਰਾ ਭੰਨਾ ॥ | ਵਾਹਿਗੁਰੂ ਨੇ ਜਿਨ੍ਹਾਂ ਭਗਤਾਂ ਨੂੰ ਨਿਸਚਯ ਰੂਪ ਆਸਰਾ ਦਿੱਤਾ ਹੈ, ਉਨ੍ਹਾਂ ਦੇ ਸੰਕਲਪ ਵਿਕਲਪ ਰੂਪ ਦੁੱਖਾਂ ਦਾ ਡੇਰਾ ਹੀ ਭੰਨਿਆ ਗਿਆ ਹੈ। |
| ਅਨਦ ਕਰਹਿ ਨਰ ਨਾਰੀ ॥<br>ਹਰਿ ਹਰਿ ਪ੍ਰਭਿ ਕਿਰਪਾ ਧਾਰੀ ॥੧॥ | ਉਹ ਸਾਰੇ ਪੁਰਸ਼ ਤਥਾ ਇਸਤਰੀਆਂ ਆਨੰਦ ਮਾਣਦੇ ਹਨ ਜਿਨ੍ਹਾਂ ਉੱਪਰ ਪ੍ਰਭੂ ਨੇ ਕਿਰਪਾ ਕਰ ਦਿੱਤੀ ਹੈ। ਭਾਵ ਜੋ ਪ੍ਰਭੂ ਪਰ ਪੂਰਨ ਭਰੋਸਾ ਕਰਦੇ ਹਨ ॥੧॥ |
| ਸੰਤਹੁ ਸੁਖੁ ਹੋਆ ਸਭ ਥਾਈ ॥<br>ਪਾਰਬ੍ਰਹਮੁ ਪੂਰਨ ਪਰਮੇਸਰੁ<br>ਰਵਿ ਰਹਿਆ ਸਭਨੀ ਜਾਈ ॥ ਰਹਾਉ ॥ | ਹੇ ਸੰਤ ਜਨੋ! ਜਿਨ੍ਹਾਂ ਨੇ ਪਰਾ ਰੂਪ ਬ੍ਰਹਮ ਪਰਮ ਈਸ਼ ਪਰਮਾਤਮਾ ਨੂੰ ਸਰਬ ਥਾਵਾਂ 'ਤੇ ਵਿਆਪਕ ਜਾਣ ਲਿਆ ਹੈ, ਉਨ੍ਹਾਂ ਨੂੰ ਸਭ ਥਾਵਾਂ 'ਤੇ ਸੁਖ ਹੀ ਸੁਖ ਹੈ॥ ਰਹਾਉ ॥ |

**ਧੁਰ ਕੀ ਬਾਣੀ ਆਈ ॥**
**ਤਿਨਿ ਸਗਲੀ ਚਿੰਤ ਮਿਟਾਈ ॥**

ਸ਼ੁੱਧ ਆਤਮਾ ਦੇ ਧੁਰ ਅੰਦਰੋਂ ਜੋ ਨਾਮ ਸਿਮਰਣ ਦੀ ਵਿਚਾਰ ਪ੍ਰਗਟ ਹੁੰਦੀ ਹੈ ਉਹ ਸਾਰੀਆਂ ਚਿੰਤਾਵਾਂ ਨੂੰ ਖ਼ਤਮ ਕਰ ਦਿੰਦੀ ਹੈ।

**ਦਇਆਲ ਪੁਰਖ ਮਿਹਰਵਾਨਾ ॥**
**ਹਰਿ ਨਾਨਕ ਸਾਚੁ ਵਖਾਨਾ ॥੨॥੧੩॥੭੭॥**

ਜਿਸ ਸੱਚੇ ਨੇ ਵਾਹਿਗੁਰੂ ਦਾ ਕਥਨ ਕੀਤਾ ਹੈ ਉਸ ਉਪਰ ਓਹ ਪਰਮਾਤਮਾ ਦਿਆਲਤਾ ਕਰਦਾ ਹੈ ॥੨॥੧੩॥੭੭॥

*ਸਬਦੁ ਸਾਰ:* ***"ਧੁਰ ਕੀ ਬਾਣੀ ਆਈ ॥"*** ਭਾਵ ਸ਼ੁੱਧ ਮਨ ਦੁਆਰਾ ਉਪਜੀ ਸੂਖਮ ਧੁਨ ਜੋ ਹਰ ਕਾਰਜ ਕਰਨ ਸਮੇਂ ਧੁਰ ਅੰਦਰੋਂ ਆ ਜਾਂਦੀ ਹੈ ***"ਮਨ ਕੀ ਪੜ੍ਹੀ ਵਾਚਣੀ ਸੁਖੀ ਹੂ ਸੁਖੁ ਸਾਰੁ ॥"*** (ਮਾਰੂ ਵਾਰ ਮ: ੩, ਪੰਨਾ ੧੦੯੩) ਧੁਰ ਅੰਦਰੋਂ ਆਈ ਆਵਾਜ਼ ਨੂੰ ਜਿਸ ਨੇ ਪੜ੍ਹ ਲਿਆ ਭਾਵ ਸੁਣ ਕੇ ਅਮਲ ਕੀਤਾ ਹੈ, ਉਹੋ ਹੀ ਸ੍ਰੇਸ਼ਟ ਸੁਖ ਭੋਗਦਾ ਹੈ, ਪਰ ***"ਮਨੁ ਜੰਜਾਲੀ ਵੇੜਿਆ ਭੀ ਜੰਜਾਲਾ ਮਾਹਿ ॥"*** (ਰਾਮਕਲੀ ਮ: ੧, ਪੰਨਾ ੯੩੫) ਇਹ ਮਨ ਸੰਸਾਰਕ ਝਮੇਲਿਆਂ ਵਿਚ ਲਿਪਟਿਆ ਹੋਣ ਕਰਕੇ ਸੂਖਮ ਧੁਨੀ ਨੂੰ ਜਾਣ ਬੁਝ ਕੇ ਅਣਸੁਣੀ ਕਰ ਦਿੰਦਾ ਹੈ। ਜਿਸ ਕਰਕੇ ਦੁੱਖਾਂ ਸੁਖਾਂ ਨੂੰ ਭੋਗਦਾ ਰਹਿੰਦਾ ਹੈ।

***"ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ ॥ ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ ॥"*** (ਸਲੋਕ ਕਬੀਰ, ਪੰਨਾ ੧੩੭੬) ਭਾਵ ਮਨ ਸਭ ਕੁਝ ਸਮਝਦਾ ਹੈ ਪਰ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਦੇ ਵੱਸ ਹੋਇਆ ਜਾਣ ਬੁਝ ਕੇ ਹੋਊ ਪਰੇ, ਦੇਖਿਆ ਜਾਵੇਗਾ ਆਖ ਕੇ ਧੁਰ ਅੰਦਰ ਦੀ ਆਵਾਜ਼ ਨੂੰ ਕੁਚਲ ਦਿੰਦਾ ਹੈ। ਜਿਵੇਂ ਹੱਥ ਵਿਚ ਦੀਵਾ ਫੜ ਕੇ ਆਪਣੇ ਪੈਰਾਂ ਦੇ ਅੰਧੇਰੇ ਕਾਰਨ ਖੂਹ ਵਿਚ ਡਿੱਗ ਪੈਂਦਾ ਹੈ ਇਵੇਂ ਹੀ ਵਿਸ਼ੇ ਵਿਕਾਰਾਂ ਦੇ ਅੰਧੇਰੇ ਕਰਕੇ ਧੁਰ ਕੀ ਬਾਣੀ ਜੋ ਗਿਆਨ ਰੂਪ ਚਾਨਣ ਹੈ, ਉਸ ਤੋਂ ਦੂਰ ਰਹਿੰਦਾ ਹੈ।

*The voice of sacred truth dwells deep within each one of us. We keep it muffled in various impulses as greed, conceit, anger, etc. Gurbani being the expression of essence in its perfectly unalloyed and absolute state, removes the veils of ignorance that keep the holy suppressed in us. Gur-shabad cleanses our souls and the clear notes of the sacred that become audible to us from within, create nobility in our thoughts, speech and action. It is, as if, Parmeshwar - the Akal Almighty - has directly interceded for our salvation from miseries of the world.*

## ਸੋਰਠਿ ਮਹਲਾ ੫ ॥

ਐਥੈ ਓਥੈ ਰਖਵਾਲਾ ॥ ਪ੍ਰਭ ਸਤਿਗੁਰ ਦੀਨ ਦਇਆਲਾ ॥ ਦਾਸ ਅਪਨੇ ਆਪਿ ਰਾਖੇ ॥ ਘਟਿ ਘਟਿ ਸਬਦੁ ਸੁਭਾਖੇ ॥੧॥ ਗੁਰ ਕੇ ਚਰਣ ਊਪਰਿ ਬਲਿ ਜਾਈ ॥ ਦਿਨਸੁ ਰੈਨਿ ਸਾਸਿ ਸਾਸਿ ਸਮਾਲੀ ਪੂਰਨੁ ਸਭਨੀ ਥਾਈ ॥ ਰਹਾਉ ॥ ਆਪਿ ਸਹਾਈ ਹੋਆ ॥ ਸਚੇ ਦਾ ਸਚਾ ਢੋਆ ॥ ਤੇਰੀ ਭਗਤਿ ਵਡਿਆਈ ॥ ਪਾਈ ਨਾਨਕ ਪ੍ਰਭ ਸਰਣਾਈ ॥੨॥੧੪॥੭੮॥

*ਸ੍ਰੀ ਗੁਰੂ ਗ੍ਰੰਥ ਪੰਨਾ ੬੨੮*

*ਸ਼ਬਦਾਰਥ:* ਰਖਵਾਲਾ=ਰਾਖਾ, ਸਹਾਇਕ। ਸਮਾਲੀ=ਯਾਦ ਕਰੀ। ਪੂਰਨੁ=ਪਰੀਪੂਰਨ ਪਰਮਾਤਮਾ। ਥਾਈ=ਥਾਂ, ਜਗ੍ਹਾ। ਹੋਆ=ਹੋਇਆ। ਢੋਆ=ਆਸਰਾ।

*ਸਾਰ ਭਾਵ:* 'ਸਚੇ ਦਾ ਸਚਾ ਢੋਆ'

| ਮੂਲ | ਅਰਥ |
|---|---|
| ਐਥੈ ਓਥੈ ਰਖਵਾਲਾ ॥ ਪ੍ਰਭ ਸਤਿਗੁਰ ਦੀਨ ਦਇਆਲਾ ॥ | ਦੀਨਾਂ ਉਪਰ ਦਇਆ ਕਰਨ ਵਾਲਾ ਪ੍ਰਭੂ ਲੋਕ ਪ੍ਰਲੋਕ ਵਿਚ ਰੱਖਿਆ ਕਰਦਾ ਹੈ। |
| ਦਾਸ ਅਪਨੇ ਆਪਿ ਰਾਖੇ ॥ ਘਟਿ ਘਟਿ ਸਬਦੁ ਸੁਭਾਖੇ ॥੧॥ | ਜੋ ਸਬਦੁ ਭਾਵ ਪਾਰਬ੍ਰਹਮ ਘਟਾਂ ਘਟਾਂ ਵਿਚ ਵਿਆਪਕ ਹੈ ਓਹ ਆਪਣੇ ਦਾਸਾਂ ਨੂੰ ਆਪ ਰੱਖ ਲੈਂਦਾ ਹੈ॥੧॥ |
| ਗੁਰ ਕੇ ਚਰਣ ਊਪਰਿ ਬਲਿ ਜਾਈ ॥ ਦਿਨਸੁ ਰੈਨਿ ਸਾਸਿ ਸਾਸਿ ਸਮਾਲੀ ਪੂਰਨੁ ਸਭਨੀ ਥਾਈ ॥ ਰਹਾਉ ॥ | ਸਤਿਗੁਰਾਂ ਦੇ ਚਰਨਾਂ ਤੋਂ ਸਦਕੇ ਵਾਰਨੇ ਜਾਈਏ ਅਰ ਸਭ ਥਾਵਾਂ ਪਰ ਅਕਾਲ ਪੁਰਖੁ ਪੂਰਨ ਰੂਪ ਵਿਚ ਵਿਆਪਕ ਹੈ ਓਸ ਨੂੰ ਹਰ ਸਮੇਂ ਸ੍ਵਾਸ ਸ੍ਵਾਸ ਯਾਦ ਕਰੀਏ॥ ਰਹਾਉ॥ |
| ਆਪਿ ਸਹਾਈ ਹੋਆ ॥ ਸਚੇ ਦਾ ਸਚਾ ਢੋਆ ॥ | ਓਹ ਵਾਹਿਗੁਰੂ ਆਪ ਸਹਾਇਤਾ ਕਰਦਾ ਹੈ। ਓਸ ਸੱਚੇ ਪ੍ਰਭੂ ਦਾ ਆਸਰਾ ਭੀ ਸੱਚਾ ਹੈ। |

**ਤੇਰੀ ਭਗਤਿ ਵਡਿਆਈ ॥** ਓਸ ਪ੍ਰਭੂ ਦੀ ਭਗਤੀ ਕਰਨ ਦੀ ਇਹ ਸਭ ਵਡਿਆਈ ਹੈ ਜੋ
**ਪਾਈ ਨਾਨਕ ਪ੍ਰਭ ਸਰਣਾਈ ॥੨॥੧੪॥੭੮॥** ਓਸ ਦੀ ਸ਼ਰਨ ਆਉਣ ਪਰ ਹੀ ਪ੍ਰਾਪਤ ਹੁੰਦੀ ਹੈ॥੨॥੧੪॥੭੮॥

***ਸਬਦੁ ਸਾਰ:*** ***"ਸਚੇ ਦਾ ਸਚਾ ਢੋਆ ॥"*** ਓਹ ਪਰੀਪੂਰਨ ਸਰਬੱਗ ਪਰਮਾਤਮਾ ਆਪਣੇ ਅਨੰਨ ਸੇਵਕਾਂ ਦਾ ਸਭ ਥਾਈਂ ਸਹਾਇਕ ਬਣ ਖਲੋਂਦਾ ਹੈ ***"ਐਥੈ ਤੂੰ ਹੈ ਆਗੈ ਆਪੇ ॥ ਜੀਅ ਜੰਤ੍ਰ ਸਭਿ ਤੇਰੇ ਥਾਪੇ ॥"*** (ਮਾਝ ਮ: ੫, ਪੰਨਾ ੧੦੭) ਓਸ ਦੇ ਹੀ ਸਾਰੇ ਜੀਵ ਜੰਤੂ ਸਾਜੇ ਸੰਵਾਰੇ ਹੋਏ ਹਨ ਅਰ ਓਹੋ ਹੀ ਇਨ੍ਹਾਂ ਦਾ ਲੋਕ ਪ੍ਰਲੋਕ ਵਿਚ ਸਹਾਈ ਹੈ। ਓਸ ਨੂੰ ਜੋ ਹਰ ਸਮੇਂ ਸੁਆਸ ਸੁਆਸ ਸਿਮਰਦਾ ਹੈ ***"ਐਥੈ ਓਥੈ ਤੂੰਹੈ ਰਖਵਾਲਾ ॥"*** (ਮਾਝ ਮ: ੫, ਪੰਨਾ ੧੩੧) ਲੋਕ ਪ੍ਰਲੋਕ ਵਿਚ ਪਰਮਾਤਮਾ ਉਸ ਦਾ ਸੱਚਾ ਸਹਾਇਕ ਹੁੰਦਾ ਹੈ।

*Truth is the only protective shield. It never fails. In moments of hostility or despair, only Truth can help us emerge unscathed. Gurbani is the repository of Truth. As Guru it is our lasting refuge. Truthful devotees seek only the support of truth. Only the truthful ones can render true support. Truth of one's being is ultimately one's true strength and support. Established in the Truth of Cosmos, one discovers one's truth of being.*

## ਸੋਰਠਿ ਮਹਲਾ ੫ ॥

ਸਤਿਗੁਰ ਪੂਰੇ ਭਾਣਾ ॥ ਤਾ ਜਪਿਆ ਨਾਮੁ ਰਮਾਣਾ ॥ ਗੋਬਿੰਦ ਕਿਰਪਾ ਧਾਰੀ ॥ ਪ੍ਰਭਿ ਰਾਖੀ ਪੈਜ ਹਮਾਰੀ ॥੧॥ ਹਰਿ ਕੇ ਚਰਨ ਸਦਾ ਸੁਖਦਾਈ ॥ ਜੋ ਇਛਹਿ ਸੋਈ ਫਲੁ ਪਾਵਹਿ ਬਿਰਥੀ ਆਸ ਨ ਜਾਈ ॥੧॥ ਰਹਾਉ ॥ ਕ੍ਰਿਪਾ ਕਰੇ ਜਿਸੁ ਪ੍ਰਾਨਪਤਿ ਦਾਤਾ ਸੋਈ ਸੰਤੁ ਗੁਣ ਗਾਵੈ ॥ ਪ੍ਰੇਮ ਭਗਤਿ ਤਾ ਕਾ ਮਨੁ ਲੀਣਾ ਪਾਰਬ੍ਰਹਮ ਮਨਿ ਭਾਵੈ ॥੨॥ ਆਠ ਪਹਰ ਹਰਿ ਕਾ ਜਸੁ ਰਵਣਾ ਬਿਖੈ ਠਗਉਰੀ ਲਾਥੀ ॥ ਸੰਗਿ ਮਿਲਾਇ ਲੀਆ ਮੇਰੈ ਕਰਤੈ ਸੰਤ ਸਾਧ ਭਏ ਸਾਥੀ ॥੩॥ ਕਰੁ ਗਹਿ ਲੀਨੇ ਸਰਬਸੁ ਦੀਨੇ ਆਪਹਿ ਆਪੁ ਮਿਲਾਇਆ ॥ ਕਹੁ ਨਾਨਕ ਸਰਬ ਥੋਕ ਪੂਰਨ ਪੂਰਾ ਸਤਿਗੁਰੁ ਪਾਇਆ ॥੪॥੧੫॥੭੯॥

*ਸ੍ਰੀ ਗੁਰੂ ਗ੍ਰੰਥ ਪੰਨਾ ੬੨੮*

*ਸ਼ਬਦਾਰਥ:* ਭਾਣਾ=ਭਾ ਗਿਆ, ਪ੍ਰਵਾਨ ਹੋ ਗਿਆ। ਰਮਾਣਾ=ਰਮ ਕੇ, ਸਮਾ ਕੇ, ਮਿਲ ਕੇ, ਰਮੇ ਹੋਏ ਪ੍ਰਭੂ ਨੂੰ। ਧਾਰੀ=ਕੀਤੀ। ਇਛਹਿ=ਚਾਹੁੰਦੇ। ਬਿਰਥੀ=ਬੇ ਅਰਥ। ਲੀਣਾ=ਲੀਨ ਹੋ ਜਾਣਾ, ਘੁਲ ਮਿਲ ਜਾਣਾ। ਰਵਣਾ=ਉਚਾਰਣਾ। ਬਿਖੈ ਠਗਉਰੀ=ਵਿਸ਼ੇ ਵਿਕਾਰਾਂ ਦੀ ਠੱਗ ਰੂਪ ਬੂਟੀ ਭਾਵ ਵਿਸ਼ਿਆਂ ਦਾ ਪ੍ਰਭਾਵ। ਸਰਬਸੁ=ਆਪਾਭਾਵ ਤਿਆਗ ਦੇਣਾ, ਸਮਰਪਣ, ਸੌਂਪਣਾ।

*ਸਾਰ ਭਾਵ:* ਜੇ 'ਸਰਬਸੁ ਦੀਨੇ' ਤਾਂ ਵਾਹਿਗੁਰੂ 'ਕਰੁ ਗਹਿ ਲੀਨੇ'

| ਮੂਲ | ਅਰਥ |
|---|---|
| ਸਤਿਗੁਰ ਪੂਰੇ ਭਾਣਾ ॥ ਤਾ ਜਪਿਆ ਨਾਮੁ ਰਮਾਣਾ ॥ | ਜਦੋਂ ਗੁਰੂ ਨੂੰ ਚੰਗੇ ਲੱਗ ਗਏ ਤਦੋਂ ਪ੍ਰਭੂ ਦੇ ਨਾਮ ਵਿਚ ਰਮ ਕੇ ਓਸ ਦਾ ਸਿਮਰਣ ਕੀਤਾ ਤਥਾ ਸਰਬ ਵਿਆਪਕ ਪਾਰਬ੍ਰਹਮ ਜਪਿਆ। |
| ਗੋਬਿੰਦ ਕਿਰਪਾ ਧਾਰੀ ॥ ਪ੍ਰਭਿ ਰਾਖੀ ਪੈਜ ਹਮਾਰੀ ॥੧॥ | ਓਸ ਪ੍ਰਭੂ ਨੇ ਕਿਰਪਾ ਕਰ ਕੇ ਆਪ ਦਾਸ ਦੀ ਪੈਜ ਰੱਖ ਲਈ ਹੈ॥੧॥ |

| | |
|---|---|
| **ਹਰਿ ਕੇ ਚਰਨ ਸਦਾ ਸੁਖਦਾਈ ॥ ਜੋ ਇਛਹਿ ਸੋਈ ਫਲੁ ਪਾਵਹਿ ਬਿਰਥੀ ਆਸ ਨ ਜਾਈ ॥੧॥ ਰਹਾਉ ॥** | ਵਾਹਿਗੁਰੂ ਦੇ ਚਰਨਾਂ ਦੀ ਸ਼ਰਨ ਸਦਾ ਹੀ ਸੁਖ ਦੇਣ ਵਾਲੀ ਹੈ। ਜੋ ਮਨੋ-ਕਾਮਨਾਵਾਂ ਚਾਹੋਗੇ ਉਹ ਪ੍ਰਾਪਤ ਹੋ ਜਾਣਗੀਆਂ। ਕਦੇ ਭੀ ਕੋਈ ਆਸ ਬਿਰਥੀ ਨਹੀਂ ਜਾਂਦੀ ॥੧॥ ਰਹਾਉ ॥ |
| **ਕ੍ਰਿਪਾ ਕਰੇ ਜਿਸੁ ਪ੍ਰਾਨਪਤਿ ਦਾਤਾ ਸੋਈ ਸੰਤੁ ਗੁਣ ਗਾਵੈ ॥** | ਪਰ ਜਿਸ ਉਪਰ ਪ੍ਰਾਣਾਂ ਦਾ ਪਤੀ ਦਾਤਾਰ ਪ੍ਰਭੂ ਕਿਰਪਾ ਕਰਦਾ ਹੈ, ਓਹੀਓ ਹੀ ਸੰਤ ਮਹਾਤਮਾ ਪ੍ਰਭੂ ਦੇ ਗੁਣ ਗਾਇਨ ਕਰਦਾ ਹੈ। |
| **ਪ੍ਰੇਮ ਭਗਤਿ ਤਾ ਕਾ ਮਨੁ ਲੀਣਾ ਪਾਰਬ੍ਰਹਮ ਮਨਿ ਭਾਵੈ ॥੨॥** | ਉਸੇ ਦਾ ਮਨ ਪ੍ਰੇਮਾ ਭਗਤੀ ਵਿਚ ਲੀਨ ਹੋ ਜਾਂਦਾ ਹੈ ਜੋ ਪ੍ਰਭੂ ਨੂੰ ਭਾ ਜਾਵੇ ਭਾਵ ਚੰਗਾ ਲੱਗ ਜਾਵੇ ॥੨॥ |
| **ਆਠ ਪਹਰ ਹਰਿ ਕਾ ਜਸੁ ਰਵਣਾ ਬਿਖੈ ਠਗਉਰੀ ਲਾਥੀ ॥** | ਪਰਮਾਤਮਾ ਦੀ ਹਰ ਸਮੇਂ ਉਸਤਤ ਕਰਨ ਕਰਕੇ ਵਿਸ਼ਿਆਂ ਦੀ ਠਗ ਬੂਟੀ ਭਾਵ ਪ੍ਰਭਾਵਤਾ ਦੂਰ ਹੋ ਗਈ। |
| **ਸੰਗਿ ਮਿਲਾਇ ਲੀਆ ਮੇਰੈ ਕਰਤੈ ਸੰਤ ਸਾਧ ਭਏ ਸਾਥੀ ॥੩॥** | ਜਿਸ ਕਰਕੇ ਕਰਤਾ ਪੁਰਖੁ ਨੇ ਆਪਣੇ ਨਾਲ ਅਭੇਦ ਕਰ ਲਿਆ ਅਤੇ ਮਿਲਾਪ ਵਾਸਤੇ ਮਹਾਤਮਾਂ ਸੰਤਾਂ ਨੇ ਭੀ ਸਾਥ ਦਿੱਤਾ ॥੩॥ |
| **ਕਰੁ ਗਹਿ ਲੀਨੇ ਸਰਬਸੁ ਦੀਨੇ ਆਪਹਿ ਆਪੁ ਮਿਲਾਇਆ ॥** | ਜਦੋਂ ਦਾਸ ਨੇ ਆਪਾ ਸਮਰਪਿਤ ਕਰ ਦਿੱਤਾ ਤਾਂ ਵਾਹਿਗੁਰੂ ਨੇ ਆਪਣਾ ਆਸਰਾ ਦੇ ਕੇ ਆਪਣੇ ਨਾਲ ਮੇਲ ਲਿਆ। |
| **ਕਹੁ ਨਾਨਕ ਸਰਬ ਥੋਕ ਪੂਰਨ ਪੂਰਾ ਸਤਿਗੁਰੁ ਪਾਇਆ ॥੪॥੧੫॥੭੯॥** | ਦਾਸ ਦੇ ਸਭ ਕੰਮ ਪੂਰਨ ਹੋ ਗਏ ਜਦੋਂ ਵਾਹਿਗੁਰੂ ਦਾ ਮਿਲਾਪ ਹੋ ਗਿਆ ॥੪॥੧੫॥੭੯॥ |

***ਸਬਦੁ ਸਾਰ :*** ***"ਕਰੁ ਗਹਿ ਲੀਨੇ"*** ਵਾਲੀ ਗੱਲ ਓਦੋਂ ਬਣਦੀ ਹੈ ਜਦੋਂ ***"ਸਰਬਸੁ ਦੀਨੇ"*** ਦੀ ਅਵਸਥਾ ਬਣ ਜਾਵੇ। ਇਹ ਅਵਸਥਾ ਓਦੋਂ ਹੀ ਬਣਦੀ ਹੈ ਜਦੋਂ ***"ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥"*** (ਰਾਮਕਲੀ ਮ: ੩, ਪੰਨਾ ੯੧੮) ਸਭ ਕੁਝ ਸਤਿਗੁਰਾਂ ਦੇ ਸਮਰਪਿਤ ਕਰ ਕੇ ਉਨ੍ਹਾਂ ਦੇ ਹੁਕਮ ਨੂੰ ਸਿਰ ਮੱਥੇ 'ਤੇ ਰੱਖਿਆ ਜਾਵੇ। ਅਰਥਾਤ ***"ਆਪਨੜਾ ਮਨੁ ਆਗੈ ਧਰਿਆ ਸਰਬਸੁ ਠਾਕੁਰਿ ਦੀਨੇ ਰਾਮ ॥"*** (ਸੂਹੀ ਮ: ੫, ਪੰਨਾ ੭੮੨) ਸਭ ਕੁਝ ਉਸੇ ਨੂੰ ਹੀ ਸੌਂਪ ਦਿੱਤਾ ਜਾਵੇ। ਜਿਤਨਾ ਚਿਰ ਮੈਂ ਮੇਰੀ, ਹੰਗਤਾ, ਮਮਤਾ, ਆਨ ਤੇ ਆਪਣਾ ਅੰਸ਼ਕ ਮਾਤਰ ਭੀ ਬਣਿਆ ਰਹੇਗਾ ਤਦ ਤਕ ***"ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ ॥"*** (ਸੋਰਠਿ ਮ: ੫, ਪੰਨਾ ੬੨੪) ਭੰਭੀਰੀ ਦੇ ਪਤਲੇ ਖੰਭ ਵਰਗਾ ਭੀ ਪਰਦਾ ਬਣੇ ਰਹਿਣ ਨਾਲ, ਪ੍ਰਭੂ ਦਾ ਹੱਥ ਦੂਰ ਹੀ ਰਹਿੰਦਾ ਹੈ ਅਰ **'ਕਰੁ ਗਹਿ ਲੀਨੇ'** ਦਾ ਸੁਭਾਗ ਪ੍ਰਾਪਤ ਨਹੀਂ ਹੁੰਦਾ।

ਇਸ ਵਾਸਤੇ ***"ਮਨੁ ਤਨੁ ਰਤਾ ਰਾਮ ਪਿਆਰੇ ॥ ਸਰਬਸੁ ਦੀਜੈ ਅਪਨਾ ਵਾਰੇ ॥"*** (ਮਾਝ ਮ: ੫, ਪੰਨਾ ੧੦੮) ਪ੍ਰਭੂ ਦੇ ਨਾਮ ਸਿਮਰਣ ਵਿਚ ਮਨ ਬਚ ਕ੍ਰਮ ਦੁਆਰਾ ਰਚ ਜਾਵੇ ਅਰ ਸਭ ਕੁਝ ਵਾਰਨੇ ਬਲਿਹਾਰਨੇ ਕਰ ਕੇ ਉਸੇ ਦੀ ਯਾਦ ਵਿਚ ਵਿਚਰਣ ਕਰੇ ਫੇਰ ਵਾਹਿਗੁਰੂ ***"ਭੁਜਾ ਗਹਿ ਕਾਢਿ ਲੀਓ ਸਾਧੂਸੰਗੁ ਦੀਨਾ ਰਾਮ ॥"*** (ਬਿਹਾਗੜਾ ਮ: ੫, ਪੰਨਾ ੫੪੮) ਉਸ ਦਾ ਹੱਥ ਫੜ ਲੈਂਦਾ ਹੈ। ਭਾਵ ਉਸ ਦਾ ਰਖਵਾਲਾ ਬਣ ਜਾਂਦਾ ਹੈ ਅਤੇ ਸਤਿਸੰਗ ਦੀ ਪ੍ਰਾਪਤੀ ਹੋ ਜਾਂਦੀ ਹੈ।

*We always pray to be saved from temptations. This can happen only after we have surrendered to the Will of God. Absolute must be our dedication if we seek absolute freedom from anxiety or care. The above attitude, cultivated through actual living, enables one to act with courage. Owning their responsibility is the mask of ones who live in truth.*

## ਸੋਰਠਿ ਮਹਲਾ ੫ ॥

**ਗਰੀਬੀ ਗਦਾ ਹਮਾਰੀ ॥ ਖੰਨਾ ਸਗਲ ਰੇਨੁ ਛਾਰੀ ॥ ਇਸੁ ਆਗੈ ਕੋ ਨ ਟਿਕੈ ਵੇਕਾਰੀ ॥ ਗੁਰ ਪੂਰੇ ਏਹ ਗਲ ਸਾਰੀ ॥੧॥ ਹਰਿ ਹਰਿ ਨਾਮੁ ਸੰਤਨ ਕੀ ਓਟਾ ॥ ਜੋ ਸਿਮਰੈ ਤਿਸ ਕੀ ਗਤਿ ਹੋਵੈ ਉਧਰਹਿ ਸਗਲੇ ਕੋਟਾ ॥੧॥ ਰਹਾਉ ॥ ਸੰਤ ਸੰਗਿ ਜਸੁ ਗਾਇਆ ॥ ਇਹੁ ਪੂਰਨ ਹਰਿ ਧਨੁ ਪਾਇਆ ॥ ਕਹੁ ਨਾਨਕ ਆਪੁ ਮਿਟਾਇਆ ॥ ਸਭੁ ਪਾਰਬ੍ਰਹਮੁ ਨਦਰੀ ਆਇਆ ॥੨॥੧੬॥੮੦॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੨੮*

***ਸ਼ਬਦਾਰਥ:*** ਗਦਾ=ਗੁਰਜ। ਖੰਨਾ=ਖੰਡਾ। ਟਿਕੈ=ਠਹਿਰਦਾ। ਵੇਕਾਰੀ=ਵਿਕਾਰੀ ਆਤਮਾ। ਓਟਾ=ਆਸਰਾ। ਕੋਟਾ=ਕ੍ਰੋੜਾਂ। ਆਪੁ=ਹੰਕਾਰ, ਆਪਾ ਭਾਵ।

*ਸਾਰ ਭਾਵ:* ਨਿਮ੍ਰਤਾ ਤੇ ਸ਼ਰਣਾਗਤਿ ਧਾਰਨ ਕਰੋ।

| ਮੂਲ | ਅਰਥ |
|---|---|
| **ਗਰੀਬੀ ਗਦਾ ਹਮਾਰੀ ॥<br>ਖੰਨਾ ਸਗਲ ਰੇਨੁ ਛਾਰੀ ॥** | ਹੇ ਸੰਤ ਜਨੋ! ਨਿਮ੍ਰਤਾ ਸਾਡੇ ਪਾਸ ਗੁਰਜ ਹੈ ਤੇ ਸਭ ਦੀ ਸ਼ਰਨ ਰੂਪ ਖੰਡਾ ਹੈ। |
| **ਇਸੁ ਆਗੈ ਕੋ ਨ ਟਿਕੈ ਵੇਕਾਰੀ ॥<br>ਗੁਰ ਪੂਰੇ ਏਹ ਗਲ ਸਾਰੀ ॥੧॥** | ਇਨ੍ਹਾਂ ਦੋਨੋਂ ਹਥਿਆਰਾਂ ਅੱਗੇ ਕੋਈ ਵਿਕਾਰੀ ਆਤਮਾ ਠਹਿਰ ਨਹੀਂ ਸਕਦੀ। ਗੁਰੂ ਜੀ ਨੇ ਇਹ ਗੱਲ ਪੱਕੀ ਦੱਸੀ ॥੧॥ |
| **ਹਰਿ ਹਰਿ ਨਾਮੁ ਸੰਤਨ ਕੀ ਓਟਾ ॥<br>ਜੋ ਸਿਮਰੈ ਤਿਸ ਕੀ ਗਤਿ ਹੋਵੈ<br>ਉਧਰਹਿ ਸਗਲੇ ਕੋਟਾ ॥੧॥ ਰਹਾਉ ॥** | ਹਰੀ ਪ੍ਰਭੂ ਦਾ ਨਾਮ ਜਪਣਾ ਹੀ ਸੰਤਾਂ ਦਾ ਆਸਰਾ ਰੂਪ ਹੈ। ਜੋ ਸਿਮਰਣ ਕਰਦਾ ਰਹੇਗਾ, ਉਸ ਦੀ ਡਰ, ਖ਼ਤਰੇ ਤੋਂ ਮੁਕਤੀ ਹੋ ਜਾਂਦੀ ਹੈ ਤੇ ਹੋਰ ਕ੍ਰੋੜਾਂ ਦਾ ਉਧਾਰ ਹੋ ਜਾਂਦਾ ਹੈ ॥੧॥ ਰਹਾਉ ॥ |
| **ਸੰਤ ਸੰਗਿ ਜਸੁ ਗਾਇਆ ॥<br>ਇਹੁ ਪੂਰਨ ਹਰਿ ਧਨੁ ਪਾਇਆ ॥** | ਸਤਿ ਸੰਗਤ ਵਿਚ ਮਿਲ ਬੈਠ ਕੇ ਪ੍ਰਭੂ ਦੇ ਗੁਣ ਗਾਇਨ ਰੂਪ ਪੂਰਾ ਧਨ ਪਦਾਰਥ ਪ੍ਰਾਪਤ ਹੋਇਆ ਹੈ। |

ਕਹੁ ਨਾਨਕ ਆਪੁ ਮਿਟਾਇਆ ॥
ਸਭੁ ਪਾਰਬ੍ਰਹਮੁ ਨਦਰੀ ਆਇਆ ॥
੨॥੧੬॥੮੦॥

ਜਦੋਂ ਆਪਾ ਭਾਵ ਮੇਟ ਕੇ ਦੇਖਿਆ ਤਾਂ ਚਾਰੇ ਪਾਸੇ ਵਾਹਿਗੁਰੂ ਹੀ ਨਜ਼ਰੀਂ ਆਇਆ। ਓਸ ਤੋਂ ਬਿਨਾਂ ਹੋਰ ਕੋਈ ਦਿਸਦਾ ਹੀ ਨਹੀਂ ॥੨॥੧੬॥੮੦॥

*ਸਬਦੁ ਸਾਰ :* ***"ਗਰੀਬੀ ਗਦਾ ਹਮਾਰੀ ॥"*** ਭਾਵ ਗੁਰੂ ਘਰ ਵਿਚ ਨਿਮਰਤਾ ਅਤੇ ਸ਼ਰਣਾਗਤਿ ਦੇ ਦੋ ਗੁਣ ਮਹਾਨ ਤੀਖਣ ਬਾਣ ਹਨ ਜਿਨ੍ਹਾਂ ਅੱਗੇ ਕੋਈ ਹੰਕਾਰੀ ਤੇ ਅਭਿਮਾਨੀ ਟਿਕ ਨਹੀਂ ਸਕਦਾ। ਗੁਰ ਇਤਿਹਾਸ ਇਸ ਦਾ ਪ੍ਰਤੱਖ ਸਬੂਤ ਹੈ। ਜਿਸ ਨੇ ***"ਧਰ ਜੀਅਰੇ ਇਕ ਟੇਕ ਤੂ ਲਾਹਿ ਬਿਡਾਨੀ ਆਸ ॥"*** (ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੭) ਇਕ ਵਾਹਿਗੁਰੂ ਦਾ ਆਸਰਾ ਲਿਆ ਹੈ ਉਸ ਨੂੰ ***"ਲੇਪੁ ਨ ਲਾਗੋ ਤਿਲ ਕਾ ਮੂਲਿ ॥"*** (ਭੈਰਉ ਮ: ੫, ਪੰਨਾ ੧੧੩੭) ਰੰਚਕ ਜਿਤਨਾ ਭੀ ਨੁਕਸਾਨ ਨਹੀਂ ਹੁੰਦਾ ਸਗੋਂ ਚੜ੍ਹ ਕੇ ਆਇਆ ***"ਸੁਲਹੀ ਕਾ ਹਾਥੁ ਕਹੀ ਨ ਪਹੁਚੈ ਸੁਲਹੀ ਹੋਇ ਮੂਆ ਨਾਪਾਕੁ ॥"*** (ਬਿਲਾਵਲੁ ਮ: ੫, ਪੰਨਾ ੮੨੫) ਆਪ ਹੀ ਖ਼ਤਮ ਹੋ ਜਾਂਦਾ ਹੈ।

***"ਗਰੀਬਾ ਉਪਰਿ ਜਿ ਖਿੰਜੈ ਦਾੜੀ ॥ ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ ॥"*** (ਗਉੜੀ ਮ: ੫, ਪੰਨਾ ੧੯੯) ਜਿਨ੍ਹਾਂ ਨੇ ਗ਼ਰੀਬੀ ਭਾਵ ਨਿਮਰਤਾ ਧਾਰਨ ਕੀਤੀ ਹੋਈ ਹੈ ਜੇ ਕੋਈ ਜਰਵਾਣਾ ਉਨ੍ਹਾਂ ਉਪਰ ਵਧੀਕੀ ਕਰੇ ਤਾਂ ਪ੍ਰਭੂ ਪਰਮਾਤਮਾ ਉਸ ਨੂੰ ਸਜ਼ਾ ਦਿੰਦਾ ਹੈ।

*Absolute self-abasement and absolute surrender to the Divine Order are the fundamental attributes of a devotee or a Sikh. They become the most potent armour of one's spiritual self. Nothing can prevail against the faith of those adorned with these virtues. Gentle and humble in speech and manners, the simple lives of these persons are a message of hope for all who may be in suffering of various hue.*

## ਸੋਰਠਿ ਮਹਲਾ ੫ ॥

**ਗੁਰਿ ਪੂਰੈ ਪੂਰੀ ਕੀਨੀ ॥ ਬਖਸ ਅਪੁਨੀ ਕਰਿ ਦੀਨੀ ॥ ਨਿਤ ਅਨੰਦ ਸੁਖ ਪਾਇਆ ॥ ਥਾਵ ਸਗਲੇ ਸੁਖੀ ਵਸਾਇਆ ॥੧॥ ਹਰਿ ਕੀ ਭਗਤਿ ਫਲ ਦਾਤੀ ॥ ਗੁਰਿ ਪੂਰੈ ਕਿਰਪਾ ਕਰਿ ਦੀਨੀ ਵਿਰਲੈ ਕਿਨ ਹੀ ਜਾਤੀ ॥ ਰਹਾਉ ॥ ਗੁਰਬਾਣੀ ਗਾਵਹ ਭਾਈ ॥ ਓਹ ਸਫਲ ਸਦਾ ਸੁਖਦਾਈ ॥ ਨਾਨਕ ਨਾਮੁ ਧਿਆਇਆ ॥ ਪੂਰਬਿ ਲਿਖਿਆ ਪਾਇਆ ॥੨॥੧੭॥੮੧॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੨੮-੨੯*

***ਸ਼ਬਦਾਰਥ:*** ਪੂਰੀ ਕੀਨੀ=ਪ੍ਰਵਾਨ ਕੀਤੀ। ਬਖਸ=ਬਖ਼ਸ਼ੀਸ਼। ਥਾਵ=ਹਰ ਪਾਸੇ। ਵਿਰਲੈ=ਕਿਸੇ ਕਿਸੇ। ਗੁਰਬਾਣੀ=ਗੁਰਾਂ ਦੀ ਉਚਾਰੀ ਹੋਈ ਬਾਣੀ। ਪੂਰਬਿ=ਪਿਛਲੇ ਲੇਖ।

*ਸਾਰ ਭਾਵ:* ਗੁਰਬਾਣੀ ਗਾਵਹ ਭਾਈ॥

| **ਮੂਲ** | **ਅਰਥ** |
|---|---|
| **ਗੁਰਿ ਪੂਰੈ ਪੂਰੀ ਕੀਨੀ ॥<br>ਬਖਸ ਅਪੁਨੀ ਕਰਿ ਦੀਨੀ ॥** | ਪੂਰਿਆਂ ਗੁਰਾਂ ਨੇ ਆਪਣੀ ਕਿਰਪਾ ਕਰ ਕੇ ਦਾਸ ਦੀ ਭਗਤੀ ਸੰਪੂਰਨ ਅਪਨਾਅ ਲਈ ਭਾਵ ਪ੍ਰਵਾਨ ਕਰ ਲਈ। |
| **ਨਿਤ ਅਨੰਦ ਸੁਖ ਪਾਇਆ ॥<br>ਥਾਵ ਸਗਲੇ ਸੁਖੀ ਵਸਾਇਆ ॥੧॥** | ਇਸੇ ਕਰਕੇ ਨਿਤਾਪ੍ਰਤਿ ਆਨੰਦ ਮੰਗਲ ਸੁਖ ਭੋਗ ਰਿਹਾ ਹਾਂ ਤੇ ਸਾਰੇ ਸਥਾਨ ਭੀ ਸੁਖ ਪੂਰਬਕ ਵੱਸ ਰਹੇ ਹਨ॥੧॥ |
| **ਹਰਿ ਕੀ ਭਗਤਿ ਫਲ ਦਾਤੀ ॥<br>ਗੁਰਿ ਪੂਰੈ ਕਿਰਪਾ ਕਰਿ ਦੀਨੀ<br>ਵਿਰਲੈ ਕਿਨ ਹੀ ਜਾਤੀ ॥ ਰਹਾਉ ॥** | ਪ੍ਰਭੂ ਦੀ ਭਗਤੀ ਸੰਪੂਰਨ ਫਲ ਪ੍ਰਦਾਤੀ ਹੈ।<br>ਇਹ ਪੂਰਿਆਂ ਗੁਰਾਂ ਨੇ ਕਿਰਪਾ ਕਰ ਕੇ ਬਖ਼ਸ਼ਿਸ਼ ਕੀਤੀ ਹੈ, ਪਰ ਕਿਸੇ ਵਿਰਲੇ ਨੇ ਹੀ ਇਹ ਜਾਣਿਆ ਹੈ॥ ਰਹਾਉ॥ |
| **ਗੁਰਬਾਣੀ ਗਾਵਹ ਭਾਈ ॥<br>ਓਹ ਸਫਲ ਸਦਾ ਸੁਖਦਾਈ ॥** | ਗੁਰਾਂ ਦੀ ਬਾਣੀ ਗਾਇਨ ਕਰੋ, ਓਹ ਸਦ ਸਦੀਵ ਸੁਖ ਦੇਣ ਵਿਚ ਸਫਲ ਹੈ। |
| **ਨਾਨਕ ਨਾਮੁ ਧਿਆਇਆ ॥<br>ਪੂਰਬਿ ਲਿਖਿਆ ਪਾਇਆ ॥੨॥੧੭॥੮੧॥** | ਪਰ ਜਿਸ ਦੇ ਪੂਰਬਲੇ ਕਰਮਾਂ ਵਿਚ ਲੇਖ ਲਿਖਿਆ ਹੋਇਆ ਹੈ ਓਹੋ ਹੀ ਵਾਹਿਗੁਰੂ ਦਾ ਨਾਮ ਸਿਮਰਦਾ ਹੈ॥੨॥੧੭॥੮੧॥ |

*ਸਬਦੁ ਸਾਰ:* ***"ਗੁਰਬਾਣੀ ਗਾਵਹ ਭਾਈ ॥"*** ਦਾ ਅਰਥ ਇਹ ਹੈ ਕਿ ਕੇਵਲ ਗੁਰੂ ਸਾਹਿਬਾਂ ਦੀ ਉਚਾਰੀ ਹੋਈ ਬਾਣੀ ਦਾ ਗਾਇਨ ਕਰੋ, ਕਿਉਂਕਿ ***"ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥ ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥"*** (ਨਟ ਮ: ੪, ਪੰਨਾ ੯੮੨) ਗੁਰਬਾਣੀ ਦੀ ਥਾਂ ਹੋਰ ਕੱਚ ਪਿਚ ਦੀ ਉਚਾਰੀ ਹੋਈ 'ਬਾਣੀ' ਨਹੀਂ ਅਖਵਾਉਂਦੀ। ਉਹ ਤਾਂ ***"ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥ ਕਹਦੇ ਕਚੇ ਸੁਣਦੇ ਕਚੇ ਕਚੀਂ ਆਖਿ ਵਖਾਣੀ ॥"*** (ਰਾਮਕਲੀ ਮ: ੩, ਪੰਨਾ ੯੨੦) ਘਾਲਣਾ ਬਿਹੂਨ ਕੱਚਿਆਂ ਦੀ ਰਚੀ ਹੋਈ 'ਧੁਰ ਕੀ ਬਾਣੀ' ਨਹੀਂ। ਗੁਰਮੁਖ ਸੰਤ ਜਨਾਂ ਲਈ ਗੁਰੂ ਹੁਕਮ ਹੈ ਕਿ ***"ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ॥ ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ॥"*** (ਪੰਨਾ ੯੨੦)

ਕਾਵਿ ਰਚਨਾ ਕਰਨ ਵਾਲਿਆਂ ਦੀ ਮਨਘੜਤ ਰਚੀ ਹੋਈ ਕਵਿਤਾ 'ਬਾਣੀ' ਪਦ ਨਾਲ ਸਨਮਾਨੀ ਨਹੀਂ ਜਾ ਸਕਦੀ, ਕਿਉਂਕਿ ਉਹ ***"ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥"*** (ਆਸ਼ਾ ਫਰੀਦ ਜੀ, ਪੰਨਾ ੪੮੮) ਕਥਨੀ ਤੇ ਕਰਨੀ ਦੇ ਬੜੇ ਕੱਚੇ ਹੁੰਦੇ ਹਨ। 'ਬਾਣੀ' ਪਦ ਤਾਂ ਕੇਵਲ ਉਨ੍ਹਾਂ ਤਤ੍ਬੇਤਿਆਂ, ਕ੍ਹਿਣੀ ਤੇ ਕਰਨੀ ਦੇ ਪੂਰਿਆਂ, ਪ੍ਰਭੂ ਰੰਗ ਵਿਚ ਰੱਤਿਆਂ ਦੀ ਧੁਰ ਅੰਦਰੋਂ ਉਪਜੀ ਧੁਨ ਨੂੰ ਹੀ ਕਿਹਾ ਜਾ ਸਕਦਾ ਹੈ, ਜਿਸ ਵਿਚ ਨਿਰੰਕਾਰ ਪਰਮਾਤਮਾ ਦੇ ਗੁਣਾਂ ਦਾ ਵਰਣਨ ਹੋਵੇ। ***"ਬਾਣੀ ਮੰਤ੍ਰੁ ਮਹਾ ਪੁਰਖਨ ਕੀ ਮਨਹਿ ਉਤਾਰਨ ਮਾਂਨ ਕਉ ॥"*** (ਸਾਰਗ ਮ: ੫, ਪੰਨਾ ੧੨੦੮) ਬਾਣੀ ਤਾਂ ਮਹਾਨ ਪੁਰਖਾਂ ਦੀ ਰਚਨਾ ਹੁੰਦੀ ਹੈ ਜਿਸ ਦੇ ਸਰਵਣ ਕਰਨ ਨਾਲ ਮਨ ਅੰਦਰ ਵਸਿਆ ਹੰਕਾਰ ਦੂਰ ਹੋ ਜਾਂਦਾ ਹੈ।

*Bani is the composition and expression of the Gurus only. Hence it is called Gurbani. Unlike poetry it is the expression of what is otherwise inexpressible being beyound any shape, form or name. Only perfectly self-realized souls are capable of experiencing the ineffable and rendering it in words. Bani is thus the purest form of speech, untainted by any temporal concerns. Gurbani, therefore, is the sole composition that should be adopted for Kirtan. All else is vain self-seeking and builds nothing but bondage. Bani uses all the expressive resources of speech/language. However, it is neither ordinary speech nor a structure of language in the grammatical sense. The tonal patterns of speech or the grammatical patterns of language serve temporal (bound by the time-space constraints of existence) needs. Bani is not subject to any of these. It obtains in the realm of the absolute. Hence, it is identified as Sacchi Bani, Pacci Bani or Dhur Ki Bani. Its source is the absolute energy of the universe and its concerns are the absolute values of essence, irrespective of their contingent expressive modalities. Kacchi Bani looks like Pacci Bani in aural contours, but betrays its real intent by being constantly referral to the mundane needs of selfish celebration. Kacchi Bani is divisive, initiative and totally burdened by considerations of its expressive merit. It is denotative. The connotative value or the sense of the significant inherent in Pacci Bani is the result of meditative processes which are both embodied and transcended in it. The results of Pacci Bani are assimilated and obtain in tones and modes that have no shape or size or line or contour. While Kacchi Bani emerges from the finite and ends into the finite after serving finite needs, Pacci Bani arises from the Infinite, takes shapes that may be finite, but transcends its expressive modes and transports one to the Infinite by making the finite shimmer with the qualities of peace, serenity and contentment that we associate with the Infinite.*

## ਸੋਰਠਿ ਮਹਲਾ ੫ ॥

**ਗੁਰੁ ਪੂਰਾ ਆਰਾਧੇ ॥ ਕਾਰਜ ਸਗਲੇ ਸਾਧੇ ॥ ਸਗਲ ਮਨੋਰਥ ਪੂਰੇ ॥ ਬਾਜੇ ਅਨਹਦ ਤੂਰੇ ॥੧॥ ਸੰਤਹੁ ਰਾਮੁ ਜਪਤ ਸੁਖੁ ਪਾਇਆ ॥ ਸੰਤ ਅਸਥਾਨਿ ਬਸੇ ਸੁਖ ਸਹਜੇ ਸਗਲੇ ਦੂਖ ਮਿਟਾਇਆ ॥੧॥ ਰਹਾਉ ॥ ਗੁਰ ਪੂਰੇ ਕੀ ਬਾਣੀ ॥ ਪਾਰਬ੍ਰਹਮ ਮਨਿ ਭਾਣੀ ॥ ਨਾਨਕ ਦਾਸਿ ਵਖਾਣੀ ॥ ਨਿਰਮਲ ਅਕਥ ਕਹਾਣੀ ॥੨॥੧੮॥੮੨॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੨੯*

***ਸ਼ਬਦਾਰਥ :*** ਆਰਾਧੇ=ਮਨਨ ਕਰੇ। ਸਾਧੇ=ਸਿੱਧ ਹੋ ਜਾਂਦੇ, ਸਫਲ ਹੋ ਜਾਂਦੇ। ਸੰਤ ਅਸਥਾਨਿ=ਸੰਤਾਂ ਦਾ ਸਥਾਨ ਭਾਵ ਸਾਧ ਸੰਗ। ਭਾਣੀ=ਭਾਉਂਦੀ, ਚੰਗੀ ਲੱਗਦੀ ਹੈ।

*ਸਾਰ ਭਾਵ:* ਗੁਰਬਾਣੀ ਪ੍ਰਕਾਸ਼ ਰੂਪ ਹੈ।

| **ਮੂਲ** | **ਅਰਥ** |
|---|---|
| **ਗੁਰੁ ਪੂਰਾ ਆਰਾਧੇ ॥<br>ਕਾਰਜ ਸਗਲੇ ਸਾਧੇ ॥** | ਜਿਨ੍ਹਾਂ ਨੇ ਪੂਰਿਆਂ ਗੁਰਾਂ ਦੀ ਆਰਾਧਨਾ ਕੀਤੀ ਹੈ ਉਨ੍ਹਾਂ ਦੇ ਸਾਰੇ ਕਾਰਜ ਸਿੱਧ ਹੋ ਗਏ ਭਾਵ ਸਫਲ ਹੋ ਗਏ। |
| **ਸਗਲ ਮਨੋਰਥ ਪੂਰੇ ॥<br>ਬਾਜੇ ਅਨਹਦ ਤੂਰੇ ॥੧॥** | ਸਭ ਮਨੋਕਾਮਨਾਵਾਂ ਪੂਰਨ ਹੋ ਜਾਣ ਕਰਕੇ ਇਕ ਰਸ ਆਨੰਦ ਮੰਗਲ ਦੇ ਵਾਜੇ ਵੱਜਦੇ ਹਨ॥੧॥ |
| **ਸੰਤਹੁ ਰਾਮੁ ਜਪਤ ਸੁਖੁ ਪਾਇਆ ॥<br>ਸੰਤ ਅਸਥਾਨਿ ਬਸੇ ਸੁਖ ਸਹਜੇ<br>ਸਗਲੇ ਦੂਖ ਮਿਟਾਇਆ ॥੧॥ ਰਹਾਉ ॥** | ਹੇ ਸੰਤ ਜਨੋ! ਪ੍ਰਭੂ ਦਾ ਨਾਮ ਸਿਮਰਣ ਕਰਨ ਕਰਕੇ ਸੁਖ ਹੁੰਦਾ ਹੈ। ਉਹ ਸਤਿਸੰਗਤ ਵਿਚ ਨਿਵਾਸ ਕਰ ਕੇ ਸਹਿਜ ਸੁਖ ਵਿਚ ਇਕ ਮਿਕ ਹੋ ਜਾਂਦੇ ਹਨ, ਜਿਸ ਕਰਕੇ ਸਾਰੇ ਦੁੱਖ ਮਿਟ ਜਾਂਦੇ ਹਨ॥ ਰਹਾਉ॥ |
| **ਗੁਰ ਪੂਰੇ ਕੀ ਬਾਣੀ ॥<br>ਪਾਰਬ੍ਰਹਮ ਮਨਿ ਭਾਣੀ ॥** | ਪੂਰਿਆਂ ਗੁਰਾਂ ਦੀ ਉਚਾਰੀ ਹੋਈ ਬਾਣੀ ਹੀ ਵਾਹਿਗੁਰੂ ਦੇ ਮਨ ਭਾਉਂਦੀ ਹੈ। |
| **ਨਾਨਕ ਦਾਸਿ ਵਖਾਣੀ ॥<br>ਨਿਰਮਲ ਅਕਥ ਕਹਾਣੀ ॥੨॥੧੮॥੮੨॥** | ਉਚਾਰਨ ਕੀਤੀ ਹੋਈ ਬਾਣੀ ਸ਼ੁੱਧ ਸਰੂਪ ਅਕੱਥ ਪਰਮਾਤਮਾ ਦੀ ਸਾਖੀ ਰੂਪ ਹੈ॥੨॥੧੮॥੮੨॥ |

ਸਬਦੁ ਸਾਰ : ਇਸ ਸਬਦੁ ਵਿਚ ***"ਗੁਰ ਪੂਰੇ ਕੀ ਬਾਣੀ ॥"*** ਦੁਆਰਾ 'ਗੁਰਬਾਣੀ' ਪਦ ਦੀ ਸਪਸ਼ਟਤਾ ਕੀਤੀ ਹੈ ਕਿ ਬਾਣੀ ਉਹ ਹੀ ਹੈ ਜੋ ਪ੍ਰਭੂ ਦੇ ਮਨ ਭਾਵੇ ਅਰਥਾਤ ਵਾਹਿਗੁਰੂ ਨੂੰ ਭਾ ਜਾਵੇ। ਜਿਸ ਬਾਣੀ ਵਿਚ ਪ੍ਰਭੂ ਪਰਮਾਤਮਾ ਦੇ ਗੁਣ ਗਾਇਨ ਕੀਤੇ ਜਾਣਗੇ, ਉਸ ਨੂੰ ਹੀ ਬਾਣੀ ਆਖਿਆ ਜਾਵੇਗਾ। ਜਿਸ ਰਚਨਾ ਵਿਚ ਪ੍ਰਭੂ ਭਗਤੀ ਤੋਂ ਬਿਨਾਂ ਹੋਰ ਵਿਚਾਰ ਪ੍ਰਗਟਾਏ ਹੋਣਗੇ, ਉਹ ਬਾਣੀ ਨਹੀਂ ਆਖੀ ਜਾ ਸਕਦੀ। ਕਲਜੁਗ ਵਿਚ ***"ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ ॥"*** (ਸਿਰੀਰਾਗੁ ਮ: ੩, ਪੰਨਾ ੬੭) ਗੁਰੂ ਦੀ ਬਾਣੀ ਹੀ ਪ੍ਰਕਾਸ਼ ਰੂਪ ਹੈ।

ਵਿਅਕਤੀਗਤ ਰੂਪਾਂ ਦੀਆਂ ਜਸ ਭਰੀਆਂ ਰਚਨਾਵਾਂ ਸਾਧਾਰਣ ਕਵੀ ਜਨਾਂ ਦੀਆਂ ਮਨ ਮੰਨੀਆਂ ਰਚਨਾਵਾਂ ਹਨ ਜੋ ਕੇਵਲ ਦੂਜਿਆਂ ਦੇ ਮਨੋਰੰਜਨ ਦਾ ਸਾਧਨ ਹਨ। ਇਹ ਕਹਿਣੀ ਤੇ ਕਰਨੀ ਦੇ ਪੂਰੇ ਨਹੀਂ ਹੁੰਦੇ ***"ਕਰਣੀ ਬਾਝਹੁ ਤਰੈ ਨ ਕੋਇ ॥ ਸਚੋ ਸਚੁ ਵਖਾਣੈ ਕੋਇ ॥"*** (ਰਾਮਕਲੀ ਮ: ੧, ਪੰਨਾ ੯੫੨) ਸ਼ੁਭ ਕਰਨੀ ਕਮਾਈ ਬਿਨਾਂ ਕੋਈ ਤਰਦਾ ਨਹੀਂ ਅਰ ਸੱਚੀ ਗੱਲ ਆਖਣ ਵਾਲਾ ਕੋਈ ਕੋਈ ਹੀ ਹੁੰਦਾ ਹੈ। ਮਰਜੀਅੜੇ ਬਣੇ ਬਿਨਾਂ ***"ਆਪਿ ਡੁਬੇ ਸਗਲੇ ਕੁਲ ਡੋਬੇ ਕੂੜੁ ਬੋਲਿ ਬਿਖੁ ਖਾਵਣਿਆ ॥"*** (ਮਾਝ ਮ: ੩, ਪੰਨਾ ੧੨੩-੨੪) ਵਾਲੀ ਦਸ਼ਾ ਹੁੰਦੀ ਹੈ।

ਗੁਰਬਾਣੀ ਦੀ ਇਹੋ ਪਹਿਚਾਣ ਹੈ ਕਿ ***"ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ ਮਨੁ ਭੀਨਾ ਨਿਜ ਘਰਿ ਆਵੈਗੋ ॥"*** (ਕਾਨੜਾ ਮ: ੪, ਪੰਨਾ ੧੩੦੯) ਸੁਣਦਿਆਂ ਹੀ ਮਨ ਚਿਤ ਐਸਾ ਸ਼ੀਤਲ ਹੋ ਜਾਂਦਾ ਹੈ ਕਿ ਉਹ ਆਨੰਦ ਰਸ ਵਿਚ ਗੜੂੰਚ ਹੋ ਕੇ ਆਪਣੇ ਨਿੱਜ ਸਰੂਪ ਵਿਚ ਇਸਥਿਤ ਹੋ ਜਾਂਦਾ ਹੈ।

*Gurbani is the Bani of Gurus in the state of absolute self-realization. It is neither term-serving utterance nor an object/subject of entertainment - something that may be said about poetry of the highest order. Bani is not created by poets but by those who dwell in Truth and are capable of removing the veil of ignorance/distortion caused by lust, greed, conceit, anger of myriad self-delusions in which we remain trapped otherwise. Listening to Gurbani melts away the clogging dross that otherwise keeps imprisoned the free flow of our consciousness and does not allow our selves to be in tune with the Cosmic Energy of which each one of us is a spark. Gurbani is thought and feeling in its purity i.e. without any content away from its form. Its tones and modulations are the tones and modulations of the Cosmic Energy which otherwise is ineffable.*

## ਸੋਰਠਿ ਮਹਲਾ ੫ ॥

ਭੂਖੇ ਖਾਵਤ ਲਾਜ ਨ ਆਵੈ ॥ ਤਿਉ ਹਰਿ ਜਨੁ ਹਰਿ ਗੁਣ ਗਾਵੈ ॥੧॥ ਅਪਨੇ ਕਾਜ ਕਉ ਕਿਉ ਅਲਕਾਈਐ ॥ ਜਿਤੁ ਸਿਮਰਨਿ ਦਰਗਹ ਮੁਖੁ ਊਜਲ ਸਦਾ ਸਦਾ ਸੁਖੁ ਪਾਈਐ ॥੧॥ ਰਹਾਉ ॥ ਜਿਉ ਕਾਮੀ ਕਾਮਿ ਲੁਭਾਵੈ ॥ ਤਿਉ ਹਰਿ ਦਾਸ ਹਰਿ ਜਸੁ ਭਾਵੈ ॥੨॥ ਜਿਉ ਮਾਤਾ ਬਾਲਿ ਲਪਟਾਵੈ ॥ ਤਿਉ ਗਿਆਨੀ ਨਾਮੁ ਕਮਾਵੈ ॥੩॥ ਗੁਰ ਪੂਰੇ ਤੇ ਪਾਵੈ ॥ ਜਨ ਨਾਨਕ ਨਾਮੁ ਧਿਆਵੈ ॥੪॥੧੯॥੮੩॥

*ਸ੍ਰੀ ਗੁਰੂ ਗ੍ਰੰਥ ਪੰਨਾ ੬੨੯*

*ਸ਼ਬਦਾਰਥ:* ਲਾਜ=ਲੱਜਿਆ, ਸ਼ਰਮ, ਝਿਜਕ, ਸੰਕੋਚ। ਕਾਜ=ਕੰਮ। ਅਲਕਾਈਐ=ਆਲਸ। ਕਾਮੀ=ਵਿਸ਼ਈ। ਲਪਟਾਵੈ=ਲਿਪਟ ਜਾਂਦਾ ਹੈ। ਕਮਾਵੈ=ਸਿਮਰਣ ਕਰਦਾ ਹੈ।

*ਸਾਰ ਭਾਵ:* ਆਲਸ ਛੱਡ; ਉੱਠ ਨਾਮੁ ਜਪ।

| ਮੂਲ | ਅਰਥ |
|---|---|
| **ਭੂਖੇ ਖਾਵਤ ਲਾਜ ਨ ਆਵੈ ॥ ਤਿਉ ਹਰਿ ਜਨੁ ਹਰਿ ਗੁਣ ਗਾਵੈ ॥੧॥** | ਜਿਵੇਂ ਭੁੱਖੇ ਬੰਦੇ ਨੂੰ ਖਾਣ ਵਿਚ ਕੋਈ ਸ਼ਰਮ ਤਥਾ ਸੰਕੋਚ ਨਹੀਂ ਹੁੰਦਾ, ਤਿਵੇਂ ਪ੍ਰਭੂ ਦੇ ਭਗਤ ਵਾਹਿਗੁਰੂ ਦੇ ਗੁਣ ਗਾਇਨ ਵਿਚ ਝਿਜਕਦੇ ਨਹੀਂ ॥੧॥ |
| **ਅਪਨੇ ਕਾਜ ਕਉ ਕਿਉ ਅਲਕਾਈਐ ॥ ਜਿਤੁ ਸਿਮਰਨਿ ਦਰਗਹ ਮੁਖੁ ਊਜਲ ਸਦਾ ਸਦਾ ਸੁਖੁ ਪਾਈਐ ॥੧॥ ਰਹਾਉ ॥** | ਜਿਵੇਂ ਆਪਣੇ ਕੰਮ ਕਰਨ 'ਚ ਕੋਈ ਆਲਸ ਨਹੀਂ ਹੁੰਦਾ, ਉਵੇਂ ਜਿਸ ਪ੍ਰਭੂ ਦੇ ਸਿਮਰਣ ਨਾਲ ਦਰਗਾਹ ਵਿਚ ਉੱਜਲ ਮੁੱਖ ਹੋਈਦਾ ਹੈ ਅਤੇ ਸਦ ਸਦੀਵ ਸੁਖ ਪਾਈਦਾ ਹੈ, ਉਸ ਦਾ ਸਿਮਰਣ ਕਰਨ ਵਿਚ ਆਲਸ ਕਿਉਂ ? ॥੧॥ ਰਹਾਉ ॥ |
| **ਜਿਉ ਕਾਮੀ ਕਾਮਿ ਲੁਭਾਵੈ ॥ ਤਿਉ ਹਰਿ ਦਾਸ ਹਰਿ ਜਸੁ ਭਾਵੈ ॥੨॥** | ਜਿਵੇਂ ਕਾਮੀ ਮਨੁੱਖ ਕਾਮਾਤੁਰ ਹੁੰਦਾ ਹੈ। ਇਸੇ ਤਰ੍ਹਾਂ ਪ੍ਰਭੂ ਦੇ ਦਾਸ ਹਰੀ ਦੇ ਗੁਣ ਗਾਇਨ ਵਿਚ ਲੁਭਾਇਮਾਨ ਹਨ ॥੨॥ |

| | |
|---|---|
| ਜਿਉ ਮਾਤਾ ਬਾਲਿ ਲਪਟਾਵੈ ॥<br>ਤਿਉ ਗਿਆਨੀ ਨਾਮੁ ਕਮਾਵੈ ॥੩॥ | ਜਿਵੇਂ ਬੱਚਾ ਮਾਂ ਦੇ ਨਾਲ ਚਿੰਮੜਦਾ ਹੈ, ਤਿਵੇਂ ਭਗਤ ਗਿਆਨੀ ਨਾਮ ਨਾਲ ਲਿਪਟੇ ਰਹਿੰਦੇ ਭਾਵ ਹਰ ਸਮੇਂ ਸਿਮਰਣ ਕਰਦੇ ਹਨ ॥੩॥ |
| ਗੁਰ ਪੂਰੇ ਤੇ ਪਾਵੈ ॥<br>ਜਨ ਨਾਨਕ ਨਾਮੁ ਧਿਆਵੈ ॥<br>੪॥੧੯॥੮੩॥ | ਤਿਵੇਂ ਹੀ ਭਗਤ ਜਨ ਪੂਰਿਆਂ ਗੁਰਾਂ ਪਾਸੋਂ ਭਗਤੀ ਦਾਨ ਪਾ ਕੇ ਨਾਮ ਸਿਮਰਣ ਕਰਦੇ ਹਨ ॥੪॥੧੯॥੮੩॥ |

*ਸਬਦੁ ਸਾਰ :* ***"ਅਪਨੇ ਕਾਜ ਕਉ ਕਿਉ ਅਲਕਾਈਐ ॥"*** ਭਾਵ ਨਾਮ ਜਾਪ ਦੇ ਪ੍ਰੇਮੀ ਪ੍ਰਭੂ ਦੇ ਨਾਮ ਸਿਮਰਣ ਵਿਚ ਵੇਲੇ ਕੁਵੇਲੇ ਦੀ ਕੋਈ ਵਿਸ਼ੇਸ਼ਤਾ ਨਹੀਂ ਸਮਝਦੇ। ਉਹ ਹਰ ਸਮੇਂ, ਦੁੱਖ ਸੁਖ ਵਿਚ ਨਾਮ ਜਾਪ ਕਰਦੇ ਰਹਿੰਦੇ ਹਨ। ਜਿਵੇਂ ਆਪਣੇ ਕੰਮ ਵਾਸਤੇ ਕੋਈ ਆਨਾ ਬਹਾਨਾ ਨਹੀਂ ਹੁੰਦਾ ਤਿਵੇਂ ਭਗਤ ਜਨ ਨਾਮ ਜਾਪ ਵਿਚ ਕੋਈ ਆਲਸ ਨਹੀਂ ਕਰਦੇ ਅਤੇ ***"ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ ॥"*** (ਬਾਵਨ ਅਖਰੀ ਮ: ੫, ਪੰਨਾ ੨੫੫) ਅਨੁਸਾਰ ਅੰਮ੍ਰਿਤ ਵੇਲੇ ਹੀ ਇਸ਼ਨਾਨ ਕਰ ਕੇ ਨਾਮ ਜਾਪ ਆਰੰਭ ਕਰਦੇ ਅਰ ਦਿਨ ਰਾਤ ਪ੍ਰਭੂ ਆਰਾਧਨਾ ਵਿਚ ਤਤਪਰ ਰਹਿੰਦੇ ਹਨ।

ਗੁਰੂ ਜੀ ਸੰਸਾਰਕ ਦ੍ਰਿਸ਼ਟਾਂਤਾਂ ਰਾਹੀਂ ਪ੍ਰਭੂ ਪ੍ਰੇਮੀਆਂ ਦੀ ਦਸ਼ਾ ਵਰਣਨ ਕਰਦੇ ਹਨ ਕਿ ਜਿਵੇਂ ਭੁੱਖਾ ਅੰਨ ਵਾਸਤੇ, ਕਾਮੀ ਕਾਮਨੀ ਵਾਸਤੇ ਤੇ ਬੱਚਾ ਮਾਤਾ ਵਾਸਤੇ ਬਿਹਬਲ ਹੁੰਦਾ ਹੈ, ਇਵੇਂ ਭਗਤ ਜਨ ਪ੍ਰਭੂ ਆਰਾਧਨਾ ਵਾਸਤੇ ਬੇਤਾਬ ਹੁੰਦਾ ਹੈ। ਇਹੋ ਬੇਤਾਬੀ ਉਸ ਨੂੰ ਪ੍ਰਭੂ ਮਿਲਾਪ ਲਈ ਸਫ਼ਲਤਾ ਦਿੰਦੀ ਹੈ।

*We often waste away because of sheer indolence on our part and dedicate not ourselves to Vaheguru. Many may be our excuses for our diffidence in this respect. The truly devoted ones forget not Vaheguru even for a second. Their devotion to Gur-shabad is intense and urgent. They allow nothing to interfere with their zest for Naam-simran.*

## ਸੋਰਠਿ ਮਹਲਾ ੫ ॥

ਸੁਖ ਸਾਂਦਿ ਘਰਿ ਆਇਆ ॥ ਨਿੰਦਕ ਕੈ ਮੁਖਿ ਛਾਇਆ ॥ ਪੂਰੈ ਗੁਰਿ ਪਹਿਰਾਇਆ ॥ ਬਿਨਸੇ ਦੂਖ ਸਬਾਇਆ ॥੧॥ ਸੰਤਹੁ ਸਾਚੇ ਕੀ ਵਡਿਆਈ ॥ ਜਿਨਿ ਅਚਰਜ ਸੋਭ ਬਣਾਈ ॥੧॥ ਰਹਾਉ ॥ ਬੋਲੇ ਸਾਹਿਬ ਕੈ ਭਾਣੈ ॥ ਦਾਸੁ ਬਾਣੀ ਬ੍ਰਹਮੁ ਵਖਾਣੈ ॥ ਨਾਨਕ ਪ੍ਰਭ ਸੁਖਦਾਈ ॥ ਜਿਨਿ ਪੂਰੀ ਬਣਤ ਬਣਾਈ ॥੨॥੨੦॥੮੪॥

*ਸ੍ਰੀ ਗੁਰੂ ਗ੍ਰੰਥ ਪੰਨਾ ੬੨੯*

***ਸ਼ਬਦਾਰਥ :*** ਛਾਇਆ=ਸਵਾਹ, ਛਾਰ। ਪਹਿਰਾਇਆ=ਸਿਰੋਪਾਉ, ਇੱਜ਼ਤ। ਬਿਨਸੇ=ਹਟ ਗਏ, ਨਸ਼ਟ ਹੋ ਗਏ। ਸਬਾਇਆ=ਸਮੂਹ। ਬਣਤ ਬਣਾਈ=ਕਾਰਜ ਸੁਵਾਰੇ, ਬਣਤਰ ਬਣਾਈ।

*ਸਾਰ ਭਾਵ :* ਬ੍ਰਹਮ ਵਿਚਾਰ ਦਾ ਉਚਾਰ ਬਾਣੀ ਹੈ।

| ਮੂਲ | ਅਰਥ |
|---|---|
| ਸੁਖ ਸਾਂਦਿ ਘਰਿ ਆਇਆ ॥ ਨਿੰਦਕ ਕੈ ਮੁਖਿ ਛਾਇਆ ॥ | ਸੁਖ ਸ਼ਾਂਤੀ ਨਾਲ ਆਪਣੇ ਘਰ ਵਿਖੇ ਆ ਗਏ ਤੇ ਨਿੰਦਕ ਦੇ ਮੂੰਹ ਸਵਾਹ ਪੈ ਗਈ। |
| ਪੂਰੈ ਗੁਰਿ ਪਹਿਰਾਇਆ ॥ ਬਿਨਸੇ ਦੂਖ ਸਬਾਇਆ ॥੧॥ | ਗੁਰਾਂ ਨੇ ਇੱਜ਼ਤ ਬਖ਼ਸ਼ੀ ਹੈ ਅਤੇ ਸਾਰੇ ਦੁੱਖ ਦੂਰ ਹੋ ਗਏ ਹਨ ॥੧॥ |
| ਸੰਤਹੁ ਸਾਚੇ ਕੀ ਵਡਿਆਈ ॥ ਜਿਨਿ ਅਚਰਜ ਸੋਭ ਬਣਾਈ ॥ ੧॥ ਰਹਾਉ ॥ | ਹੇ ਸੰਤ ਜਨੋ! ਇਹ ਸੱਚੇ ਦੇ ਨਾਮ ਦੀ ਹੀ ਵਡਿਆਈ ਹੈ ਜਿਸ ਨੇ ਬੇਮਿਸਾਲ ਸੋਭਾ ਬਣਾ ਦਿੱਤੀ ਹੈ ॥੧॥ ਰਹਾਉ ॥ |
| ਬੋਲੇ ਸਾਹਿਬ ਕੈ ਭਾਣੈ ॥ ਦਾਸੁ ਬਾਣੀ ਬ੍ਰਹਮੁ ਵਖਾਣੈ ॥ | ਇਹ ਬੋਲਣਾ ਭੀ ਵਾਹਿਗੁਰੂ ਦੇ ਹੁਕਮ ਵਿਚ ਹੀ ਹੈ, ਦਾਸ ਤਾਂ ਬ੍ਰਹਮ ਵਿਚਾਰ ਦੀ ਉਚਾਰੀ ਹੋਈ ਬਾਣੀ ਹੀ ਕਥਨ ਕਰਦਾ ਹੈ। |

| | |
|---|---|
| ਨਾਨਕ ਪ੍ਰਭ ਸੁਖਦਾਈ ॥<br>ਜਿਨਿ ਪੂਰੀ ਬਣਤ ਬਣਾਈ ॥੨॥੨੦॥੮੪॥ | ਦਾਸ ਸੁਖਦਾਤੇ ਪ੍ਰਭੂ ਦੀ ਸ਼ਰਨ ਆਇਆ ਹੈ। ਜਿਸ ਪ੍ਰਭੂ ਨੇ ਸਾਰੀ ਬਣਤਰ ਬਣਾਈ ਹੈ॥੨॥੨੦॥੮੪॥ |

*ਸਬਦੁ ਸਾਰ:* ***"ਬੋਲੇ ਸਾਹਿਬ ਕੈ ਭਾਣੈ ॥"*** ਇਹ ਸਬਦੁ ਭੀ ਸ੍ਰੀ ਹਰਿ ਗੋਬਿੰਦ ਜੀ ਦੇ ਰਾਜ਼ੀ ਬਾਜ਼ੀ ਹੋ ਕੇ ਗੁਰੂ ਕੀ ਵਡਾਲੀ ਤੋਂ ਗੁਰੂ ਕੇ ਮਹਲ ਅੰਮ੍ਰਿਤਸਰ ਆਉਣ ਦੀ ਖ਼ੁਸ਼ੀ ਵਜੋਂ, ਵਾਹਿਗੁਰੂ ਦੀ ਕਿਰਪਾਲਤਾ ਦਾ ਧੰਨਵਾਦ ਕਰਨ ਲਈ ਉਚਾਰਿਆ ਹੈ। ਅਰ ਬੇਨਤੀ ਕੀਤੀ ਹੈ ਕਿ ਹੇ ਸਤਿਗੁਰੋ! ***"ਬੋਲਾਇਆ ਬੋਲੀ ਤੇਰਾ ॥"*** (ਸੋਰਠਿ ਮ: ੫, ਪੰਨਾ ੬੨੩) ਤੁਹਾਡਾ ਹੀ ਬੋਲਾਇਆ ਹੋਇਆ ਮੈਂ ਬੋਲ ਰਿਹਾ ਹਾਂ ਕਿਉਂਕਿ ***"ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥"*** (ਸੂਹੀ ਮ: ੫ ਗੁਣਵੰਤੀ, ਪੰਨਾ ੭੬੩) ਮੈਂ ਤਾਂ ਤੁਹਾਡੇ ਹੁਕਮ ਅਨੁਸਾਰ ਹੀ ਸਭ ਕੁਝ ਆਖ ਰਿਹਾ ਹਾਂ। ਇਸ ਵਿਚ ਮੇਰਾ ਆਖਿਆ ਕੁਝ ਨਹੀਂ।

*Our prayers of thanksgiving are also inspired by the Divine Cosmic Energy. Vaheguru is the bestower of all blessings, and is also the One that grants us the good sense to sing in praise and thankfulness for all the boons received. We are cautioned by Gurbani that we should be careful that even our expressions of gratefulness must not smack of any vanity. Let our obeisance be meek and humble because an act of obeisance is most vulnerable to arrogance and conceit.*

## ਸੋਰਠਿ ਮਹਲਾ ੫ ॥

ਪ੍ਰਭੁ ਅਪੁਨਾ ਰਿਦੈ ਧਿਆਏ ॥ ਘਰਿ ਸਹੀ ਸਲਾਮਤਿ ਆਏ ॥ ਸੰਤੋਖੁ ਭਇਆ ਸੰਸਾਰੇ ॥ ਗੁਰਿ ਪੂਰੈ ਲੈ ਤਾਰੇ ॥੧॥ ਸੰਤਹੁ ਪ੍ਰਭੁ ਮੇਰਾ ਸਦਾ ਦਇਆਲਾ ॥ ਅਪਨੇ ਭਗਤ ਕੀ ਗਣਤ ਨ ਗਣਈ ਰਾਖੈ ਬਾਲ ਗੁਪਾਲਾ ॥੧॥ ਰਹਾਉ ॥ ਹਰਿ ਨਾਮੁ ਰਿਦੈ ਉਰਿ ਧਾਰੇ ॥ ਤਿਨਿ ਸਭੇ ਥੋਕ ਸਵਾਰੇ ॥ ਗੁਰਿ ਪੂਰੈ ਤੁਸਿ ਦੀਆ ॥ ਫਿਰਿ ਨਾਨਕ ਦੂਖੁ ਨ ਥੀਆ ॥੨॥੨੧॥੮੫॥

*ਸ੍ਰੀ ਗੁਰੂ ਗ੍ਰੰਥ ਪੰਨਾ ੬੨੯*

***ਸ਼ਬਦਾਰਥ:*** ਸਹੀ ਸਲਾਮਤਿ=ਰਾਜ਼ੀ ਖ਼ੁਸ਼ੀ। ਸੰਸਾਰੇ=ਸਭ ਪਰਿਵਾਰ ਨੂੰ। ਤਾਰੇ=ਤਾਰ ਦਿੱਤੇ ਭਾਵ ਚਿੰਤਾ ਵਿਚ ਡੋਬੇ ਖਾ ਰਹੇ ਮਨਾਂ ਨੂੰ ਬਚਾਅ ਲਿਆ। ਗਣਤ ਨ ਗਣਈ=ਅਵਗੁਣਾਂ ਦੀ ਗਿਣਤੀ ਨਹੀਂ ਕਰਦਾ। ਥੋਕ=ਸਭ ਕਾਰਜ। ਤੁਸਿ=ਪ੍ਰਸੰਨ। ਥੀਆ=ਹੁੰਦਾ।

*ਸਾਰ ਭਾਵ:* ਵਾਹਿਗੁਰੂ ਬਖ਼ਸ਼ਣਹਾਰ ਹੈ।

| ਮੂਲ | ਅਰਥ |
|---|---|
| **ਪ੍ਰਭੁ ਅਪੁਨਾ ਰਿਦੈ ਧਿਆਏ ॥ ਘਰਿ ਸਹੀ ਸਲਾਮਤਿ ਆਏ ॥** | ਆਪਣੇ ਵਾਹਿਗੁਰੂ ਦਾ ਹਿਰਦੇ ਵਿਚ ਧਿਆਨ ਧਰ ਕੇ ਰਾਜ਼ੀ ਬਾਜ਼ੀ ਆਪਣੇ ਘਰ ਵਿਖੇ ਆ ਗਏ ਹਾਂ। |
| **ਸੰਤੋਖੁ ਭਇਆ ਸੰਸਾਰੇ ॥ ਗੁਰਿ ਪੂਰੈ ਲੈ ਤਾਰੇ ॥੧॥** | ਸਭ ਪਰਿਵਾਰਕ ਸੰਸਾਰ ਨੂੰ ਸੰਤੋਖ ਆ ਗਿਆ, ਭਾਵ ਧੀਰਜ ਆ ਗਈ। ਪੂਰਿਆਂ ਗੁਰਾਂ ਨੇ ਡਿਕ ਡੋਲੇ ਖਾਂਦਿਆਂ ਨੂੰ ਤਾਰ ਦਿੱਤਾ ॥੧॥ |
| **ਸੰਤਹੁ ਪ੍ਰਭੁ ਮੇਰਾ ਸਦਾ ਦਇਆਲਾ ॥ ਅਪਨੇ ਭਗਤ ਕੀ ਗਣਤ ਨ ਗਣਈ ਰਾਖੈ ਬਾਲ ਗੁਪਾਲਾ ॥੧॥ ਰਹਾਉ ॥** | ਹੇ ਸੰਤ ਜਨੋਂ! ਮੇਰਾ ਵਾਹਿਗੁਰੂ ਸਦਾ ਹੀ ਕ੍ਰਿਪਾ ਕਰਨ ਵਾਲਾ ਹੈ। ਓਹ ਆਪਣੇ ਸੇਵਕਾਂ ਦੇ ਗੁਣ ਔਗੁਣ ਨਹੀਂ ਦੇਖਦਾ ਅਰ ਮਾਤਾ ਪਿਤਾ ਵਾਂਗ ਬਾਲਾਂ ਬੱਚਿਆਂ ਦੀ ਸੰਭਾਲ ਕਰਦਾ ਹੈ ॥੧॥ ਰਹਾਉ ॥ |
| **ਹਰਿ ਨਾਮੁ ਰਿਦੈ ਉਰਿ ਧਾਰੇ ॥ ਤਿਨਿ ਸਭੇ ਥੋਕ ਸਵਾਰੇ ॥** | ਹਰੀ ਪ੍ਰਭੂ ਦਾ ਨਾਮ ਹਿਰਦੇ ਵਿਚ ਧਾਰਨ ਕਰੋ, ਓਹੀਓ ਹੀ ਸਭ ਕੰਮ ਸੰਵਾਰਦਾ ਹੈ। |

**ਗੁਰਿ ਪੂਰੈ ਤੁਸਿ ਦੀਆ ॥
ਫਿਰਿ ਨਾਨਕ ਦੂਖੁ ਨ ਥੀਆ ॥
੨॥੨੧॥੮੫॥**

ਇਹ ਬਖ਼ਸ਼ਿਸ਼ ਭੀ ਗੁਰੂ ਜੀ ਜਦੋਂ ਪ੍ਰਸੰਨ ਹੁੰਦੇ ਹਨ ਤਦੋਂ ਹੀ ਕਰਦੇ ਹਨ, ਫੇਰ ਕਦੇ ਕੋਈ ਦੁੱਖ ਨਹੀਂ ਹੁੰਦਾ॥੨॥੨੧॥੮੫॥

*ਸਬਦੁ ਸਾਰ :* ***"ਅਪਨੇ ਭਗਤ ਕੀ ਗਣਤ ਨ ਗਣਈ"*** ਦਾ ਅਰਥ ਇਹ ਹੈ ਕਿ ਓਹ ਪ੍ਰਭੂ ਪਰਮਾਤਮਾ ਆਪਣੇ ਭਗਤਾਂ ਸੇਵਕਾਂ ਦੇ ***"ਗੁਨੁ ਅਵਗੁਨੁ ਪ੍ਰਭਿ ਕਛੁ ਨ ਬੀਚਾਰਿਓ ਕਰਿ ਕਿਰਪਾ ਅਪੁਨਾ ਕਰਿ ਲਇਆ ॥"*** (ਬਿਲਾਵਲੁ ਮ: ੫, ਪੰਨਾ ੮੨੯) ਗੁਣ ਅਵਗੁਣ ਦੀ ਕੋਈ ਵਿਚਾਰ ਹੀ ਨਹੀਂ ਕਰਦਾ ਕੇਵਲ ਪ੍ਰੇਮਾ ਭਗਤੀ ਦੇਖ ਕੇ ਹੀ ਆਪਣਾ ਕਰ ਲੈਂਦਾ ਹੈ। ਤਥਾ ***"ਗੁਣੁ ਅਵਗੁਣੁ ਮੇਰਾ ਕਿਛੁ ਨ ਬੀਚਾਰਿਆ ਬਖਸਿ ਲੀਆ ਖਿਨ ਮਾਹੀ ॥"*** (ਵਡਹੰਸੁ ਮ: ੫, ਪੰਨਾ ੫੭੭) ਗੁਣਾਂ ਅਵਗੁਣਾਂ ਨੂੰ ਨਜ਼ਰੋਂ ਓਹਲੇ ਕਰ ਕੇ ਖਿਨ ਮਾਤ੍ਰ ਵਿਚ ਬਖ਼ਸ਼ ਦਿੰਦਾ ਹੈ ਕਿਉਂਕਿ ਓਹ ਪ੍ਰਭੂ ***"ਕਰੀਮਾਂ ਰਹੀਮਾਂ ਅਲਾਹ ਤੂ ਗਨੀ ॥"*** (ਤਿਲੰਗ ਨਾਮਦੇਵ ਜੀ, ਪੰਨਾ ੭੨੭) ਕਿਰਪਾਲੂ ਤੇ ਰਹਿਮ ਦਿਲ ਹੈ।

ਪਰੰਤੂ ਇਸ ਤੁਕ ਦਾ ਭਾਵ ਇਹ ਨਹੀਂ ਸਮਝਣਾ ਚਾਹੀਦਾ ਕਿ ਅਖੌਤੀ ਭਗਤ ਜੋ ਜੀਅ ਆਵੇ ਕਰਦਾ ਫਿਰੇ। ਭਗਤ, ਸੇਵਕ, ਦਾਸ, ਗੁਰਮੁਖ, ਸੰਤ, ਮਹਾਤਮਾ ਪਦਾਂ ਨਾਲ ਸਤਿਕਾਰੇ ਜਾਣ ਵਾਲੇ ਉਹੋ ਹੀ ਭਾਗਵਾਨ ਹੁੰਦੇ ਹਨ ਜੋ ***"ਭਗਤਾ ਕੀ ਚਾਲ ਨਿਰਾਲੀ ॥ ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ ॥ ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ ॥ ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ॥ ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ ॥ ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ ॥"*** (ਰਾਮਕਲੀ ਮ: ੩, ਪੰਨਾ ੯੧੮)

ਉਪਰੋਕਤ ਗੁਣਾਂ ਸੰਜੁਗਤ ਪੁਰਸ਼ ਕੋਈ ਐਸਾ ਕਰਮ ਕਰਦਾ ਹੀ ਨਹੀਂ ਜੋ ਨਿੰਦਣ ਯੋਗ ਹੋਵੇ। ਜੇ ਕਿਧਰੇ ਅਚਾਨਕ ਭੁੱਲ ਹੋ ਜਾਵੇ ਤਾਂ ਉਸ ਦੀ ਖਿਮਾਂ ਜਾਚਨਾ ਉਪਰੰਤ ***"ਗੁਨਹ ਉਸ ਕੇ ਸਗਲ ਆਫੂ ਤੇਰੇ ਜਨ ਦੇਖਹਿ ਦੀਦਾਰੁ ॥"*** (ਤਿਲੰਗ ਮ: ੫, ਪੰਨਾ ੭੨੪) ਸਾਰੇ ਗੁਨਾਹ ਬਖ਼ਸ਼ੇ ਜਾਂਦੇ ਹਨ।

ਜਿਵੇਂ ਲੱਕੜੀ ਨਾਲ ਲੱਗ ਕੇ ਲੋਹਾ ਪਾਰ ਉਤਰ ਜਾਂਦਾ ਹੈ ਇਸੇ ਤਰ੍ਹਾਂ ਸ਼ੁਭ ਕਰਮਾਂ ਦੇ ਅੰਬਾਰ ਵਿਚ ਕੀਤਾ ਕੋਈ ਨਿੰਦਨੀਯ ਕਰਮ ਭੀ ਦੱਬਿਆ ਜਾਂਦਾ ਹੈ। ਪਰ ਓਹ ਵਾਹਿਗੁਰੂ ਤਾਂ ***"ਦਾਨਾ ਬੀਨਾ ਸਾਈ ਮੈਡਾ ਨਾਨਕ ਸਾਰ ਨ ਜਾਣਾ ਤੇਰੀ ॥"*** (ਗੂਜਰੀ ਮ: ੫, ਪੰਨਾ ੫੨੦) ਬੜਾ ਸਿਆਣਾ ਤੇ ਬਰੀਕ ਪੜਚੋਲ ਕਰਨ ਵਾਲਾ ਹੈ। ਉਸ ਪਾਸੋਂ ਕੋਈ ਲੁਕਾ ਛਿਪਾ ਨਹੀਂ ਰੱਖਿਆ ਜਾਂਦਾ। ਪਰੰਤੂ ਓਹ ***"ਸਦ ਬਖਸਿੰਦੁ ਸਦਾ ਮਿਹਰਵਾਨਾ ਸਭਨਾ ਦੇਇ ਅਧਾਰੀ ॥"*** (ਟੋਡੀ ਮ: ੫, ਪੰਨਾ ੭੧੩) ਸਦਾ ਬਖ਼ਸ਼ਣਹਾਰ ਤੇ ਮੇਹਰ ਕਰਨ ਵਾਲਾ ਹੋਣ ਕਰਕੇ ਬਖ਼ਸ਼ ਦਿੰਦਾ ਹੈ।

*Vaheguru forgives our trespasses. This, however, does not give us the license to turn casual. Devotees are in fact, ever vigilant and pray to be able to shun temptations even at the unconscious level.*

## ਸੋਰਠਿ ਮਹਲਾ ੫ ॥

ਹਰਿ ਮਨਿ ਤਨਿ ਵਸਿਆ ਸੋਈ ॥ ਜੈ ਜੈ ਕਾਰੁ ਕਰੇ ਸਭੁ ਕੋਈ ॥ ਗੁਰ ਪੂਰੇ ਕੀ ਵਡਿਆਈ ॥ ਤਾ ਕੀ ਕੀਮਤਿ ਕਹੀ ਨ ਜਾਈ ॥੧॥ ਹਉ ਕੁਰਬਾਨੁ ਜਾਈ ਤੇਰੇ ਨਾਵੈ ॥ ਜਿਸ ਨੋ ਬਖਸਿ ਲੈਹਿ ਮੇਰੇ ਪਿਆਰੇ ਸੋ ਜਸੁ ਤੇਰਾ ਗਾਵੈ ॥੧॥ ਰਹਾਉ ॥ ਤੂੰ ਭਾਰੋ ਸੁਆਮੀ ਮੇਰਾ ॥ ਸੰਤਾਂ ਭਰਵਾਸਾ ਤੇਰਾ ॥ ਨਾਨਕ ਪ੍ਰਭੂ ਸਰਣਾਈ ॥ ਮੁਖਿ ਨਿੰਦਕ ਕੈ ਛਾਈ ॥੨॥੨੨॥੮੬॥

*ਸ੍ਰੀ ਗੁਰੂ ਗ੍ਰੰਥ ਪੰਨਾ ੬੨੯-੩੦*

***ਸ਼ਬਦਾਰਥ:*** ਨਾਵੈ=ਨਾਮ ਤੋਂ। ਭਾਰੋ=ਵੱਡਾ, ਸ਼ਕਤੀਵਾਨ। ਭਰਵਾਸਾ=ਯਕੀਨ, ਭਰੋਸਾ। ਛਾਈ=ਸਵਾਹ, ਖੇਹ।

*ਸਾਰ ਭਾਵ:* ਪ੍ਰਭੂ ਦੇ ਨਾਮ ਤੋਂ ਬਲਿਹਾਰੇ ਜਾਓ।

| ਮੂਲ | ਅਰਥ |
|---|---|
| ਹਰਿ ਮਨਿ ਤਨਿ ਵਸਿਆ ਸੋਈ ॥<br>ਜੈ ਜੈ ਕਾਰੁ ਕਰੇ ਸਭੁ ਕੋਈ ॥ | ਓਹ ਵਾਹਿਗੁਰੂ ਜਿਸ ਦੇ ਮਨ ਤੇ ਤਨ ਵਿਚ ਵੱਸ ਜਾਂਦਾ ਹੈ ਉਸ ਦੀ ਸਭ ਸੰਸਾਰ ਉਪਮਾ ਕਰਦਾ ਹੈ। |
| ਗੁਰ ਪੂਰੇ ਕੀ ਵਡਿਆਈ ॥<br>ਤਾ ਕੀ ਕੀਮਤਿ ਕਹੀ ਨ ਜਾਈ ॥੧॥ | ਇਹ ਪੂਰਿਆਂ ਗੁਰਾਂ ਦੀ ਵਡਿਆਈ ਹੈ ਜਿਸ ਦੀ ਕੋਈ ਕੀਮਤ ਕਹੀ ਨਹੀਂ ਜਾ ਸਕਦੀ ਭਾਵ ਕੋਈ ਤੁਲਣਾ ਨਹੀਂ ਕੀਤੀ ਜਾਂਦੀ ॥੧॥ |
| ਹਉ ਕੁਰਬਾਨੁ ਜਾਈ ਤੇਰੇ ਨਾਵੈ ॥<br>ਜਿਸ ਨੋ ਬਖਸਿ ਲੈਹਿ ਮੇਰੇ ਪਿਆਰੇ<br>ਸੋ ਜਸੁ ਤੇਰਾ ਗਾਵੈ ॥੧॥ ਰਹਾਉ ॥ | ਹੇ ਵਾਹਿਗੁਰੂ! ਮੈਂ ਤੇਰੇ ਨਾਮ ਤੋਂ ਕੁਰਬਾਨੇ ਜਾਂਦਾ ਹਾਂ।<br>ਤੂੰ ਆਪ ਜਿਸ ਨੂੰ ਬਖ਼ਸ਼ਿਸ਼ ਕਰ ਦਿੰਦਾ ਹੈਂ ਉਹੋ ਹੀ ਤੇਰਾ ਜਸ ਗਾਇਨ ਕਰਦਾ ਹੈ ॥੧॥ ਰਹਾਉ ॥ |
| ਤੂੰ ਭਾਰੋ ਸੁਆਮੀ ਮੇਰਾ ॥<br>ਸੰਤਾਂ ਭਰਵਾਸਾ ਤੇਰਾ ॥ | ਤੂੰ ਮੇਰਾ ਸ਼ਕਤੀਵਾਨ ਮਾਲਕ ਹੈਂ, ਤੇਰੇ ਉਤੇ ਹੀ ਸੰਤ ਜਨਾਂ ਨੂੰ ਭਰੋਸਾ ਹੈ। |

| | |
|---|---|
| ਨਾਨਕ ਪ੍ਰਭੂ ਸਰਣਾਈ ॥<br>ਮੁਖਿ ਨਿੰਦਕ ਕੈ ਛਾਈ ॥<br>੨॥੨੨॥੮੬॥ | ਦਾਸ ਆਪ ਦੀ ਸ਼ਰਨ ਵਿਚ ਹੈ। ਨਿੰਦਕਾਂ ਦੇ ਮੂੰਹ 'ਤੇ ਸਵਾਹ ਮਲੀ ਗਈ ਹੈ॥੨॥੨੨॥੮੬॥ |

*ਸਬਦੁ ਸਾਰ :* ***"ਹਰਿ ਮਨਿ ਤਨਿ ਵਸਿਆ ਸੋਈ ॥"*** ਭਾਵ ਜਿਸ ਦੇ ਹਿਰਦੇ ਵਿਚ ਮਨ ਬਾਣੀ ਸਰੀਰ ਕਰ ਕੇ ਪ੍ਰਭੂ ਵੱਸ ਗਿਆ ਹੈ ਉਸ ਦੀ ਵਡਿਆਈ ਕੌਣ ਕਰ ਸਕਦਾ ਹੈ। ਕਿਉਂਕਿ ਵਾਹਿਗੁਰੂ ਦੇ ਨਾਮ ਜਾਪ ਨੂੰ ***"ਕਿਨਕਾ ਏਕ ਜਿਸੁ ਜੀਅ ਬਸਾਵੈ ॥ ਤਾ ਕੀ ਮਹਿਮਾ ਗਨੀ ਨ ਆਵੈ ॥"*** (ਗਉੜੀ ਸੁਖਮਨੀ ਮ: ੫, ਪੰਨਾ ੨੬੨) ਕਿਣਕਾ ਮਾਤਰ ਭੀ ਜਿਸ ਨੇ ਹਿਰਦੇ ਵਿਚ ਵਸਾ ਲਿਆ ਹੈ, ਉਸ ਦੀ ਮਹਿਮਾ ਵਰਣਨ ਨਹੀਂ ਹੋ ਸਕਦੀ।

ਪ੍ਰਭੂ ਦਾ ਨਾਮ ਸਿਮਰਣ ਕਰਨ ਵਾਲੇ ***"ਹਰਿ ਕੈ ਭਜਨਿ ਕਉਨ ਕਉਨ ਨ ਤਾਰੇ ॥ ਖਗ ਤਨ ਮੀਨ ਤਨ ਮ੍ਰਿਗ ਤਨ ਬਰਾਹ ਤਨ ਸਾਧੂ ਸੰਗਿ ਉਧਾਰੇ ॥"*** (ਮਲਾਰ ਮ: ੫, ਪੰਨਾ ੧੨੬੯) ਹੰਸ ਅਵਤਾਰ, ਮੱਛ ਅਵਤਾਰ, ਸ੍ਰਿੰਗੀ ਰਿਖੀ, ਵਰਾਹ ਵਰਗੇ ਅਵਤਾਰ ਸਤਿਸੰਗਤ ਕਰ ਕੇ ਤਰ ਗਏ। ਇਥੋਂ ਤਕ ਕਿ ***"ਜੋ ਜੋ ਭਜਨੁ ਕਰੈ ਸਾਧੂ ਸੰਗਿ ਤਾ ਕੇ ਦੂਖ ਬਿਦਾਰੇ ॥"*** (ਪੰਨਾ ੧੨੬੯) ਜੋ ਜੋ ਭੀ ਸਤਿਸੰਗਤ ਵਿਚ ਮਿਲ ਕੇ ਭਜਨ ਕਰਦਾ ਹੈ, ਸੋਈਓ ਸੋਈਓ ਹੀ ਮੁਕਤ-ਪਦ ਪ੍ਰਾਪਤ ਕਰ ਲੈਂਦਾ ਹੈ।

*The worth of those who are truly devoted is beyond estimation. No one can comprehend the merit that accrues to them. Infinite being the glory of God, they who serve God i.e. live in godly ways of love and sacrifice, also achieve incomparable merit and glory.*

## ਸੋਰਠਿ ਮਹਲਾ ੫ ॥

**ਆਗੈ ਸੁਖੁ ਮੇਰੇ ਮੀਤਾ ॥ ਪਾਛੇ ਆਨਦੁ ਪ੍ਰਭਿ ਕੀਤਾ ॥ ਪਰਮੇਸੁਰਿ ਬਣਤ ਬਣਾਈ ॥ ਫਿਰਿ ਡੋਲਤ ਕਤਹੂ ਨਾਹੀ ॥੧॥ ਸਾਚੇ ਸਾਹਿਬ ਸਿਉ ਮਨੁ ਮਾਨਿਆ ॥ ਹਰਿ ਸਰਬ ਨਿਰੰਤਰਿ ਜਾਨਿਆ ॥੧॥ ਰਹਾਉ ॥ ਸਭ ਜੀਅ ਤੇਰੇ ਦਇਆਲਾ ॥ ਅਪਨੇ ਭਗਤ ਕਰਹਿ ਪ੍ਰਤਿਪਾਲਾ ॥ ਅਚਰਜੁ ਤੇਰੀ ਵਡਿਆਈ ॥ ਨਿਤ ਨਾਨਕ ਨਾਮੁ ਧਿਆਈ ॥੨॥੨੩॥੮੭॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੩੦*

***ਸ਼ਬਦਾਰਥ:*** ਮੀਤਾ=ਮਿੱਤਰੋ। ਬਣਤ=ਵਿਉਂਤ। ਡੋਲਤ=ਘਬਰਾਹਟ। ਮਾਨਿਆ=ਪਤੀਜ ਗਿਆ। ਨਿਰੰਤਰਿ=ਇਕ ਰਸ, ਹਰੇਕ ਅੰਦਰ। ਪ੍ਰਤਿਪਾਲਾ=ਸੰਭਾਲਣਾ।

***ਸਾਰ ਭਾਵ:*** ਓਹ ਪ੍ਰਭੂ ਭਗਤਾਂ ਦਾ ਸਦਾ ਸਹਾਈ ਹੈ।

| ਮੂਲ | ਅਰਥ |
|---|---|
| **ਆਗੈ ਸੁਖੁ ਮੇਰੇ ਮੀਤਾ ॥ ਪਾਛੇ ਆਨਦੁ ਪ੍ਰਭਿ ਕੀਤਾ ॥** | ਹੇ ਮਿੱਤਰੋ! ਅੱਗੇ ਪ੍ਰਲੋਕ ਦਾ ਸੁਖ ਅਤੇ ਪਿੱਛੇ ਸੰਸਾਰ ਦਾ ਸੁਖ ਪਰਮਾਤਮਾ ਨੇ ਦਿੱਤਾ ਹੈ। |
| **ਪਰਮੇਸੁਰਿ ਬਣਤ ਬਣਾਈ ॥ ਫਿਰਿ ਡੋਲਤ ਕਤਹੂ ਨਾਹੀ ॥੧॥** | ਇਹ ਸਾਰੀ ਵਿਉਂਤ ਪਰਮਾਤਮਾ ਨੇ ਹੀ ਬਣਾਈ ਹੈ। ਡੋਲਣ ਤਥਾ ਘਬਰਾਉਣ ਵਾਲੀ ਕੋਈ ਗੱਲ ਨਹੀਂ। ਭਾਵ ਪ੍ਰਭੂ ਦੀ ਆਪਣੀ ਹੀ ਇੱਛਾ ਹੈ॥੧॥ |
| **ਸਾਚੇ ਸਾਹਿਬ ਸਿਉ ਮਨੁ ਮਾਨਿਆ ॥ ਹਰਿ ਸਰਬ ਨਿਰੰਤਰਿ ਜਾਨਿਆ ॥ ੧॥ ਰਹਾਉ ॥** | ਓਸ ਸੱਚੇ ਮਾਲਕ ਨਾਲ ਮੇਰਾ ਮਨ ਪਤੀਜ ਗਿਆ ਹੈ। ਜਿਸ ਕਰਕੇ ਵਾਹਿਗੁਰੂ ਨੂੰ ਸਭ ਦੇ ਅੰਦਰ ਇਕ ਰਸ ਵਿਆਪਕ ਜਾਣਿਆ ਹੈ॥੧॥ ਰਹਾਉ ॥ |
| **ਸਭ ਜੀਅ ਤੇਰੇ ਦਇਆਲਾ ॥ ਅਪਨੇ ਭਗਤ ਕਰਹਿ ਪ੍ਰਤਿਪਾਲਾ ॥** | ਸਾਰੇ ਜੀਵਾਂ ਜੰਤੂਆਂ ਪਰ ਦਇਆ ਕਰਨ ਵਾਲੇ ਪ੍ਰਭੂ! ਤੁਸੀਂ ਆਪਣਿਆਂ ਭਗਤਾਂ ਦੀ ਪਾਲਣਾ ਕਰਨ ਵਾਲੇ ਹੋ। |

| | |
|---|---|
| **ਅਚਰਜੁ ਤੇਰੀ ਵਡਿਆਈ ॥**<br>**ਨਿਤ ਨਾਨਕ ਨਾਮੁ ਧਿਆਈ ॥**<br>**੨॥੨੩॥੮੭॥** | ਤੁਹਾਡੀ ਸੋਭਾ ਅਸਚਰਜ ਹੀ ਹੈ, ਦਾਸ ਤਾਂ ਨਿਤਾ ਪ੍ਰਤਿ ਤੁਹਾਡੇ ਨਾਮ ਨੂੰ ਹੀ ਸਿਮਰਦਾ ਹੈ॥੨॥੨੩॥੮੭॥ |

ਸਬਦੁ ਸਾਰ : ***"ਅਪਨੇ ਭਗਤ ਕਰਹਿ ਪ੍ਰਤਿਪਾਲਾ ॥"*** ਭਾਵ ਹੇ ਵਾਹਿਗੁਰੂ! ਤੂੰ ਆਪਣੇ ਭਗਤਾਂ ਦੀ ਪਾਲਣਾ, ਸੰਭਾਲਣਾ ਕਰਨ ਵਾਲਾ ਹੈਂ। ***"ਭਗਤਾ ਕੀ ਸਾਰ ਕਰਹਿ ਆਪਿ ਰਾਖਹਿ ਜੋ ਤੇਰੈ ਮਨਿ ਭਾਣੇ ॥"*** (ਸੋਰਠਿ ਮ: ੩, ਪੰਨਾ ੬੦੧) ਜੋ ਤੈਨੂੰ ਭਾ ਜਾਂਦੇ ਹਨ, ਅਰਥਾਤ ਚੰਗੇ ਲੱਗ ਜਾਂਦੇ ਹਨ, ਉਨ੍ਹਾਂ ਦੇ ਹਰ ਪ੍ਰਕਾਰ ਦੇ ਸੰਕਟ ਨਿਵਾਰਨ ਵਾਲਾ ਹੈਂ। ਇਹ ਤੇਰੀ ਅਸਚਰਜ ਹੀ ਸੋਭਾ ਹੈ ਕਿ ***"ਆਪੇ ਹੀ ਪ੍ਰਭੁ ਰਾਖਤਾ ਭਗਤਨ ਕੀ ਆਨਿ ॥ ਜੋ ਜੋ ਚਿਤਵਹਿ ਸਾਧ ਜਨ ਸੋ ਲੇਤਾ ਮਾਨਿ ॥"*** (ਬਿਲਾਵਲੁ ਮ: ੫, ਪੰਨਾ ੮੧੭) ਸੰਤ ਜਨਾਂ ਦੇ ਮਨ ਅੰਦਰ ਜੋ ਭੀ ਸੰਕਲਪ ਉਠਦਾ ਹੈ ਉਹ ਤੁਰਤ ਹੀ ਮੰਨ ਲੈਂਦਾ ਹੈ। ਇਸ ਲਈ ਕੋਈ ਘਾਬਰਣ ਦੀ ਲੋੜ ਨਹੀਂ। ਸੰਸਾਰਕ ਦੁੱਖਾਂ ਸੁਖਾਂ ਦੀ ਪ੍ਰਭੂ ਨੇ ਆਪ ਹੀ ਬਣਤ ਬਣਾਈ ਹੋਈ ਹੈ।

ਭਗਤ ਜਨਾਂ ਦਾ ਇਹ ਪਰਪੱਕ ਨਿਸਚਾ ਹੈ ਕਿ ***"ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ ॥2॥ ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ ॥"*** (ਸੂਹੀ ਮ: ੪, ਪੰਨਾ ੭੫੭) ਜੇ ਸੁਖ ਦੇਵੇ ਤਾਂ ਉਸ ਦਾ ਧੰਨਵਾਦ ਹੈ ਅਰ ਜੇ ਦੁੱਖ ਦੇਵੇ ਤਾਂ ਭੀ ਉਸ ਦਾ ਧੰਨਵਾਦ ਹੈ। ਜੇ ਭੁੱਖਾ ਰੱਖੇ ਤਾਂ ਭੀ ਰੱਜਿਆ ਹੋਇਆ ਹੀ ਜਾਣਦਾ ਤੇ ਸੁਖ ਮੰਨਦਾ ਹੈ, ਕਿਉਂਕਿ ਭਗਤ ਜਨ ***"ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ ॥"*** (ਸਲੋਕ ਭਗਤ ਕਬੀਰ, ਪੰਨਾ ੧੩੭੫) ਆਪਾ ਭਾਵ ਖ਼ਤਮ ਕਰ ਕੇ ਉਸੇ ਪ੍ਰਭੂ ਨੂੰ ਸਮਰਪਿਤ ਹੋ ਗਿਆ ਹੁੰਦਾ ਹੈ।

*Living in consonance with nature we effortlessly become part of the changing rhythms of nature. The play of light and shadows, of joys and suffering is seen as part of one continuum. Everything - what we leave behind and what is coming - becomes suffused with Anand (Bliss). Such is the equanimity achieved through naam-simran.*

## ਸੋਰਠਿ ਮਹਲਾ ੫ ॥

ਨਾਲਿ ਨਰਾਇਣੁ ਮੇਰੈ ॥ ਜਮਦੂਤੁ ਨ ਆਵੈ ਨੇਰੈ ॥ ਕੰਠਿ ਲਾਇ ਪ੍ਰਭ ਰਾਖੈ ॥ ਸਤਿਗੁਰ ਕੀ ਸਚੁ ਸਾਖੈ ॥੧॥ ਗੁਰਿ ਪੂਰੈ ਪੂਰੀ ਕੀਤੀ ॥ ਦੁਸਮਨ ਮਾਰਿ ਵਿਡਾਰੇ ਸਗਲੇ ਦਾਸ ਕਉ ਸੁਮਤਿ ਦੀਤੀ ॥੧॥ ਰਹਾਉ ॥ ਪ੍ਰਭਿ ਸਗਲੇ ਥਾਨ ਵਸਾਏ ॥ ਸੁਖਿ ਸਾਂਦਿ ਫਿਰਿ ਆਏ ॥ ਨਾਨਕ ਪ੍ਰਭ ਸਰਣਾਏ ॥ ਜਿਨਿ ਸਗਲੇ ਰੋਗ ਮਿਟਾਏ ॥੨॥੨੪॥੮੮॥

*ਸ੍ਰੀ ਗੁਰੂ ਗ੍ਰੰਥ ਪੰਨਾ ੬੩੦*

***ਸ਼ਬਦਾਰਥ :*** ਨਰਾਇਣੁ=ਵਿਆਪਕ ਪ੍ਰਭੂ, ਜਲ ਵਾਸੀ ਵਿਸ਼ਨੂੰ ਰੂਪ। ਨੇਰੈ=ਨੇੜੇ। ਕੰਠਿ=ਗਲ ਨਾਲ। ਸਾਖੈ=ਸਿਖਿਆ। ਵਿਡਾਰੇ=ਨਾਸ। ਸੁਮਤਿ=ਸੁਬੁੱਧੀ। ਥਾਨ=ਥਾਵਾਂ।

*ਸਾਰ ਭਾਵ :* ਪ੍ਰਭੂ ਸੰਤਾਂ ਭਗਤਾਂ ਦੇ ਸਰਬ ਸੰਕਟ ਦੂਰ ਕਰਨਹਾਰ ਹੈ।

| ਮੂਲ | ਅਰਥ |
|---|---|
| **ਨਾਲਿ ਨਰਾਇਣੁ ਮੇਰੈ ॥ ਜਮਦੂਤੁ ਨ ਆਵੈ ਨੇਰੈ ॥** | ਵਾਹਿਗੁਰੂ ਮੇਰੇ ਨਾਲ ਹੈ ਭਾਵ ਮੈਂ ਹਰ ਸਮੇਂ ਪ੍ਰਭੂ ਦੇ ਜਾਪ ਵਿਚ ਰਹਿੰਦਾ ਹਾਂ। ਇਸ ਲਈ ਮੇਰੇ ਨੇੜੇ ਜਮਾਂ ਦਾ ਦੂਤ ਨਹੀਂ ਆਵੇਗਾ। |
| **ਕੰਠਿ ਲਾਇ ਪ੍ਰਭ ਰਾਖੈ ॥ ਸਤਿਗੁਰ ਕੀ ਸਚੁ ਸਾਖੈ ॥੧॥** | ਵਾਹਿਗੁਰੂ ਨੇ ਆਪਣੇ ਗਲ ਨਾਲ ਲਾ ਰੱਖਿਆ ਹੈ। ਸਤਿਗੁਰਾਂ ਦੀ ਸੱਚੀ ਸਿਖਿਆ ਪਰ ਅਮਲ ਕਰ ਕੇ ਹਰ ਸਮੇਂ ਸਿਮਰਣ ਕਰਦੇ ਹਾਂ ॥੧॥ |
| **ਗੁਰਿ ਪੂਰੈ ਪੂਰੀ ਕੀਤੀ ॥ ਦੁਸਮਨ ਮਾਰਿ ਵਿਡਾਰੇ ਸਗਲੇ ਦਾਸ ਕਉ ਸੁਮਤਿ ਦੀਤੀ ॥੧॥ ਰਹਾਉ ॥** | ਵਾਹਿਗੁਰੂ ਨੇ ਪੂਰੀ ਨਿਬਾਹ ਦਿੱਤੀ ਹੈ। ਮੇਰੇ ਸਾਰੇ ਦੁਸ਼ਮਣ ਮਾਰ ਕੇ ਨਾਸ ਕਰ ਦਿੱਤੇ ਹਨ ਅਰ ਮੈਨੂੰ ਸ੍ਰੇਸ਼ਟ ਬੁੱਧੀ ਪ੍ਰਦਾਨ ਕੀਤੀ ਹੈ ॥੧॥ ਰਹਾਉ ॥ |
| **ਪ੍ਰਭਿ ਸਗਲੇ ਥਾਨ ਵਸਾਏ ॥ ਸੁਖਿ ਸਾਂਦਿ ਫਿਰਿ ਆਏ ॥** | ਵਾਹਿਗੁਰੂ ਨੇ ਸਾਰੇ ਘਰ ਵੱਸਦੇ ਕੀਤੇ ਹਨ ਤੇ ਸੁਖੀ ਸਾਂਦੀ ਫੇਰ ਮੁੜ ਕੇ ਆਪਣੇ ਘਰ ਆ ਗਏ ਹਾਂ। |

| | |
|---|---|
| **ਨਾਨਕ ਪ੍ਰਭ ਸਰਣਾਏ ॥<br>ਜਿਨਿ ਸਗਲੇ ਰੋਗ ਮਿਟਾਏ ॥<br>੨॥੨੪॥੮੮॥** | ਦਾਸ ਓਸ ਪ੍ਰਭੂ ਦੀ ਸ਼ਰਣ ਹੈ ਜਿਸ ਨੇ ਹਰ ਪ੍ਰਕਾਰ ਦੇ ਰੋਗ ਮੁਕਾ ਦਿੱਤੇ ਹਨ॥੨॥੨੪॥੮੮॥ |

*ਸਬਦੁ ਸਾਰ :* "ਇਹ ਸਬਦੁ ਭੀ ਸ੍ਰੀ ਹਰਿ ਗੋਬਿੰਦ ਜੀ ਦੇ ਰਾਜ਼ੀ ਬਾਜ਼ੀ ਹੋ ਕੇ ਅੰਮ੍ਰਿਤਸਰ ਆਉਣ ਦੀ ਖ਼ੁਸ਼ੀ ਵਿਚ ਵਾਹਿਗੁਰੂ ਦੇ ਧੰਨਵਾਦ ਸਰੂਪ ਵਿਚ ਉਚਾਰਨ ਕੀਤਾ ਹੋਇਆ ਹੈ। ਇਸ ਦਾ ਭਾਵ ਇਹ ਹੈ ਕਿ ਜੋ ਪ੍ਰਭੂ ਪਰਮਾਤਮਾ ਦਾ ਸਿਮਰਣ ਕਰਦਾ ਹੈ ਉਸ ਨੂੰ ਕਿਸੇ ਪ੍ਰਕਾਰ ਦਾ ਕੋਈ ਸੰਕਟ ਨਹੀਂ ਆਉਂਦਾ। ***"ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ ॥ ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ ॥"*** (ਮਾਂਝ ਮ: ੫, ਪੰਨਾ ੧੩੬) ਜਿਸ ਨੇ ਪ੍ਰਭੂ ਦੇ ਚਰਨ ਹਿਰਦੇ ਵਿਚ ਧਾਰ ਰੱਖੇ ਹਨ, ਉਹ ਸੰਸਾਰ ਸਮੁੰਦਰ ਦੇ ਸੰਕਟਾਂ ਵਿਚ ਸੜਦਾ ਬਲਦਾ ਨਹੀਂ।

*Naam-simran gives us such peace of mind that we are ever in a state of thankfulness. Pure understanding, uncluttered by any considerations of material gain, creates harmony. This can be called spiritual ambience in which a seeker dwells.*

## ਸੋਰਠਿ ਮਹਲਾ ੫ ॥

ਸਰਬ ਸੁਖਾ ਕਾ ਦਾਤਾ ਸਤਿਗੁਰੁ ਤਾ ਕੀ ਸਰਨੀ ਪਾਈਐ ॥ ਦਰਸਨੁ ਭੇਟਤ ਹੋਤ ਅਨੰਦਾ ਦੂਖੁ ਗਇਆ ਹਰਿ ਗਾਈਐ ॥੧॥ ਹਰਿ ਰਸੁ ਪੀਵਹੁ ਭਾਈ ॥ ਨਾਮੁ ਜਪਹੁ ਨਾਮੋ ਆਰਾਧਹੁ ਗੁਰ ਪੂਰੇ ਕੀ ਸਰਨਾਈ ॥ ਰਹਾਉ ॥ ਤਿਸਹਿ ਪਰਾਪਤਿ ਜਿਸੁ ਧੁਰਿ ਲਿਖਿਆ ਸੋਈ ਪੂਰਨੁ ਭਾਈ ॥ ਨਾਨਕ ਕੀ ਬੇਨੰਤੀ ਪ੍ਰਭ ਜ਼ੀ ਨਾਮਿ ਰਹਾ ਲਿਵ ਲਾਈ ॥੨॥੨੫॥੮੯॥

*ਸ੍ਰੀ ਗੁਰੂ ਗ੍ਰੰਥ ਪੰਨਾ ੬੩੦*

***ਸ਼ਬਦਾਰਥ:*** ਪਾਈਐ=ਪਵੀਏ। ਭੇਟਤ=ਮਿਲਿਆਂ, ਕੀਤਿਆਂ। ਗਾਈਐ=ਗਾਇਨ ਕਰੀਏ। ਹਰਿ ਰਸੁ=ਨਾਮ ਅੰਮ੍ਰਿਤ ਰਸ। ਪੂਰਨੁ ਭਾਈ=ਭਾਗਸ਼ਾਲੀ।

*ਸਾਰ ਭਾਵ:* ਹਰੀ ਦਾ ਨਾਮ ਰਸ ਪ੍ਰਾਪਤ ਕਰੋ।

| ਮੂਲ | ਅਰਥ |
|---|---|
| **ਸਰਬ ਸੁਖਾ ਕਾ ਦਾਤਾ ਸਤਿਗੁਰੁ ਤਾ ਕੀ ਸਰਨੀ ਪਾਈਐ ॥** | ਜੋ ਵਾਹਿਗੁਰੂ ਸਾਰਿਆਂ ਸੁਖਾਂ ਦੇ ਦੇਣ ਵਾਲਾ ਹੈ ਓਸ ਦੀ ਸ਼ਰਨੀਂ ਪਈਏ। |
| **ਦਰਸਨੁ ਭੇਟਤ ਹੋਤ ਅਨੰਦਾ ਦੂਖੁ ਗਇਆ ਹਰਿ ਗਾਈਐ ॥੧॥** | ਜਿਸ ਦਾ ਦਰਸ਼ਨ ਕਰਦਿਆਂ ਹੀ ਅਨੰਦ ਪ੍ਰਾਪਤ ਹੁੰਦਾ ਹੈ ਤੇ ਭਜਨ ਕਰਨ ਨਾਲ ਸਭ ਦੁੱਖ ਦੂਰ ਹੋ ਜਾਂਦੇ ਹਨ॥੧॥ |
| **ਹਰਿ ਰਸੁ ਪੀਵਹੁ ਭਾਈ ॥ ਨਾਮੁ ਜਪਹੁ ਨਾਮੋ ਆਰਾਧਹੁ ਗੁਰ ਪੂਰੇ ਕੀ ਸਰਨਾਈ ॥ ਰਹਾਉ ॥** | ਹੇ ਪ੍ਰੇਮੀ ਜਨੋ! ਹਰੀ ਦਾ ਨਾਮ ਸਿਮਰਣ ਰੂਪ ਰਸ ਪੀਓ। ਨਾਮ ਦਾ ਜਾਪ ਕਰੋ, ਨਾਮ ਦੀ ਪੂਜਾ ਕਰੋ ਅਰ ਸਤਿਗੁਰਾਂ ਦੀ ਸ਼ਰਨ ਲਓ॥ ਰਹਾਉ॥ |
| **ਤਿਸਹਿ ਪਰਾਪਤਿ ਜਿਸੁ ਧੁਰਿ ਲਿਖਿਆ ਸੋਈ ਪੂਰਨੁ ਭਾਈ ॥** | ਇਹ ਨਾਮ ਰਸ ਉਸ ਨੂੰ ਪ੍ਰਾਪਤ ਹੁੰਦਾ ਹੈ, ਜਿਸ ਦੇ ਮਸਤਕ 'ਤੇ ਧੁਰੋਂ ਲਿਖਿਆ ਹੋਵੇ ਉਹੋ ਹੀ ਪੂਰਨ ਭਾਗਸ਼ਾਲੀ ਹੈ। |

**ਨਾਨਕ ਕੀ ਬੇਨੰਤੀ ਪ੍ਰਭ ਜੀ ਨਾਮਿ ਰਹਾ ਲਿਵ ਲਾਈ ॥੨॥੨੫॥੮੯॥** ਦਾਸ ਦੀ ਪ੍ਰਾਰਥਨਾ ਹੈ ਕਿ ਹੇ ਪ੍ਰਭੂ! ਮੇਰੀ ਨਾਮ ਜਾਪ ਵਿਚ ਬਿਰਤੀ ਲੱਗੀ ਰਹੇ ॥੨॥੨੫॥੮੯॥

*ਸਬਦੁ ਸਾਰ :* ਗੁਰੂ ਜੀ ਫੁਰਮਾਉਂਦੇ ਹਨ ਕਿ ***"ਹਰਿ ਰਸੁ ਪੀਵਹੁ ਭਾਈ ॥"*** ਅਰਥਾਤ ਹਰੀ ਦੇ ਨਾਮ ਜਾਪ ਦਾ ਰਸ ਪੀਵੋ, ਕਿਉਂਕਿ ***"ਜਿਨਿ ਜਿਹਵਾ ਹਰਿ ਰਸੁ ਨ ਚਖਿਓ ਸਾ ਜਿਹਵਾ ਜਲਿ ਜਾਉ ॥"*** (ਵਡਹੰਸੁ ਮ: ੩, ਪੰਨਾ ੫੫੮) ਜਿਸ ਜ਼ੁਬਾਨ ਨੇ ਹਰੀ ਰਸ ਨਹੀਂ ਚਖਿਆ ਉਹ ਤਾਂ ਸੜ ਜਾਣ ਯੋਗ ਹੈ। ਹਰੀ ਦੇ ਨਾਮ ਰਸ ਨੂੰ ਪ੍ਰਾਪਤ ਕੀਤੇ ਬਿਨਾਂ ***"ਅਨ ਰਸਿ ਲਾਗਾ ਤੂੰ ਫਿਰਹਿ ਬਿਰਥਾ ਜਨਮੁ ਗਵਾਇ ॥"*** (ਆਸਾ ਮ: ੩, ਪੰਨਾ ੪੩੦) ਹੋਰਨਾਂ ਵਿਸ਼ੇ ਵਿਕਾਰਾਂ ਦੇ ਰਸਾਂ ਵਿਚ ਖਚਿਤ ਹੋ ਕੇ ਆਪਣਾ ਮਨੁੱਖਾ ਜਨਮ ਬਿਰਥਾ ਗਵਾ ਰਿਹਾ ਹੈ ***"ਅਨ ਰਸ ਰਾਤੀ ਰਸਨਾ ਫੀਕੀ ਬੋਲੇ ਹਰਿ ਰਸੁ ਮੂਲਿ ਨ ਤਾਹਾ ਹੇ ॥"*** (ਮਾਰੂ ਮ: ੩, ਪੰਨਾ ੧੦੫੮) ਹਰੀ ਰਸ ਤੋਂ ਬਿਨਾਂ ਹੋਰਨਾਂ ਰਸਾਂ ਵਿਚ ਰਚੀ ਹੋਈ ਜ਼ੁਬਾਨ ਦਾ ਬੋਲ ਚਾਲ ਭੀ ਫਿੱਕਾ ਹੁੰਦਾ ਹੈ। ਉਸ ਨੂੰ ਨਾਮ ਅੰਮ੍ਰਿਤ ਰਸ ਦਾ ਤਾਂ ਕੁਝ ਪਤਾ ਹੀ ਨਹੀਂ ਹੁੰਦਾ। ਜਿਸ ਭਾਗਾਂ ਵਾਲੇ ਨੇ ਅੰਮ੍ਰਿਤ ਨਾਮ ਦਾ ਰਸ ਚੱਖ ਲਿਆ ਹੈ ***"ਉਹ ਰਸੁ ਪੀਆ ਇਹ ਰਸੁ ਨਹੀ ਭਾਵਾ ॥"*** (ਗਉੜੀ ਕਬੀਰ ਜੀ, ਪੰਨਾ ੩੪੨) ਉਸ ਨੂੰ ਫਿਰ ਸੰਸਾਰਕ ਵਿਸ਼ੇ ਵਿਕਾਰਾਂ ਦਾ ਰਸ ਚੰਗਾ ਨਹੀਂ ਲੱਗਦਾ। ਇਸ ਲਈ ***"ਹਰਿ ਰਸੁ ਪੀਵਹੁ ਭਾਈ ॥"*** ਹੇ ਪ੍ਰੇਮੀ ਜਨੋ! ਵਾਹਿਗੁਰੂ ਦੇ ਨਾਮ ਰਸ ਨੂੰ ਪੀਵੋ।

*The fulfilment arising from naam-simran has nothing that may be anywhere near it. Mind free from all care, fixed on one point in which it is all awareness of the One pervasive vital energy gives such intense joy that nothing can equal it. The devotee prays for staying ever in such a state. Kirtan is the natural mode of being for one in this state.*

## ਸੋਰਠਿ ਮਹਲਾ ੫ ॥

ਕਰਨ ਕਰਾਵਨ ਹਰਿ ਅੰਤਰਜਾਮੀ ਜਨ ਅਪੁਨੇ ਕੀ ਰਾਖੈ ॥ ਜੈ ਜੈ ਕਾਰੁ ਹੋਤੁ ਜਗ ਭੀਤਰਿ ਸਬਦੁ ਗੁਰੂ ਰਸੁ ਚਾਖੈ ॥੧॥ ਪ੍ਰਭ ਜੀ ਤੇਰੀ ਓਟ ਗੁਸਾਈ ॥ ਤੂ ਸਮਰਥੁ ਸਰਨਿ ਕਾ ਦਾਤਾ ਆਠ ਪਹਰ ਤੁਮ੍ ਧਿਆਈ ॥ ਰਹਾਉ ॥ ਜੋ ਜਨੁ ਭਜਨੁ ਕਰੇ ਪ੍ਰਭ ਤੇਰਾ ਤਿਸੈ ਅੰਦੇਸਾ ਨਾਹੀ ॥ ਸਤਿਗੁਰ ਚਰਨ ਲਗੇ ਭਉ ਮਿਟਿਆ ਹਰਿ ਗੁਨ ਗਾਏ ਮਨ ਮਾਹੀ ॥੨॥ ਸੂਖ ਸਹਜ ਆਨੰਦ ਘਨੇਰੇ ਸਤਿਗੁਰ ਦੀਆ ਦਿਲਾਸਾ ॥ ਜਿਣਿ ਘਰਿ ਆਏ ਸੋਭਾ ਸੇਤੀ ਪੂਰਨ ਹੋਈ ਆਸਾ ॥੩॥ ਪੂਰਾ ਗੁਰੁ ਪੂਰੀ ਮਤਿ ਜਾ ਕੀ ਪੂਰਨ ਪ੍ਰਭ ਕੇ ਕਾਮਾ ॥ ਗੁਰ ਚਰਨੀ ਲਾਗਿ ਤਰਿਓ ਭਵ ਸਾਗਰੁ ਜਪਿ ਨਾਨਕ ਹਰਿ ਹਰਿ ਨਾਮਾ ॥੪॥੨੬॥੯੦॥

*ਸ੍ਰੀ ਗੁਰੂ ਗ੍ਰੰਥ ਪੰਨਾ ੬੩੦*

***ਸ਼ਬਦਾਰਥ:*** ਚਾਖੈ=ਚੱਖਦਾ। ਓਟ=ਆਸਰਾ। ਗੁਸਾਈ=ਪ੍ਰਿਥਵੀ ਦਾ ਮਾਲਕ, ਪ੍ਰਿਥਵੀ ਪਤੀ, ਇੰਦ੍ਰੀਆਂ ਦਾ ਸਵਾਮੀ, ਵਾਹਿਗੁਰੂ। ਅੰਦੇਸਾ=ਡਰ, ਖ਼ਤਰਾ, ਸ਼ੱਕ, ਸੰਦੇਹ। ਘਰਿ=ਘਰ, ਅੰਮ੍ਰਿਤਸਰ ਗੁਰੂ ਕੇ ਮਹਲ। ਸੇਤੀ=ਸਮੇਤ। ਮਤਿ=ਬੁੱਧੀ।

***ਸਾਰ ਭਾਵ:*** ਸੰਤਾਂ ਭਗਤਾਂ ਨੂੰ ਪ੍ਰਭੂ ਦੀ ਹੀ ਓਟ ਹੈ।

| **ਮੂਲ** | **ਅਰਥ** |
|---|---|
| **ਕਰਨ ਕਰਾਵਨ ਹਰਿ ਅੰਤਰਜਾਮੀ ਜਨ ਅਪੁਨੇ ਕੀ ਰਾਖੈ ॥** | ਹਰੇਕ ਦੇ ਅੰਦਰ ਦੀ ਜਾਨਣ ਵਾਲਾ, ਸਰਬ ਕਾਰਜ ਕਰਨ-ਕਰਾਵਣਹਾਰ ਪ੍ਰਭੂ ਆਪਣੇ ਸੇਵਕਾਂ ਦੀ ਪੈਜ ਰੱਖਦਾ ਹੈ। |
| **ਜੈ ਜੈ ਕਾਰੁ ਹੋਤੁ ਜਗ ਭੀਤਰਿ ਸਬਦੁ ਗੁਰੂ ਰਸੁ ਚਾਖੈ ॥੧॥** | ਉਸ ਦੀ ਸੰਸਾਰ ਵਿਚ ਜੈ ਜੈ ਕਾਰ ਹੁੰਦੀ ਹੈ ਜੋ ਗੁਰਾਂ ਪਾਸੋਂ ਉਪਦੇਸ਼ ਲੈ ਕੇ ਨਾਮ ਜਾਪ ਦਾ ਰਸ ਚੱਖਦਾ ਹੈ॥੧॥ |

| | |
|---|---|
| ਪ੍ਰਭ ਜੀ ਤੇਰੀ ਓਟ ਗੁਸਾਈ ॥<br>ਤੂ ਸਮਰਥੁ ਸਰਨਿ ਕਾ ਦਾਤਾ<br>ਆਠ ਪਹਰ ਤੁਮ੍ ਧਿਆਈ ॥ ਰਹਾਉ ॥ | ਹੇ ਪ੍ਰਿਥਵੀ ਦੇ ਮਾਲਕ ਪ੍ਰਭੂ ਜੀ! ਦਾਸ ਨੂੰ ਤੇਰਾ ਹੀ ਆਸਰਾ ਹੈ। ਤੂੰ ਸ਼ਰਣ ਦੇਣ ਵਾਲਾ ਸਮਰੱਥ ਹੈਂ। ਮੈਂ ਤੇਰਾ ਨਾਮ ਅੱਠੇ ਪਹਿਰ ਹੀ ਸਿਮਰਦਾ ਹਾਂ॥ ਰਹਾਉ ॥ |
| ਜੋ ਜਨੁ ਭਜਨੁ ਕਰੇ ਪ੍ਰਭ ਤੇਰਾ<br>ਤਿਸੈ ਅੰਦੇਸਾ ਨਾਹੀ ॥ | ਹੇ ਵਾਹਿਗੁਰੂ! ਜੋ ਸੇਵਕ ਤੇਰੀ ਭਗਤੀ ਕਰਦਾ ਹੈ ਉਸ ਨੂੰ ਕਿਸੇ ਪਾਸੋਂ ਕੋਈ ਡਰ ਨਹੀਂ ਆਉਂਦਾ। |
| ਸਤਿਗੁਰ ਚਰਨ ਲਗੇ ਭਉ ਮਿਟਿਆ<br>ਹਰਿ ਗੁਨ ਗਾਏ ਮਨ ਮਾਹੀ ॥੨॥ | ਜੋ ਸੱਚੇ ਗੁਰਾਂ ਦੇ ਚਰਨਾਂ ਨਾਲ ਲੱਗ ਕੇ ਮਨ ਵਿਚ ਹਰੀ ਦੇ ਗੁਣ ਗਾਇਨ ਕਰਦੇ ਹਨ, ਉਨ੍ਹਾਂ ਦੇ ਡਰ ਖ਼ੌਫ਼ ਖ਼ਤਮ ਹੋ ਜਾਂਦੇ ਹਨ॥੨॥ |
| ਸੂਖ ਸਹਜ ਆਨੰਦ ਘਨੇਰੇ<br>ਸਤਿਗੁਰ ਦੀਆ ਦਿਲਾਸਾ ॥ | ਸਤਿਗੁਰਾਂ ਨੇ ਪਿਆਰ ਤਥਾ ਭਰੋਸਾ ਦੇ ਕੇ ਸੁਖ ਆਨੰਦ ਮੰਗਲ ਬੇਅੰਤ ਹੀ ਦੇ ਦਿੱਤੇ। |
| ਜਿਣਿ ਘਰਿ ਆਏ ਸੋਭਾ ਸੇਤੀ<br>ਪੂਰਨ ਹੋਈ ਆਸਾ ॥੩॥ | ਇੱਜ਼ਤ ਆਬਰੂ ਜਿੱਤ ਕੇ ਸਨਮਾਨ ਸਹਿਤ ਘਰ ਆ ਗਏ ਹਾਂ। ਸਾਡੀਆਂ ਸਾਰੀਆਂ ਇੱਛਾਵਾਂ ਪੂਰੀਆਂ ਹੋ ਗਈਆਂ ਹਨ॥੩॥ |
| ਪੂਰਾ ਗੁਰੁ ਪੂਰੀ ਮਤਿ ਜਾ ਕੀ<br>ਪੂਰਨ ਪ੍ਰਭ ਕੇ ਕਾਮਾ ॥ | ਪੂਰਿਆਂ ਗੁਰਾਂ ਦੀ ਬੁੱਧੀ ਭੀ ਪੂਰੀ ਹੈ ਤੇ ਸਭ ਕੰਮ ਭੀ ਪੂਰੇ ਹੀ ਹਨ। |
| ਗੁਰ ਚਰਨੀ ਲਾਗਿ ਤਰਿਓ ਭਵ ਸਾਗਰੁ<br>ਜਪਿ ਨਾਨਕ ਹਰਿ ਹਰਿ ਨਾਮਾ ॥<br>੪॥੨੬॥੯੦॥ | ਐਸੇ ਗੁਰਾਂ ਦੇ ਚਰਨਾਂ ਨਾਲ ਲੱਗ ਕੇ ਪ੍ਰਭੂ ਦੇ ਨਾਮ ਦਾ ਜਾਪ ਕਰਨ ਨਾਲ ਸੰਸਾਰ ਸਮੁੰਦਰ ਤੋਂ ਤਰ ਗਏ ਹਾਂ॥੪॥੨੬॥੯੦॥ |

*ਸਬਦੁ ਸਾਰ :* ਜਦੋਂ ਸ੍ਰੀ ਹਰਿ ਗੋਬਿੰਦ ਜੀ ਗੁਰੂ ਕੀ ਵਡਾਲ ਤੋਂ ਮੁੜ ਕੇ ਫੇਰ ਅੰਮ੍ਰਿਤਸਰ ਆ ਬਿਰਾਜੇ ਤਦ ਪੰਚਮ ਗੁਰੂ ਜੀ ਧੰਨਵਾਦ ਸਰੂਪ ਬੇਨਤੀ ਕਰਦੇ ਹਨ।

> *Living according to the values of Divine Energy, i.e. in 'Hukam', 'simran', 'kirtan' and 'Seva' brings solace of the highest order.*

## ਸੋਰਠਿ ਮਹਲਾ ੫ ॥

ਭਇਓ ਕਿਰਪਾਲੁ ਦੀਨ ਦੁਖ ਭੰਜਨੁ ਆਪੇ ਸਭ ਬਿਧਿ ਥਾਟੀ ॥ ਖਿਨ ਮਹਿ ਰਾਖਿ ਲੀਓ ਜਨੁ ਅਪੁਨਾ ਗੁਰ ਪੂਰੈ ਬੇੜੀ ਕਾਟੀ ॥੧॥ ਮੇਰੇ ਮਨ ਗੁਰ ਗੋਵਿੰਦੁ ਸਦ ਧਿਆਈਐ ॥ ਸਗਲ ਕਲੇਸ ਮਿਟਹਿ ਇਸੁ ਤਨ ਤੇ ਮਨ ਚਿੰਦਿਆ ਫਲੁ ਪਾਈਐ ॥ ਰਹਾਉ ॥ ਜੀਅ ਜੰਤ ਜਾ ਕੇ ਸਭਿ ਕੀਨੇ ਪ੍ਰਭੁ ਊਚਾ ਅਗਮ ਅਪਾਰਾ ॥ ਸਾਧ ਸੰਗਿ ਨਾਨਕ ਨਾਮੁ ਧਿਆਇਆ ਮੁਖ ਊਜਲ ਭਏ ਦਰਬਾਰਾ ॥੨॥੨੭॥੯੧॥

*ਸ੍ਰੀ ਗੁਰੂ ਗ੍ਰੰਥ ਪੰਨਾ ੬੩੦-੩੧*

*ਸ਼ਬਦਾਰਥ:* ਦੀਨ=ਦੁਖੀਆਂ ਦੇ। ਦੁਖ ਭੰਜਨੁ=ਦੁੱਖ ਦੂਰ ਕਰਨ ਵਾਲਾ। ਬਿਧਿ=ਬਣਤਰ, ਵਿਧੀ, ਤਰੀਕਾ। ਥਾਟੀ=ਬਣਾਈ। ਬੇੜੀ=ਬੇੜੀਆਂ, ਜ਼ੰਜੀਰਾਂ। ਤਨ ਤੇ=ਸਰੀਰ ਭਾਵ ਮਨ ਉਪਰਲੇ।

*ਸਾਰ ਭਾਵ:* ਦੁੱਖਾਂ ਰੋਗਾਂ ਤੋਂ ਛੁਟਕਾਰੇ ਵਾਸਤੇ ਪ੍ਰਭੂ ਦਾ ਸਿਮਰਣ ਕਰੋ।

| ਮੂਲ | ਅਰਥ |
|---|---|
| **ਭਇਓ ਕਿਰਪਾਲੁ ਦੀਨ ਦੁਖ ਭੰਜਨੁ ਆਪੇ ਸਭ ਬਿਧਿ ਥਾਟੀ ॥** | ਦੀਨਾਂ ਅਨਾਥਾਂ ਦੇ ਦੁੱਖ ਦੂਰ ਕਰਨ ਵਾਲਾ ਪ੍ਰਭੂ ਜਦੋਂ ਕਿਰਪਾ ਕਰਦਾ ਹੈ ਤਾਂ ਓਹ ਸਭ ਬਿਧੀਆਂ ਬਣਾ ਦਿੰਦਾ ਹੈ। |
| **ਖਿਨ ਮਹਿ ਰਾਖਿ ਲੀਓ ਜਨੁ ਅਪੁਨਾ ਗੁਰ ਪੂਰੈ ਬੇੜੀ ਕਾਟੀ ॥੧॥** | ਖਿਨ ਮਾਤ੍ਰ ਵਿਚ ਆਪਣੇ ਦਾਸਾਂ ਨੂੰ ਬਚਾਅ ਲੈਂਦਾ ਹੈ ਤੇ ਲੋਭ ਮੋਹ ਦੀਆਂ ਬੇੜੀਆਂ ਕੱਟ ਦਿੰਦਾ ਹੈ॥੧॥ |
| **ਮੇਰੇ ਮਨ ਗੁਰ ਗੋਵਿੰਦੁ ਸਦ ਧਿਆਈਐ ॥ ਸਗਲ ਕਲੇਸ ਮਿਟਹਿ ਇਸੁ ਤਨ ਤੇ ਮਨ ਚਿੰਦਿਆ ਫਲੁ ਪਾਈਐ ॥ ਰਹਾਉ ॥** | ਹੇ ਮੇਰੇ ਮਨ! ਸਦਾ ਹੀ ਗੁਰੂ ਗੋਬਿੰਦ ਰੂਪ ਗੁਰੂ ਨੂੰ ਸਿਮਰੋ। ਜਿਸ ਕਰਕੇ ਇਸ ਸਰੀਰ (ਮਨ) ਉਪਰਲੇ ਸਾਰੇ ਕਸ਼ਟ ਮਿਟ ਕੇ ਮਨ ਇੱਛਤ ਫਲ ਪ੍ਰਾਪਤ ਹੋ ਜਾਣਗੇ॥ ਰਹਾਉ॥ |
| **ਜੀਅ ਜੰਤ ਜਾ ਕੇ ਸਭਿ ਕੀਨੇ ਪ੍ਰਭੁ ਊਚਾ ਅਗਮ ਅਪਾਰਾ ॥** | ਜਿਸ ਉੱਚੇ ਤੋਂ ਉੱਚੇ ਅਪਾਰ ਪ੍ਰਭੂ ਨੇ ਇਹ ਸਾਰੇ ਜੀਵ ਜੰਤੂ ਕੀਤੇ ਹੋਏ ਹਨ। |

ਸਾਧ ਸੰਗਿ ਨਾਨਕ ਨਾਮੁ ਧਿਆਇਆ
ਮੁਖ ਊਜਲ ਭਏ ਦਰਬਾਰਾ ॥
॥੨॥੨੭॥੯੧॥

ਓਸ ਵਾਹਿਗੁਰੂ ਦਾ ਸਤਿਸੰਗਤ ਵਿਚ ਮਿਲ ਬੈਠ ਕੇ ਨਾਮ ਸਿਮਰਣ ਕਰਨ ਨਾਲ ਅੱਗੇ ਦਰਗਾਹ ਵਿਚ ਉੱਜਲ ਮੁੱਖ ਹੋਵੇਗਾ ॥੨॥੨੭॥੯੧॥

*ਸਬਦੁ ਸਾਰ:* ***"ਪ੍ਰਭੁ ਊਚਾ ਅਗਮ ਅਪਾਰਾ ॥"*** ਓਹ ਪਰਮਾਤਮਾ ਜੋ ***"ਊਚਾ ਅਗਮ ਅਗਾਧਿ ਬੋਧ ਕਿਛੁ ਅੰਤੁ ਨ ਪਾਰਾਵਾਰੁ ॥"*** (ਮਾਝ ਮ: ੫, ਪੰਨਾ ੧੩੭) ਉੱਚਿਆਂ ਤੋਂ ਉੱਚਾ, ਗੰਮਤਾ ਤੋਂ ਅਗੰਮ, ਮਨ ਬੁੱਧੀ ਤੋਂ ਪਰੇ ਤੇ ਅਪਰੰਪਾਰ ਹੈ। ਓਸ ਦਾ ਸਿਮਰਣ ਕਰਨ ਨਾਲ ***"ਮੁਖ ਊਜਲ ਭਏ ਦਰਬਾਰਾ ॥"*** ਉੱਜਲ ਮੁੱਖ ਹੋਈਦਾ ਹੈ। ਭਾਵੇਂ ਓਸ ਪਰਮਾਤਮਾ ਦੇ ***"ਊਚ ਅਪਾਰ ਬੇਅੰਤ ਸੁਆਮੀ ਕਉਣੁ ਜਾਣੈ ਗੁਣ ਤੇਰੇ ॥"*** (ਬਿਲਾਵਲੁ ਮ: ੫, ਪੰਨਾ ੮੦੨) ਗੁਣਾਂ ਦਾ ਕੋਈ ਇਤੀ ਕਰਕੇ ਵਰਣਨ ਨਹੀਂ ਕਰ ਸਕਦਾ, ਪਰ ***"ਗਾਵਤੇ ਉਧਰਹਿ ਸੁਣਤੇ ਉਧਰਹਿ ਬਿਨਸਹਿ ਪਾਪ ਘਨੇਰੇ ॥"*** (ਪੰਨਾ ੮੦੨) ਓਸ ਦਾ ਜਸ ਗਾਇਨ ਕਰਨ ਅਥਵਾ ਸੁਣਨ ਮਾਤ੍ਰ ਨਾਲ ਹੀ ਤਨ ਮਨ ਦੇ ਕਲਹ ਕਲੇਸ਼ ਤੇ ਪਾਪ ਨਵਿਰਤ ਹੋ ਜਾਂਦੇ ਹਨ।

*Realization of the Divine Order through naam-simran frees us from all bonds. Gone are the various constraints to which we otherwise find ourselves subjected. The pathways of peace begin to reveal themselves and all that we need to assist ourselves in pursuing these noble ways, begins to be arranged in an effortless way. Like-minded persons are discovered to strengthen our resolve and no paucity of resources is ever experienced by one who is committed to the life of faith with belief in universal goodness.*

## ਸੋਰਠਿ ਮਹਲਾ ੫ ॥

ਸਿਮਰਉ ਅਪੁਨਾ ਸਾਂਈ ॥ ਦਿਨਸੁ ਰੈਨਿ ਸਦ ਧਿਆਈ ॥ ਹਾਥ ਦੇਇ ਜਿਨਿ ਰਾਖੇ ॥ ਹਰਿ ਨਾਮ ਮਹਾ ਰਸ ਚਾਖੇ ॥੧॥ ਅਪਨੇ ਗੁਰ ਊਪਰਿ ਕੁਰਬਾਨੁ ॥ ਭਏ ਕਿਰਪਾਲ ਪੂਰਨ ਪ੍ਰਭ ਦਾਤੇ ਜੀਅ ਹੋਏ ਮਿਹਰਵਾਨ ॥ ਰਹਾਉ ॥ ਨਾਨਕ ਜਨ ਸਰਨਾਈ ॥ ਜਿਨਿ ਪੂਰਨ ਪੈਜ ਰਖਾਈ ॥ ਸਗਲੇ ਦੂਖ ਮਿਟਾਈ ॥ ਸੁਖੁ ਭੁੰਚਹੁ ਮੇਰੇ ਭਾਈ ॥੨॥੨੮॥੯੨॥

*ਸ੍ਰੀ ਗੁਰੂ ਗ੍ਰੰਥ ਪੰਨਾ ੬੩੧*

***ਸ਼ਬਦਾਰਥ:*** ਸਾਂਈ=ਮਾਲਕ ਪ੍ਰਭੂ। ਦਿਨਸੁ ਰੈਨਿ=ਦਿਨੇ ਤੇ ਰਾਤੀ। ਹਾਥ ਦੇਇ=ਕਿਰਪਾ ਦਾ ਹੱਥ ਰੱਖ ਕੇ। ਮਿਹਰਵਾਨ=ਕਿਰਪਾਲੂ

***ਸਾਰ ਭਾਵ:*** ਪ੍ਰਭੂ ਸਭ ਪਰ ਮਿਹਰਬਾਨੀ ਕਰਦਾ ਹੈ।

| ਮੂਲ | ਅਰਥ |
|---|---|
| **ਸਿਮਰਉ ਅਪੁਨਾ ਸਾਂਈ ॥ ਦਿਨਸੁ ਰੈਨਿ ਸਦ ਧਿਆਈ ॥** | ਆਪਣੇ ਮਾਲਕ ਵਾਹਿਗੁਰੂ ਦਾ ਦਿਨ ਰਾਤ ਹਰ ਸਮੇਂ ਸਿਮਰਣ ਧਿਆਨ ਕਰਦਾ ਹਾਂ। |
| **ਹਾਥ ਦੇਇ ਜਿਨਿ ਰਾਖੇ ॥ ਹਰਿ ਨਾਮ ਮਹਾ ਰਸ ਚਾਖੇ ॥੧॥** | ਜਿਸ ਨੇ ਆਪਣਾ ਕਿਰਪਾ ਰੂਪੀ ਹੱਥ ਦੇ ਕੇ ਰਾਖੀ ਕੀਤੀ ਹੈ ਅਰ ਹਰੀ ਨਾਮ ਦੇ ਰਸ ਨੂੰ ਚੱਖਣਾ ਪ੍ਰਾਪਤ ਹੋਇਆ ਹੈ ॥੧॥ |
| **ਅਪਨੇ ਗੁਰ ਊਪਰਿ ਕੁਰਬਾਨੁ ॥ ਭਏ ਕਿਰਪਾਲ ਪੂਰਨ ਪ੍ਰਭ ਦਾਤੇ ਜੀਅ ਹੋਏ ਮਿਹਰਵਾਨ ॥ ਰਹਾਉ ॥** | ਮੈਂ ਆਪਣਿਆਂ ਸਤਿਗੁਰਾਂ ਤੋਂ ਵਾਰਨੇ ਬਲਿਹਾਰਨੇ ਜਾਂਦਾ ਹਾਂ ਜੋ ਪੂਰਨ ਦਾਤਾਰ ਪ੍ਰਭੂ ਮੇਰੇ 'ਤੇ ਕਿਰਪਾਲੂ ਹੋ ਗਏ ਹਨ ॥ ਰਹਾਉ ॥ |
| **ਨਾਨਕ ਜਨ ਸਰਨਾਈ ॥ ਜਿਨਿ ਪੂਰਨ ਪੈਜ ਰਖਾਈ ॥** | ਦਾਸ ਓਸ ਪ੍ਰਭੂ ਦੀ ਸ਼ਰਨਾਗਤਿ ਹੈ ਜਿਸ ਨੇ ਪੂਰੀ ਇੱਜ਼ਤ ਰੱਖੀ ਹੈ। |

| | |
|---|---|
| ਸਗਲੇ ਦੂਖ ਮਿਟਾਈ ॥ | ਵਾਹਿਗੁਰੂ ਨੇ ਸਾਰੇ ਦੁੱਖ ਦੂਰ ਕਰ ਦਿੱਤੇ ਹਨ। ਹੇ ਭਰਾਓ! ਹੁਣ |
| ਸੁਖੁ ਭੁੰਚਹੁ ਮੇਰੇ ਭਾਈ ॥੨॥੨੮॥੯੨॥ | ਸੁਖ ਸਹਿਤ ਅਨੰਦ ਮਾਣੋ॥੨॥੨੮॥੯੨॥ |

*ਸਬਦੁ ਸਾਰ:* ***"ਹਾਥ ਦੇਇ ਜਿਨਿ ਰਾਖੇ ॥"*** ਓਹ ਅਕਾਲ ਪੁਰਖ ਜੋ ਸਦਾ ਕਿਰਪਾਲੂ, ਦਇਆਲੂ, ਬਖ਼ਸ਼ਿੰਦ ਹੈ, ਆਪਣਿਆਂ ਦਾਸਾਂ ਦੀਆਂ ਔਕੁੜਾਂ ਨਿਵਾਰਨ ਲਈ ਸਦਾ ਹੀ ਚੇਤੰਨ ਰਹਿੰਦਾ ਹੈ ਅਰ ਹੱਥ ਦੇ ਕੇ ਰੱਖਿਆ ਕਰਦਾ ਹੈ ਭਾਵ ਪੂਰੀ ਸੰਭਾਲ ਕਰਦਾ ਹੈ। ***"ਹਾਥ ਦੇਇ ਰਾਖੇ ਪਰਮੇਸਰਿ ਸਗਲਾ ਦੁਰਤੁ ਮਿਟਾਇਆ ॥"*** (ਗੂਜਰੀ ਮ: ੫, ਪੰਨਾ ੪੯੯) ਓਸ ਪ੍ਰਭੂ ਦੀ ਸ਼ਰਨ ਵਿਚ ਆਉਣ ਕਰਕੇ ਸਭ ਪ੍ਰਕਾਰ ਦੇ ਆਨੰਦ ਮੰਗਲ ਪ੍ਰਾਪਤ ਹੋ ਜਾਂਦੇ ਹਨ। ਅਥਵਾ ***"ਜਿਸ ਕੇ ਸਿਰ ਊਪਰਿ ਤੂੰ ਸੁਆਮੀ ਸੋ ਦੁਖੁ ਕੈਸਾ ਪਾਵੈ ॥"*** (ਸੂਹੀ ਮ: ੫, ਪੰਨਾ ੭੪੯) ਜਿਸ ਦੇ ਸਿਰ ਉੱਤੇ ਪ੍ਰਭੂ ਪਰਮਾਤਮਾ ਦਾ ਹੱਥ ਹੋਵੇ, ਉਸ ਨੂੰ ਕੋਈ ਦੁੱਖ ਨਹੀਂ ਲੱਗਦਾ।

*Vaheguru Akal Purakh is the ever-forgiving, most generous and benevolent Cosmic Energy both in essence and expression. Alligning with Vaheguru means rising above all care, suffering, fear and envy. At one with the One, nothing that severes, or divides, affects us.*

## ਸੋਰਠਿ ਮਹਲਾ ੫ ॥

**ਸੁਨਹੁ ਬਿਨੰਤੀ ਠਾਕੁਰ ਮੇਰੇ ਜੀਅ ਜੰਤ ਤੇਰੇ ਧਾਰੇ ॥ ਰਾਖੁ ਪੈਜ ਨਾਮ ਅਪੁਨੇ ਕੀ ਕਰਨ ਕਰਾਵਨਹਾਰੇ ॥੧॥ ਪ੍ਰਭ ਜੀਉ ਖਸਮਾਨਾ ਕਰਿ ਪਿਆਰੇ ॥ ਬੁਰੇ ਭਲੇ ਹਮ ਥਾਰੇ ॥ ਰਹਾਉ ॥ ਸੁਣੀ ਪੁਕਾਰ ਸਮਰਥ ਸੁਆਮੀ ਬੰਧਨ ਕਾਟਿ ਸਵਾਰੇ ॥ ਪਹਿਰਿ ਸਿਰਪਾਉ ਸੇਵਕ ਜਨ ਮੇਲੇ ਨਾਨਕ ਪ੍ਰਗਟ ਪਹਾਰੇ ॥੨॥੨੯॥੯੩॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੩੧*

*ਸ਼ਬਦਾਰਥ:* ਧਾਰੇ=ਆਸਰੇ। ਖਸਮਾਨਾ=ਪੱਖ, ਅਪਣਾਉਣਾ, ਰਹਿਮ, ਕਿਰਪਾ। ਥਾਰੇ=ਤੁਹਾਡੇ। ਸਿਰਪਾਉ=ਸਨਮਾਨ, ਸਿਰੋਪਾਉ, ਖਿਲਅਤ। ਪਹਾਰੇ=ਸੰਸਾਰ ਵਿਚ।

*ਸਾਰ ਭਾਵ:* ਪ੍ਰਾਰਥਨਾ ਦਾ ਫਲ।

| ਮੂਲ | ਅਰਥ |
|---|---|
| **ਸੁਨਹੁ ਬਿਨੰਤੀ ਠਾਕੁਰ ਮੇਰੇ ਜੀਅ ਜੰਤ ਤੇਰੇ ਧਾਰੇ ॥** | ਹੇ ਵਾਹਿਗੁਰੂ ਮੇਰੇ ਮਾਲਕ ਜੀ! ਮੇਰੀ ਬੇਨਤੀ ਸੁਣੋ, ਸਭ ਜੀਅ ਜੰਤ ਤੁਹਾਡੇ ਹੀ ਆਸਰੇ ਹਨ। |
| **ਰਾਖੁ ਪੈਜ ਨਾਮ ਅਪੁਨੇ ਕੀ ਕਰਨ ਕਰਾਵਨਹਾਰੇ ॥੧॥** | ਹੇ ਕਰਨਹਾਰ ਕਰਤਾਰ ਜੀ! ਆਪਣੇ ਨਾਮ ਦੀ ਆਪ ਹੀ ਪੈਜ ਰੱਖੋ॥੧॥ |
| **ਪ੍ਰਭ ਜੀਉ ਖਸਮਾਨਾ ਕਰਿ ਪਿਆਰੇ ॥ ਬੁਰੇ ਭਲੇ ਹਮ ਥਾਰੇ ॥ ਰਹਾਉ ॥** | ਹੇ ਪ੍ਰਭੂ! ਸਾਡਾ ਪੱਖ ਕਰੋ, ਭਾਵ ਰੱਖਿਆ ਕਰੋ। ਅਸੀਂ ਚੰਗੇ ਹਾਂ ਜਾਂ ਮੰਦੇ ਹਾਂ ਪਰ ਹਾਂ ਤੇਰੇ ਹੀ॥ ਰਹਾਉ॥ |
| **ਸੁਣੀ ਪੁਕਾਰ ਸਮਰਥ ਸੁਆਮੀ ਬੰਧਨ ਕਾਟਿ ਸਵਾਰੇ ॥** | ਸਮਰਥ ਪ੍ਰਭੂ ਨੇ ਇਸ ਪ੍ਰਕਾਰ ਦੀ ਬੇਨਤੀ ਸੁਣ ਲਈ ਅਰ ਸਭ ਬੰਧਨ ਕੱਟ ਕੇ ਸੰਵਾਰ ਸੰਭਾਲ ਲਿਆ। |

**ਪਹਿਰਿ ਸਿਰਪਾਉ ਸੇਵਕ ਜਨ ਮੇਲੇ ਨਾਨਕ ਪ੍ਰਗਟ ਪਹਾਰੇ ॥੨॥੨੯॥੯੩॥**

ਸੇਵਕ ਨੂੰ ਸਿਰੋਪਾਉ ਭਾਵ ਸਨਮਾਨ ਦੇ ਕੇ ਆਪਣੇ ਸਰੂਪ ਵਿਚ ਮਿਲਾਇਆ ਜੋ ਸਾਰੇ ਸੰਸਾਰ ਵਿਚ ਪ੍ਰਗਟ ਹੋ ਗਿਆ ॥੨॥੨੯॥੯੩॥

*ਸਬਦੁ ਸਾਰ :* ***"ਸੁਣੀ ਪੁਕਾਰ ਸਮਰਥ ਸੁਆਮੀ"*** ਵਾਹਿਗੁਰੂ ਅੱਗੇ ਸ਼ੁੱਧ ਮਨ ਨਾਲ ਕੀਤੀ ਬੇਨਤੀ ਅਰਦਾਸ ਕਦੇ ਭੀ ਵਿਅਰਥ ਨਹੀਂ ਜਾਂਦੀ। ***"ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ ॥"*** (ਬਿਲਾਵਲੁ ਮ: ੫, ਪੰਨਾ ੮੧੯) ਅਰ ਜਦੋਂ ਇਹ ਜੋਦੜੀ ਉਸ ਦੇ ਦਰ ਪਰ ਪਰਵਾਨ ਹੋ ਜਾਂਦੀ ਹੈ ਤਾਂ ਓਹ ਵਾਹਿਗੁਰੂ ਪਰਮਾਤਮਾ ਸੇਵਕ ਉੱਤੇ ਪ੍ਰਸੰਨ ਹੋ ਜਾਂਦਾ ਹੈ ਅਤੇ ਬੜੇ ਆਦਰ ਸਤਿਕਾਰ ਨਾਲ ਆਪਣੇ ਸਵਰੂਪ ਵਿਚ ਨਿਵਾਸ ਬਖ਼ਸ਼ ਦਿੰਦਾ ਹੈ।

*Let Vaheguru be our mentor, guide and saviour. This alliance brings honour. It raises us above the petty, intriguing ways of the world. We become the living embodiment of the glory of God. 'Sirpau' is a symbolic raiment suggestive of contentment that accompanies devotion to "the Holy", i.e. what keeps us in restraint.*

## ਸੋਰਠਿ ਮਹਲਾ ੫ ॥

**ਜੀਅ ਜੰਤ ਸਭਿ ਵਸਿ ਕਰਿ ਦੀਨੇ ਸੇਵਕ ਸਭਿ ਦਰਬਾਰੇ ॥ ਅੰਗੀਕਾਰੁ ਕੀਓ ਪ੍ਰਭ ਅਪੁਨੇ ਭਵ ਨਿਧਿ ਪਾਰਿ ਉਤਾਰੇ ॥੧॥ ਸੰਤਨ ਕੇ ਕਾਰਜ ਸਗਲ ਸਵਾਰੇ ॥ ਦੀਨ ਦਇਆਲ ਕ੍ਰਿਪਾਲ ਕ੍ਰਿਪਾ ਨਿਧਿ ਪੂਰਨ ਖਸਮ ਹਮਾਰੇ ॥ ਰਹਾਉ ॥ ਆਉ ਬੈਠੁ ਆਦਰੁ ਸਭ ਥਾਈ ਊਨ ਨ ਕਤਹੂੰ ਬਾਤਾ ॥ ਭਗਤਿ ਸਿਰਪਾਉ ਦੀਓ ਜਨ ਅਪੁਨੇ ਪ੍ਰਤਾਪੁ ਨਾਨਕ ਪ੍ਰਭ ਜਾਤਾ ॥੨॥੩੦॥੬੪॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੩੧*

*ਸ਼ਬਦਾਰਥ :* ਵਸਿ=ਅਧੀਨ। ਦਰਬਾਰੇ=ਸਤਿ ਸੰਗਤ। ਅੰਗੀਕਾਰੁ=ਪ੍ਰਵਾਨ ਕਰ ਲੈਣਾ, ਮੰਨ ਲੈਣਾ। ਭਵ ਨਿਧਿ=ਸੰਸਾਰ ਸਮੁੰਦਰ। ਕ੍ਰਿਪਾ ਨਿਧਿ=ਕਿਰਪਾ ਦੇ ਖ਼ਜ਼ਾਨੇ। ਖਸਮ=ਮਾਲਕ। ਊਨ=ਅਧੂਰਾਪਨ, ਕਮੀ। ਸਿਰਪਾਉ=ਸਨਮਾਨਤਾ ਦਾ ਭਗਤੀ ਰੂਪ ਬਸਤਰ।

*ਸਾਰ ਭਾਵ :* ਪ੍ਰਭੂ ਸੰਤਾਂ ਦੇ ਕਾਰਜ ਆਪ ਸੁਵਾਰਦਾ ਹੈ।

| ਮੂਲ | ਅਰਥ |
|---|---|
| **ਜੀਅ ਜੰਤ ਸਭਿ ਵਸਿ ਕਰਿ ਦੀਨੇ ਸੇਵਕ ਸਭਿ ਦਰਬਾਰੇ ॥** | ਹੇ ਵਾਹਿਗੁਰੂ! ਤੁਸੀਂ ਸਤਿਸੰਗ ਰੂਪੀ ਦਰਬਾਰ ਦੇ ਅਧੀਨ ਸਾਰੇ ਜੀਵ ਜੰਤੂ ਤੇ ਸੇਵਕ ਕਰ ਦਿੱਤੇ ਹਨ। |
| **ਅੰਗੀਕਾਰੁ ਕੀਓ ਪ੍ਰਭ ਅਪੁਨੇ ਭਵ ਨਿਧਿ ਪਾਰਿ ਉਤਾਰੇ ॥੧॥** | ਜਿਨ੍ਹਾਂ ਨੂੰ ਤੁਸੀਂ ਪ੍ਰਵਾਨ ਕਰ ਲਿਆ ਹੈ ਉਨ੍ਹਾਂ ਨੂੰ ਸੰਸਾਰ ਸਮੁੰਦਰ ਤੋਂ ਪਾਰ ਉਤਾਰ ਦਿੱਤਾ ਹੈ॥੧॥ |
| **ਸੰਤਨ ਕੇ ਕਾਰਜ ਸਗਲ ਸਵਾਰੇ ॥ ਦੀਨ ਦਇਆਲ ਕ੍ਰਿਪਾਲ ਕ੍ਰਿਪਾ ਨਿਧਿ ਪੂਰਨ ਖਸਮ ਹਮਾਰੇ ॥ ਰਹਾਉ ॥** | ਹੇ ਦੀਨਾਂ 'ਤੇ ਦਇਆ ਕਰਨ ਵਾਲੇ ਕਿਰਪਾ ਦੇ ਭੰਡਾਰੇ, ਸਾਡੇ ਪੂਰਨ ਮਾਲਕ ਪਰਮਾਤਮਾ! ਤੁਸੀਂ ਭਗਤ ਜਨਾਂ ਦੇ ਸਾਰੇ ਕਾਰਜ ਸੁਵਾਰ ਦਿੰਦੇ ਹੋ॥ ਰਹਾਉ॥ |

| | |
|---|---|
| **ਆਉ ਬੈਠੁ ਆਦਰੁ ਸਭ ਥਾਈ ਊਨ ਨ ਕਤਹੂੰ ਬਾਤਾ ॥** | ਜਿਨ੍ਹਾਂ ਉਪਰ ਕਿਰਪਾ ਕਰਦੇ ਹੋ ਉਨ੍ਹਾਂ ਨੂੰ ਸਭ ਥਾਵਾਂ ਪਰ ਆਉ ਜੀ! ਜੀ ਆਇਆਂ ਹੁੰਦਾ ਹੈ। ਕਿਸੇ ਤਰ੍ਹਾਂ ਦੀ ਕਮੀ ਨਹੀਂ ਰਹਿੰਦੀ। |
| **ਭਗਤਿ ਸਿਰਪਾਉ ਦੀਓ ਜਨ ਅਪੁਨੇ ਪ੍ਰਤਾਪੁ ਨਾਨਕ ਪ੍ਰਭ ਜਾਤਾ ॥ ੨॥੩੦॥੯੪॥** | ਆਪਣੇ ਭਗਤਾਂ ਨੂੰ ਭਗਤੀ ਰੂਪੀ ਸਿਰੋਪਾਓ ਬਖ਼ਸ਼ਦੇ ਹੋ ਤੇ ਉਸ ਦਾ ਪ੍ਰਤਾਪ ਸਾਰਾ ਸੰਸਾਰ ਜਾਣ ਜਾਂਦਾ ਹੈ॥੨॥੩੦॥੯੪॥ |

*ਸਬਦੁ ਸਾਰ:* ***"ਭਗਤਿ ਸਿਰਪਾਉ ਦੀਓ ਜਨ ਅਪੁਨੇ"*** ਓਹ ਵਾਹਿਗੁਰੂ ਜਿਸ ਉਪਰ ਕਿਰਪਾ ਕਰਦਾ ਹੈ, ਉਸ ਨੂੰ ਨਾਮ ਸਿਮਰਣ ਰੂਪੀ ਸਿਰੋਪਾਉ ਦੀ ਬਖ਼ਸ਼ਿਸ਼ ਕਰਦਾ ਹੈ। ***"ਪਹਿਰਿ ਸਿਰਪਾਉ ਸੇਵਕ ਜਨ ਮੇਲੇ ਨਾਨਕ ਪ੍ਰਗਟ ਪਹਾਰੇ ॥"*** (ਸੋਰਠਿ ਮ: ੫, ਪੰਨਾ ੬੩੧) ਉਸ ਨੂੰ ਭਗਤੀ ਰੂਪੀ ਸਿਰੋਪਾਉ ਦੀ ਬਖ਼ਸ਼ਿਸ਼ ਹੋ ਜਾਣ ਕਰਕੇ ਸੰਸਾਰ ਪ੍ਰਸਿੱਧੀ ਪ੍ਰਾਪਤ ਹੋ ਜਾਂਦੀ ਹੈ ਅਰ ਸਭ ਆਦਰ ਸਨਮਾਨ ਦਿੰਦੇ ਹਨ।

***"ਰੇ ਰੇ ਦਰਗਹ ਕਹੈ ਨ ਕੋਊ ॥ ਆਉ ਬੈਠੁ ਆਦਰੁ ਸੁਭ ਦੇਊ ॥"*** (ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੨) ਉਸ ਨੂੰ ਪੂਰਨ ਆਦਰ ਸਤਿਕਾਰ ਮਿਲਦਾ ਹੈ।

*The whole creation pays homage to those who become one with the One creating, preserving, perfecting or concluding energy which as essence runs through all forms of expression and yet is confined to no single object or act. The dedicated beings who have realized the truth of their being through naam-simran are adored and celebrated as the finest role-models. They are held in the highest-esteem for being beacons of light. Theirs is the true 'Sirpau' of dedication expressed in simran.*

## ਸੋਰਠਿ ਮਹਲਾ ੯

ੴ ਸਤਿਗੁਰ ਪ੍ਰਸਾਦਿ ॥

**ਰੇ ਮਨ ਰਾਮ ਸਿਉ ਕਰਿ ਪ੍ਰੀਤਿ ॥ ਸ੍ਰਵਨ ਗੋਬਿੰਦ ਗੁਨੁ ਸੁਨਉ ਅਰੁ ਗਾਉ ਰਸਨਾ ਗੀਤਿ ॥੧॥ ਰਹਾਉ ॥ ਕਰਿ ਸਾਧਸੰਗਤਿ ਸਿਮਰੁ ਮਾਧੋ ਹੋਹਿ ਪਤਿਤ ਪੁਨੀਤ ॥ ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਤ ॥੧॥ ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ ਸਮਝਿ ਰਾਖਉ ਚੀਤਿ ॥ ਕਹੈ ਨਾਨਕੁ ਰਾਮੁ ਭਜਿ ਲੈ ਜਾਤੁ ਅਉਸਰੁ ਬੀਤ ॥੨॥੧॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੩੧*

***ਸ਼ਬਦਾਰਥ:*** ਸ੍ਰਵਨ=ਕੰਨ। ਰਸਨਾ=ਜ਼ੁਬਾਨ। ਗੀਤਿ=ਜਸ, ਕੀਰਤਨ। ਮਾਧੋ=ਮਾਇਆ ਦਾ ਸੁਆਮੀ, ਵਾਹਿਗੁਰੂ। ਬਿਆਲੁ=ਸਰਪ। ਪਸਾਰੇ=ਖੋਲ੍ਹਿਆ ਹੋਇਆ, ਪਸਰਿਆ ਹੋਇਆ। ਮੀਤ=ਹੇ ਮਿੱਤਰ। ਫੁਨਿ=ਫੇਰ। ਗ੍ਰਸਿ=ਫੜ ਲਏਗਾ। ਅਉਸਰੁ=ਸਮਾਂ।

*ਸਾਰ ਭਾਵ:* ਸੁਆਸਾਂ ਦਾ ਕੋਈ ਭਰੋਸਾ ਨਹੀਂ।

| ਮੂਲ | ਅਰਥ |
|---|---|
| **ਰੇ ਮਨ ਰਾਮ ਸਿਉ ਕਰਿ ਪ੍ਰੀਤਿ ॥** | ਹੇ ਮਨ! ਰਾਮ ਨਾਮੁ ਸਿਮਰਣ ਨਾਲ ਪ੍ਰੀਤੀ ਕਰ। |
| **ਸ੍ਰਵਨ ਗੋਬਿੰਦ ਗੁਨੁ ਸੁਨਉ ਅਰੁ ਗਾਉ ਰਸਨਾ ਗੀਤਿ ॥੧॥ ਰਹਾਉ ॥** | ਕੰਨਾਂ ਰਾਹੀਂ ਗੋਬਿੰਦ ਦਾ ਜਸ ਸੁਣ ਅਰ ਜ਼ੁਬਾਨ ਰਾਹੀਂ ਕੀਰਤਨ ਕਰ ॥੧॥ ਰਹਾਉ ॥ |
| **ਕਰਿ ਸਾਧਸੰਗਤਿ ਸਿਮਰੁ ਮਾਧੋ ਹੋਹਿ ਪਤਿਤ ਪੁਨੀਤ ॥** | ਸੰਤਾਂ ਦੀ ਸੰਗਤ ਵਿਚ ਮਾਇਆ ਦੇ ਸੁਆਮੀ ਵਾਹਿਗੁਰੂ ਨੂੰ ਯਾਦ ਕਰ। ਜਿਸ ਕਰਕੇ ਪਾਪੀ ਤੋਂ ਪਵਿੱਤਰ ਹੋਵੇਂਗਾ। |
| **ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਤ ॥੧॥** | ਹੇ ਮਨ! ਸਰਪ ਵਾਂਗੂ ਮੂੰਹ ਖੋਲ੍ਹ ਕੇ ਕਾਲ ਫੂੰਕਾਰੇ ਮਾਰਦਾ ਫਿਰਦਾ ਹੈ ਭਾਵ ਚੁਤਰਫੇ ਪਸਰਿਆ ਹੋਇਆ ਹੈ ॥੧॥ |

ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ
ਸਮਝਿ ਰਾਖਉ ਚੀਤਿ ॥

ਫੇਰ ਅੱਜ ਜਾਂ ਕੱਲ੍ਹ ਨੂੰ ਉਸ ਨੇ ਤੈਨੂੰ ਫੜ ਲੈਣਾ ਹੈ ਇਹ ਹਿਰਦੇ ਵਿਚ ਪਰਪੱਕ ਰੱਖ।

ਕਹੈ ਨਾਨਕੁ ਰਾਮੁ ਭਜਿ ਲੈ
ਜਾਤੁ ਅਉਸਰੁ ਬੀਤ ॥੨॥੧॥

ਗੁਰੂ ਜੀ ਫ਼ੁਰਮਾਉਂਦੇ ਹਨ ਉਮਰ ਰੂਪੀ ਸਮਾਂ ਲੰਘਦਾ ਜਾ ਰਿਹਾ ਹੈ। ਪ੍ਰਭੂ ਦਾ ਨਾਮ ਸਿਮਰਣ ਕਰ ਲੈ॥੨॥੧॥

*ਸਬਦੁ ਸਾਰ :* ਨੌਵੇਂ ਗੁਰੂ, ਸ੍ਰੀ ਗੁਰੂ ਤੇਗ਼ ਬਹਾਦਰ ਜੀ ਆਪਣੇ ਮਨ ਨੂੰ ਸਨਮੁਖ ਰੱਖ ਕੇ ਉਪਦੇਸ਼ ਕਰਦੇ ਹਨ ਕਿ ਐ ਜੀਵ! ***"ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ"*** ਤੇਰੇ ਸਿਰ ਉਪਰ ਕਾਲ ਖੜੋਤਾ ਹੋਇਆ ਹੈ, ਪਤਾ ਨਹੀਂ ਕਦੋਂ, ਅੱਜ ਕਿ ਕੱਲ੍ਹ, ਤੈਨੂੰ ਡੰਗ ਮਾਰ ਦੇਵੇਗਾ। ਇਸ ਲਈ ਹੁਣ ਤੋਂ ਹੀ ਵਾਹਿਗੁਰੂ ਦੇ ਨਾਮ ਦਾ ਸਿਮਰਣ ਕਰ ਕਿਉਂਕਿ ***"ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ ॥ ਨਾਨਕੁ ਬਿਨਵੈ ਤਿਸੈ ਸਰੇਵਹੁ ਜਾ ਕੇ ਜੀਅ ਪਰਾਣਾ ॥"*** (ਧਨਾਸਰੀ ਮ: ੧, ਪੰਨਾ ੬੬੦) ਅਸੀਂ ਤਾਂ ਇਕ ਸਾਹ ਦੇ ਹੀ ਆਦਮੀ ਹਾਂ। ਬਾਹਰ ਗਿਆ ਸੁਆਸ ਮੁੜ ਅੰਦਰ ਆਵੇ ਕਿ ਨਾ ਹੀ ਆਵੇ। ਇਸ ਲਈ ਸਮਾਂ ਹੱਥੋਂ ਨਾ ਗਵਾਓ, ਪ੍ਰਭੂ ਸਿਮਰਣ ਵਿਚ ਲਿਵ ਲਗਾਉਣਾ ਹੀ ਉਚਿਤ ਹੈ।

*Life is short. Time passes. One never knows when the continuity of breathing gets interrupted. Let us waste not a single breath. Let us fix our mind upon the essence, the infinite, the all-encompassing Truth of the universe by naam-simran during the time we live in. This will connect us with Akal - the Timeless Truth.*

## ਸੋਰਠਿ ਮਹਲਾ ੯ ॥

ਮਨ ਕੀ ਮਨ ਹੀ ਮਾਹਿ ਰਹੀ ॥ ਨਾ ਹਰਿ ਭਜੇ ਨ ਤੀਰਥ ਸੇਵੇ ਚੋਟੀ ਕਾਲਿ ਗਹੀ ॥੧॥ ਰਹਾਉ ॥ ਦਾਰਾ ਮੀਤ ਪੂਤ ਰਥ ਸੰਪਤਿ ਧਨ ਪੂਰਨ ਸਭ ਮਹੀ ॥ ਅਵਰ ਸਗਲ ਮਿਥਿਆ ਏ ਜਾਨਉ ਭਜਨੁ ਰਾਮੁ ਕੋ ਸਹੀ ॥੧॥ ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ ॥ ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ ॥੨॥੨॥

*ਸ੍ਰੀ ਗੁਰੂ ਗ੍ਰੰਥ ਪੰਨਾ ੬੩੧-੩੨*

***ਸ਼ਬਦਾਰਥ:*** ਸੇਵੇ=ਸੇਵਾ ਕਰਨੀ ਅਰਥਾਤ ਦਰਸ਼ਨ ਇਸ਼ਨਾਨ। ਚੋਟੀ=ਸਿਰ ਤੋਂ। ਦਾਰਾ=ਇਸਤਰੀ। ਸੰਪਤਿ=ਐਸ਼ਵਰਜ, ਵਡਿਆਈ। ਮਿਥਿਆ=ਝੂਠੇ। ਹਾਰਿਓ=ਥੱਕ ਗਿਆ। ਲਹੀ=ਪ੍ਰਾਪਤ ਕੀਤੀ। ਬਰੀਆ=ਵਾਰੀ।

*ਸਾਰ ਭਾਵ:* ਪ੍ਰਭੂ ਦੇ ਨਾਮ ਸਿਮਰਣ ਲਈ ਹੀ ਮਾਨਸ ਦੇਹੀ ਪ੍ਰਾਪਤ ਹੋਈ ਹੈ।

| ਮੂਲ | ਅਰਥ |
|---|---|
| **ਮਨ ਕੀ ਮਨ ਹੀ ਮਾਹਿ ਰਹੀ ॥ ਨਾ ਹਰਿ ਭਜੇ ਨ ਤੀਰਥ ਸੇਵੇ ਚੋਟੀ ਕਾਲਿ ਗਹੀ ॥੧॥ ਰਹਾਉ ॥** | ਹੇ ਮਨ! ਮਨਾਂ ਦੀਆਂ ਮਨਾਂ ਵਿਚ ਹੀ ਰਹਿ ਗਈਆਂ। ਨਾ ਪ੍ਰਭੂ ਸਿਮਰਣ ਕੀਤਾ ਤੇ ਨਾ ਹੀ ਤੀਰਥਾਂ ਦੇ ਦਰਸ਼ਨ ਇਸ਼ਨਾਨ ਹੋਏ ਅਰ ਮੌਤ ਨੇ ਸਿਰ ਤੋਂ ਆ ਫੜਿਆ ॥੧॥ ਰਹਾਉ ॥ |
| **ਦਾਰਾ ਮੀਤ ਪੂਤ ਰਥ ਸੰਪਤਿ ਧਨ ਪੂਰਨ ਸਭ ਮਹੀ ॥** | ਇਸਤਰੀ, ਮਿੱਤਰ, ਪੁੱਤਰ, ਰਥ (ਸਵਾਰੀ) ਅਤੇ ਐਸ਼ਵਰਜ, ਭਾਵ ਵੱਡਾ ਰੁਤਬਾ ਇਨ੍ਹਾਂ ਸਭਨਾਂ ਵਿਚ ਦੌਲਤ ਹੀ ਵਿਆਪਕ ਹੈ। |
| **ਅਵਰ ਸਗਲ ਮਿਥਿਆ ਏ ਜਾਨਉ ਭਜਨੁ ਰਾਮੁ ਕੋ ਸਹੀ ॥੧॥** | ਪਰ ਇਹ ਸਾਰੇ ਝੂਠੇ ਹੀ ਜਾਣੋ ਕੇਵਲ ਕਣ ਕਣ ਵਿਚ ਰਮੇ ਹੋਏ ਪ੍ਰਭੂ ਦਾ ਭਜਨ ਹੀ ਸਤਿ ਹੈ॥੧॥ |
| **ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ ॥** | ਕਈ ਜੁਗ ਜਨਮ ਜਨਮਾਂਤਰਾਂ ਵਿਚ ਫਿਰਦਿਆਂ ਫਿਰਦਿਆਂ ਹੁਣ ਥੱਕ ਟੁੱਟ ਕੇ ਮਾਨਸ ਦੇਹੀ ਪ੍ਰਾਪਤ ਹੋਈ ਹੈ। |

ਨਾਨਕ ਕਹਤ ਮਿਲਣ ਕੀ ਬਰੀਆ ਸਿਮਰਤ ਕਹਾ ਨਹੀ ॥੨॥੨॥

ਗੁਰੂ ਜੀ ਫ਼ੁਰਮਾਉਂਦੇ ਹਨ ਇਹ ਮਾਨਸ ਦੇਹੀ ਪ੍ਰਭੂ ਪ੍ਰਾਪਤੀ ਦੀ ਵਾਰੀ ਹੈ ਇਸ ਲਈ ਨਾਮ ਸਿਮਰਣ ਕਿਉਂ ਨਹੀਂ ਕਰਦਾ ॥੨॥੨॥

*ਸਬਦੁ ਸਾਰ:* ***"ਮਿਲਣ ਕੀ ਬਰੀਆ"*** ਬਾਲਪਣ ਤੇ ਜੁਆਨੀ ਲੰਘ ਕੇ ਹੁਣ ਬੁਢੇਪਾ ਆ ਗਿਆ ਪਰ ਸੰਸਾਰਕ ਸੰਬੰਧੀਆਂ ਦੇ ਮੋਹ ਜਾਲ ਵਿਚ ਫਸ ਕੇ ਨਾ ਹੀ ਪ੍ਰਭੂ ਦੀ ਭਗਤੀ ਕੀਤੀ ਅਰ ਨਾ ਹੀ ਤੀਰਥਾਂ, ਮੰਦਰਾਂ, ਗੁਰਦੁਆਰਿਆਂ ਦੇ ਦਰਸ਼ਨ ਇਸ਼ਨਾਨ ਕੀਤੇ। ਇਹ ਮਨੁੱਖਾ ਜਨਮ ***"ਲਖ ਚਉਰਾਸੀਹ ਭ੍ਰਮਤਿਆ ਦੁਲਭ ਜਨਮੁ ਪਾਇਓਇ ॥"*** (ਸਿਰੀਰਾਗੁ ਮ: ੫, ਪੰਨਾ ੫੦) ਚਉਰਾਸੀਹ ਲੱਖ ਜੂਨਾਂ ਵਿਚ ਭਟਕਣ ਤੋਂ ਪਿੱਛੋਂ ਜੋ ਮਸਾਂ ਮਸਾਂ ਪ੍ਰਾਪਤ ਹੋਇਆ ਹੈ ਅਰ ਪ੍ਰਭੂ ਨਾਲ ਮਿਲਾਪ ਹੋਣ ਦਾ ਅਵਸਰ ਭਾਵ ਸਮਾਂ ਹੈ ***"ਪਉੜੀ ਛੁੜਕੀ ਫਿਰਿ ਹਾਥਿ ਨ ਆਵੈ ਅਹਿਲਾ ਜਨਮੁ ਗਵਾਇਆ ॥"*** (ਬਿਲਾਵਲੁ ਮ: ੩, ਪੰਨਾ ੭੯੬) ਜੇ ਹੁਣ ਭੀ ਮਿਲਾਪ ਕਰਾਉਣ ਵਾਲੀ ਇਹ ਮਨੁੱਖਾ ਜਨਮ ਰੂਪੀ ਪਉੜੀ ਹੱਥੋਂ ਨਿਕਲ ਗਈ ਤਾਂ ਇਹ ਅਮੋਲਕ ਜਨਮ ਬੇਅਰਥ ਹੀ ਚਲਾ ਜਾਵੇਗਾ।

*The moment of birth and the moment of death are the two poles within which life is sustained. This is the great opportunity to realize our true identity through good sense and good deeds. The process of self-realization begun with birth, gets snuffed on the way because of many a mirage that our senses encounter. Naam-simran helps us retain our sense of direction, and enables us to attain the culminating point of spiritual realization before the moment of death catches up with us. Without this evolving sense of the Truth of our being, our physical existence is a wasted opportunity.*

## ਸੋਰਠਿ ਮਹਲਾ ੯ ॥

ਮਨ ਰੇ ਕਉਨੁ ਕੁਮਤਿ ਤੈ ਲੀਨੀ ॥ ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ ॥੧॥ ਰਹਾਉ ॥ ਮੁਕਤਿ ਪੰਥੁ ਜਾਨਿਓ ਤੈ ਨਾਹਨਿ ਧਨ ਜੋਰਨ ਕਉ ਧਾਇਆ ॥ ਅੰਤਿ ਸੰਗ ਕਾਹੂ ਨਹੀ ਦੀਨਾ ਬਿਰਥਾ ਆਪੁ ਬੰਧਾਇਆ ॥੧॥ ਨਾ ਹਰਿ ਭਜਿਓ ਨ ਗੁਰ ਜਨੁ ਸੇਵਿਓ ਨਹ ਉਪਜਿਓ ਕਛੁ ਗਿਆਨਾ ॥ ਘਟ ਹੀ ਮਾਹਿ ਨਿਰੰਜਨੁ ਤੇਰੈ ਤੈ ਖੋਜਤ ਉਦਿਆਨਾ ॥੨॥ ਬਹੁਤੁ ਜਨਮ ਭਰਮਤ ਤੈ ਹਾਰਿਓ ਅਸਥਿਰ ਮਤਿ ਨਹੀ ਪਾਈ ॥ ਮਾਨਸ ਦੇਹ ਪਾਇ ਪਦ ਹਰਿ ਭਜੁ ਨਾਨਕ ਬਾਤ ਬਤਾਈ ॥੩॥੩॥

*ਸ੍ਰੀ ਗੁਰੂ ਗ੍ਰੰਥ ਪੰਨਾ ੬੩੨*

*ਸ਼ਬਦਾਰਥ :* ਕੁਮਤਿ=ਖੋਟੀ ਅਕਲ। ਪਰ ਦਾਰਾ=ਪਰਾਈਆਂ ਔਰਤਾਂ। ਰਸ=ਅਨੰਦ। ਮੁਕਤਿ ਪੰਥੁ=ਮੁਕਤੀ ਦਾ ਰਸਤਾ, ਸਤਿਸੰਗਤ। ਧਾਇਆ=ਦੌੜਿਆ। ਗੁਰ ਜਨੁ=ਵੱਡੇ ਪੁਰਸ਼ ਭਾਵ ਮਹਾਂ ਪੁਰਸ਼, ਸਤਿਗੁਰੂ। ਨਿਰੰਜਨੁ=ਮਾਇਆ ਉਪਾਧੀ ਤੋਂ ਬਿਨਾਂ ਪ੍ਰਭੂ। ਉਦਿਆਨਾ=ਜੰਗਲ। ਅਸਥਿਰ=ਕਾਇਮ ਰਹਿਣ ਵਾਲੀ।

*ਸਾਰ ਭਾਵ :* ਨਾਮ ਸਿਮਰਣ ਕਰ।

| ਮੂਲ | ਅਰਥ |
|---|---|
| **ਮਨ ਰੇ ਕਉਨੁ ਕੁਮਤਿ ਤੈ ਲੀਨੀ ॥** | ਹੇ ਮਨ! ਤੂੰ ਇਹ ਖੋਟੀ ਮਤ ਕਿਥੋਂ ਲਈ ਹੈ ? |
| **ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ ॥੧॥ ਰਹਾਉ ॥** | ਪਰਾਈਆਂ ਇਸਤਰੀਆਂ ਤੇ ਨਿੰਦਿਆ ਦੇ ਰਸ ਵਿਚ ਫਸ ਕੇ ਪ੍ਰਭੂ ਦੀ ਭਗਤੀ ਕੀਤੀ ਹੀ ਨਹੀਂ ॥੧॥ ਰਹਾਉ ॥ |
| **ਮੁਕਤਿ ਪੰਥੁ ਜਾਨਿਓ ਤੈ ਨਾਹਨਿ ਧਨ ਜੋਰਨ ਕਉ ਧਾਇਆ ॥** | ਮੁਕਤੀ ਦਾ ਮਾਰਗ ਸਤਿਸੰਗ ਤੂੰ ਜਾਣਿਆ ਹੀ ਨਹੀਂ, ਸਗੋਂ ਧਨ ਪਦਾਰਥਾਂ ਦੇ ਜਮ੍ਹਾਂ ਕਰਨ ਵੱਲ ਦੌੜਦਾ ਫਿਰਦਾ ਹੈਂ। |
| **ਅੰਤਿ ਸੰਗ ਕਾਹੂ ਨਹੀ ਦੀਨਾ ਬਿਰਥਾ ਆਪੁ ਬੰਧਾਇਆ ॥੧॥** | ਇਨ੍ਹਾਂ ਨੇ ਅਖ਼ੀਰ ਵੇਲੇ ਕੋਈ ਸਾਥ ਨਹੀਂ ਦੇਣਾ। ਤੂੰ ਇਨ੍ਹਾਂ ਵਿਚ ਵਾਧੂ ਦਾ ਆਪਣਾ ਆਪ ਬੰਨ੍ਹ ਰੱਖਿਆ ਹੈ ॥੧॥ |

| | |
|---|---|
| **ਨਾ ਹਰਿ ਭਜਿਓ ਨ ਗੁਰ ਜਨੁ ਸੇਵਿਓ ਨਹ ਉਪਜਿਓ ਕਛੁ ਗਿਆਨਾ ॥** | ਨਾ ਨਾਮ ਸਿਮਰਣ ਕੀਤਾ, ਨਾ ਹੀ ਮਹਾਂਪੁਰਸ਼ਾਂ ਦੀ ਸੇਵਾ ਕੀਤੀ। ਜਿਸ ਕਰਕੇ ਨਾ ਹੀ ਕੁਝ ਆਤਮਿਕ ਸੂਝ ਬੂਝ ਆਈ। |
| **ਘਟ ਹੀ ਮਾਹਿ ਨਿਰੰਜਨੁ ਤੇਰੈ ਤੈ ਖੋਜਤ ਉਦਿਆਨਾ ॥੨॥** | ਮਾਇਆ ਤੋਂ ਰਹਿਤ ਪ੍ਰਭੂ ਤਾਂ ਤੇਰੇ ਹਿਰਦੇ ਵਿਚ ਹੀ ਵੱਸਦਾ ਹੈ ਪਰ ਤੂੰ ਉਸ ਨੂੰ ਜੰਗਲਾਂ ਵਿਚ ਲੱਭਦਾ ਫਿਰਦਾ ਹੈਂ॥੨॥ |
| **ਬਹੁਤੁ ਜਨਮ ਭਰਮਤ ਤੈ ਹਾਰਿਓ ਅਸਥਿਰ ਮਤਿ ਨਹੀ ਪਾਈ ॥** | ਬੇਅੰਤ ਜਨਮਾਂ ਵਿਚ ਭ੍ਰਮਦਿਆਂ ਫਿਰਦਿਆਂ ਥੱਕ ਟੁੱਟ ਗਿਆ ਹੈਂ ਪਰ ਇਕ ਥਾਂ ਟਿਕਣ ਵਾਲੀ ਸੁਮਤਿ ਤੈਨੂੰ ਨਹੀਂ ਮਿਲੀ। |
| **ਮਾਨਸ ਦੇਹ ਪਾਇ ਪਦ ਹਰਿ ਭਜੁ ਨਾਨਕ ਬਾਤ ਬਤਾਈ ॥੩॥੩॥** | ਮਨੁੱਖਾ ਜਨਮ ਨੂੰ ਪਾ ਕੇ ਹਰੀ ਦਾ ਨਾਮ ਸਿਮਰਣ ਕਰ, ਇਹ ਪੱਕੀ ਗੱਲ ਦੱਸੀ ਹੈ॥੩॥੩॥ |

ਸਬਦੁ ਸਾਰ : ***"ਘਟ ਹੀ ਮਾਹਿ ਨਿਰੰਜਨੁ ਤੇਰੈ"*** ਹੇ ਮਨ! ਜੋ ਪ੍ਰਭੂ ਪਰਮਾਤਮਾ ***"ਘਟਿ ਘਟੇ ਵਾਸੀ ਸਰਬ ਨਿਵਾਸੀ ਅਸਥਿਰੁ ਜਾ ਕਾ ਥਾਨੁ ਹੇ ॥"*** (ਮਾਰੂ ਮ: ੫, ਪੰਨਾ ੧੦੦੮) ਹਰ ਹਿਰਦੇ ਵਿਚ ਵੱਸ ਰਿਹਾ ਹੈ, ਤੂੰ ਉਸ ਨੂੰ ਢੂੰਢਣ ਭਾਲਣ ਲਈ ***"ਤੈ ਖੋਜਤ ਉਦਿਆਨਾ ॥"*** ਭਾਵ ਜੰਗਲਾਂ, ਪਹਾੜਾਂ, ਉਦਿਆਨਾਂ ਵਿਚ ਲੱਭਣ ਲਈ ਭਟਕ ਰਿਹਾ ਹੈਂ ਅਰ ***"ਘਟ ਹੀ ਭੀਤਰਿ ਬਸੈ ਨਿਰੰਜਨੁ ਤਾ ਕੋ ਮਰਮੁ ਨ ਪਾਇਆ ॥"*** (ਜੈਤਸਰੀ ਮ: ੯, ਪੰਨਾ ੭੦੩) ਤਥਾ ***"ਘਟ ਅੰਤਰਿ ਪਾਰਬ੍ਰਹਮੁ ਪਰਮੇਸਰੁ ਤਾ ਕਾ ਅੰਤੁ ਨ ਪਾਇਆ ॥"*** (ਆਸਾ ਛੰਤ ਮ: ੪, ਪੰਨਾ ੪੪੮) ਘਰ ਵਿਚ ਵੱਸ ਰਹੇ ਦਾ ਭੇਦ ਨਹੀਂ ਪਾਇਆ ਜਿਸ ਕਾਰਨ ***"ਸੰਸਾ ਸਦ ਹਿਰਦੈ ਬਸੈ ਕਉਨੁ ਹਿਰੈ ਅਭਿਮਾਨੁ ॥"*** (ਗਉੜੀ ਬੈਰਾਗਣਿ ਰਵਿਦਾਸ ਜੀਉ, ਪੰਨਾ ੩੪੬) ਤੇਰੇ ਹਿਰਦੇ ਵਿਚ ਦੂਰੀ ਤੇ ਨੇੜਤਾ ਦਾ ਸੰਸਾ ਪੈ ਚੁੱਕਾ ਹੈ। ਇਸ ਲਈ ਉਸ ਸ਼ੱਕ ਸੰਦੇਹ ਦੀ ਨਵਿਰਤੀ ਵਾਸਤੇ ***"ਸੰਸਾ ਦੂਖ ਬਿਨਾਸਨੁ ਸੇਵਹੁ ਫਿਰਿ ਬਾਹੁੜਿ ਰੋਗੁ ਨ ਲਾਇਆ ॥"*** (ਮਾਰੂ ਮ: ੧, ਪੰਨਾ ੧੦੪੩) ਸੰਤਾਂ, ਮਹਾਤਮਾਂ, ਮਹਾਂਪੁਰਸ਼ਾਂ, ਗੁਰੂ ਜਨਾਂ ਦੀ ਸੰਗਤ ਕਰ ਜਿਸ ਕਰਕੇ ਸੰਸਿਆਂ ਦੇ ਭਿਆਨਕ ਦੁੱਖ ਦੂਰ ਹੋ ਜਾਣਗੇ ਅਰ ਇਹ ਜਾਣ ਲਵੇਂਗਾ ***"ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ ਸਭ ਮਹਿ ਰਹਿਆ ਸਮਾਇ ਜੀਉ ॥"*** (ਆਸਾ ਛੰਤ ਮ: ੪, ਪੰਨਾ ੪੪੮) ਓਹ ਪ੍ਰਭੂ ਸਰਬ ਵਿਆਪਕ ਤੇ ਘਟ ਘਟ ਵਾਸੀ ਹੈ।

*Misguided and mis-informed about the nature of Truth, we waste away. Our commitments remain material, our company remains that of self-seeking persons, our motives remain ulterior and so we remain divided, failing to perceive the Truth of being imbued with the same essence within us that pervades everywhere else. Naam-simran reveals the Truth of life deep within our own selves.*

## ਸੋਰਠਿ ਮਹਲਾ ੯ ॥

ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥ ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰ ਧਾਰੋ ॥੧॥ ਰਹਾਉ ॥ ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ ॥ ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ ॥੧॥ ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ ॥ ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ ॥੨॥ ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ ॥ ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ ॥੩॥੪॥

*ਸ੍ਰੀ ਗੁਰੂ ਗ੍ਰੰਥ ਪੰਨਾ ੬੩੨*

***ਸ਼ਬਦਾਰਥ:*** ਬਿਚਾਰੋ=ਵਿਚਾਰ ਕਰ। ਗਨਕਾ=ਵੇਸ਼ਵਾ। ਉਰ=ਹਿਰਦੇ ਵਿਚ। ਅਟਲ=ਪਰਪੱਕ ਪਦਵੀ। ਨਿਰਭੈ ਪਦੁ=ਨਿਡਰ ਪਦ। ਬਿਸਰਾਇਆ=ਭੁੱਲਿਆ। ਗਜ=ਹਾਥੀ। ਗਰਾਹ=ਤੰਦੂਆ। ਨਿਮਖ=ਝਟਪਟ। ਨਿਸਤਾਰਾ=ਪਾਰ ਉਤਾਰਾ। ਚਿੰਤਾਮਨਿ=ਇੱਛਾਵਾਂ ਪੂਰਨ ਕਰਨ ਵਾਲਾ ਵਾਹਿਗੁਰੂ।

***ਸਾਰ ਭਾਵ:*** ਪ੍ਰਭੂ ਆਪਣੇ ਭਗਤਾਂ ਪਰ ਤੁਰਤ ਫੁਰਤ ਪਤੀਜ ਜਾਂਦਾ ਹੈ।

| ਮੂਲ | ਅਰਥ |
| --- | --- |
| **ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥ ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰ ਧਾਰੋ ॥੧॥ ਰਹਾਉ ॥** | ਹੇ ਮਨ! ਪ੍ਰਭੂ ਦੀ ਸ਼ਰਨ ਵਿਚ ਆਉਣ ਦੀ ਵਿਚਾਰ ਕਰ। ਜਿਸ ਪ੍ਰਭੂ ਦੇ ਸਿਮਰਣ ਕਰਨ ਕਰਕੇ ਵੇਸ਼ਵਾ ਦਾ ਉਧਾਰ ਹੋ ਗਿਆ ਸੀ, ਓਸ ਪ੍ਰਭੂ ਦਾ ਜਸ ਹਿਰਦੇ ਵਿਚ ਧਾਰਨ ਕਰ। ਭਾਵ ਉਸ ਦਾ ਸਿਮਰਣ ਕਰ॥੧॥ ਰਹਾਉ ॥ |
| **ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ ॥** | ਜਿਸ ਵਾਹਿਗੁਰੂ ਦਾ ਨਾਮ ਸਿਮਰ ਕੇ ਧ੍ਰੂਅ ਭਗਤ ਅਟੱਲ ਪਦਵੀ 'ਤੇ ਪੁੱਜ ਗਿਆ ਅਤੇ ਨਿਰਭੈ ਪਦ ਵੀ ਪ੍ਰਾਪਤ ਕੀਤਾ। |
| **ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ ॥੧॥** | ਓਹ ਪ੍ਰਭੂ ਜੋ ਇਸ ਪ੍ਰਕਾਰ ਸਭ ਦੇ ਦੁੱਖ ਦੂਰ ਕਰਨ ਵਾਲਾ ਹੈ, ਤੂੰ ਉਸ ਨੂੰ ਕਿਉਂ ਵਿਸਾਰ ਦਿੱਤਾ ਹੈ, ਭਾਵ ਯਾਦ ਕਿਉਂ ਨਹੀਂ ਕਰਦਾ॥੧॥ |

| | |
|---|---|
| **ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ॥** | ਦੇਖ! ਜਦੋਂ ਹਾਥੀ ਨੇ ਕ੍ਰਿਪਾਲੂ ਪ੍ਰਭੂ ਦੀ ਸ਼ਰਨ ਲਈ ਸੀ, ਤਦੋਂ ਉਹ ਤੰਦੂਏ ਦੇ ਜਾਲ ਤੋਂ ਛੁੱਟ ਗਿਆ ਸੀ। |
| **ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ॥੨॥** | ਪ੍ਰਭੂ ਦੇ ਨਾਮ ਦੀ ਮਹਿਮਾ ਦਾ ਕਿਥੋਂ ਤੀਕ ਵਰਣਨ ਕਰੀਏ। ਉਸ ਦਾ 'ਰਾਮ' ਨਾਮ ਆਖਣ ਮਾਤ੍ਰ ਨਾਲ ਹੀ ਬੰਧਨ ਟੁੱਟ ਜਾਂਦੇ ਹਨ॥੨॥ |
| **ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ॥** | ਪਾਪੀ ਅਜਾਮਲ ਨੂੰ ਸਾਰਾ ਸੰਸਾਰ ਜਾਣਦਾ ਹੈ, ਉਸ ਦਾ ਪਲ ਨਿਮਖ ਵਿਚ ਬੰਧਨ ਤੋਂ ਛੁਟਕਾਰਾ ਹੋ ਗਿਆ ਭਾਵ ਉਧਾਰ ਹੋ ਗਿਆ। |
| **ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ॥੩॥੪॥** | ਗੁਰੂ ਜੀ ਆਖਦੇ ਹਨ ਮਨ ਇੱਛਤ ਪਦਾਰਥ ਦੇਣ ਵਾਲੇ ਪ੍ਰਭੂ ਦਾ ਚੇਤਾ ਕਰ ਜਿਸ ਕਰਕੇ ਤੂੰ ਭੀ ਪਾਰ ਉਤਰ ਜਾਵੇਂਗਾ॥੩॥੪॥ |

*ਸਬਦੁ ਸਾਰ :* ਸਤਿਗੁਰੂ ਜੀ ਵਾਹਿਗੁਰੂ ਦੇ ਨਾਮ ਦਾ ਪ੍ਰਤਾਪ ਵਰਣਨ ਕਰਦੇ ਹਨ ਕਿ ਓਸ ਦੇ ਨਾਮ ਸਿਮਰਣ ਕਰਕੇ ***"ਸੂਆ ਪੜਾਵਤ ਗਨਿਕਾ ਤਰੀ ॥"*** (ਗੋਂਡ ਨਾਮਦੇਉ, ਪੰਨਾ ੮੭੪) ਤੋਤੇ ਨੂੰ ਪੜ੍ਹਾਉਣ ਕਰਕੇ ਵੇਸ਼ਵਾ ਤਰ ਗਈ। ***"ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ ਹਰਿ ਸਿਮਰਤ ਅਮਰ ਅਟਾਰੇ ॥"*** (ਮਾਰੂ ਮ: ੫, ਪੰਨਾ ੯੯੯) ਪੰਜਾਂ ਵਰ੍ਹਿਆਂ ਦਾ ਧ੍ਰੂ ਬਾਲਕ ਨਾਮ ਸਿਮਰ ਕੇ ਅਟੱਲ ਪਦਵੀ ਪਰ ਪੁੱਜ ਗਿਆ ਅਤੇ ***"ਗਜ ਕੀ ਤ੍ਰਾਸ ਮਿਟੀ ਛਿਨਹੂ ਮਹਿ ਜਬ ਹੀ ਰਾਮੁ ਬਖਾਨੋ ॥"*** (ਬਿਲਾਵਲੁ ਮ: ੯, ਪੰਨਾ ੮੩੦) ਹਾਥੀ ਦੇ ਬੰਧਨ ਟੁੱਟ ਗਏ ਜਦੋਂ ਉਸ ਨੇ ਪ੍ਰਭੂ ਦਾ ਸਿਮਰਣ ਕੀਤਾ ਅਤੇ ਮਹਾਂਪਾਪੀ ***"ਅਜੈਮਲ ਕੀਓ ਬੈਕੁੰਠਹਿ ਥਾਨ ॥"*** (ਪੰਨਾ ੮੭੪) ਅਜਾਮਲ ਨੂੰ ਜਿਸ ਨੇ ***"ਪੁਤ੍ਰ ਹੇਤਿ ਨਾਰਾਇਣੁ ਕਹਿਓ ਜਮਕੰਕਰ ਮਾਰਿ ਬਿਦਾਰੇ ॥"*** (ਪੰਨਾ ੯੯੯) ਪੁੱਤਰ ਨੂੰ 'ਨਾਰਾਇਣ' ਆਖ ਕੇ ਆਵਾਜ਼ ਮਾਰੀ ਉਸ ਦਾ ਭੀ ਪਾਰ ਨਿਸਤਾਰਾ ਕਰ ਦਿੱਤਾ। ਸ਼ੁੱਧ ਮਨ ਹੋ ਕੇ ਵਾਹਿਗੁਰੂ ਨਾਮ ਵਿਚ ਆਪਾ ਸਮਰਪਿਤ ਕਰ ਦਿਓ।

*Consider seeking refuge in Vaheguru through naam-simran. Thus one can attain poise that is disturbed not by fluctuating fortunes in life.*

## ਸੋਰਠਿ ਮਹਲਾ ੯ ॥

ਪ੍ਰਾਨੀ ਕਉਨੁ ਉਪਾਉ ਕਰੈ ॥ ਜਾ ਤੇ ਭਗਤਿ ਰਾਮ ਕੀ ਪਾਵੈ ਜਮ ਕੋ ਤ੍ਰਾਸੁ ਹਰੈ ॥੧॥ ਰਹਾਉ ॥ ਕਉਨੁ ਕਰਮ ਬਿਦਿਆ ਕਹੁ ਕੈਸੀ ਧਰਮੁ ਕਉਨੁ ਫੁਨਿ ਕਰਈ ॥ ਕਉਨੁ ਨਾਮੁ ਗੁਰ ਜਾ ਕੈ ਸਿਮਰੈ ਭਵ ਸਾਗਰ ਕਉ ਤਰਈ ॥੧॥ ਕਲ ਮੈ ਏਕੁ ਨਾਮੁ ਕਿਰਪਾ ਨਿਧਿ ਜਾਹਿ ਜਪੈ ਗਤਿ ਪਾਵੈ ॥ ਅਉਰ ਧਰਮ ਤਾ ਕੈ ਸਮ ਨਾਹਨਿ ਇਹ ਬਿਧਿ ਬੇਦੁ ਬਤਾਵੈ ॥੨॥ ਸੁਖੁ ਦੁਖੁ ਰਹਤ ਸਦਾ ਨਿਰਲੇਪੀ ਜਾ ਕਉ ਕਹਤ ਗੁਸਾਈ ॥ ਸੋ ਤੁਮ ਹੀ ਮਹਿ ਬਸੈ ਨਿਰੰਤਰਿ ਨਾਨਕ ਦਰਪਨਿ ਨਿਆਈ ॥੩॥੫॥

*ਸ੍ਰੀ ਗੁਰੂ ਗ੍ਰੰਥ ਪੰਨਾ ੬੩੨*

*ਸ਼ਬਦਾਰਥ:* ਤ੍ਰਾਸੁ=ਡਰ। ਕਲ=ਕਲਜੁਗ ਵਿਚ। ਕਿਰਪਾ ਨਿਧਿ=ਕਿਰਪਾ ਦਾ ਖ਼ਜ਼ਾਨਾ ਵਾਹਿਗੁਰੂ। ਸਮ=ਬਰਾਬਰ। ਨਾਹਨਿ=ਨਹੀਂ ਹਨ। ਨਿਰਲੇਪੀ=ਨਿਰਲੇਪ, ਅਲੱਗ ਥਲੱਗ, ਵੱਖਰਾ, ਅਸਰ ਤੋਂ ਪਰੇ। ਗੁਸਾਈ=ਇੰਦਰੀਆਂ ਦਾ ਮਾਲਕ ਪ੍ਰਭੂ। ਨਿਰੰਤਰਿ=ਇਕ ਰਸ, ਅੰਤਰ ਤੋਂ ਬਿਹੀਨ। ਦਰਪਨਿ=ਸ਼ੀਸ਼ੇ ਵਾਂਗ।

*ਸਾਰ ਭਾਵ:* ਕਲਜੁਗ ਵਿਚ ਨਾਮ ਸਿਮਰਣ ਹੀ ਸਰਬ ਉੱਤਮ ਹੈ।

| ਮੂਲ | ਅਰਥ |
|---|---|
| **ਪ੍ਰਾਨੀ ਕਉਨੁ ਉਪਾਉ ਕਰੈ ॥** | ਇਹ ਜੀਵ ਐਸਾ ਕਿਹੜਾ ਯਤਨ ਕਰੇ। |
| **ਜਾ ਤੇ ਭਗਤਿ ਰਾਮ ਕੀ ਪਾਵੈ ਜਮ ਕੋ ਤ੍ਰਾਸੁ ਹਰੈ ॥੧॥ ਰਹਾਉ ॥** | ਜਿਸ ਦੁਆਰਾ ਪ੍ਰਭੂ ਦੀ ਪ੍ਰੇਮਾ ਭਗਤੀ ਪ੍ਰਾਪਤ ਹੋ ਜਾਵੇ ਅਰ ਜਨਮ ਮਰਨ ਦਾ ਡਰ ਮਿਟ ਜਾਵੇ॥੧॥ ਰਹਾਉ ॥ |
| **ਕਉਨੁ ਕਰਮ ਬਿਦਿਆ ਕਹੁ ਕੈਸੀ ਧਰਮੁ ਕਉਨੁ ਫੁਨਿ ਕਰਈ ॥** | ਕਿਹੜਾ ਕਰਤੱਬ ਕਰੇ, ਕਿਹੜੀ ਵਿਦਿਆ ਪੜ੍ਹੇ ਅਤੇ ਕਿਹੜਾ ਧਰਮ ਕਰੇ। |
| **ਕਉਨੁ ਨਾਮੁ ਗੁਰ ਜਾ ਕੈ ਸਿਮਰੈ ਭਵ ਸਾਗਰ ਕਉ ਤਰਈ ॥੧॥** | ਉਹ ਕਿਹੜਾ ਨਾਮ ਹੈ ਜੋ ਗੁਰਾਂ ਪਾਸੋਂ ਲੈ ਕੇ ਜਪੇ, ਜਿਸ ਕਰਕੇ ਸੰਸਾਰ ਸਮੁੰਦਰ ਤੋਂ ਪਾਰ ਹੋ ਜਾਵੇ॥੧॥ |

**ਕਲ ਮੈ ਏਕੁ ਨਾਮੁ ਕਿਰਪਾ ਨਿਧਿ ਜਾਹਿ ਜਪੈ ਗਤਿ ਪਾਵੈ ॥**

ਉਪਰੋਕਤ ਪ੍ਰਸ਼ਨਾਂ ਦਾ ਉੱਤਰ ਦਿੰਦੇ ਹਨ ਕਿ ਕਲਜੁਗ ਵਿਚ ਕੇਵਲ ਇਕ ਪ੍ਰਭੂ ਦਾ ਨਾਮ ਹੀ ਹੈ ਜਿਸ ਦੇ ਜਾਪ ਕਰਨ ਨਾਲ ਮੁਕਤੀ ਹੁੰਦੀ ਹੈ।

**ਅਉਰ ਧਰਮ ਤਾ ਕੈ ਸਮ ਨਾਹਨਿ ਇਹ ਬਿਧਿ ਬੇਦੁ ਬਤਾਵੈ ॥੨॥**

ਇਸ ਜਪ ਦੇ ਬਰਾਬਰ ਹੋਰ ਕੋਈ ਭੀ ਧਰਮ ਨਹੀਂ ਹੈ। ਇਹ ਜੁਗਤੀ ਗ੍ਰੰਥ ਵੇਦ ਆਦਿਕ ਭੀ ਆਖਦੇ ਹਨ॥੨॥

**ਸੁਖੁ ਦੁਖੁ ਰਹਤ ਸਦਾ ਨਿਰਲੇਪੀ ਜਾ ਕਉ ਕਹਤ ਗੁਸਾਈ ॥**

ਜਿਸ ਨੂੰ ਕਰਤਾਰ ਆਖੀਦਾ ਹੈ ਓਹ ਸੁਖਾਂ ਤੇ ਦੁੱਖਾਂ ਵਿਚ ਭੀ ਨਿਰਲੇਪ ਰਹਿੰਦਾ ਹੈ ਭਾਵ ਅਲੱਗ ਥਲੱਗ ਹੈ।

**ਸੋ ਤੁਮ ਹੀ ਮਹਿ ਬਸੈ ਨਿਰੰਤਰਿ ਨਾਨਕ ਦਰਪਨਿ ਨਿਆਈ ॥੩॥੫॥**

ਓਹ ਤੇਰੇ ਆਪਣੇ ਅੰਦਰ ਹੀ ਇਕ ਰਸ ਵੱਸ ਰਿਹਾ ਹੈ ਜਿਵੇਂ ਸ਼ੀਸ਼ੇ ਵਿਚ ਪ੍ਰਛਾਵਾਂ ਵੱਸਦਾ ਹੈ। ਭਾਵ ਨਿਰਮਲ ਮਨ ਵਿਚ ਪ੍ਰਭੂ ਪ੍ਰਕਾਸ਼ਵਾਨ ਹੈ॥੩॥੫॥

*ਸਬਦੁ ਸਾਰ :* ਗੁਰੂ ਸਾਹਿਬ ਪਾਸ ਜਗਿਆਸੂ ਪ੍ਰਸ਼ਨ ਕਰਦੇ ਹਨ ਕਿ ਸਤਿਗੁਰੋ ! ਉਹ ਕਿਹੜਾ ਕਰਮ, ਧਰਮ, ਵਿਦਿਆ ਤੇ ਨਾਮ ਜਾਪ ਹੈ, ਜਿਸ ਨੂੰ ਗ੍ਰਹਿਣ ਕੀਤਾ ਜਾਵੇ ? ਉਨ੍ਹਾਂ ਦੇ ਪ੍ਰਸ਼ਨਾਂ ਦਾ ਸਮਾਧਾਨ ਕਰਨ ਲਈ ਸਤਿਗੁਰੂ ਫ਼ੁਰਮਾਉਂਦੇ ਹਨ ਕਿ ਹੇ ਸੰਤ ਜਨੋ, ਭਗਤ ਪ੍ਰੇਮੀਓ! ***"ਕਲਜੁਗ ਮਹਿ ਬਹੁ ਕਰਮ ਕਮਾਹਿ ॥ ਨਾ ਰੁਤਿ ਨ ਕਰਮ ਥਾਇ ਪਾਹਿ ॥"*** (ਭੈਰਉ ਮ: ੩, ਪੰਨਾ ੧੧੩੦) ਜਿਵੇਂ ਕਿਸੇ ਹੋਰ ਰੁੱਤ ਵਿਚ ਹੋਰ ਰੁੱਤ ਦਾ ਬੀਜ ਬੋਇਆ ਜਾਵੇ ਤਾਂ ਉਹ ਥਾਂ ਨਹੀਂ ਪੈਂਦਾ ਭਾਵ ਸਫਲ ਨਹੀਂ ਹੁੰਦਾ, ਇਸੇ ਤਰ੍ਹਾਂ ਕਲਜੁਗ ਵਿਚ ਕਰਮ ਧਰਮ ਦੀ ਥਾਂ ਪ੍ਰੇਮਾ ਭਗਤੀ ਦੀ ਰੁੱਤ ਹੈ। ਹੋਰ ਕੋਈ ਕਰਮ ਧਰਮ ਸਫਲ ਨਹੀਂ ਹੋ ਸਕਦੇ। ***"ਕਲਿਜੁਗ ਮਹਿ ਇਕ ਨਾਮਿ ਉਧਾਰੁ ॥"*** (ਭੈਰਉ ਮ: ੫, ਪੰਨਾ ੧੧੩੯) ਕੇਵਲ ਵਾਹਿਗੁਰੂ ਹੀ ਆਸਰਾ ਰੂਪ ਹੈ, ਕਿਉਂਕਿ ***"ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥"*** (ਸੂਹੀ ਮ: ੫, ਪੰਨਾ ੭੪੭) ਲੋਕ ਦਿਖਾਵੇ ਵਾਸਤੇ ਕੀਤੇ ਗਏ ਕਰਮ ਤਾਂ ਜਮਦੂਤ ਹੀ ਖੋਹ ਲੈਂਦੇ ਹਨ। ਇਸ ਲਈ ***"ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ ॥"*** (ਪੰਨਾ ੭੪੭) ਕੇਵਲ ਇਕ ਰਸ ਨਿਰੰਤਰ ਕੀਰਤਨ ਕਰਨਾ ਹੀ ਸਫਲ ਹੈ। ਜਿਸ ਕਰਕੇ ਮੁਕਤੀ ਪ੍ਰਾਪਤ ਹੋ ਜਾਂਦੀ ਹੈ। ***"ਅਬ ਕਲੂ ਆਇਓ ਰੇ ॥ ਇਕੁ ਨਾਮੁ ਬੋਵਹੁ ਬੋਵਹੁ ॥ ਅਨ ਰੂਤਿ ਨਾਹੀ ਨਾਹੀ ॥ ਮਤੁ ਭਰਮਿ ਭੂਲਹੁ ਭੂਲਹੁ ॥"*** (ਬਸੰਤੁ ਮ: ੫, ਪੰਨਾ ੧੧੮੫)

ਕਲਜੁਗ ਵਿਚ ਕੇਵਲ ਵਾਹਿਗੁਰੂ ਦੇ ਨਾਮ ਦਾ ਜਾਪ ਹੀ ਸਭ ਤੋਂ ਉੱਤਮ ਕਰਮ ਹੈ। ਹੋਰਨਾਂ ਕਰਮਾਂ ਵਿਚ ਰਚ ਕੇ ਸਮਾਂ ਅਜਾਈਂ ਨਹੀਂ ਗਵਾਉਣਾ ਚਾਹੀਦਾ।

*Naam-simran is an activity that is built-upon constant self-review. It is a process of self-realization through self-reflection.*

## ਸੋਰਠਿ ਮਹਲਾ ੯ ॥

ਮਾਈ ਮੈ ਕਿਹਿ ਬਿਧਿ ਲਖਉ ਗੁਸਾਈ ॥ ਮਹਾ ਮੋਹ ਅਗਿਆਨਿ ਤਿਮਰਿ ਮੋ ਮਨੁ ਰਹਿਓ ਉਰਝਾਈ ॥੧॥ ਰਹਾਉ ॥ ਸਗਲ ਜਨਮ ਭਰਮ ਹੀ ਭਰਮ ਖੋਇਓ ਨਹ ਅਸਥਿਰੁ ਮਤਿ ਪਾਈ ॥ ਬਿਖਿਆਸਕਤ ਰਹਿਓ ਨਿਸ ਬਾਸੁਰ ਨਹ ਛੂਟੀ ਅਧਮਾਈ ॥੧॥ ਸਾਧ ਸੰਗੁ ਕਬਹੂ ਨਹੀ ਕੀਨਾ ਨਹ ਕੀਰਤਿ ਪ੍ਰਭ ਗਾਈ ॥ ਜਨ ਨਾਨਕ ਮੈ ਨਾਹਿ ਕੋਊ ਗੁਨੁ ਰਾਖਿ ਲੇਹੁ ਸਰਨਾਈ ॥੨॥੯॥

*ਸ੍ਰੀ ਗੁਰੂ ਗ੍ਰੰਥ ਪੰਨਾ ੬੩੨*

*ਸ਼ਬਦਾਰਥ:* ਲਖਉ=ਜਾਣਾ। ਤਿਮਰਿ=ਘੁੱਪ ਹਨੇਰਾ। ਉਰਝਾਈ=ਉਲਝਿਆ। ਖੋਇਓ=ਗਵਾ ਲਿਆ। ਅਸਥਿਰੁ=ਟਿਕੇ ਰਹਿਣ ਵਾਲੀ। ਬਿਖਿਆਸਕਤ=ਵਿਸ਼ਿਆਂ ਵਿਚ ਪ੍ਰਵਿਰਤ। ਨਿਸ=ਰਾਤ। ਬਾਸੁਰ=ਦਿਨ। ਅਧਮਾਈ=ਨੀਚਪੁਣਾ।

*ਸਾਰ ਭਾਵ:* ਵਿਸ਼ੇ ਵਿਕਾਰਾਂ ਵਿਚ ਫਸਿਆ ਜੀਵ ਪ੍ਰਭੂ ਪਰਮਾਤਮਾ ਨੂੰ ਕਿਵੇਂ ਜਾਣੇ ?

| ਮੂਲ | ਅਰਥ |
|---|---|
| ਮਾਈ ਮੈ ਕਿਹਿ ਬਿਧਿ ਲਖਉ ਗੁਸਾਈ ॥ ਮਹਾ ਮੋਹ ਅਗਿਆਨਿ ਤਿਮਰਿ ਮੋ ਮਨੁ ਰਹਿਓ ਉਰਝਾਈ ॥੧॥ ਰਹਾਉ ॥ | ਹੇ ਮਨਾ! ਮੈਂ ਪਰਮਾਤਮਾ ਨੂੰ ਕਿਸ ਢੰਗ ਨਾਲ ਜਾਣਾ। ਮਹਾਨ ਮੋਹ ਰੂਪ ਅਗਿਆਨ ਅੰਧੇਰੇ ਕਰਕੇ ਮੇਰਾ ਮਨ ਉਲਝਿਆ ਭਾਵ ਉਖੜਿਆ ਹੋਇਆ ਹੈ। ਇਸ ਲਈ ਉਹ ਥਿਰ ਨਹੀਂ ਰਹਿੰਦਾ॥੧॥ ਰਹਾਉ ॥ |
| ਸਗਲ ਜਨਮ ਭਰਮ ਹੀ ਭਰਮ ਖੋਇਓ ਨਹ ਅਸਥਿਰੁ ਮਤਿ ਪਾਈ ॥ | ਸਾਰੇ ਜਨਮ ਭਰਮਦਿਆਂ ਭਟਕਦਿਆਂ ਬਰਬਾਦ ਹੋ ਗਏ ਕੋਈ ਥਿਰ ਮੱਤ ਭਾਵ ਪੱਕੀ ਸਮਝ ਨਹੀਂ ਪਈ। |
| ਬਿਖਿਆਸਕਤ ਰਹਿਓ ਨਿਸ ਬਾਸੁਰ ਨਹ ਛੂਟੀ ਅਧਮਾਈ ॥੧॥ | ਵਿਸ਼ੇ ਵਿਕਾਰਾਂ ਵਿਚ ਹੀ ਰਾਤ ਦਿਨ ਫਸਿਆ ਰਿਹਾ, ਇਹ ਨੀਚਤਾ ਨਹੀਂ ਛੁਟੀ॥੧॥ |
| ਸਾਧ ਸੰਗੁ ਕਬਹੂ ਨਹੀ ਕੀਨਾ ਨਹ ਕੀਰਤਿ ਪ੍ਰਭ ਗਾਈ ॥ | ਨਾ ਕਦੇ ਸਤਿਸੰਗ ਵਿਚ ਹਾਜ਼ਰੀ ਭਰੀ ਤੇ ਨਾ ਹੀ ਕਦੇ ਵਾਹਿਗੁਰੂ ਦਾ ਜਸ ਗਾਇਨ ਕੀਤਾ। |

**ਜਨ ਨਾਨਕ ਮੈ ਨਾਹਿ ਕੋਊ ਗੁਨ ਰਾਖਿ ਲੇਹੁ ਸਰਨਾਈ ॥੨॥੬॥**

ਹੇ ਪ੍ਰਭੂ। ਮੈਂ ਤੇਰੀ ਸ਼ਰਨ ਲਈ ਹੈ ਮੇਰੇ ਵਿਚ ਕੋਈ ਗੁਣ ਨਹੀਂ, ਹੁਣ ਤੂੰ ਹੀ ਪੈਜ ਰੱਖ ਲੈ॥੨॥੬॥

*ਸਬਦੁ ਸਾਰ :* ***"ਮਾਈ ਮੈ ਕਿਹਿ ਬਿਧਿ ਲਖਉ ਗੁਸਾਈ ॥"*** ਭਾਵ ਹੇ ਵਾਹਿਗੁਰੂ! ਮੈਂ ਤੈਨੂੰ ਕਿਸ ਤਰ੍ਹਾਂ ਜਾਣ ਸਕਾਂ। ਮੇਰੀਆਂ ਦੇਖਣ ਵਾਲੀਆਂ ਅੱਖਾਂ ਵਿਚ ਤਾਂ ਅਣਜਾਣਤਾ ਦਾ ਘੁੱਪ ਹਨ੍ਹੇਰਾ ਛਾਇਆ ਹੋਇਆ ਹੈ ਤੇ ਮਨ ਵਿਸ਼ੇ ਵਿਕਾਰਾਂ ਵਿਚ ਫਸਿਆ ਹੋਇਆ ਹੈ ***"ਬਿਖਿਆ ਕਦੇ ਹੀ ਰਜੈ ਨਾਹੀ ਮੂਰਖ ਭੁਖ ਨ ਜਾਈ ॥"*** (ਮਲਾਰ ਮ: ੧, ਪੰਨਾ ੧੨੮੭) ਇਹ ਮੂਰਖ ਮਨ ਵਿਸ਼ੇ ਵਿਕਾਰਾਂ ਵੱਲੋਂ ਰੱਜਦਾ ਹੀ ਨਹੀਂ। ਸਤਿਸੰਗਤ ਵਿਚ ਜਾਣ ਦੀ ਇੱਛਾ ਹੀ ਨਹੀਂ ਰੱਖਦਾ। ਇਸ ਬੇਅਕਲ ਨੂੰ ***"ਬਿਖਿਆ ਮਾਤੇ ਕਿਛੁ ਸੂਝੈ ਨਾਹੀ ਫਿਰਿ ਫਿਰਿ ਜੂਨੀ ਆਵਣਿਆ ॥"*** (ਮਾਝ ਮ: ੩, ਪੰਨਾ ੧੨੮) ਵਿਸ਼ੇ ਵਿਕਾਰਾਂ ਵਿਚ ਮਸਤ ਹੋਏ ਨੂੰ ਕੁਝ ਸੁੱਝਦਾ ਹੀ ਨਹੀਂ। ਜਿਸ ਦਾ ਫਲ ਮੁੜ ਘਿੜ ਜੂਨਾਂ ਵਿਚ ਆਉਣਾ ਪਵੇਗਾ।

ਹੇ ਵਾਹਿਗੁਰੂ! ***"ਸਭਿ ਅਵਗਣ ਮੈ ਗੁਣੁ ਨਹੀ ਕੋਈ ॥"*** (ਸੂਹੀ ਮ: ੧, ਪੰਨਾ ੭੫੦) ਮੈਂ ਤਾਂ ਅਵਗੁਣਾਂ ਦਾ ਭਰਿਆ ਹੋਇਆ ਹਾਂ ਮੇਰੇ ਵਿਚ ਨਾਮ ਮਾਤ੍ਰ ਭੀ ਕੋਈ ਗੁਣ ਨਹੀਂ। ਇਸ ਲਈ ***"ਤ੍ਰਾਹਿ ਤ੍ਰਾਹਿ ਕਰਿ ਸਰਨੀ ਆਏ ਜਲਤਉ ਕਿਰਪਾ ਕੀਜੈ ॥"*** (ਮਲਾਰ ਮ: ੫, ਪੰਨਾ ੧੨੭੦) ਬਹੁੜੀ ਬਹੁੜੀ ਕਰ ਕੇ ਹੇ ਵਾਹਿਗੁਰੂ! ਤੇਰੀ ਸ਼ਰਨੀਂ ਆ ਪਏ ਹਾਂ। ਨਾਮ ਅੰਮ੍ਰਿਤ ਜਲ ਛਿੜਕ ਕੇ, ਵਿਸ਼ੇ ਵਿਕਾਰਾਂ ਦੀ ਅਗਨੀ ਨਾਲ ਜੋ ਤੜਪ ਰਿਹਾ ਹਾਂ, ਉਸ ਨੂੰ ਸ਼ਾਂਤ ਕਰੋ।

*The first step towards self-realization is taken when we are able to make a list of all the wrongs we indulge in. This is also the beginning of a process of self-evaluation wherein one acknowledges one's derelictions. Humbled thus in one's own estimate one prays to be raised from one's sunken state. Vaheguru naam-simran becomes one's support and gradually one finds strength within to extricate oneself from what has been tying one down.*

## ਸੋਰਠਿ ਮਹਲਾ ੯ ॥

ਮਾਈ ਮਨੁ ਮੇਰੋ ਬਸਿ ਨਾਹਿ ॥ ਨਿਸ ਬਾਸੁਰ ਬਿਖਿਅਨ ਕਉ ਧਾਵਤ ਕਿਹਿ ਬਿਧਿ ਰੋਕਉ ਤਾਹਿ ॥੧॥ ਰਹਾਉ ॥ ਬੇਦ ਪੁਰਾਨ ਸਿਮ੍ਰਿਤਿ ਕੇ ਮਤ ਸੁਨਿ ਨਿਮਖ ਨ ਹੀਏ ਬਸਾਵੈ ॥ ਪਰ ਧਨ ਪਰ ਦਾਰਾ ਸਿਉ ਰਚਿਓ ਬਿਰਥਾ ਜਨਮੁ ਸਿਰਾਵੈ ॥੧॥ ਮਦਿ ਮਾਇਆ ਕੈ ਭਇਓ ਬਾਵਰੋ ਸੂਝਤ ਨਹ ਕਛੁ ਗਿਆਨਾ ॥ ਘਟ ਹੀ ਭੀਤਰਿ ਬਸਤ ਨਿਰੰਜਨੁ ਤਾ ਕੋ ਮਰਮੁ ਨ ਜਾਨਾ ॥੨॥ ਜਬ ਹੀ ਸਰਨਿ ਸਾਧ ਕੀ ਆਇਓ ਦੁਰਮਤਿ ਸਗਲ ਬਿਨਾਸੀ ॥ ਤਬ ਨਾਨਕ ਚੇਤਿਓ ਚਿੰਤਾਮਨਿ ਕਾਟੀ ਜਮ ਕੀ ਫਾਸੀ ॥੩॥੭॥

*ਸ੍ਰੀ ਗੁਰੂ ਗ੍ਰੰਥ ਪੰਨਾ ੬੩੨-੩੩*

***ਸ਼ਬਦਾਰਥ:*** ਬਸਿ=ਵੱਸ ਵਿਚ। ਨਿਸ=ਰਾਤ। ਬਾਸੁਰ=ਦਿਨ। ਮਤ=ਉਪਦੇਸ਼। ਨਿਮਖ=ਥੋੜ੍ਹੇ ਜਿਹੇ। ਹੀਏ=ਹਿਰਦੇ। ਪਰ ਧਨ=ਪਰਾਈ ਦੌਲਤ। ਪਰ ਦਾਰਾ=ਪਰਾਈਆਂ ਇਸਤਰੀਆਂ। ਸਿਰਾਵੈ=ਗੁਜ਼ਾਰ ਰਿਹਾ ਹੈ। ਮਦਿ=ਮਸਤੀ। ਬਾਵਰੋ=ਪਾਗਲ। ਮਰਮੁ=ਭੇਤ। ਚਿੰਤਾਮਨਿ=ਇੱਛਾਵਾਂ ਦਾ ਪੂਰਕ ਪ੍ਰਭੂ।

*ਸਾਰ ਭਾਵ:* ਮਨ ਦੇ ਸੁਧਾਰ ਲਈ ਸਤਿਸੰਗਤ ਕਰਨ ਦੀ ਪ੍ਰੇਰਨਾ।

| ਮੂਲ | ਅਰਥ |
|---|---|
| **ਮਾਈ ਮਨੁ ਮੇਰੋ ਬਸਿ ਨਾਹਿ ॥** | ਹੇ ਸੰਤ ਜਨੋ! ਮੇਰਾ ਮਨ ਵੱਸ ਵਿਚ ਨਹੀਂ ਆ ਰਿਹਾ। |
| **ਨਿਸ ਬਾਸੁਰ ਬਿਖਿਅਨ ਕਉ ਧਾਵਤ ਕਿਹਿ ਬਿਧਿ ਰੋਕਉ ਤਾਹਿ ॥੧॥ ਰਹਾਉ ॥** | ਦਿਨ ਰਾਤ ਭਾਵ ਹਰ ਸਮੇਂ ਵਿਸ਼ਿਆਂ ਵੱਲ ਹੀ ਭੱਜਾ ਫਿਰਦਾ ਹੈ, ਕਿਸ ਢੰਗ ਨਾਲ ਇਸ ਨੂੰ ਰੋਕਾਂ ॥੧॥ ਰਹਾਉ ॥ |
| **ਬੇਦ ਪੁਰਾਨ ਸਿਮ੍ਰਿਤਿ ਕੇ ਮਤ ਸੁਨਿ ਨਿਮਖ ਨ ਹੀਏ ਬਸਾਵੈ ॥** | ਇਹ ਮਨ ਵੇਦਾਂ, ਪੁਰਾਨਾਂ, ਸਿਮ੍ਰਤੀਆਂ ਦੇ ਦਿੱਤੇ ਹੋਏ ਉਪਦੇਸ਼ ਸੁਣ ਕੇ ਭੀ ਰੰਚਕ ਮਾਤ੍ਰ ਹਿਰਦੇ ਵਿਚ ਧਾਰਨ ਨਹੀਂ ਕਰਦਾ। |
| **ਪਰ ਧਨ ਪਰ ਦਾਰਾ ਸਿਉ ਰਚਿਓ ਬਿਰਥਾ ਜਨਮੁ ਸਿਰਾਵੈ ॥੧॥** | ਪਰਾਏ ਧਨ ਦੌਲਤ ਅਤੇ ਪਰਾਈਆਂ ਇਸਤਰੀਆਂ ਵਿਚ ਰਚਿਆ ਹੋਇਆ ਹੋਣ ਕਰਕੇ, ਆਪਣਾ ਮਨੁੱਖਾ ਜਨਮ ਅਜਾਈਂ ਹੀ ਜ਼ਾਇਆ ਕਰ ਰਿਹਾ ਹੈ ॥੧॥ |

ਮਦਿ ਮਾਇਆ ਕੈ ਭਇਓ ਬਾਵਰੋ
ਸੂਝਤ ਨਹ ਕਛੁ ਗਿਆਨਾ॥

ਮਾਇਆ ਦੀ ਮਸਤੀ ਵਿਚ ਪਾਗਲ ਹੋਇਆ ਫਿਰਦਾ ਹੈ, ਕੁਝ ਸੂਝ ਬੂਝ ਰੱਖ ਹੀ ਨਹੀਂ ਰਿਹਾ।

ਘਟ ਹੀ ਭੀਤਰਿ ਬਸਤ ਨਿਰੰਜਨੁ
ਤਾ ਕੋ ਮਰਮੁ ਨ ਜਾਨਾ॥੨॥

ਹਿਰਦੇ ਦੇ ਅੰਦਰ ਜੋ ਮਾਇਆ ਰਹਿਤ ਪ੍ਰਭੂ ਵੱਸ ਰਿਹਾ ਹੈ ਓਸ ਦੇ ਭੇਤ ਨੂੰ ਜਾਣਦਾ ਹੀ ਨਹੀਂ॥੨॥

ਜਬ ਹੀ ਸਰਨਿ ਸਾਧ ਕੀ ਆਇਓ
ਦੁਰਮਤਿ ਸਗਲ ਬਿਨਾਸੀ॥

ਪਰ ਜਦੋਂ ਇਹ ਮਨ ਸੰਤਾਂ ਦੀ ਸ਼ਰਨੀਂ ਆਏਗਾ, ਤਦੋਂ ਇਸ ਦੀ ਸਾਰੀ ਖੋਟੀ ਅਕਲ ਦੂਰ ਹੋ ਜਾਵੇਗੀ।

ਤਬ ਨਾਨਕ ਚੇਤਿਓ ਚਿੰਤਾਮਨਿ
ਕਾਟੀ ਜਮ ਕੀ ਫਾਸੀ॥੩॥੭॥

ਫੇਰ ਵਾਹਿਗੁਰੂ ਦੇ ਨਾਮ ਦਾ ਜਾਪ ਕਰਨ ਕਰਕੇ ਜਮਾਂ ਦੀ ਫਾਹੀ ਕੱਟੀ ਜਾਵੇਗੀ॥੩॥੭॥

*ਸਬਦੁ ਸਾਰ :* ਗੁਰੂ ਸਾਹਿਬ ਮਨ ਦੀ ਅਵਸਥਾ ਦਾ ਜ਼ਿਕਰ ਕਰਦੇ ਹਨ ਕਿ ***"ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ॥"*** (ਬਿਲਾਵਲੁ ਮ: ੫, ਪੰਨਾ ੮੧੫) ਇਹ ਮਨ ਖੋਟੇ ਸੁਭਾਵ ਦਾ ਹੈ। ਇਸ ਉਪਰ ਕੋਈ ਭਰੋਸਾ ਨਹੀਂ ਕੀਤਾ ਜਾ ਸਕਦਾ। ਇਹ ਮਦ ਮਸਤੀ ਵਿਚ ਪਾਗਲ ਹੋ ਰਿਹਾ ਹੈ। ਇਸ ਕਾਰਨ ***"ਪਰ ਧਨ ਪਰ ਅਪਵਾਦ ਨਾਰਿ ਨਿੰਦਾ ਯਹ ਮੀਠੀ ਜੀਅ ਮਾਹਿ ਹਿਤਾਨੀ॥"*** (ਸਵਯੇ ਮ: ੫, ਪੰਨਾ ੧੩੮੭) ਪਰ ਧਨ, ਪਰ ਇਸਤਰੀ, ਪਰ ਨਿੰਦਾ, ਪਰ ਝਗੜੇ ਝਾਂਜਿਆਂ ਵਿਚ ਪ੍ਰੇਮ ਰੱਖਦਾ ਹੈ ਅਰ ***"ਗੁਰ ਉਪਦੇਸੁ ਸੁਨਿਓ ਨਹਿ ਕਾਨਨਿ ਪਰ ਦਾਰਾ ਲਪਟਾਇਓ॥"*** (ਸਾਰੰਗ ਮ: ੯, ਪੰਨਾ ੧੨੩੨) ਗੁਰਾਂ, ਸੰਤਾਂ, ਮਹਾਤਮਾਂ ਦੇ ਉਪਦੇਸ਼ ਨੂੰ ਤਾਂ ਕੰਨਾਂ ਰਾਹੀਂ ਸੁਣਦਾ ਹੀ ਨਹੀਂ ਅਰ ਭੋਗਾਂ ਵਿਚ ਹੀ ਲੰਪਟ ਹੋਇਆ ਰਹਿੰਦਾ ਹੈ।

ਜੇ ਕਿਸੇ ਪੂਰਬਲੇ ਕਰਮਾਂ ਅਨੁਸਾਰ ਸੰਤ ਮਹਾਤਮਾਂ ਪੂਰਨ ਗੁਰਾਂ ਦੀ ਇਸ ਉਪਰ ਕਿਰਪਾ ਹੋ ਜਾਵੇ ਅਰ ***"ਗੁਰ ਤੇ ਗਿਆਨੁ ਪਾਇਆ ਅਤਿ ਖੜਗੁ ਕਰਾਰਾ॥"*** (ਮਾਰੂ ਵਾਰ ਮ: ੩, ਪੰਨਾ ੧੦੮੭) ਗੁਰਾਂ ਦੀ ਤੇਜ਼ ਧਾਰ ਵਾਲੀ ਖੜਗ ਦੀ ਭਾਵ ਗਿਆਨ ਦੀ ਚੋਟ ਲੱਗ ਜਾਵੇ ਤਾਂ ਇਸ ਦੇ ਅੰਦਰ ਵੱਸ ਰਹੇ ਵਾਹਿਗੁਰੂ ਦਾ ਚਾਨਣਾ ਹੋ ਜਾਣ ਨਾਲ ਪਾਰ ਨਿਸਤਾਰਾ ਹੋ ਜਾਂਦਾ ਹੈ।

*For spiritual self-realization it is very important to engage oneself in self-dialogue, which implies talking to oneself; seeing and feeling the way one's mind acts and reacts; coaxing oneself to assess and analyse one's motives; judging oneself for what one's fancies urge one to do. Thus one qualifies for receiving the Truth embodied in Gur-shabad.*

## ਸੋਰਠਿ ਮਹਲਾ ੯ ॥

**ਰੇ ਨਰ ਇਹ ਸਾਚੀ ਜੀਅ ਧਾਰਿ ॥ ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤ ਨ ਬਾਰ ॥੧॥ ਰਹਾਉ ॥ ਬਾਰੂ ਭੀਤਿ ਬਨਾਈ ਰਚਿ ਪਚਿ ਰਹਤ ਨਹੀ ਦਿਨ ਚਾਰਿ ॥ ਤੈਸੇ ਹੀ ਇਹ ਸੁਖ ਮਾਇਆ ਕੇ ਉਰਝਿਓ ਕਹਾ ਗਵਾਰ ॥੧॥ ਅਜਹੂ ਸਮਝਿ ਕਛੁ ਬਿਗਰਿਓ ਨਾਹਿਨਿ ਭਜਿ ਲੇ ਨਾਮੁ ਮੁਰਾਰਿ ॥ ਕਹੁ ਨਾਨਕ ਨਿਜ ਮਤੁ ਸਾਧਨ ਕਉ ਭਾਖਿਓ ਤੋਹਿ ਪੁਕਾਰਿ ॥੨॥੮॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੩੩*

*ਸ਼ਬਦਾਰਥ:* ਸਾਚੀ ਜੀਅ ਧਾਰਿ=ਪੱਕੀ ਗੱਲ ਯਾਦ ਕਰ ਲੈ। ਬਿਨਸਤ=ਨਸ਼ਟ ਹੋਣ ਵਿਚ। ਬਾਰ=ਦੇਰ। ਬਾਰੂ=ਰੇਤ। ਭੀਤਿ=ਕੰਧ। ਰਚਿ ਪਚਿ=ਪ੍ਰੇਮ ਪਿਆਰ। ਦਿਨ ਚਾਰਿ=ਥੋੜ੍ਹਾ ਚਿਰ। ਉਰਝਿਓ=ਉਲਝ ਗਿਆ, ਫਸ ਗਿਆ। ਗਵਾਰ=ਮੂਰਖ। ਭਾਖਿਓ=ਕਿਹਾ।

*ਸਾਰ ਭਾਵ:* ਨਾਮ ਸਿਮਰਣ ਕਰ।

| ਮੂਲ | ਅਰਥ |
|---|---|
| **ਰੇ ਨਰ ਇਹ ਸਾਚੀ ਜੀਅ ਧਾਰਿ ॥ ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤ ਨ ਬਾਰ ॥੧॥ ਰਹਾਉ ॥** | ਹੇ ਜੀਵ! ਹਿਰਦੇ ਵਿਚ ਇਹ ਗੱਲ ਪਰਪੱਕ ਧਾਰਨ ਕਰ ਲੈ ਭਾਵ ਜਾਣ ਜਾਹ ਕਿ ਇਹ ਸਾਰਾ ਸੰਸਾਰ ਸੁਪਨੇ ਮਾਤਰ ਝੂਠਾ ਹੈ। ਇਸ ਦੇ ਨਾਸ ਹੋ ਜਾਣ ਵਿਚ ਜ਼ਰਾ ਭੀ ਦੇਰ ਨਹੀਂ ਲਗਣੀ ॥੧॥ ਰਹਾਉ ॥ |
| **ਬਾਰੂ ਭੀਤਿ ਬਨਾਈ ਰਚਿ ਪਚਿ ਰਹਤ ਨਹੀ ਦਿਨ ਚਾਰਿ ॥** | ਜਿਵੇਂ ਪ੍ਰੇਮ ਪਿਆਰ ਨਾਲ ਬਣਾਈ ਹੋਈ ਰੇਤ ਦੀ ਕੰਧ ਚਾਰ ਦਿਨ ਅਰਥਾਤ ਕੁਝ ਚਿਰ ਭੀ ਟਿਕੀ ਨਹੀਂ ਰਹਿ ਸਕਦੀ ਭਾਵ ਢਹਿ ਢੇਰੀ ਹੋ ਜਾਂਦੀ ਹੈ। |
| **ਤੈਸੇ ਹੀ ਇਹ ਸੁਖ ਮਾਇਆ ਕੇ ਉਰਝਿਓ ਕਹਾ ਗਵਾਰ ॥੧॥** | ਇਸੇ ਤਰ੍ਹਾਂ ਹੀ ਇਹ ਮਾਇਆਵਕੀ ਸੁਖ ਹਨ। ਹੇ ਮੂਰਖ! ਤੂੰ ਇਸ ਵਿਚ ਕਿਉਂ ਉਲਝ ਗਿਆ ਹੈ, ਭਾਵ ਫਸ ਗਿਆ ਹੈਂ ॥੧॥ |
| **ਅਜਹੁ ਸਮਝਿ ਕਛੁ ਬਿਗਰਿਓ ਨਾਹਿਨਿ ਭਜਿ ਲੇ ਨਾਮੁ ਮੁਰਾਰਿ ॥** | ਹੁਣ ਭੀ ਜਾਣ ਲੈ ਅਜੇ ਕੁਝ ਵਿਗਾੜ ਨਹੀਂ ਹੋਇਆ ਪ੍ਰਭੂ ਦਾ ਨਾਮ ਸਿਮਰਣ ਕਰ ਲੈ। |

**ਕਹੁ ਨਾਨਕ ਨਿਜ ਮਤੁ ਸਾਧਨ ਕਉ ਭਾਖਿਓ ਤੋਹਿ ਪੁਕਾਰਿ ॥੨॥੮॥**

ਗੁਰੂ ਜੀ ਆਖਦੇ ਹਨ ਮੈਂ ਤਾਂ ਆਪਣੇ ਮਨ ਨੂੰ ਸਿੱਖਿਆ ਦੇਣ ਲਈ ਤੈਨੂੰ ਮੁਖ਼ਾਤਬ ਕਰ ਕੇ ਕਿਹਾ ਹੈ॥੨॥੮॥

*ਸਬਦੁ ਸਾਰ :* ***"ਸਗਲ ਜਗਤੁ ਹੈ ਜੈਸੇ ਸੁਪਨਾ"*** ਹੇ ਮਨ! ਇਹ ਸੰਸਾਰ ***"ਸੁਪਨ ਰੀ ਸੰਸਾਰੁ ॥ ਮਿਥਨੀ ਬਿਸਥਾਰੁ ॥"*** (ਸਾਰਗ ਮ: ੫, ਪੰਨਾ ੧੨੨੯) ਸੁਪਨਾ ਰੂਪ ਹੈ। ਸਭ ਝੂਠਾ ਅਡੰਬਰ ਹੈ। ਇਸ ਨੂੰ ਸੱਚਾ ਸਮਝ ਕੇ ***"ਸੁਪਨੇ ਸੇਤੀ ਚਿਤੁ ਮੂਰਖਿ ਲਾਇਆ ॥"*** (ਜੈਤਸਰੀ ਮ: ੫, ਪੰਨਾ ੭੦੭) ਮੂਰਖ ਮਨ ਨੇ ਆਪਣਾ ਚਿਤ ਫਸਾ ਲਿਆ ਹੈ। ਇਸ ਦੇ ਨਾਸ ਹੋ ਜਾਣ ਵਿਚ ਖਿਨ ਪਲ ਭੀ ਨਹੀਂ ਲਗਣੀ। ਇਹ ਜੋ ਕੁਝ ਨਜ਼ਰ ਆ ਰਿਹਾ ਹੈ ***"ਊਡਿ ਜਾਇਗੋ ਧੂਮੁ ਬਾਦਰੋ ਇਕੁ ਭਾਜਹੁ ਰਾਮੁ ਸਨੇਹੀ ॥"*** (ਸੋਰਠਿ ਮ: ੫, ਪੰਨਾ ੬੦੯) ਧੂੰਏਂ ਦੇ ਬੱਦਲਾਂ ਵਾਂਗ ਉੱਡ ਜਾਣ ਵਾਲਾ ਹੈ। ਇਸ ਲਈ ਸਦਾ ਥਿਰ ਰਹਿਣ ਵਾਲੇ ਪ੍ਰਭੂ ਦਾ ਸਿਮਰਣ ਕਰ। ਅਜੇ ਭੀ ਡੁੱਲ੍ਹੇ ਬੇਰਾਂ ਦਾ ਕੁਝ ਨਹੀਂ ਵਿਗੜਿਆ, ਵਾਹਿਗੁਰੂ ਦੇ ਨਾਮ ਸਿਮਰਣ ਵਿਚ ਲੱਗ ਜਾਹ।

*Truthfully, the process of naam-simran itself, gets transformed into a state of being aware of one's divine nature. It strengthens one's own resolve to live thus. Thinking aloud and saying it all to one-self is necessary for fuller understanding of the process and results thereof. It is only incidentally that what is being said is heard as instruction by others. This, indeed, is the expressive mode of whole Gurbani. Addressing one's own self, seeking one's own spiritual progress, the articulation of thought and the understanding emerging from the thought can come to mean so much for others also who may be on the same path.*

## ਸੋਰਠਿ ਮਹਲਾ ੯ ॥

ਇਹ ਜਗਿ ਮੀਤੁ ਨ ਦੇਖਿਓ ਕੋਈ ॥ ਸਗਲ ਜਗਤੁ ਅਪਨੈ ਸੁਖਿ ਲਾਗਿਓ ਦੁਖ ਮੈ ਸੰਗਿ ਨ ਹੋਈ ॥੧॥ ਰਹਾਉ ॥ ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ ॥ ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ ॥੧॥ ਕਹਂਉ ਕਹਾ ਯਿਆ ਮਨ ਬਉਰੇ ਕਉ ਇਨ ਸਿਉ ਨੇਹੁ ਲਗਾਇਓ ॥ ਦੀਨਾ ਨਾਥ ਸਕਲ ਭੈ ਭੰਜਨ ਜਸੁ ਤਾ ਕੋ ਬਿਸਰਾਇਓ ॥੨॥ ਸੁਆਨ ਪੂਛ ਜਿਉ ਭਇਓ ਨ ਸੂਧਉ ਬਹੁਤੁ ਜਤਨੁ ਮੈ ਕੀਨਉ ॥ ਨਾਨਕ ਲਾਜ ਬਿਰਦ ਕੀ ਰਾਖਹੁ ਨਾਮੁ ਤੁਹਾਰਉ ਲੀਨਉ ॥੩॥੯॥

*ਸ੍ਰੀ ਗੁਰੂ ਗ੍ਰੰਥ ਪੰਨਾ ੬੩੩*

*ਸ਼ਬਦਾਰਥ:* ਸੁਖਿ=ਮਤਲਬ ਲਈ। ਸੰਗਿ=ਸਾਥੀ। ਦਾਰਾ=ਇਸਤਰੀ। ਮੀਤ=ਮਿੱਤਰ। ਸਗਰੇ=ਸਾਰੇ। ਨਿਰਧਨ=ਧਨ ਹੀਨ, ਗ਼ਰੀਬ। ਨਰ=ਆਦਮੀ। ਭਾਗੇ=ਭੱਜ ਗਏ। ਯਿਆ=ਇਸ। ਬਉਰੇ=ਪਾਗਲ। ਨੇਹੁ=ਪ੍ਰੇਮ। ਸੁਆਨ ਪੂਛ=ਕੁੱਤੇ ਦੀ ਪੂਛਲ ਦਾ ਵਿੰਗ ਜੋ ਕਦੇ ਭੀ ਨਹੀਂ ਹਟਦਾ।

*ਸਾਰ ਭਾਵ:* ਹੇ ਮਨਾਂ! ਤੂੰ ਜਿਨ੍ਹਾਂ ਸੰਬੰਧੀਆਂ ਨਾਲ ਸੰਬੰਧ ਬਣਾਇਆ ਹੋਇਆ ਹੈ, ਇਹ ਸਭ ਮਤਲਬ ਦੇ ਹਨ।

| ਮੂਲ | ਅਰਥ |
|---|---|
| **ਇਹ ਜਗਿ ਮੀਤੁ ਨ ਦੇਖਿਓ ਕੋਈ ॥** | ਇਸ ਸੰਸਾਰ ਵਿਚ ਕੋਈ ਕਿਸੇ ਦਾ ਮਿੱਤਰ ਨਹੀਂ ਦਿਸਦਾ। |
| **ਸਗਲ ਜਗਤੁ ਅਪਨੈ ਸੁਖਿ ਲਾਗਿਓ ਦੁਖ ਮੈ ਸੰਗਿ ਨ ਹੋਈ ॥੧॥ ਰਹਾਉ ॥** | ਸਾਰਾ ਸੰਸਾਰ ਆਪਣੇ ਸੁਖਾਂ ਵਾਸਤੇ ਹੀ ਇਕ ਦੂਸਰੇ ਨਾਲ ਲੱਗਾ ਹੋਇਆ ਹੈ। ਦੁੱਖ ਤਕਲੀਫ਼ ਵੇਲੇ ਕਿਸੇ ਦਾ ਸੰਗ ਨਹੀਂ ਹੁੰਦਾ ਭਾਵ ਕੋਈ ਸਹਾਇਕ ਨਹੀਂ ਬਣਦਾ ॥੧॥ ਰਹਾਉ ॥ |
| **ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ ॥** | ਇਸਤਰੀ, ਮਿੱਤਰ, ਪੁੱਤਰ ਅਤੇ ਸਾਕ ਸੰਬੰਧੀ ਸਾਰੇ ਧਨ ਦੀ ਇੱਛਾ ਵਾਸਤੇ ਹੀ ਨਾਲ ਲੱਗੇ ਹੋਏ ਹਨ। |
| **ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ ॥੧॥** | ਜਦੋਂ ਉਹ ਪੁਰਸ਼ ਗ਼ਰੀਬ ਹੋ ਜਾਂਦਾ ਹੈ ਤਾਂ ਸਾਰੇ ਸਾਕ ਸੰਬੰਧੀ ਰਿਸ਼ਤੇਦਾਰ ਸਾਥ ਛੱਡ ਕੇ ਭੱਜ ਜਾਂਦੇ ਹਨ ॥੧॥ |

| | |
|---|---|
| ਕਹਉ ਕਹਾ ਜਿਆ ਮਨ ਬਉਰੇ ਕਉ ਇਨ ਸਿਉ ਨੇਹੁ ਲਗਾਇਓ ॥ | ਇਸ ਪਾਗਲ ਮਨ ਨੂੰ ਮੈਂ ਕੀ ਕਹਾਂ ਜਿਸ ਨੇ ਇਨ੍ਹਾਂ ਮਤਲਬੀ ਸੰਬੰਧੀਆਂ ਨਾਲ ਪ੍ਰੇਮ ਪਾ ਰੱਖਿਆ ਹੈ। |
| ਦੀਨਾ ਨਾਥ ਸਕਲ ਭੈ ਭੰਜਨ ਜਸੁ ਤਾ ਕੋ ਬਿਸਰਾਇਓ ॥੨॥ | ਅਰ ਓਹ ਪ੍ਰਭੂ ਜੋ ਦੀਨਾਂ ਦਾ ਰੱਖਿਅਕ ਮਾਲਕ ਤੇ ਸਭ ਡਰ ਭਉ ਤੋਂ ਰਹਿਤ ਹੈ ਓਸ ਦੀ ਵਡਿਆਈ ਨੂੰ ਵਿਸਾਰ ਛੱਡਿਆ ਹੈ ॥੨॥ |
| ਸੁਆਨ ਪੂਛ ਜਿਉ ਭਇਓ ਨ ਸੂਧਉ ਬਹੁਤੁ ਜਤਨੁ ਮੈ ਕੀਨਉ ॥ | ਇਹ ਮਨ ਕੂਕਰ ਦੀ ਪੂਛਲ ਵਾਂਗ ਸਿੱਧਾ ਹੁੰਦਾ ਹੀ ਨਹੀਂ। ਮੈਂ ਬੜੇ ਯਤਨ ਪ੍ਰਯਤਨ ਕਰ ਕੇ ਹਾਰ ਹੁੱਟ ਗਿਆ ਹਾਂ। |
| ਨਾਨਕ ਲਾਜ ਬਿਰਦ ਕੀ ਰਾਖਹੁ ਨਾਮੁ ਤੁਹਾਰਉ ਲੀਨਉ ॥੩॥੯॥ | ਹੇ ਵਾਹਿਗੁਰੂ ! ਆਪਣੇ ਨਾਮ ਦੀ ਲੱਜਾ ਰੱਖ ਲਉ। ਮੈਂ ਤਾਂ ਤੁਹਾਡੇ ਨਾਮ ਦਾ ਹੀ ਆਸਰਾ ਲਿਆ ਹੈ ॥੩॥੯॥ |

ਸਬਦੁ ਸਾਰ : ***"ਇਹ ਜਗਿ ਮੀਤੁ ਨ ਦੇਖਿਓ ਕੋਈ ॥"*** ਭਾਵ ਸੰਸਾਰ ਵਿਚ ਸੱਚਾ ਮਿੱਤਰ ਕੋਈ ਨਹੀਂ ***"ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ ਤੇ ਸਭਿ ਅਪਨੈ ਸੁਆਇ ਮਿਲਾਸਾ ॥ ਜਿਤੁ ਦਿਨਿ ਉਨ੍ ਕਾ ਸੁਆਉ ਹੋਇ ਨ ਆਵੈ ਤਿਤੁ ਦਿਨਿ ਨੇੜੈ ਕੋ ਨ ਢੁਕਾਸਾ ॥*** (ਗੋਂਡ ਮ: ੪, ਪੰਨਾ ੮੬੦) ਸਭ ਆਪਣੇ ਪ੍ਰਯੋਜਨ ਵਾਸਤੇ ਹੀ ਜੀ ਹਜ਼ੂਰੀ ਕਰਦੇ ਫਿਰਦੇ ਹਨ। ਪ੍ਰਯੋਜਨ ਪੂਰਾ ਹੋ ਜਾਣ ਪਰ ਤਥਾ ਪ੍ਰਯੋਜਨ ਪੂਰਾ ਨਾ ਕਰ ਸਕਣ ਵਾਲਾ ਹੋ ਜਾਣ ਪਰ ਫੇਰ ਕੋਈ ਭੀ ਨੇੜੇ ਨਹੀਂ ਢੁਕਦਾ।

ਐਸੇ ਮਤਲਬੀ ਸੰਸਾਰ ਨਾਲ ਜੋ ਆਪਣਾ ਮਨ ਪ੍ਰਚਾਈ ਰੱਖਦਾ ਹੈ ਉਹ ***"ਮਹਾ ਮੋਹ ਅੰਧ ਕੂਪ ਪਰਿਆ ॥"*** (ਬਿਲਵਾਲੁ ਮ: ੫, ਪੰਨਾ ੮੦੫) ਮੋਹ ਮਾਇਆ ਦੇ ਅੰਨ੍ਹੇ ਖੂਹ ਵਿਚ ਪਿਆ ਹੋਇਆ ਹੈ, ਪਰ ਉਹ ਜੇ ਪ੍ਰਭੂ ਦੀ ਸ਼ਰਨ ਆ ਜਾਵੇ ਤਾਂ ***"ਕਹੁ ਨਾਨਕ ਪ੍ਰਭ ਹੋਤ ਦਇਆਰਾ ਗੁਰੁ ਭੇਟੈ ਕਾਢੈ ਬਾਹ ਫਰੇ ॥"*** (ਬਿਲਾਵਲੁ ਮ: ੫, ਪੰਨਾ ੮੨੩) ਵਾਹਿਗੁਰੂ ਆਪ ਹੀ ਬਾਂਹ ਫੜ ਕੇ ਕੱਢ ਲੈਂਦਾ ਹੈ।

*Knowing fully well that all associations are motivated by self-interest, we yet cannot disassociate ourselves from any one of them. Delusions of this nature can be shed only when one associates one self with greater Truths of universe with the grace of God. Thus we are able to access the true nature of the universe in its myriad forms of expression.*

## ਸੋਰਠਿ ਮਹਲਾ ੯ ॥

ਮਨ ਰੇ ਗਹਿਓ ਨ ਗੁਰ ਉਪਦੇਸੁ ॥ ਕਹਾ ਭਇਓ ਜਉ ਮੂਡੁ ਮੁਡਾਇਓ ਭਗਵਉ ਕੀਨੋ ਭੇਸੁ ॥੧॥ ਰਹਾਉ ॥ ਸਾਚ ਛਾਡਿ ਕੈ ਝੂਠਹ ਲਾਗਿਓ ਜਨਮੁ ਅਕਾਰਥੁ ਖੋਇਓ ॥ ਕਰਿ ਪਰਪੰਚ ਉਦਰ ਨਿਜ ਪੋਖਿਓ ਪਸੁ ਕੀ ਨਿਆਈ ਸੋਇਓ ॥੧॥ ਰਾਮ ਭਜਨ ਕੀ ਗਤਿ ਨਹੀ ਜਾਨੀ ਮਾਇਆ ਹਾਥਿ ਬਿਕਾਨਾ ॥ ਉਰਝਿ ਰਹਿਓ ਬਿਖਿਅਨ ਸੰਗਿ ਬਉਰਾ ਨਾਮੁ ਰਤਨੁ ਬਿਸਰਾਨਾ ॥੨॥ ਰਹਿਓ ਅਚੇਤੁ ਨ ਚੇਤਿਓ ਗੋਬਿੰਦ ਬਿਰਥਾ ਅਉਧ ਸਿਰਾਨੀ ॥ ਕਹੁ ਨਾਨਕ ਹਰਿ ਬਿਰਦੁ ਪਛਾਨਉ ਭੂਲੇ ਸਦਾ ਪਰਾਨੀ ॥੩॥੧੦॥

*ਸ੍ਰੀ ਗੁਰੂ ਗ੍ਰੰਥ ਪੰਨਾ ੬੩੩*

***ਸ਼ਬਦਾਰਥ:*** ਗਹਿਓ=ਗ੍ਰਹਿਣ ਕਰਨਾ, ਧਾਰਨ ਕਰਨਾ। ਮੂਡੁ ਮੁਡਾਇਓ=ਸਿਰ ਮੂੰਹ ਦਾ ਮੁੰਡਨ ਕਰਾ ਦੇਣਾ। ਭਗਵਉ=ਭਗਵੇ, ਗੇਰੀ ਰੰਗੇ। ਅਕਾਰਥੁ=ਬੇ-ਅਰਥ, ਫ਼ਜ਼ੂਲ। ਪਰਪੰਚ=ਅਡੰਬਰ, ਹੇਰਾ ਫੇਰੀ। ਉਦਰ=ਪੇਟ, ਢਿੱਡ। ਪੋਖਿਓ=ਭਰਿਆ, ਪਾਲਿਆ। ਨਿਆਈ=ਵਾਂਗ। ਅਚੇਤੁ=ਬੇ-ਸਮਝ, ਅਗਿਆਨੀ, ਅਣਜਾਨ। ਅਉਧ=ਉਮਰ। ਸਿਰਾਨੀ=ਬਿਤੀਤ ਹੋ ਗਈ, ਲੰਘ ਗਈ।

*ਸਾਰ ਭਾਵ:* ਮਨ ਦੀ ਅਗਿਆਨ ਅਵਸਥਾ ਵਿਚ ਕੀਤੇ ਕਰਮਾਂ ਸੰਬੰਧੀ ਸੂਝ ਬੂਝ।

| ਮੂਲ | ਅਰਥ |
|---|---|
| **ਮਨ ਰੇ ਗਹਿਓ ਨ ਗੁਰ ਉਪਦੇਸੁ ॥ ਕਹਾ ਭਇਓ ਜਉ ਮੂਡੁ ਮੁਡਾਇਓ ਭਗਵਉ ਕੀਨੋ ਭੇਸੁ ॥੧॥ ਰਹਾਉ ॥** | ਹੇ ਮਨ! ਤੂੰ ਗੁਰਾਂ ਦਾ ਉਪਦੇਸ਼ ਗ੍ਰਹਿਣ ਨਹੀਂ ਕੀਤਾ। ਕੀ ਹੋ ਗਿਆ ਜੇ ਤੂੰ ਸਿਰ ਮੁੰਡਵਾ ਲਿਆ ਹੈ ਤੇ ਭਗਵੇ ਕਪੜੇ ਪਾ ਲਏ ਹਨ॥੧॥ ਰਹਾਉ॥ |
| **ਸਾਚ ਛਾਡਿ ਕੈ ਝੂਠਹ ਲਾਗਿਓ ਜਨਮੁ ਅਕਾਰਥੁ ਖੋਇਓ ॥** | ਅਸਲ ਤਤ ਵਸਤੂ ਦੇ ਗਿਆਨ ਨੂੰ ਛੱਡ ਕੇ ਸੰਸਾਰੀ ਮਿਥਿਆ ਵਸਤੂਆਂ ਨਾਲ ਪਰਚ ਗਿਆ ਹੈਂ। ਜਿਸ ਕਰਕੇ ਮਨੁੱਖਾ ਜਨਮ ਐਵੇਂ ਹੀ ਗਵਾ ਲਿਆ ਹੈ। |
| **ਕਰਿ ਪਰਪੰਚ ਉਦਰ ਨਿਜ ਪੋਖਿਓ ਪਸੁ ਕੀ ਨਿਆਈ ਸੋਇਓ ॥੧॥** | ਹੇਰਾ ਫੇਰੀ ਵਾਲੇ ਅਡੰਬਰ ਕਰ ਕੇ ਆਪਣਾ ਪੇਟ ਪਾਲਦਾ ਹੈਂ ਤੇ ਪਸ਼ੂ ਵਾਂਗ ਬੇਸੁੱਧ ਹੋ ਕੇ ਸੌਂ ਜਾਂਦਾ ਹੈਂ॥੧॥ |

| | |
|---|---|
| **ਰਾਮ ਭਜਨ ਕੀ ਗਤਿ ਨਹੀ ਜਾਨੀ ਮਾਇਆ ਹਾਥਿ ਬਿਕਾਨਾ ॥** | ਪ੍ਰਭੂ ਭਗਤੀ ਦੀ ਤੂੰ ਕੋਈ ਗਤਿ ਬਿਧਿ ਨਹੀਂ ਜਾਣੀ। ਭਾਵ ਨਾਮ ਜਪਣ ਦਾ ਢੰਗ ਤਰੀਕਾ ਨਹੀਂ ਸਮਝਿਆ ਤੇ ਮਾਇਆ ਦੇ ਹੱਥ ਹੀ ਵਿਕ ਗਿਆ ਹੈਂ ਭਾਵ ਮਾਇਆ ਪਿੱਛੇ ਹੀ ਭੱਜਾ ਫਿਰਦਾ ਹੈਂ। |
| **ਉਰਝਿ ਰਹਿਓ ਬਿਖਿਅਨ ਸੰਗਿ ਬਉਰਾ ਨਾਮੁ ਰਤਨੁ ਬਿਸਰਾਨਾ ॥੨॥** | ਵਿਸ਼ੇ ਵਿਕਾਰਾਂ ਵਿਚ ਪਾਗਲਾਂ ਵਾਂਗ ਰੁੱਝ ਗਿਆ ਹੈਂ ਅਰ ਪ੍ਰਭੂ ਦਾ ਰਤਨ ਰੂਪ ਨਾਮ ਵਿਸਾਰ ਦਿੱਤਾ ਹੈ ॥੨॥ |
| **ਰਹਿਓ ਅਚੇਤੁ ਨ ਚੇਤਿਓ ਗੋਬਿੰਦ ਬਿਰਥਾ ਅਉਧ ਸਿਰਾਨੀ ॥** | ਤੂੰ ਬੇ ਸਮਝ ਰਹਿ ਕੇ ਪ੍ਰਭੂ ਨੂੰ ਯਾਦ ਹੀ ਨਹੀਂ ਕੀਤਾ। ਆਪਣੀ ਉਮਰ ਬੇਅਰਥ ਹੀ ਬਿਤੀਤ ਕਰ ਲਈ ਹੈ। |
| **ਕਹੁ ਨਾਨਕ ਹਰਿ ਬਿਰਦੁ ਪਛਾਨਉ ਭੂਲੇ ਸਦਾ ਪਰਾਨੀ ॥੩॥੧੦॥** | ਹੇ ਵਾਹਿਗੁਰੂ! ਅਸੀਂ ਲੋਕ ਤਾਂ ਭੁੱਲੇ ਹੋਏ ਹਾਂ। ਤੁਸੀਂ ਹੀ ਆਪਣਾ ਧਰਮ ਪਛਾਣੋਂ ਭਾਵ ਕਿਰਪਾ ਕਰੋ ਤੇ ਬਖ਼ਸ਼ ਲਓ ॥੩॥੧੦॥ |

ਸਬਦੁ ਸਾਰ: ***"ਸਾਚ ਛਾਡਿ ਕੈ ਝੂਠਹ ਲਾਗਿਓ"*** ਐ ਜੀਵ! ਤੂੰ ਗੁਰਾਂ ਦਾ ਉਪਦੇਸ਼ ***"ਜਪ ਤਪ ਸੰਜਮ ਨਾ ਬ੍ਰਤ ਪੂਜਾ ॥"*** (ਮਾਰੂ ਮ: ੧, ਪੰਨਾ ੧੦੩੫) ਤਾਂ ਕਮਾਇਆ ਹੀ ਨਹੀਂ ਤੇ ਸਿਰ ਮੂੰਹ ਮੁਨਾ ਕੇ ਭਗਵੇ ਕਪੜੇ ਪਾ ਲਏ ਅਰ ਅਸਲ ਤੱਤ ਸਿਧਾਂਤ ਦੀ ਪੜਚੋਲ ਕਰਨ ਦੀ ਥਾਂ ਝੂਠਿਆਂ ਵਿਸ਼ੇ ਵਿਕਾਰਾਂ ਵਿਚ ***"ਕਰਤ ਬਿਕਾਰ ਦੋਊ ਕਰ ਝਾਰਤ ॥ ਰਾਮ ਰਤਨੁ ਰਿਦ ਤਿਲੁ ਨਹੀ ਧਾਰਤ ॥"*** (ਸੂਹੀ ਮ: ੫, ਪੰਨਾ ੭੪੩) ਦੋਨੋਂ ਹੱਥ ਝਾੜ ਕੇ ਭਾਵ ਹੋਰ ਸਭ ਕੰਮ ਛੱਡ ਕੇ ਏਧਰ ਪਰਚ ਗਿਆ ਹੈਂ ਅਰ ਪ੍ਰਭੂ ਦਾ ਨਾਮ ਇਕ ਤਿਲ ਮਾਤਰ ਭੀ ਅਰਥਾਤ ਰੰਚਕ ਜਿਤਨਾ ਭੀ ਹਿਰਦੇ ਵਿਚ ਧਾਰਨ ਨਹੀਂ ਕੀਤਾ ਅਰ ਮਾਇਕੀ ਪਰਪੰਚਾਂ ਵਿਚ ਉਰਝ ਕੇ ਯੋਗ ਅਯੋਗ, ਥਾਂ ਕੁਥਾਂ ਦੀ ਪ੍ਰਵਾਹ ਹੀ ਨਹੀਂ ਕੀਤੀ ਅਤੇ ਅਮੋਲਕ ਮਨੁੱਖਾ ਜਨਮ ਅਜਾਈਂ ਹੀ ਗਵਾ ਰਿਹਾ ਹੈਂ। ਜੇ ਹੁਣ ਭੀ ***"ਅਜਹੂ ਸਮਝਿ ਕਛੁ ਬਿਗਰਿਓ ਨਾਹਿਨਿ ਭਜਿ ਲੇ ਨਾਮੁ ਮੁਰਾਰਿ ॥"*** (ਸੋਰਠਿ ਮ: ੯, ਪੰਨਾ ੬੩੩) ਕੁਝ ਸਮਝ ਸੋਚ ਤੋਂ ਕੰਮ ਲੈ ਲਵੇਂ ਤਾਂ ਭੀ ਕੁਝ ਵਿਗੜਿਆ ਨਹੀਂ। ਪ੍ਰਭੂ ਦਾ ਨਾਮ ਸਿਮਰਣ ਕਰ ਕੇ ਆਪਣਾ ਮਨੁੱਖਾ ਜਨਮ ਸੁਵਾਰ ਲੈ।

*It is not possible for human beings to rise above the delusive mire of material fascinations on their own. They tend to slip and flounder often. Divine grace endows them with zest to save themselves from their sunken state.*

## ਸੋਰਠਿ ਮਹਲਾ ੯ ॥

ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥ ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥੧॥ ਰਹਾਉ ॥ ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ ॥ ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥੧॥ ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥ ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ ॥੨॥ ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥ ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥੩॥੧੧॥

*ਸ੍ਰੀ ਗੁਰੂ ਗ੍ਰੰਥ ਪੰਨਾ ੬੩੩-੩੪*

***ਸ਼ਬਦਾਰਥ:*** ਸਨੇਹੁ=ਪ੍ਰੇਮ। ਕੰਚਨ=ਸੋਨਾ। ਹਰਖ=ਖ਼ੁਸ਼ੀ। ਨਿਆਰਉ=ਵੱਖਰਾ। ਮਾਨ=ਇੱਜ਼ਤ। ਅਪਮਾਨਾ=ਬੇਇਜ਼ਤੀ। ਆਸਾ=ਆਸ। ਮਨਸਾ=ਇੱਛਾ ਭਾਵ ਤ੍ਰਿਸ਼ਨਾ। ਪਰਸੈ=ਛੂਹਣਾ। ਜੁਗਤਿ=ਢੰਗ, ਤਰੀਕਾ। ਲੀਨ=ਮਿਲ ਗਿਆ। ਸੰਗਿ=ਨਾਲ।

***ਸਾਰ ਭਾਵ:*** ਪ੍ਰਭੂ ਮਿਲਾਪ ਦੀ ਜੁਗਤਿ।

| ਮੂਲ | ਅਰਥ |
|---|---|
| ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥ ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥੧॥ ਰਹਾਉ ॥ | ਜੋ ਜੀਵ ਦੁੱਖਾਂ ਵਿਚ ਗੁਸ੍ਰਿਆ ਹੋਇਆ ਭੀ ਦੁੱਖ ਨਾ ਸਮਝੇ ਅਤੇ ਨਾ ਹੀ ਸੁਖ ਨਾਲ ਪ੍ਰੇਮ ਕਰੇ ਅਰ ਕਿਸੇ ਦਾ ਡਰ ਫ਼ਿਕਰ ਨਾ ਰੱਖ ਕੇ ਸੋਨੇ ਨੂੰ ਮਿੱਟੀ ਦੇ ਬਰਾਬਰ ਸਮਝਦਾ ਹੋਵੇ। ਭਾਵ ਮਿੱਟੀ ਸੋਨਾ ਸਮ ਸਮਝੇ ॥੧॥ ਰਹਾਉ ॥ |
| ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ ॥ | ਨਿੰਦਿਆ ਅਤੇ ਉਸਤਤਿ ਦੀ ਕੋਈ ਵਿਚਾਰ ਨਾ ਕਰ ਕੇ ਲੋਭ ਮੋਹ ਹੰਕਾਰ ਆਦਿ ਤੋਂ ਰਹਿਤ ਹੋਵੇ। |
| ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥੧॥ | ਖ਼ੁਸ਼ੀ ਅਰ ਦੁੱਖ ਦੀ ਅਵਸਥਾ ਤੋਂ ਨਿਆਰਾ ਭਾਵ ਵੱਖਰਾ ਰਹਿ ਕੇ ਇੱਜ਼ਤ ਅਰ ਬੇਇਜ਼ਤੀ ਤੋਂ ਭੀ ਪਰੇ ਹੋਵੇ ॥੧॥ |

| | |
|---|---|
| **ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥** | ਚਿਤ ਦੇ ਸੰਕਲਪ ਵਿਕਲਪ ਸਾਰੇ ਛੱਡ ਕੇ ਇਸ ਸੰਸਾਰ ਵਿਚ ਨਿਰਆਸ ਭਾਵ ਨਿਰਾਸਤਾ ਸਹਿਤ ਰਹਿੰਦਾ ਹੋਵੇ। |
| **ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ ॥੨॥** | ਜਿਸ ਨੂੰ ਕਾਮ ਕ੍ਰੋਧ ਆਦਿ ਛੂਹ ਭੀ ਨਾ ਸਕਦੇ ਹੋਣ। ਉਕਤ ਗੁਣਾਂ ਵਾਲੇ ਜੀਵ ਦੇ ਹਿਰਦੇ ਵਿਚ ਬ੍ਰਹਮ ਦਾ ਵਾਸਾ ਹੁੰਦਾ ਹੈ॥੨॥ |
| **ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥** | ਪਰੰਤੂ ਜਿਸ ਜੀਵ ਉਪਰ ਗੁਰੂ ਜੀ ਦੀ ਕਿਰਪਾ ਹੁੰਦੀ ਹੈ ਓਹੀਓ ਹੀ ਪ੍ਰਭੂ ਮਿਲਾਪ ਦੀ ਇਸ ਜੁਗਤੀ ਨੂੰ ਜਾਣਦਾ ਹੈ। |
| **ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥੩॥੧੧॥** | ਉਹ ਜੀਵ ਪ੍ਰਭੂ ਨਾਲ ਇਸ ਤਰ੍ਹਾਂ ਲੀਨ ਹੋ ਜਾਂਦਾ ਹੈ ਭਾਵ ਇਕ ਸਾਰ ਹੋ ਜਾਂਦਾ ਹੈ ਜਿਵੇਂ ਪਾਣੀ ਵਿਚ ਪਾਣੀ ਮਿਲ ਜਾਂਦਾ ਹੈ॥੩॥੧੧॥ |

*ਸਬਦੁ ਸਾਰ :* ਗੁਰੂ ਮਹਾਰਾਜ ਉਸ ਪ੍ਰਭੂ ਪ੍ਰਾਪਤੀ ਵਾਲੇ ਜੀਵ, ਸੰਤ, ਮਹਾਤਮਾ, ਗਿਆਨੀ ਦੇ ਅੰਤਰ ਬਾਹਰ ਸਰੂਪ ਦਾ ਵਰਣਨ ਕਰਦੇ ਹਨ ਕਿ ***"ਲੋਭ ਮੋਹ ਮਾਇਆ ਮਮਤਾ ਫੁਨਿ ਅਉ ਬਿਖਿਅਨ ਕੀ ਸੇਵਾ ॥ ਹਰਖ ਸੋਗ ਪਰਸੈ ਜਿਹ ਨਾਹਨਿ ਸੋ ਮੂਰਤਿ ਹੈ ਦੇਵਾ ॥1॥ ਸੁਰਗ ਨਰਕ ਅੰਮ੍ਰਿਤ ਬਿਖੁ ਏ ਸਭ ਤਿਉ ਕੰਚਨ ਅਰੁ ਪੈਸਾ ॥ ਉਸਤਤਿ ਨਿੰਦਾ ਏ ਸਮ ਜਾਕੈ ਲੋਭੁ ਮੋਹੁ ਫੁਨਿ ਤੈਸਾ ॥2॥ ਦੁਖੁ ਸੁਖੁ ਏ ਬਾਧੇ ਜਿਹ ਨਾਹਨਿ ਤਿਹ ਤੁਮ ਜਾਨਉ ਗਿਆਨੀ ॥"*** (ਗਉੜੀ ਮ: ੯, ਪੰਨਾ ੨੨੦) ਭਾਵ ਜੋ ਦੁੱਖ, ਸੁਖ, ਨਰਕ, ਸਵਰਗ, ਚੰਗਾ, ਮੰਦਾ, ਸੋਨਾ ਤੇ ਮਿੱਟੀ, ਨਿੰਦਿਆ ਤੇ ਉਸਤਤੀ ਤੋਂ ਉੱਪਰ ਉੱਠ ਚੁੱਕਾ ਹੈ, ਉਹ ਹੀ ਪਾਰਬ੍ਰਹਮ ਪ੍ਰਮੇਸ਼ਰ ਦੀ ਗਿਆਤ ਰੱਖਣ ਵਾਲਾ ਗੁਰਮੁਖ ਗਜਾਨੀ ਹੈ।

ਜੇ ਜੀਵ ਓਸ ਪਰੀਪੂਰਨ ਵਿਚ ਲੀਨ ਹੋਣ ਦੀ ਇੱਛਾ ਰੱਖਦਾ ਹੈ ਉਹ ਉਪਰੋਕਤ ਗੁਣਾਂ ਸੰਯੁਗਤ ਹੋਣ ਲਈ ***"ਤਜਿ ਅਭਿਮਾਨ ਮੋਹ ਮਾਇਆ ਫੁਨਿ ਭਜਨ ਰਾਮ ਚਿਤੁ ਲਾਵਉ ॥"*** (ਗਉੜੀ ਮ: ੯, ਪੰਨਾ ੨੧੯) ਸਭ ਕੁਝ ਤਿਆਗ ਕੇ ਹੌਲੇ ਮਨ ਨਾਲ ਵਾਹਿਗੁਰੂ ਦੇ ਸਿਮਰਣ ਵਿਚ ਚਿਤ ਬ੍ਰਿਤੀ ਦ੍ਰਿੜ੍ਹ ਕਰੇ; ਪਰ ਇਸ ਅਵਸਥਾ ਦੀ ਪ੍ਰਾਪਤੀ ਉਦੋਂ ਹੀ ਹੁੰਦੀ ਹੈ ਜੇ ਸਤਿਗੁਰਾਂ ਅੱਗੇ ਆਪਾ ਸਮਰਪਿਤ ਕਰ ਦਿੱਤਾ ਜਾਵੇ ਅਰ ਓਹ ਪ੍ਰਭੂ ਆਪਣਾ ਕਿਰਪਾ ਦਾ ਹੱਥ ਬਖ਼ਸ਼ਣ। ਜਿਸ ਦੇ ਫਲ ਸਰੂਪ ***"ਜਲ ਤਰੰਗੁ ਜਿਉ ਜਲਹਿ ਸਮਾਇਆ ॥ ਤਿਉ ਜੋਤੀ ਸੰਗਿ ਜੋਤਿ ਮਿਲਾਇਆ ॥"*** (ਮਾਝ ਮ: ੫, ਪੰਨਾ ੧੦੨) ਜਿਵੇਂ ਜਲ ਦੀ ਲਹਿਰ ਜਲ ਵਿਚ ਸਮਾ ਜਾਂਦੀ ਹੈ ਤਿਵੇਂ ਜੋਤੀ ਵਿਚ ਜੋਤ ਮਿਲ ਜਾਂਦੀ ਹੈ। ਅਰਥਾਤ ਜੀਵ ਈਸ਼੍ਵਰ ਦੀ ਭਿੰਨ ਭੇਦਤਾ ਖ਼ਤਮ ਹੋ ਜਾਂਦੀ ਹੈ।

*Rising above praise or blame, one must learn to retain one's poise both in sorrow and joys of life. Thus one realizes the Truth that essence is immutable and constant . This understanding or realization is Brahm Gyan. To this state we rise with the Grace of God.*

## ਸੋਰਠਿ ਮਹਲਾ ੯ ॥

ਪ੍ਰੀਤਮ ਜਾਨਿ ਲੇਹੁ ਮਨ ਮਾਹੀ ॥ ਅਪਨੇ ਸੁਖ ਸਿਉ ਹੀ ਜਗੁ ਫਾਂਧਿਓ ਕੋ ਕਾਹੂ ਕੋ ਨਾਹੀ ॥੧॥ ਰਹਾਉ ॥ ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ ॥ ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ ॥੧॥ ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗ ਲਾਗੀ ॥ ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ ॥੨॥ ਇਹ ਬਿਧਿ ਕੋ ਬਿਉਹਾਰੁ ਬਨਿਓ ਹੈ ਜਾ ਸਿਉ ਨੇਹੁ ਲਗਾਇਓ ॥ ਅੰਤ ਬਾਰ ਨਾਨਕ ਬਿਨੁ ਹਰਿ ਜੀ ਕੋਊ ਕਾਮਿ ਨ ਆਇਓ ॥੩॥੧੨॥੧੩੯॥

*ਸ੍ਰੀ ਗੁਰੂ ਗ੍ਰੰਥ ਪੰਨਾ ੬੩੪*

***ਸ਼ਬਦਾਰਥ:*** ਫਾਂਧਿਓ=ਬੱਝ ਗਿਆ, ਫਸ ਗਿਆ। ਚਹੂ ਦਿਸਿ=ਚਾਰੇ ਪਾਸੇ। ਨੇਰੈ=ਨੇੜੇ। ਨਾਰਿ=ਇਸਤਰੀ। ਹਿਤੁ=ਹਮਦਰਦ। ਬਿਉਹਾਰੁ=ਵਰਤਣ ਵਲੇਵਾ। ਨੇਹੁ=ਪ੍ਰੇਮ।

***ਸਾਰ ਭਾਵ:*** ਸੰਸਾਰੀ ਅੰਗ ਸਾਕ ਸਭ ਮਤਲਬ ਦੇ ਹਨ, ਅੰਤ ਸਮੇਂ ਨਾਮ ਹੀ ਸੱਚਾ ਸਾਥੀ ਹੁੰਦਾ ਹੈ।

| ਮੂਲ | ਅਰਥ |
|---|---|
| **ਪ੍ਰੀਤਮ ਜਾਨਿ ਲੇਹੁ ਮਨ ਮਾਹੀ ॥ ਅਪਨੇ ਸੁਖ ਸਿਉ ਹੀ ਜਗੁ ਫਾਂਧਿਓ ਕੋ ਕਾਹੂ ਕੋ ਨਾਹੀ ॥੧॥ ਰਹਾਉ ॥** | ਪਿਆਰਿਓ! ਇਹ ਨਿਸ਼ਚੇ ਕਰ ਕੇ ਮਨ ਵਿਚ ਜਾਣ ਲਓ ਕਿ ਸਾਰਾ ਸੰਸਾਰ ਆਪਣੇ ਸੁਖਾਂ ਵਾਸਤੇ ਇਕ ਦੂਸਰੇ ਨਾਲ ਬੱਧਾ ਹੋਇਆ ਹੈ ਅਸਲ ਵਿਚ ਨਿਰ ਇੱਛਤ ਸਾਥੀ ਕੋਈ ਭੀ ਕਿਸੇ ਦਾ ਨਹੀਂ ਹੈ ॥੧॥ ਰਹਾਉ ॥ |
| **ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ ॥** | ਸੁਖ ਸਮੇਂ ਤਾਂ ਬਹੁਤ ਸਾਰੇ 'ਕੱਠੇ ਹੋ ਬੈਠਦੇ ਹਨ ਤੇ ਚਾਰੇ ਪਾਸੇ ਘੇਰਾ ਪਾ ਲੈਂਦੇ ਹਨ ਅਰਥਾਤ ਭੀੜ ਭਾੜ ਹੋ ਜਾਂਦੀ ਹੈ। |
| **ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ ॥੧॥** | ਪਰ ਜਦੋਂ ਕੋਈ ਬਿਪਤਾ ਪੈ ਜਾਂਦੀ ਹੈ ਤਾਂ ਸਾਰੇ ਸਾਥ ਛੱਡ ਜਾਂਦੇ ਭਾਵ ਖਿਸਕ ਜਾਂਦੇ ਹਨ, ਕੋਈ ਭੀ ਨੇੜੇ ਨਹੀਂ ਆਉਂਦਾ ॥੧॥ |

**ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗ ਲਾਗੀ ॥**

ਘਰ ਦੀ ਸੁਆਂਣੀ ਜੋ ਸਭ ਤੋਂ ਵਧੇਰੇ ਹਿਤ ਕਰਨ ਵਾਲੀ ਤੇ ਸਦਾ ਹੀ ਅੰਗ ਸੰਗ ਰਹਿੰਦੀ ਸੀ।

**ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ ॥੨॥**

ਜਦੋਂ ਇਸ ਸਰੀਰ ਨੂੰ ਜੀਵਾਤਮਾ ਨੇ ਛੱਡ ਦਿੱਤਾ ਤਾਂ ਉਹ ਭੀ ਪ੍ਰੇਤ ਪ੍ਰੇਤ ਆਖ ਕੇ ਪਰੇ ਭੱਜ ਜਾਂਦੀ ਹੈ॥੨॥

**ਇਹ ਬਿਧਿ ਕੋ ਬਿਉਹਾਰੁ ਬਨਿਓ ਹੈ ਜਾ ਸਿਉ ਨੇਹੁ ਲਗਾਇਓ ॥**

ਜਿਸ ਦੇ ਨਾਲ ਜੀਵ ਨੇ ਪ੍ਰੀਤੀ ਲਾਈ ਹੋਈ ਹੈ, ਉਨ੍ਹਾਂ ਸਭਨਾਂ ਦਾ ਇਸੇ ਤਰ੍ਹਾਂ ਦਾ ਵਰਤਣ ਵਿਉਹਾਰ ਬਣਿਆ ਹੋਇਆ ਹੈ।

**ਅੰਤ ਬਾਰ ਨਾਨਕ ਬਿਨੁ ਹਰਿ ਜੀ ਕੋਊ ਕਾਮਿ ਨ ਆਇਓ ॥੩॥੧੨॥੧੩੯॥**

ਅੰਤ ਸਮੇਂ ਪ੍ਰਭੂ ਪਰਮਾਤਮਾ ਤੋਂ ਬਿਨਾਂ ਹੋਰ ਕੋਈ ਕੰਮ ਨਹੀਂ ਆਉਂਦਾ॥੩॥੧੨॥੧੩੯॥

*ਸਬਦੁ ਸਾਰ :* ਗੁਰੂ ਸਾਹਿਬ ਅਟੱਲ ਸੱਚਾਈ ਬਿਆਨ ਕਰਦੇ ਹਨ ਕਿ ਇਸ ਸੰਸਾਰ ਵਿਚ ਕੋਈ ਭੀ ਆਪਣਾ ਨਹੀਂ। ਸਭ ਸਾਕ ਸੰਬੰਧੀ ਦੋਸਤ ਮਿੱਤਰ ਸੁਖਾਂ ਦੇ ਸਾਥੀ ਹਨ। ਘਰ ਦੀ ਅਤਿ ਪਿਆਰੀ ਇਸਤਰੀ ਭੀ ਅੰਤ ਵੇਲੇ ਸਾਥ ਛੱਡ ਜਾਂਦੀ ਹੈ। ਇਥੋਂ ਤਕ ਕਿ ***"ਜੋ ਤਨੁ ਉਪਜਿਆ ਸੰਗ ਹੀ ਸੋ ਭੀ ਸੰਗਿ ਨ ਹੋਇਆ ॥"*** (ਤਿਲੰਗ ਮ: ੯, ਪੰਨਾ ੭੨੬) ਜਿਹੜਾ ਸਰੀਰ ਨਾਲ ਹੀ ਬਣਿਆ ਸੀ ਉਹ ਭੀ ਸਾਥ ਛੱਡ ਜਾਂਦਾ ਹੈ। ਪਰ ਇਹ ਸਭ ***"ਜੀਵਤ ਲਉ ਬਿਉਹਾਰੁ ਹੈ ਜਗ ਕਉ ਤੁਮ ਜਾਨਉ ॥"*** (ਤਿਲੰਗ ਮ: ੯, ਪੰਨਾ ੭੨੭) ਜੀਵਦਿਆਂ ਜੀਅ ਤਕ ਸੱਚਾ ਝੂਠਾ ਸੰਬੰਧ ਚੱਲਦਾ ਹੀ ਰਹਿੰਦਾ ਹੈ; ਪਰੰਤੂ ਇਹ ਅਟੱਲ ਸੱਚਾਈ ਸਮਝਣ ਯੋਗ ਹੈ ਕਿ ***"ਅੰਤ ਬਾਰ ਨਾਨਕ ਬਿਨੁ ਹਰਿ ਜੀ ਕੋਊ ਕਾਮਿ ਨ ਆਇਓ ॥"*** ਅੰਤ ਦਾ ਸਾਥੀ ਕੋਈ ਭੀ ਨਹੀਂ। ਇਸ ਅਟੱਲ ਸੱਚਾਈ ਪਰ ਕਿਸੇ ਪ੍ਰਕਾਰ ਦਾ ਕੋਈ ਕਿੰਤੂ ਨਹੀਂ ਹੋ ਸਕਦਾ।

*In whatever we do or however we act in life, we must make no absolute claims simply because there can be no such claims. Life is but a passing show, and so are all our working equations in it. May this awareness be our stay and support amidst inevitable changes of living.*

# ਸੋਰਠਿ ਮਹਲਾ ੧ ਘਰੁ ੧ ਅਸਟਪਦੀਆ ਚਉਤੁਕੀ

ੴ ਸਤਿਗੁਰ ਪ੍ਰਸਾਦਿ ॥

ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ ॥ ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ ਤ੍ਰਿਸਨਾ ਨਾਮਿ ਬੁਝਾਈ ॥ ਘਰ ਭੀਤਰਿ ਘਰੁ ਗੁਰੂ ਦਿਖਾਇਆ ਸਹਜਿ ਰਤੇ ਮਨ ਭਾਈ ॥ ਤੂ ਆਪੇ ਦਾਨਾ ਆਪੇ ਬੀਨਾ ਤੂ ਦੇਵਹਿ ਮਤਿ ਸਾਈ ॥੧॥ ਮਨੁ ਬੈਰਾਗਿ ਰਤਉ ਬੈਰਾਗੀ ਸਬਦਿ ਮਨੁ ਬੇਧਿਆ ਮੇਰੀ ਮਾਈ ॥ ਅੰਤਰਿ ਜੋਤਿ ਨਿਰੰਤਰਿ ਬਾਣੀ ਸਾਚੇ ਸਾਹਿਬ ਸਿਉ ਲਿਵ ਲਾਈ ॥ ਰਹਾਉ ॥ ਅਸੰਖ ਬੈਰਾਗੀ ਕਹਹਿ ਬੈਰਾਗ ਸੋ ਬੈਰਾਗੀ ਜਿ ਖਸਮੈ ਭਾਵੈ ॥ ਹਿਰਦੈ ਸਬਦਿ ਸਦਾ ਭੈ ਰਚਿਆ ਗੁਰ ਕੀ ਕਾਰ ਕਮਾਵੈ ॥ ਏਕੋ ਚੇਤੈ ਮਨੂਆ ਨ ਡੋਲੈ ਧਾਵਤੁ ਵਰਜਿ ਰਹਾਵੈ ॥ ਸਹਜੇ ਮਾਤਾ ਸਦਾ ਰੰਗਿ ਰਾਤਾ ਸਾਚੇ ਕੇ ਗੁਣ ਗਾਵੈ ॥੨॥ ਮਨੂਆ ਪਉਣੁ ਬਿੰਦੁ ਸੁਖਵਾਸੀ ਨਾਮਿ ਵਸੈ ਸੁਖ ਭਾਈ ॥ ਜਿਹਬਾ ਨੇਤ੍ਰ ਸੋਤ੍ਰ ਸਚਿ ਰਾਤੇ ਜਲਿ ਬੂਝੀ ਤੁਝਹਿ ਬੁਝਾਈ ॥ ਆਸ ਨਿਰਾਸ ਰਹੈ ਬੈਰਾਗੀ ਨਿਜ ਘਰਿ ਤਾੜੀ ਲਾਈ ॥ ਭਿਖਿਆ ਨਾਮਿ ਰਜੇ ਸੰਤੋਖੀ ਅੰਮ੍ਰਿਤੁ ਸਹਜਿ ਪੀਆਈ ॥੩॥ ਦੁਬਿਧਾ ਵਿਚਿ ਬੈਰਾਗੁ ਨ ਹੋਵੀ ਜਬ ਲਗੁ ਦੂਜੀ ਰਾਈ ॥ ਸਭੁ ਜਗੁ ਤੇਰਾ ਤੂ ਏਕੋ ਦਾਤਾ ਅਵਰੁ ਨ ਦੂਜਾ ਭਾਈ ॥ ਮਨਮੁਖਿ ਜੰਤ ਦੁਖਿ ਸਦਾ ਨਿਵਾਸੀ ਗੁਰਮੁਖਿ ਦੇ ਵਡਿਆਈ ॥ ਅਪਰ ਅਪਾਰ ਅਗੰਮ ਅਗੋਚਰ ਕਹਣੈ ਕੀਮ ਨ ਪਾਈ ॥੪॥ ਸੁੰਨ ਸਮਾਧਿ ਮਹਾ ਪਰਮਾਰਥੁ ਤੀਨਿ ਭਵਣ ਪਤਿ ਨਾਮੰ ॥ ਮਸਤਕਿ ਲੇਖੁ ਜੀਆ ਜਗਿ ਜੋਨੀ ਸਿਰਿ ਸਿਰਿ ਲੇਖੁ ਸਹਾਮੰ ॥ ਕਰਮ ਸੁਕਰਮ ਕਰਾਏ ਆਪੇ ਆਪੇ ਭਗਤਿ ਦ੍ਰਿੜਾਮੰ ॥ ਮਨਿ ਮੁਖਿ ਜੂਠਿ ਲਹੈ ਭੈ ਮਾਨੰ ਆਪੇ ਗਿਆਨੁ ਅਗਾਮੰ ॥੫॥ ਜਿਨ ਚਾਖਿਆ ਸੇਈ ਸਾਦੁ ਜਾਣਨਿ ਜਿਉ ਗੁੰਗੇ ਮਿਠਿਆਈ ॥ ਅਕਥੈ ਕਾ ਕਿਆ ਕਥੀਐ ਭਾਈ ਚਾਲਉ ਸਦਾ ਰਜਾਈ ॥ ਗੁਰੁ ਦਾਤਾ ਮੇਲੇ ਤਾ ਮਤਿ ਹੋਵੈ ਨਿਗੁਰੇ ਮਤਿ ਨ ਕਾਈ ॥ ਜਿਉ ਚਲਾਏ ਤਿਉ ਚਾਲਹ ਭਾਈ ਹੋਰ ਕਿਆ ਕੋ ਕਰੇ ਚਤੁਰਾਈ ॥੬॥ ਇਕਿ ਭਰਮਿ ਭੁਲਾਏ ਇਕਿ ਭਗਤੀ ਰਾਤੇ ਤੇਰਾ ਖੇਲੁ ਅਪਾਰਾ ॥ ਜਿਤੁ ਤੁਧੁ ਲਾਏ ਤੇਹਾ ਫਲੁ ਪਾਇਆ ਤੂ ਹੁਕਮਿ

ਚਲਾਵਣਹਾਰਾ ॥ ਸੇਵਾ ਕਰੀ ਜੇ ਕਿਛੁ ਹੋਵੈ ਅਪਣਾ ਜੀਉ ਪਿੰਡੁ ਤੁਮਾਰਾ ॥ ਸਤਿਗੁਰਿ ਮਿਲਿਐ ਕਿਰਪਾ ਕੀਨੀ ਅੰਮ੍ਰਿਤ ਨਾਮੁ ਅਧਾਰਾ ॥੭॥ ਗਗਨੰਤਰਿ ਵਾਸਿਆ ਗੁਣ ਪਰਗਾਸਿਆ ਗੁਣ ਮਹਿ ਗਿਆਨ ਧਿਆਨੰ ॥ ਨਾਮੁ ਮਨਿ ਭਾਵੈ ਕਹੈ ਕਹਾਵੈ ਤਤੋ ਤਤੁ ਵਖਾਨੰ ॥ ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ ॥ ਪੂਰਾ ਬੈਰਾਗੀ ਸਹਜਿ ਸੁਭਾਗੀ ਸਚੁ ਨਾਨਕ ਮਨੁ ਮਾਨੰ ॥੮॥੧॥

*ਸ੍ਰੀ ਗੁਰੂ ਗ੍ਰੰਥ ਪੰਨਾ ੬੩੪-੩੫*

*ਸ਼ਬਦਾਰਥ:* ਦੁਬਿਧਾ=ਦਵੈਸ਼ ਭਾਵ ਵਾਲੀ ਰਚਨਾ। ਰਾਚਿ=ਪਰਚ ਕੇ, ਲੱਗ ਕੇ। ਘਰੁ=ਨਿਜ ਸਰੂਪ ਘਰ। ਦਾਨਾ=ਸਿਆਣਾ। ਬੀਨਾ=ਪੜਚੋਲੀਆ, ਬਰੀਕ ਨਜ਼ਰ ਵਾਲਾ। ਬੈਰਾਗਿ=ਰਾਗ ਬਿਹੀਨ, ਪ੍ਰੇਮ ਰਹਿਤ, ਉਦਾਸ ਮਨ। ਬੇਧਿਆ=ਵਿੰਨ੍ਹਿਆ। ਨਿਰੰਤਰਿ=ਲਗਾਤਾਰ। ਭੈ=ਡਰ। ਵਰਜਿ=ਰੋਕ ਰੱਖਣਾ। ਮਨੂਆ ਪਉਣੁ=ਹਵਾ, ਪਵਨ ਵਰਗਾ ਅਸਥਿਰ ਮਨ। ਬਿੰਦੁ=ਬਿੰਦ ਕੁ, ਥੋੜ੍ਹਾ ਜਿਹਾ। ਜਲਿ=ਜਲਨ, ਤਪਸ਼। ਤਾੜੀ=ਧਿਆਨ। ਭਿਖਿਆ=ਮੰਗ ਕੇ ਮਿਲੀ ਵਸਤੂ। ਦੂਜੀ=ਦਵੈਤ ਭਾਵਨਾ। ਰਾਈ=ਥੋੜ੍ਹੀ ਜਿਹੀ, ਰਤਾ ਜਿਤਨੀ। ਪਰਮਾਰਥੁ=ਪਰਮ ਅਰਥ, ਸ੍ਰੇਸ਼ਟ ਵਸਤੂ ਪਰਮਾਤਮਾ। ਜਗਿ ਜੋਨੀ=ਸੰਸਾਰ ਰਚਨਹਾਰ ਵਾਹਿਗੁਰੂ। ਸਹਾਮੰ=ਸਹਾਰਦਾ, ਭੁਗਤਦਾ। ਗਗਨੰਤਰਿ=ਪੰਜ ਤਤ ਸਰੂਪ ਵਾਹਿਗੁਰੂ।

*ਸਾਰ ਭਾਵ:* ਅਸਲ ਵੈਰਾਗੀ ਕੌਣ ਹੈ ?

| ਮੂਲ | ਅਰਥ |
|---|---|
| ਦੁਬਿਧਾ ਨ ਪੜਉ<br>ਹਰਿ ਬਿਨੁ ਹੋਰੁ ਨ ਪੂਜਉ<br>ਮੜੈ ਮਸਾਣਿ ਨ ਜਾਈ ॥ | ਸ੍ਰੀ ਗੁਰੂ ਨਾਨਕ ਸਾਹਿਬ ਫ਼ੁਰਮਾਉਂਦੇ ਹਨ ਕਿ ਜੋ ਦਵੈਸ਼ ਭਾਵਨਾ ਵਾਲੀ ਪੜ੍ਹਾਈ ਨਹੀਂ ਪੜ੍ਹਦਾ, ਵਾਹਿਗੁਰੂ ਤੋਂ ਬਿਨਾਂ ਹੋਰ ਕਿਸੇ ਦੀ ਪੂਜਾ ਅਰਾਧਨਾ ਨਹੀਂ ਕਰਦਾ ਅਤੇ ਮੜ੍ਹੀਆਂ ਮਸਾਣਾਂ ਵਿਚ ਡੇਰਾ ਨਹੀਂ ਲਾਉਂਦਾ। |
| ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ<br>ਤ੍ਰਿਸਨਾ ਨਾਮਿ ਬੁਝਾਈ ॥ | ਤ੍ਰਿਸ਼ਨਾ ਲੋਭ ਵਿਚ ਫਸ ਕੇ ਹੋਰ ਕਿਸੇ ਪਾਸ ਜਾਂਦਾ ਨਹੀਂ ਕਿਉਂਕਿ ਉਸ ਦੀ ਤ੍ਰਿਸ਼ਨਾ ਵਾਹਿਗੁਰੂ ਦੇ ਨਾਮ ਨੇ ਸ਼ਾਂਤ ਕਰ ਦਿੱਤੀ ਹੈ। |
| ਘਰ ਭੀਤਰਿ ਘਰੁ ਗੁਰੂ ਦਿਖਾਇਆ<br>ਸਹਜਿ ਰਤੇ ਮਨ ਭਾਈ ॥ | ਸਤਿਗੁਰਾਂ ਨੇ ਉਸ ਨੂੰ ਹਿਰਦੇ ਘਰ ਵਿਚ ਹੀ ਨਿਜ ਸਰੂਪ ਦਾ ਘਰ ਦਿਖਾ ਦਿੱਤਾ ਹੈ। ਜਿਸ ਵਿਚ ਸਹਿਜੇ ਹੀ ਪ੍ਰੇਮ ਸਹਿਤ ਰਚ ਰਿਹਾ ਹੈ। |

| | |
|---|---|
| **ਤੂ ਆਪੇ ਦਾਨਾ ਆਪੇ ਬੀਨਾ ਤੂ ਦੇਵਹਿ ਮਤਿ ਸਾਈ ॥੧॥** | ਓਹ ਵਾਹਿਗੁਰੂ ਆਪ ਹੀ ਸਮਝਵਾਨ ਹੈ ਅਰ ਆਪ ਹੀ ਸਭ ਦੀ ਜਾਨਣਹਾਰ ਹੈ ਅਰ ਆਪ ਹੀ ਬੁੱਧੀ ਦਿੰਦਾ ਹੈ॥੧॥ |
| **ਮਨੁ ਬੈਰਾਗਿ ਰਤਉ ਬੈਰਾਗੀ ਸਬਦਿ ਮਨੁ ਬੇਧਿਆ ਮੇਰੀ ਮਾਈ ॥** | ਮੇਰੇ ਭਾਈ ਸੱਜਣੋ ! ਉਸ ਦਾ ਮਨ ਸੰਸਾਰ ਤੋਂ ਵੈਰਾਗੀ ਹੋ ਕੇ ਹੁਣ ਵੈਰਾਗ ਵਿਚ ਹੀ ਰਚ ਮਿਚ ਗਿਆ ਹੈ, ਕਿਉਂਕਿ ਗੁਰੂ ਜੀ ਦੇ ਗਯਾਨ ਰੂਪੀ ਤੀਰ ਨੇ ਉਸ ਦਾ ਮਨ ਵਿੰਨ੍ਹ ਦਿੱਤਾ ਹੈ। |
| **ਅੰਤਰਿ ਜੋਤਿ ਨਿਰੰਤਰਿ ਬਾਣੀ ਸਾਚੇ ਸਾਹਿਬ ਸਿਉ ਲਿਵ ਲਾਈ ॥ ਰਹਾਉ ॥** | ਜਿਸ ਜੋਤੀ ਦੀ ਸਭ ਦੇ ਅੰਦਰ ਇਕ ਰਸ ਸਬਦੁ ਧੁਨੀ ਵੱਜ ਰਹੀ ਹੈ। ਉਸ ਨੇ ਓਸ ਸੱਚੇ ਵਾਹਿਗੁਰੂ ਨਾਲ ਲਿਵ ਲਾਈ ਹੈ॥ ਰਹਾਉ॥ |
| **ਅਸੰਖ ਬੈਰਾਗੀ ਕਹਹਿ ਬੈਰਾਗ ਸੋ ਬੈਰਾਗੀ ਜਿ ਖਸਮੈ ਭਾਵੈ ॥** | ਉਂਞ ਤਾਂ ਕ੍ਰੋੜਾਂ ਵੈਰਾਗੀ ਆਪਣੇ ਆਪ ਨੂੰ ਵੈਰਾਗਮਈ ਆਖਦੇ ਹਨ ਪਰ ਅਸਲ ਵੈਰਾਗੀ ਤਾਂ ਉਹ ਹੈ ਜੋ ਵਾਹਿਗੁਰੂ ਨੂੰ ਭਾ ਜਾਵੇ। |
| **ਹਿਰਦੈ ਸਬਦਿ ਸਦਾ ਭੈ ਰਚਿਆ ਗੁਰ ਕੀ ਕਾਰ ਕਮਾਵੈ ॥** | ਜਿਸ ਦੇ ਹਿਰਦੇ ਵਿਚ ਗੁਰ ਉਪਦੇਸ਼ ਦਾ ਡਰ ਹੋਵੇ ਅਰ ਗੁਰਾਂ ਦੀ ਕਹੀ ਕਾਰ ਕਰੇ ਭਾਵ ਗੁਰ ਸੇਵਾ ਵਿਚ ਤਤਪਰ ਰਹੇ। |
| **ਏਕੋ ਚੇਤੈ ਮਨੂਆ ਨ ਡੋਲੈ ਧਾਵਤੁ ਵਰਜਿ ਰਹਾਵੈ ॥** | ਇਕੋ ਵਾਹਿਗੁਰੂ ਦਾ ਸਿਮਰਣ ਕਰੇ ਅਰ ਮਨ ਨੂੰ ਡੋਲਣ ਨਾ ਦੇਵੇ, ਏਧਰ ਓਧਰ ਭੱਜਣ ਤੋਂ ਵਰਜ ਕੇ ਕਾਬੂ ਵਿਚ ਰੱਖੇ। |
| **ਸਹਜੇ ਮਾਤਾ ਸਦਾ ਰੰਗਿ ਰਾਤਾ ਸਾਚੇ ਕੇ ਗੁਣ ਗਾਵੈ ॥੨॥** | ਗੁਰ ਸਬਦੁ ਵਿਚ ਮਸਤ ਹੋਇਆ ਸਦਾ ਓਸ ਦੇ ਪ੍ਰੇਮ ਵਿਚ ਰੱਤਾ ਰਹੇ ਅਰ ਸੱਚੇ ਪ੍ਰਭੂ ਦੇ ਗੁਣ ਗਾਇਨ ਕਰੇ॥੨॥ |
| **ਮਨੂਆ ਪਉਣੁ ਬਿੰਦੁ ਸੁਖਵਾਸੀ ਨਾਮਿ ਵਸੈ ਸੁਖ ਭਾਈ ॥** | ਪਵਨ (ਹਵਾ) ਵਰਗੇ ਅ-ਸਥਿਰ ਮਨ ਨੂੰ ਜੇ ਥੋੜ੍ਹਾ ਜਿਹਾ ਭੀ ਸੁਖ ਸਰੂਪ ਨਾਮ ਵਿਚ ਵਸਾ ਕੇ ਸੁਖ ਪ੍ਰਾਪਤ ਕਰ ਲਵੇ, ਤਦ |
| **ਜਿਹਬਾ ਨੇਤ੍ਰ ਸੋਤ੍ਰ ਸਚਿ ਰਾਤੇ ਜਲਿ ਬੂਝੀ ਤੁਝਹਿ ਬੁਝਾਈ ॥** | ਜ਼ੁਬਾਨ ਅੱਖਾਂ ਕੰਨ ਓਸ ਸੱਚੇ ਪਾਤਸ਼ਾਹ ਦੇ ਰੰਗ ਵਿਚ ਰੱਤੇ ਜਾਣਗੇ। ਜਿਸ ਕਰਕੇ ਤ੍ਰਿਸ਼ਨਾ ਦੀ ਜਲਨ ਬੁਝ ਕੇ ਸ਼ਾਂਤ ਕਰ ਦੇਵੇਗੀ। |
| **ਆਸ ਨਿਰਾਸ ਰਹੈ ਬੈਰਾਗੀ ਨਿਜ ਘਰਿ ਤਾੜੀ ਲਾਈ ॥** | ਆਸ਼ਾਵਾਂ ਤੋਂ ਨਿਰਾਸ ਹੋਣ ਵਾਲਾ ਹੀ ਬੈਰਾਗੀ ਹੈ ਜੋ ਨਿਜ ਸਰੂਪ ਵਿਚ ਦ੍ਰਿੜ੍ਹ ਹੋ ਕੇ ਧਿਆਨ ਲਗਾਉਂਦਾ ਹੈ। |
| **ਭਿਖਿਆ ਨਾਮਿ ਰਜੇ ਸੰਤੋਖੀ ਅੰਮ੍ਰਿਤੁ ਸਹਜਿ ਪੀਆਈ ॥੩॥** | ਵਾਹਿਗੁਰੂ ਦੇ ਨਾਮ ਸਿਮਰਣ ਦੀ ਭਿਖਿਆ ਨਾਲ ਰੱਜ ਪੁੱਜ ਕੇ ਜੋ ਸੰਤੋਖ ਰੱਖਦਾ ਹੈ ਓਹੋ ਹੀ ਸਹਿਜ ਰਸ ਰੂਪ ਅੰਮ੍ਰਿਤ ਪੀਂਦਾ ਹੈ॥੩॥ |

| | |
|---|---|
| ਦੁਬਿਧਾ ਵਿਚਿ ਬੈਰਾਗੁ ਨ ਹੋਵੀ<br>ਜਬ ਲਗੁ ਦੂਜੀ ਰਾਈ ॥ | ਜਿਤਨਾ ਚਿਰ ਸੰਸਾਰਕ ਪਦਾਰਥਾਂ ਵਿਚ ਰੰਚਕ ਮਾਤਰ ਭੀ ਦੁਬਿਧਾ ਦੀ ਰੁਚੀ ਹੈ ਉਤਨਾ ਚਿਰ ਤਿਆਗ ਭਾਵਨਾ ਥਿਰ ਨਹੀਂ ਹੁੰਦੀ। ਅਰ ਇਹ ਨਿਸਚਯ ਹੋ ਜਾਵੇ ਕਿ |
| ਸਭੁ ਜਗੁ ਤੇਰਾ ਤੂ ਏਕੋ ਦਾਤਾ<br>ਅਵਰੁ ਨ ਦੂਜਾ ਭਾਈ ॥ | ਇਹ ਸਾਰਾ ਸੰਸਾਰ ਓਸੇ ਪ੍ਰਭੂ ਦਾ ਹੈ ਅਰ ਓਸੇ ਇਕੋ ਦਾਤਾਰ ਬਿਨਾਂ ਹੋਰ ਦੂਜਾ ਨਹੀਂ। |
| ਮਨਮੁਖਿ ਜੰਤ ਦੁਖਿ ਸਦਾ ਨਿਵਾਸੀ<br>ਗੁਰਮੁਖਿ ਦੇ ਵਡਿਆਈ ॥ | ਮਨ ਨੂੰ ਮੁੱਖ ਰੱਖਣ ਵਾਲੇ ਭਾਵ ਮਨ ਦੀ ਮਰਜ਼ੀ ਕਰਨ ਵਾਲੇ ਹਮੇਸ਼ਾਂ ਦੁੱਖ ਵਿਚ ਹੀ ਰਹਿੰਦੇ ਹਨ। ਗੁਰਾਂ ਨੂੰ ਮੁੱਖ ਰੱਖਣ ਵਾਲੇ ਗੁਰਮੁਖਾਂ ਨੂੰ ਹੀ ਸ਼ੋਭਾ ਮਿਲਦੀ ਹੈ। |
| ਅਪਰ ਅਪਾਰ ਅਗੰਮ ਅਗੋਚਰ<br>ਕਹਣੈ ਕੀਮ ਨ ਪਾਈ ॥੪॥ | ਓਸ ਅਪਰੰਪਰ ਅਥਾਹ ਤੇ ਨ-ਜਾਨਣਹਾਰੇ ਪ੍ਰਭੂ ਦੀ ਕਹਿਣ ਮਾਤ੍ਰ ਭੀ ਕੋਈ ਕੀਮਤ ਨਹੀਂ ਪਾ ਸਕਦਾ ॥੪॥ |
| ਸੁੰਨ ਸਮਾਧਿ ਮਹਾ ਪਰਮਾਰਥੁ<br>ਤੀਨਿ ਭਵਣ ਪਤਿ ਨਾਮੰ ॥ | ਤਿੰਨਾਂ ਲੋਕਾਂ ਦਾ ਪਤੀ ਅਫੁਰ ਸਮਾਧੀ ਸਥਿਤ ਮਹਾਨ, ਪਰਮ-ਅਰਥ ਅਰਥਾਤ ਪਰਮਾਰਥ ਰੂਪ ਵਾਹਿਗੁਰੂ। |
| ਮਸਤਕਿ ਲੇਖੁ ਜੀਆ ਜਗਿ ਜੋਨੀ<br>ਸਿਰਿ ਸਿਰਿ ਲੇਖੁ ਸਹਾਮੰ ॥ | ਓਹ ਜਗਤ ਦਾ ਕਾਰਣ ਰੂਪ ਪ੍ਰਭੂ ਜੀਵਾਂ ਦੇ ਮੱਥੇ 'ਤੇ ਲੇਖ ਲਿਖਦਾ ਹੈ ਅਰ ਜੋ ਸਿਰਾਂ ਸਿਰਾਂ 'ਤੇ ਲੇਖ ਲਿਖ ਦਿੱਤੇ ਗਏ ਹਨ ਉਨ੍ਹਾਂ ਨੂੰ ਜੀਵ ਸਹਾਰਦਾ, ਭੁਗਤਦਾ ਹੈ। |
| ਕਰਮ ਸੁਕਰਮ ਕਰਾਏ ਆਪੇ<br>ਆਪੇ ਭਗਤਿ ਦ੍ਰਿੜਾਮੰ ॥ | ਓਹ ਪ੍ਰਭੂ ਹੀ ਚੰਗੇ, ਮੰਦੇ ਅਤੇ ਸ਼ੁਭ ਕੰਮ ਕਰਵਾਉਂਦਾ ਹੈ ਅਰ ਆਪ ਹੀ ਭਗਤੀ ਵਿਚ ਦ੍ਰਿੜ੍ਹ ਕਰਦਾ ਹੈ। |
| ਮਨਿ ਮੁਖਿ ਜੂਠਿ ਲਹੈ ਭੈ ਮਾਨੰ<br>ਆਪੇ ਗਿਆਨੁ ਅਗਾਮੰ ॥੫॥ | ਫੇਰ ਓਸ ਪ੍ਰਭੂ ਦਾ ਡਰ ਮੰਨਣ ਕਰਕੇ ਮਨ ਤੇ ਮੂੰਹ ਤੋਂ ਪਾਪਾਂ ਦੀ ਜੂਠ ਲੱਥ ਜਾਂਦੀ ਹੈ। ਜਿਸ ਕਰਕੇ ਅਗਮ ਪ੍ਰਭੂ ਦਾ ਨਿੱਜ ਗਿਆਨ ਪ੍ਰਾਪਤ ਹੋ ਜਾਂਦਾ ਹੈ ॥੫॥ |
| ਜਿਨ ਚਾਖਿਆ ਸੇਈ ਸਾਦੁ ਜਾਣਨਿ<br>ਜਿਉ ਗੁੰਗੇ ਮਿਠਿਆਈ ॥ | ਜਿਨ੍ਹਾਂ ਨੇ ਨਾਮ ਰਸ ਨੂੰ ਮਾਣਿਆ ਹੈ ਓਹੋ ਹੀ ਉਸ ਦਾ ਸਵਾਦ ਜਾਣਦੇ ਹਨ ਜਿਵੇਂ ਗੂੰਗਾ ਮਠਿਆਈ ਦੇ ਰਸ ਸੰਬੰਧੀ ਕੁਝ ਨਹੀਂ ਦੱਸ ਸਕਦਾ। |
| ਅਕਥੈ ਕਾ ਕਿਆ ਕਥੀਐ ਭਾਈ<br>ਚਾਲਉ ਸਦਾ ਰਜਾਈ ॥ | ਇਵੇਂ ਹੀ ਨਾ ਦੱਸੇ ਜਾਣ ਵਾਲੇ ਪ੍ਰਭੂ ਬਾਬਤ ਕੀ ਕਿਹਾ ਜਾ ਸਕਦਾ ਹੈ; ਇਸ ਲਈ ਓਸ ਦੇ ਹੁਕਮ ਵਿਚ ਸਦਾ ਚੱਲਣਾ ਹੀ ਯੋਗ ਹੈ। |

**ਗੁਰੁ ਦਾਤਾ ਮੇਲੇ ਤਾ ਮਤਿ ਹੋਵੈ**
**ਨਿਗੁਰੇ ਮਤਿ ਨ ਕਾਈ ॥**

ਜੇ ਦਾਤਾਰ ਸਤਿਗੁਰੂ ਆਪਣੇ ਨਾਲ ਮੇਲਣਾ ਚਾਹੇ ਤਾਂ ਹੀ ਸੁਮਤਿ ਹੁੰਦੀ ਹੈ, ਜੋ ਗੁਰੂ ਬਿਹੀਨ ਹਨ ਉਨ੍ਹਾਂ ਨੂੰ ਕੋਈ ਮੱਤ ਨਹੀਂ ਹੁੰਦੀ।

**ਜਿਉ ਚਲਾਏ ਤਿਉ ਚਾਲਹ ਭਾਈ**
**ਹੋਰ ਕਿਆ ਕੋ ਕਰੇ ਚਤੁਰਾਈ ॥੬॥**

ਓਹ ਪ੍ਰਭੂ ਆਪਣੀ ਇੱਛਾ ਅਨੁਸਾਰ ਜਿਵੇਂ ਚਲਾਉਂਦਾ ਹੈ ਤਿਵੇਂ ਚੱਲਣਾ ਪੈਂਦਾ ਹੈ। ਆਪਣੀ ਚਤੁਰਾਈ ਕੋਈ ਕੀ ਕਰ ਸਕਦਾ ਹੈ ॥੬॥

**ਇਕਿ ਭਰਮਿ ਭੁਲਾਏ ਇਕਿ ਭਗਤੀ ਰਾਤੇ**
**ਤੇਰਾ ਖੇਲੁ ਅਪਾਰਾ ॥**

ਕਿਸੇ ਨੂੰ ਭਰਮ ਭੁਲੇਖੇ ਵਿਚ ਪਾ ਰੱਖਿਆ ਹੈ ਤੇ ਕਿਸੇ ਨੂੰ ਭਗਤੀ ਵਿਚ ਰੰਗ ਦਿੱਤਾ ਹੈ ਭਾਵ ਲਾ ਦਿੱਤਾ ਹੈ ਓਸ ਦਾ ਅਸਚਰਜ ਹੀ ਤਮਾਸ਼ਾ ਹੈ।

**ਜਿਤੁ ਤੁਧੁ ਲਾਏ ਤੇਹਾ ਫਲੁ ਪਾਇਆ**
**ਤੂ ਹੁਕਮਿ ਚਲਾਵਣਹਾਰਾ ॥**

ਜਿਸ ਨੂੰ ਜਿਸ ਪਾਸੇ ਪ੍ਰਭੂ ਨੇ ਲਾ ਦਿੱਤਾ ਹੈ, ਉਸ ਨੂੰ ਉਸੇ ਤਰ੍ਹਾਂ ਦਾ ਫਲ ਮਿਲਿਆ ਹੈ ਓਹੋ ਹੀ ਆਪਣੇ ਹੁਕਮ ਵਿਚ ਚਲਾਉਣ ਵਾਲਾ ਹੁਕਮੀ ਹੈ।

**ਸੇਵਾ ਕਰੀ ਜੇ ਕਿਛੁ ਹੋਵੈ ਅਪਣਾ**
**ਜੀਉ ਪਿੰਡੁ ਤੁਮਾਰਾ ॥**

ਹੇ ਪ੍ਰਭੂ ! ਤੇਰੀ ਸੇਵਾ ਕਿਸ ਪ੍ਰਕਾਰ ਕਰੀਏ ? ਸਾਡਾ ਤਾਂ ਆਪਣਾ ਕੁਝ ਭੀ ਨਹੀਂ। ਜੀਵਨ ਅਤੇ ਸਰੀਰ ਤਾਂ ਸਾਰਾ ਤੇਰਾ ਹੀ ਹੈ।

**ਸਤਿਗੁਰਿ ਮਿਲਿਐ ਕਿਰਪਾ ਕੀਨੀ**
**ਅੰਮ੍ਰਿਤ ਨਾਮੁ ਅਧਾਰਾ ॥੭॥**

ਸਾਨੂੰ ਤਾਂ ਸਤਿਗੁਰਾਂ ਦੇ ਮਿਲਣ ਉਪਰੰਤ ਉਨ੍ਹਾਂ ਨੇ ਕਿਰਪਾ ਕੀਤੀ ਤੇ ਨਾਮ ਅੰਮ੍ਰਿਤ ਦਾ ਆਸਰਾ ਬਖ਼ਸ਼ਿਆ ਹੈ ॥੭॥

**ਗਗਨੰਤਰਿ ਵਾਸਿਆ ਗੁਣ ਪਰਗਾਸਿਆ**
**ਗੁਣ ਮਹਿ ਗਿਆਨ ਧਿਆਨੰ ॥**

ਅਕਾਸ਼ ਆਦਿ ਪੰਜਾਂ ਤਤਾਂ ਦਾ ਰਚਣਹਾਰ ਵਾਹਿਗੁਰੂ ਜੋ ਸਾਰੇ ਸੰਸਾਰ ਵਿਚ ਵਿਆਪ ਰਿਹਾ ਹੈ। ਜਦੋਂ ਉਸ ਦੇ ਗੁਣਾਂ ਦਾ ਪ੍ਰਕਾਸ਼ ਹਿਰਦੇ ਵਿਚ ਹੋ ਕੇ ਓਸ ਗੁਣੀ ਵਿਚ ਧਿਆਨ ਸਥਿਤ ਹੋਏ ਤਦ ਗਿਆਨ ਪ੍ਰਾਪਤ ਹੋ ਗਿਆ।

**ਨਾਮੁ ਮਨਿ ਭਾਵੈ ਕਹੈ ਕਹਾਵੈ**
**ਤਤੋ ਤਤੁ ਵਖਾਨੰ ॥**

ਫੇਰ ਹਰ ਸਮੇਂ ਨਾਮ ਜਪਣਾ ਹੀ ਮਨ ਨੂੰ ਚੰਗਾ ਲੱਗਾ ਤੇ ਨਾਮ ਦੀ ਮਹਿਮਾ ਹੀ ਆਖ ਕੇ ਅਸਲ ਤਤ ਵਥੁ ਦਾ ਵਰਣਨ ਕਰਨ ਲੱਗਾ।

**ਸਬਦੁ ਗੁਰ ਪੀਰਾ ਗਹਿਰ ਗੰਭੀਰਾ**
**ਬਿਨੁ ਸਬਦੈ ਜਗੁ ਬਉਰਾਨੰ ॥**

ਵਾਹਿਗੁਰੂ ਸਭ ਤੋਂ ਵੱਡਾ ਗੁਰੂ ਪੀਰ ਗਹਿਰ ਗੰਭੀਰ ਹੈ। ਵਾਹਿਗੁਰੂ ਦੇ ਜਾਪ ਬਿਹੂਨਾ ਸਾਰਾ ਸੰਸਾਰ ਪਾਗਲ ਹੋ ਰਿਹਾ ਹੈ।

**ਪੂਰਾ ਬੈਰਾਗੀ ਸਹਜਿ ਸੁਭਾਗੀ**
**ਸਚੁ ਨਾਨਕ ਮਨੁ ਮਾਨੰ ॥੮॥੧॥**

ਅਸਲ ਵਿਚ ਪੂਰਨ ਵੈਰਾਗਵਾਨ ਓਹੋ ਹੀ ਵਡਭਾਗੀ ਹੈ ਜਿਸ ਦਾ ਸੱਚੇ ਪਾਤਿਸ਼ਾਹ ਵਿਚ ਮਨ ਪਤੀਜਿਆ ਗਿਆ ਹੈ ॥੮॥੧॥

*ਸਬਦੁ ਸਾਰ :* ਇਸ ਸਮੁੱਚੇ ਸਬਦੁ ਦਾ ਭਾਵ ਇਹ ਹੈ ਕਿ ***"ਜਾਂ ਭਉ ਪਾਏ ਆਪਣਾ ਬੈਰਾਗੁ ਉਪਜੈ ਮਨਿ ਆਇ ॥ ਬੈਰਾਗੈ ਤੇ ਹਰਿ ਪਾਈਐ ਹਰਿ ਸਿਉ ਰਹੈ ਸਮਾਇ ॥"*** (ਗੂਜਰੀ ਮ: ੩, ਪੰਨਾ ੪੯੦) ਜਦੋਂ ਵਾਹਿਗੁਰੂ ਦੀ ਆਪਣੀ ਕਿਰਪਾ ਹੁੰਦੀ ਹੈ ਤਦੋਂ ਜੀਵ ਦੇ ਮਨ ਅੰਦਰ ਡਰ, ਭਯ ਉਪਜਦਾ ਹੈ ਤੇ ਫੇਰ ਓਹ ਜੀਵ, ਰਾਗ ਦਵੈਸ਼ ਨੂੰ ਤਜ ਕੇ ਵੈਰਾਗ ਧਾਰਨ ਕਰ ਲੈਂਦਾ ਹੈ ਜਿਸ ਦਾ ਫਲ ਇਹ ਹੁੰਦਾ ਹੈ ਕਿ ਉਸ ਦੀ ਚਿੱਤ ਬ੍ਰਿਤੀ ਵਾਹਿਗੁਰੂ ਦੇ ਚਰਨਾਂ ਵਿਚ ਟਿਕ ਜਾਂਦੀ ਹੈ ਤੇ ਸਦਾ ਹੀ ਉਸੇ ਵਿਚ ਸਮਾਈ ਰਹਿੰਦੀ ਹੈ। ***"ਬੈਰਾਗੀ ਰਾਮਹਿ ਗਾਵਉਗੋ ॥ ਸਬਦਿ ਅਤੀਤ ਅਨਾਹਦਿ ਰਾਤਾ ਆਕੁਲ ਕੈ ਘਰਿ ਜਾਉਗੋ ॥"*** (ਰਾਮਕਲੀ ਨਾਮਦੇਉ, ਪੰਨਾ ੯੭੨) ਵੈਰਾਗੀ ਮਨ ਹੀ ਅਕਾਲ ਪੁਰਖ ਦੇ ਨਾਮ ਦਾ ਜਾਪ ਕਰਦਾ ਹੈ ਤੇ ਅਨਹਦ ਰਸ ਦਾ ਸਦਾ ਅਨੰਦ ਮਾਣਦਾ ਹੋਇਆ ਓਸੇ ਦੇ ਸਰੂਪ ਵਿਚ ਲੀਨ ਹੋ ਜਾਂਦਾ ਹੈ।

ਵੈਰਾਗੀ ਮਨ ਦੇ ਸੁਭਾਓ ਦਾ ਜ਼ਿਕਰ ਕਰਦੇ ਹਨ ਕਿ ਉਹ ਦੁਬਿਧਾ ਦਵੈਸ਼ ਦੀ ਪੜ੍ਹਾਈ ਨਹੀਂ ਕਰਦਾ। ਤ੍ਰਿਸ਼ਨਾ ਅਧੀਨ ਹੋ ਕੇ ਥਾਂ ਥਾਂ ਪਰ ਪੂਜਾ ਅਰਾਧਨਾ ਨਹੀਂ ਕਰਦਾ। ਪ੍ਰਭੂ ਪ੍ਰੇਮ ਵਿਚ ਘਾਇਲ ਹੋਇਆ ਮਨ ਓਸੇ ਦੇ ਨਾਮ ਦਾ ਜਾਪ ਕਰਦਾ ਹੈ, ਵਾਹਿਗੁਰੂ ਦੇ ਡਰ ਵਿਚ ਰਹਿੰਦਾ ਹੈ ਭਾਵ ਕੋਈ ਆਪਣੇ ਆਪ ਦੀ ਹਉਮੈ ਨਹੀਂ ਜਤਾਉਂਦਾ। ਮਨ ਨੂੰ ਚਾਰੇ ਪਾਸਿਆਂ ਤੋਂ ਰੋਕ ਰੱਖਦਾ ਹੈ। ਪ੍ਰਭੂ ਨਾਮ ਦੀ ਭਿੱਖਿਆ ਖਾ ਕੇ ਤ੍ਰਿਪਤ ਰਹਿੰਦਾ ਹੈ। ਪੂਰਬਲੇ ਕਰਮਾਂ ਅਨੁਸਾਰ ਦੁੱਖ ਸੁਖ ਸਹਿਣ ਵਿਚ ਪਰਪੱਕ ਰਹਿੰਦਾ ਹੈ। ਪ੍ਰਭੂ ਦੀ ਅਰਾਧਨਾ ਵਿਚ ਚੱਲਣਾ ਹੀ ਮੁੱਖ ਕਰਤੱਵ ਸਮਝਦਾ ਹੈ। ਸਰਬ ਵਿਆਪਕ ਪ੍ਰਭੂ ਨੂੰ ਹੀ ਆਪਣੇ ਨਿੱਜ ਸਰੂਪ ਵਿਚ ਜਾਣਦਾ ਹੈ ਇਨ੍ਹਾਂ ਗੁਣਾਂ ਸੰਯੁਕਤ ਹੀ ***"ਪੂਰਾ ਬੈਰਾਗੀ ਸਹਜਿ ਸੁਭਾਗੀ ਸਚੁ ਨਾਨਕ ਮਨੁ ਮਾਨੰ ॥"*** ਪੂਰਨ ਵੈਰਾਗੀ ਹੁੰਦਾ ਹੈ ਜਿਸ ਉਪਰ ਸਭ ਦਾ ਮਨ ਮੰਨਿਆ ਜਾਂਦਾ ਹੈ। ਪਰ ਜੇ ***"ਬੈਰਾਗੀ ਬੰਧਨੁ ਕਰੈ ਤਾ ਕੋ ਬਡੋ ਅਭਾਗੁ ॥"*** (ਸਲੋਕ ਕਬੀਰ ਜੀਉ, ਪੰਨਾ ੧੩੭੭) ਵੈਰਾਗੀ ਬਣ ਕੇ ਹੋਰ ਸੰਸਾਰਕ ਬੰਧਨ ਰੂਪ ਕਰਮ ਕਰਨ ਲੱਗ ਪਵੇ ਤਾਂ ਉਸ ਵਰਗਾ ਮੰਦਭਾਗਾ ਹੀ ਹੋਰ ਕੋਈ ਨਹੀਂ ਹੋਵੇਗਾ।

*Self-restrained, subject neither to desire nor rejection, affected not by impulses of attraction or repulsion, such is the state of mind identified as 'Bairag'. To contemplate this state of mind is the task of a Bairagi.*

## ਸੋਰਠਿ ਮਹਲਾ ੧ ਤਿਤੁਕੀ ॥

ਆਸਾ ਮਨਸਾ ਬੰਧਨੀ ਭਾਈ ਕਰਮ ਧਰਮ ਬੰਧਕਾਰੀ ॥ ਪਾਪਿ ਪੁੰਨਿ ਜਗੁ ਜਾਇਆ ਭਾਈ ਬਿਨਸੈ ਨਾਮੁ ਵਿਸਾਰੀ ॥ ਇਹ ਮਾਇਆ ਜਗਿ ਮੋਹਣੀ ਭਾਈ ਕਰਮ ਸਭੇ ਵੇਕਾਰੀ ॥੧॥ ਸੁਣਿ ਪੰਡਿਤ ਕਰਮਾ ਕਾਰੀ ॥ ਜਿਤੁ ਕਰਮਿ ਸੁਖੁ ਊਪਜੈ ਭਾਈ ਸੁ ਆਤਮ ਤਤੁ ਬੀਚਾਰੀ ॥ ਰਹਾਉ ॥ ਸਾਸਤੁ ਬੇਦੁ ਬਕੈ ਖੜੋ ਭਾਈ ਕਰਮ ਕਰਹੁ ਸੰਸਾਰੀ ॥ ਪਾਖੰਡਿ ਮੈਲੁ ਨ ਚੂਕਈ ਭਾਈ ਅੰਤਰਿ ਮੈਲੁ ਵਿਕਾਰੀ ॥ ਇਨ ਬਿਧਿ ਡੂਬੀ ਮਾਕੁਰੀ ਭਾਈ ਊਂਡੀ ਸਿਰ ਕੈ ਭਾਰੀ ॥੨॥ ਦੁਰਮਤਿ ਘਣੀ ਵਿਗੂਤੀ ਭਾਈ ਦੂਜੈ ਭਾਇ ਖੁਆਈ ॥ ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ ਬਿਨੁ ਨਾਮੈ ਭਰਮੁ ਨ ਜਾਈ ॥ ਸਤਿਗੁਰੁ ਸੇਵੇ ਤਾ ਸੁਖੁ ਪਾਏ ਭਾਈ ਆਵਣੁ ਜਾਣੁ ਰਹਾਈ ॥੩॥ ਸਾਚੁ ਸਹਜੁ ਗੁਰ ਤੇ ਊਪਜੈ ਭਾਈ ਮਨੁ ਨਿਰਮਲੁ ਸਾਚਿ ਸਮਾਈ ॥ ਗੁਰੁ ਸੇਵੇ ਸੋ ਬੂਝੈ ਭਾਈ ਗੁਰ ਬਿਨੁ ਮਗੁ ਨ ਪਾਈ ॥ ਜਿਸੁ ਅੰਤਰਿ ਲੋਭੁ ਕਿ ਕਰਮ ਕਮਾਵੈ ਭਾਈ ਕੂੜੁ ਬੋਲਿ ਬਿਖੁ ਖਾਈ ॥੪॥ ਪੰਡਿਤ ਦਹੀ ਵਿਲੋਈਐ ਭਾਈ ਵਿਚਹੁ ਨਿਕਲੈ ਤਥੁ ॥ ਜਲੁ ਮਥੀਐ ਜਲੁ ਦੇਖੀਐ ਭਾਈ ਇਹੁ ਜਗੁ ਏਹਾ ਵਥੁ ॥ ਗੁਰ ਬਿਨੁ ਭਰਮਿ ਵਿਗੂਚੀਐ ਭਾਈ ਘਟਿ ਘਟਿ ਦੇਉ ਅਲਖੁ ॥੫॥ ਇਹੁ ਜਗੁ ਤਾਗੋ ਸੂਤ ਕੋ ਭਾਈ ਦਹ ਦਿਸ ਬਾਧੋ ਮਾਇ ॥ ਬਿਨੁ ਗੁਰ ਗਾਠਿ ਨ ਛੂਟਈ ਭਾਈ ਥਾਕੇ ਕਰਮ ਕਮਾਇ ॥ ਇਹੁ ਜਗੁ ਭਰਮਿ ਭੁਲਾਇਆ ਭਾਈ ਕਹਣਾ ਕਿਛੂ ਨ ਜਾਇ ॥੬॥ ਗੁਰ ਮਿਲਿਐ ਭਉ ਮਨਿ ਵਸੈ ਭਾਈ ਭੈ ਮਰਣਾ ਸਚੁ ਲੇਖੁ ॥ ਮਜਨੁ ਦਾਨੁ ਚੰਗਿਆਈਆ ਭਾਈ ਦਰਗਹ ਨਾਮੁ ਵਿਸੇਖੁ ॥ ਗੁਰੁ ਅੰਕਸੁ ਜਿਨਿ ਨਾਮੁ ਦ੍ਰਿੜਾਇਆ ਭਾਈ ਮਨਿ ਵਸਿਆ ਚੂਕਾ ਭੇਖੁ ॥੭॥ ਇਹੁ ਤਨੁ ਹਾਟੁ ਸਰਾਫ ਕੋ ਭਾਈ ਵਖਰੁ ਨਾਮੁ ਅਪਾਰੁ ॥ ਇਹੁ ਵਖਰੁ ਵਾਪਾਰੀ ਸੋ ਦ੍ਰਿੜੈ ਭਾਈ ਗੁਰ ਸਬਦਿ ਕਰੇ ਵੀਚਾਰੁ ॥ ਧਨੁ ਵਾਪਾਰੀ ਨਾਨਕਾ ਭਾਈ ਮੇਲਿ ਕਰੇ ਵਾਪਾਰੁ ॥੮॥੨॥

*ਸ੍ਰੀ ਗੁਰੂ ਗ੍ਰੰਥ ਪੰਨਾ ੬੩੫-੩੬*

*ਸ਼ਬਦਾਰਥ :* ਆਸਾ=ਆਸ਼ਾਵਾਂ, ਇੱਛਾਵਾਂ। ਮਨਸਾ=ਬੁੱਧੀ, ਅਕਲ। ਬੰਧਕਾਰੀ=ਬੰਧਨ ਰੂਪ। ਜਾਇਆ=ਉਤਪਤੀ। ਬਿਨਸੈ=ਨਾਸ ਹੁੰਦਾ। ਵੇਕਾਰੀ=ਵਿਅਰਥ। ਬਕੈ=ਆਖਦੇ। ਡੂਬੀ=ਡੁੱਬੀ। ਮਾਕੁਰੀ=ਮੱਕੜੀ, ਜਿਵੇਂ ਆਪਣੇ ਜਾਲ ਵਿਚ ਆਪ ਹੀ ਮੂਧੇ ਮੂੰਹ ਹੋ ਕੇ ਫਸ ਜਾਂਦੀ ਹੈ। ਊਂਡੀ=ਉਲਟ ਕੇ। ਸਿਰ ਕੈ ਭਾਰੀ=ਸਿਰ ਪਰਨੇ। ਵਿਗੂਤੀ=ਖ਼ਰਾਬ। ਮਗੁ=ਰਸਤਾ। ਬਿਖੁ=ਜ਼ਹਿਰ। ਵਿਲੋਈਐ=ਰਿੜਕੀਏ। ਮਥੀਐ=ਰਿੜਕੀਏ। ਵਥੁ=ਵਸਤੂ। ਤਾਗੋ=ਧਾਗਾ। ਸੂਤ=ਕੱਚਾ ਸੂਤਰ। ਕੋ=ਦਾ। ਗਾਠਿ=ਗੰਢਾਂ। ਅੰਕਸੁ=ਮਹਾਵਤ ਦਾ ਕੁੰਡਾ। ਭੇਖੁ=ਪਖੰਡ। ਹਾਟੁ=ਹੱਟੀ, ਦੁਕਾਨ। ਸਰਾਫ=ਸੁੱਚਾ ਸੌਦਾਗਰ। ਵਖਰੁ=ਸੌਦਾ।

*ਸਾਰ ਭਾਵ :* ਗੁਰਾਂ ਦੀ ਸੰਗਤ ਹੀ ਸਰਬ ਉੱਚ ਕਰਮ ਹੈ।

| ਮੂਲ | ਅਰਥ |
|---|---|
| **ਆਸਾ ਮਨਸਾ ਬੰਧਨੀ ਭਾਈ<br>ਕਰਮ ਧਰਮ ਬੰਧਕਾਰੀ ॥** | ਬੁੱਧੀ ਦੀਆਂ ਆਸ਼ਾਵਾਂ ਬੰਧਨ ਰੂਪ ਹਨ ਅਤੇ ਕਰਮ ਧਰਮ ਭੀ ਬੰਨ੍ਹਣ ਵਾਲੇ ਹੀ ਹਨ। ਇਨ੍ਹਾਂ ਵਿਚ ਹੀ ਬੱਝ ਜਾਈਦਾ ਹੈ। |
| **ਪਾਪਿ ਪੁੰਨਿ ਜਗੁ ਜਾਇਆ ਭਾਈ<br>ਬਿਨਸੈ ਨਾਮੁ ਵਿਸਾਰੀ ॥** | ਪਾਪਾਂ ਪੁੰਨਾਂ ਦੇ ਕਾਰਨ ਹੀ ਜਗਤ ਦੀ ਉਤਪਤੀ ਹੁੰਦੀ ਹੈ ਪਰ ਇਹ ਜੀਵ ਪ੍ਰਭੂ ਦਾ ਨਾਮ ਵਿਸਾਰ ਕੇ ਨਾਸ ਹੋ ਜਾਂਦਾ ਹੈ। |
| **ਇਹ ਮਾਇਆ ਜਗਿ ਮੋਹਣੀ ਭਾਈ<br>ਕਰਮ ਸਭੇ ਵੇਕਾਰੀ ॥੧॥** | ਇਹ ਮੋਹਣੀ ਰੂਪ ਮਾਇਆ ਨੇ ਜਗਤ ਮੋਹ ਲਿਆ ਹੈ। ਇਸ ਕਰਕੇ ਨਾਮ ਸਿਮਰਣ ਬਗ਼ੈਰ ਹੋਰ ਸਭ ਕਰਮ ਬੇਕਾਰ ਹੀ ਹਨ॥੧॥ |
| **ਸੁਣਿ ਪੰਡਿਤ ਕਰਮਾ ਕਾਰੀ ॥<br>ਜਿਤੁ ਕਰਮਿ ਸੁਖੁ ਊਪਜੈ ਭਾਈ<br>ਸੁ ਆਤਮ ਤਤੁ ਬੀਚਾਰੀ ॥ ਰਹਾਉ ॥** | ਹੇ ਕਰਮ ਕਰਨ ਵਾਲੇ ਪੰਡਿਤ ਜੀ ਸੁਣੋ!<br>ਕਰਮ ਉਹੋ ਸਫਲ ਹਨ ਜਿਨ੍ਹਾਂ ਦੇ ਕਰਨ ਨਾਲ ਸੁਖ ਪ੍ਰਾਪਤ ਹੋਵੇ। ਸੋ ਉਹ ਕਰਮ ਹਨ, ਆਤਮ ਅਨਾਤਮ ਵਿਚਾਰ ਕੇ ਤਤ ਵਸਤੂ ਦਾ ਗਿਆਨ ਹੋਣਾ॥ ਰਹਾਉ ॥ |
| **ਸਾਸਤੁ ਬੇਦੁ ਬਕੈ ਖੜੋ ਭਾਈ<br>ਕਰਮ ਕਰਹੁ ਸੰਸਾਰੀ ॥** | ਪੰਡਿਤ ਜੀ (ਜਨ) ਉਂਞ ਤਾਂ ਵੇਦਾਂ ਸ਼ਾਸਤਰਾਂ ਦਾ ਉਪਦੇਸ਼ ਕਰਦੇ ਹਨ ਕਿ ਨਿਸ਼ਕਾਮ ਕਰਮ ਹੀ ਉੱਤਮ ਹਨ ਪਰ ਸੰਸਾਰ ਨੂੰ ਪ੍ਰਵਿਰਤੀ ਦੇ ਹੀ ਕਰਮ ਦੱਸਦੇ ਹਨ। |
| **ਪਾਖੰਡਿ ਮੈਲੁ ਨ ਚੂਕਈ ਭਾਈ<br>ਅੰਤਰਿ ਮੈਲੁ ਵਿਕਾਰੀ ॥** | ਪਾਖੰਡੀ ਕਰਮਾਂ ਦੇ ਕਰਨ ਨਾਲ ਅੰਦਰ ਦੀ ਜੋ ਵਿਕਾਰਾਂ ਵਾਲੀ ਮੈਲ ਹੈ ਓਹ ਦੂਰ ਨਹੀਂ ਹੋਣੀ। |
| **ਇਨ ਬਿਧਿ ਡੂਬੀ ਮਾਕੁਰੀ ਭਾਈ<br>ਊਂਡੀ ਸਿਰ ਕੈ ਭਾਰੀ ॥੨॥** | ਜਿਵੇਂ ਮੂਧੀ ਹੋ ਕੇ ਸਿਰ ਪਰਨੇ ਮੱਕੜੀ ਆਪਣੇ ਹੀ ਜਾਲ ਵਿਚ ਫਸ ਜਾਂਦੀ ਹੈ ਤਿਵੇਂ ਹੀ ਇਹ ਜੀਵ ਆਪਣੇ ਹੀ ਤਾਣੇ ਜਾਲ ਵਿਚ ਫਸ ਜਾਂਦਾ ਹੈ॥੨॥ |

| | |
|---|---|
| **ਦੁਰਮਤਿ ਘਣੀ ਵਿਗੂਤੀ ਭਾਈ<br>ਦੂਜੈ ਭਾਇ ਖੁਆਈ ॥** | ਬਹੁਤ ਸਾਰੀ ਦੁਨੀਆਂ ਖੋਟੀ ਮਤ ਵਿਚ ਪੈ ਕੇ ਖ਼ਰਾਬ ਹੋ ਰਹੀ ਹੈ ਭਾਵ ਦਵੈਤ ਭਾਵ ਨਾਲ ਖ਼ੁਆਰ ਹੋ ਰਹੀ ਹੈ। |
| **ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ<br>ਬਿਨੁ ਨਾਮੈ ਭਰਮੁ ਨ ਜਾਈ ॥** | ਸਤਿਗੁਰਾਂ ਤੋਂ ਬਿਨਾਂ ਨਾਮ ਪ੍ਰਾਪਤ ਨਹੀਂ ਹੁੰਦਾ ਅਰ ਨਾਮ ਤੋਂ ਬਿਨਾਂ ਭਰਮ ਨਹੀਂ ਜਾਂਦਾ। |
| **ਸਤਿਗੁਰੁ ਸੇਵੇ ਤਾ ਸੁਖੁ ਪਾਏ ਭਾਈ<br>ਆਵਣੁ ਜਾਣੁ ਰਹਾਈ ॥੩॥** | ਜੇ ਸਤਿਗੁਰਾਂ ਦੀ ਆਰਾਧਨਾ ਕੀਤੀ ਜਾਵੇ ਤਾਂ ਹੀ ਸੁਖ ਹੁੰਦਾ ਹੈ ਅਰ ਜੰਮਣਾ ਮਰਨਾ ਮਿਟ ਜਾਂਦਾ ਹੈ ॥੩॥ |
| **ਸਾਚੁ ਸਹਜੁ ਗੁਰ ਤੇ ਊਪਜੈ ਭਾਈ<br>ਮਨੁ ਨਿਰਮਲੁ ਸਾਚਿ ਸਮਾਈ ॥** | ਸੱਚਾ ਗਿਆਨ ਤਾਂ ਗੁਰਾਂ ਪਾਸੋਂ ਹੀ ਮਿਲਦਾ ਹੈ ਜਿਸ ਕਰਕੇ ਮਨ ਨਿਰਮਲ ਹੋ ਜਾਂਦਾ ਹੈ ਤੇ ਸੱਚੇ ਵਾਹਿਗੁਰੂ ਨਾਲ ਮੇਲ ਹੋ ਜਾਂਦਾ ਹੈ। |
| **ਗੁਰੁ ਸੇਵੇ ਸੋ ਬੂਝੈ ਭਾਈ<br>ਗੁਰ ਬਿਨੁ ਮਗੁ ਨ ਪਾਈ ॥** | ਜੋ ਗੁਰਾਂ ਦੀ ਸੇਵਾ ਆਰਾਧਨਾ ਕਰਨਗੇ ਉਹੋ ਹੀ ਧਰਮ ਦਾ ਮਾਰਗ ਜਾਨਣਗੇ, ਕਿਉਂਕਿ ਗੁਰਾਂ ਤੋਂ ਬਿਨਾਂ ਧਰਮ ਦਾ ਰਸਤਾ ਕੋਈ ਨਹੀਂ ਜਾਣਦਾ। |
| **ਜਿਸੁ ਅੰਤਰਿ ਲੋਭੁ ਕਿ ਕਰਮ ਕਮਾਵੈ ਭਾਈ<br>ਕੂੜੁ ਬੋਲਿ ਬਿਖੁ ਖਾਈ ॥੪॥** | ਜਿਸ ਜੀਵ ਦੇ ਅੰਦਰ ਲੋਭ ਆਦਿ ਵਿਕਾਰ ਹਨ ਉਹ ਸ਼ੁਭ ਕਰਮ ਕਿਵੇਂ ਕਰ ਸਕਦਾ ਹੈ। ਉਹ ਤਾਂ ਝੂਠ ਬੋਲਣ ਦਾ ਜ਼ਹਿਰ ਖਾ ਰਿਹਾ ਹੈ ॥੪॥ |
| **ਪੰਡਿਤ ਦਹੀ ਵਿਲੋਈਐ ਭਾਈ<br>ਵਿਚਹੁ ਨਿਕਲੈ ਤਥੁ ॥** | ਹੇ ਪੰਡਿਤ ਜੀ! ਜੇ ਦਹੀਂ ਰਿੜਕੀਏ ਫੇਰ ਤਾਂ ਮੱਖਣ ਪ੍ਰਾਪਤ ਹੋ ਜਾਵੇਗਾ ਅਰਥਾਤ ਸ਼ੁਧ ਬ੍ਰਹਮ ਦਾ ਭੇਦ ਮਿਲ ਸਕੇਗਾ। |
| **ਜਲੁ ਮਥੀਐ ਜਲੁ ਦੇਖੀਐ ਭਾਈ<br>ਇਹੁ ਜਗੁ ਏਹਾ ਵਥੁ ॥** | ਜੇ ਪਾਣੀ ਰਿੜਕੀਏ ਤਾਂ ਪਾਣੀ ਹੀ ਦਿਸੇਗਾ। ਇਸ ਤਰ੍ਹਾਂ ਇਹ ਜਗਤ ਭਰਮ ਰੂਪ ਹੈ ਤੇ ਭਰਮ ਰੂਪ ਹੀ ਦਿਸੇਗਾ। |
| **ਗੁਰ ਬਿਨੁ ਭਰਮਿ ਵਿਗੂਚੀਐ ਭਾਈ<br>ਘਟਿ ਘਟਿ ਦੇਉ ਅਲਖੁ ॥੫॥** | ਸਤਿਗੁਰੂ ਤੋਂ ਬਿਨਾਂ ਭਰਮਾਂ ਵਿਚ ਹੀ ਖ਼ਰਾਬ ਹੋਣਾ ਹੈ। ਸਤਿਗੁਰੂ ਹੀ ਸਰਬ ਵਿਆਪਕ ਦੇ ਅਲੱਖ ਸਰੂਪ ਦਾ ਗਿਆਨ ਬਖ਼ਸ਼ਦੇ ਹਨ ॥੫॥ |
| **ਇਹੁ ਜਗੁ ਤਾਗੋ ਸੂਤ ਕੋ ਭਾਈ<br>ਦਹ ਦਿਸ ਬਾਧੋ ਮਾਇ ॥** | ਇਹ ਸੰਸਾਰ ਦੀ ਥਿਰਤਾ ਤਾਂ ਏਨੀ ਹੀ ਹੈ ਜਿਤਨੀ ਸੂਤ ਦੇ ਕੱਚੇ ਧਾਗੇ ਦੀ ਹੁੰਦੀ ਹੈ। ਇਸ ਨੂੰ ਤਾਂ ਸਾਰੇ ਪਾਸਿਉਂ ਮਾਇਆ ਛਲਣੀ ਨੇ ਬੰਨ੍ਹ ਰੱਖਿਆ ਹੈ। |

ਬਿਨੁ ਗੁਰ ਗਾਠਿ ਨ ਛੂਟਈ ਭਾਈ
ਥਾਕੇ ਕਰਮ ਕਮਾਇ ॥

ਪਰ ਇਹ ਭਰਮ ਭੁਲੇਖੇ ਦੀ ਪਈ ਹੋਈ ਗੰਢ ਗੁਰੂ ਜੀ ਦੀ ਕਿਰਪਾ ਬਿਨਾਂ ਖੁੱਲ੍ਹਦੀ ਹੀ ਨਹੀਂ। ਸਕਾਮ ਕਰਮ ਕਰ ਕਰ ਕੇ ਥੱਕ ਟੁੱਟ ਹੀ ਜਾਈਦਾ ਹੈ।

ਇਹੁ ਜਗੁ ਭਰਮਿ ਭੁਲਾਇਆ ਭਾਈ
ਕਹਣਾ ਕਿਛੂ ਨ ਜਾਇ ॥੬॥

ਇਹ ਸਾਰਾ ਸੰਸਾਰ ਭਰਮ ਭੁਲੇਖਿਆਂ ਵਿਚ ਹੀ ਭੁੱਲਾ ਹੋਇਆ ਹੈ। ਕੁਝ ਕਿਹਾ ਹੀ ਨਹੀਂ ਜਾ ਸਕਦਾ॥੬॥

ਗੁਰ ਮਿਲਿਐ ਭਉ ਮਨਿ ਵਸੈ ਭਾਈ
ਭੈ ਮਰਣਾ ਸਚੁ ਲੇਖੁ ॥

ਜੇ ਸਤਿਗੁਰੂ ਮਿਲ ਜਾਣ ਤੇ ਪ੍ਰਭੂ ਦੇ ਨਾਮ ਜਾਪ ਦਾ ਪ੍ਰੇਮ ਮਨ ਵਿਚ ਵਸ ਜਾਵੇ ਅਤੇ ਮਰਨ ਦੇ ਡਰ ਨੂੰ ਸੱਚੀ ਲਿਖਤ ਭਾਵ ਮਰਨਾ ਸੱਚ ਤੇ ਜਿਊਣਾ ਝੂਠ ਸਮਝ ਲਈਏ।

ਮਜਨੁ ਦਾਨੁ ਚੰਗਿਆਈਆ ਭਾਈ
ਦਰਗਹ ਨਾਮੁ ਵਿਸੇਖੁ ॥

ਤਾਂ ਫੇਰ ਤੀਰਥਾਂ ਪਰ ਇਸ਼ਨਾਨ, ਦਾਨ ਅਤੇ ਚੰਗੇ ਕਰਮਾਂ ਦੀ ਵਿਸ਼ੇਸ਼ਤਾ, ਅਰ ਨਾਮ ਜਾਪ ਦੀ ਦਰਗਾਹ ਵਿਚ ਪ੍ਰਭੁਤਾ ਦਾ ਨਿਸ਼ਚਾ ਹੋ ਜਾਵੇਗਾ।

ਗੁਰੁ ਅੰਕਸੁ
ਜਿਨਿ ਨਾਮੁ ਦ੍ਰਿੜਾਇਆ ਭਾਈ
ਮਨਿ ਵਸਿਆ ਚੂਕਾ ਭੇਖੁ ॥੭॥

ਮਨ ਰੂਪ ਹਾਥੀ ਨੂੰ ਗੁਰੂ ਗਿਆਨ ਰੂਪ ਅੰਕੁਸ਼ ਦੁਆਰਾ ਨਾਮ ਸਿਮਰਣ ਦ੍ਰਿੜ੍ਹ ਕਰਨ ਕਰਕੇ ਫੇਰ ਸੰਸਾਰੀ ਝੂਠੇ ਦਿਖਾਵੇ ਖ਼ਤਮ ਹੋ ਜਾਂਦੇ ਹਨ॥੭॥

ਇਹੁ ਤਨੁ ਹਾਟੁ ਸਰਾਫ ਕੋ ਭਾਈ
ਵਖਰੁ ਨਾਮੁ ਅਪਾਰੁ ॥

ਇਹ ਸਰੀਰ ਤਾਂ ਸੱਚਾ ਮਾਲ ਵੇਚਣ ਵਾਲੇ ਸਰਾਫ਼ ਦੀ ਹੱਟੀ ਵਾਂਗੂ ਹੈ ਤੇ ਇਸ ਵਿਚ ਵਾਹਿਗੁਰੂ ਦੇ ਨਾਮ ਦੀ ਅਦਭੁਤ ਵਸਤੂ ਹੈ।

ਇਹੁ ਵਖਰੁ ਵਾਪਾਰੀ ਸੋ ਦ੍ਰਿੜੈ ਭਾਈ
ਗੁਰ ਸਬਦਿ ਕਰੇ ਵੀਚਾਰੁ ॥

ਇਸ ਨਾਮ ਰੂਪੀ ਸੌਦੇ ਦਾ ਵਪਾਰੀ ਓਹੋ ਹੀ ਹੋਵੇਗਾ ਜੋ ਗੁਰਾਂ ਦੇ ਗਿਆਨ ਉਪਦੇਸ਼ ਪਰ ਵਿਚਾਰ ਕਰਦਾ ਹੋਵੇਗਾ।

ਧਨੁ ਵਾਪਾਰੀ ਨਾਨਕਾ ਭਾਈ
ਮੇਲਿ ਕਰੇ ਵਾਪਾਰੁ ॥੮॥੨॥

ਧੰਨ ਹਨ ਓਹ ਸੱਚੇ ਨਾਮ ਦੇ ਵਪਾਰੀ ਜੋ ਪ੍ਰਭੂ ਨਾਲ ਮੇਲਣ ਦਾ ਵਪਾਰ ਕਰਦੇ ਹਨ॥੮॥੨॥

*ਸਬਦੁ ਸਾਰ:* ਗੁਰੂ ਜੀ ਵਿਸ਼ੇਸ਼ ਤੌਰ 'ਤੇ ਇਹ ਪ੍ਰਗਟਾ ਰਹੇ ਹਨ ਕਿ ਸੰਸਾਰ ਸਮੁੰਦਰ ਵਿਚੋਂ ਪਾਰ ਨਿਸਤਾਰਾ ਪਾਉਣ ਲਈ ਹੋਰਸ ਕਰਮਾਂ ਧਰਮਾਂ ਵਿਚ ਪ੍ਰਵਿਰਤ ਹੋਣ ਦੀ ਥਾਂ ਪੂਰਨ ਸਤਿਗੁਰਾਂ ਦੀ ਸੰਗਤ ਕਰਨੀ ਚਾਹੀਦੀ ਹੈ। ਉਸੇ ਸਤਿ ਸੰਗਤ ਵਿਚੋਂ ਹੀ ਵਾਹਿਗੁਰੂ ਪ੍ਰਾਪਤੀ ਦੇ ਸਾਧਨਾਂ ਦੀ ਜਾਣਕਾਰੀ ਹੁੰਦੀ ਹੈ। ਜਿਵੇਂ ਸੰਸਾਰਕ ਕਾਰੋਬਾਰ ਦੀ ਸੂਝ ਪ੍ਰਾਪਤ ਕਰਨ ਲਈ ਲੌਕਿਕ ਅਧਿਆਪਕ, ਉਸਤਾਦ ਦੀ ਲੋੜ ਹੁੰਦੀ ਹੈ ਤਿਵੇਂ ਹੀ ਬ੍ਰਹਮ ਵਿਚਾਰ ਦੀ ਪ੍ਰਾਪਤੀ ਲਈ ਸਤਿਗੁਰਾਂ ਦੀ ਜ਼ਰੂਰਤ ਹੁੰਦੀ ਹੈ ਕਿਉਂਕਿ **"ਗੁਰ**

***ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣੁ ਭਇਆ ॥"*** (ਆਸਾ ਮ: ੧, ਪੰਨਾ ੩੬੦) ਗੁਰਾਂ ਦੀ ਅੰਮ੍ਰਿਤ ਬਾਣੀ ਨੂੰ ਜਿਸ ਨੇ ਤਨ ਮਨ ਵਿਚ ਰਚਾ ਲਿਆ ਹੈ ਓਹੋ ਹੀ ਦਰਗਾਹ ਵਿਚ ਪ੍ਰਵਾਨਿਆ ਜਾਂਦਾ ਹੈ।

ਸਤਿਸੰਗਤ ਸੱਚੀ ਟਕਸਾਲ ਹੈ ਜਿਥੇ ***"ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥"*** (ਜਪੁ, ਪੰਨਾ ੭-੮) ਅਨੂਪਮ ਘਾੜਤ ਘੜੀ ਜਾਂਦੀ ਹੈ ਭਾਵ ਵਾਹਿਗੁਰੂ ਦੀ ਪ੍ਰਾਪਤੀ ਵਾਸਤੇ ਸਾਧਨ ਸੰਪੰਨ ਕਰ ਦਿੱਤਾ ਜਾਂਦਾ ਹੈ। ਸੰਸਾਰਕ ਅਧਿਆਪਕ ਤਾਂ ਹੋਰ ਹੋਰ ਘਾੜਤਾਂ ਘੜਨ ਵਾਲੇ ਹਨ ਪਰ ਇਸ ਸਤਿਸੰਗ ਟਕਸਾਲ ਵਿਚ ***"ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ॥"*** (ਜਪੁ, ਪੰਨਾ ੮) ਸੁਰਤਿ, ਮਤਿ, ਮਨ ਤੇ ਬੁੱਧੀ ਦੀਆਂ ਘਾੜਤਾਂ ਘੜੀਆਂ ਜਾਂਦੀਆਂ ਹਨ ਕਿ ਕਿਵੇਂ ਮਨ ਦੀ ਇਕਾਗਰਤਾ ਹੁੰਦੀ ਹੈ ਤੇ ਬੁੱਧੀ ਦੀ ਸੋਚ ਆਦਿ ਹਿਰਦੇ ਪਰ ਪ੍ਰਭਾਵਤ ਹੁੰਦੀ ਹੈ।

ਇਸ ਸੱਚੀ ਟਕਸਾਲ ਵਿਚ ਘੜਿਆ ਹੋਇਆ ਗੁਰਮੁਖ ਰੂਪੀ ਸਿੱਕਾ ***"ਖਰੇ ਖਜਾਨੈ ਪਾਈਅਹਿ ਖੋਟੇ ਸਟੀਅਹਿ ਬਾਹਰ ਵਾਰਿ ॥"*** (ਮਾਝ ਮ: ੧, ਪੰਨਾ ੧੪੩) ਸੱਚੀ ਦਰਗਾਹ ਦੇ ਖ਼ਜ਼ਾਨੇ ਵਿਚ ਪਾ ਲਿਆ ਜਾਂਦਾ ਹੈ ਭਾਵ ਉਸ ਦੀ ਘਾਲਣਾ ਸਫਲ ਹੋ ਜਾਂਦੀ ਹੈ। ਸੰਸਾਰੀ ਘਾੜਤਾਂ ਘੜੀਆਂ ਹੋਈਆਂ ਪ੍ਰਵਾਨ ਨਹੀਂ ਕੀਤੀਆਂ ਜਾਂਦੀਆਂ। ਇਸ ਲਈ ਪ੍ਰਭੂ ਪਰਮਾਤਮਾ ਸੰਬੰਧੀ ਭਰਮ ਭੁਲੇਖਿਆਂ ਨੂੰ ਦੂਰ ਕਰਨ ਯੋਗ ਸਤਿਗੁਰਾਂ ਦੀ ਸੰਗਤ ਹੀ ਅਤਿ ਉੱਤਮ ਸਾਧਨ ਹੈ।

*Reading of scriptures by rote, performing of various rituals, etc turn a mere mechanical activity when indulged in without the awareness of Truth that emerges only through Vaheguru naam-simran. The forms that we create mostly lead us away from the essence which is formless. That we do not be trapped in delusive understanding to the extent of losing the understanding of Truth is made possible by meditation on Gurshabad.*

## ਸੋਰਠਿ ਮਹਲਾ ੧ ॥

ਜਿਨੀ ਸਤਿਗੁਰੁ ਸੇਵਿਆ ਪਿਆਰੇ ਤਿਨ੍ ਕੇ ਸਾਥ ਤਰੇ ॥ ਤਿਨਾ ਠਾਕ ਨ ਪਾਈਐ ਪਿਆਰੇ ਅੰਮ੍ਰਿਤ ਰਸਨ ਹਰੇ ॥ ਬੂਡੇ ਭਾਰੇ ਭੈ ਬਿਨਾ ਪਿਆਰੇ ਤਾਰੇ ਨਦਰਿ ਕਰੇ ॥੧॥ ਭੀ ਤੂਹੈ ਸਾਲਾਹਣਾ ਪਿਆਰੇ ਭੀ ਤੇਰੀ ਸਾਲਾਹ ॥ ਵਿਣੁ ਬੋਹਿਥ ਭੈ ਡੁਬੀਐ ਪਿਆਰੇ ਕੰਧੀ ਪਾਇ ਕਹਾਹ ॥੧॥ ਰਹਾਉ ॥ ਸਾਲਾਹੀ ਸਾਲਾਹਣਾ ਪਿਆਰੇ ਦੂਜਾ ਅਵਰੁ ਨ ਕੋਇ ॥ ਮੇਰੇ ਪ੍ਰਭ ਸਾਲਾਹਨਿ ਸੇ ਭਲੇ ਪਿਆਰੇ ਸਬਦਿ ਰਤੇ ਰੰਗੁ ਹੋਇ ॥ ਤਿਸ ਕੀ ਸੰਗਤਿ ਜੇ ਮਿਲੈ ਪਿਆਰੇ ਰਸੁ ਲੈ ਤਤੁ ਵਿਲੋਇ ॥੨॥ ਪਤਿ ਪਰਵਾਨਾ ਸਾਚ ਕਾ ਪਿਆਰੇ ਨਾਮੁ ਸਚਾ ਨੀਸਾਣੁ ॥ ਆਇਆ ਲਿਖਿ ਲੈ ਜਾਵਣਾ ਪਿਆਰੇ ਹੁਕਮੀ ਹੁਕਮੁ ਪਛਾਣੁ ॥ ਗੁਰ ਬਿਨੁ ਹੁਕਮੁ ਨ ਬੂਝੀਐ ਪਿਆਰੇ ਸਾਚੇ ਸਾਚਾ ਤਾਣੁ ॥੩॥ ਹੁਕਮੈ ਅੰਦਰਿ ਨਿੰਮਿਆ ਪਿਆਰੇ ਹੁਕਮੈ ਉਦਰ ਮਝਾਰਿ ॥ ਹੁਕਮੈ ਅੰਦਰਿ ਜੰਮਿਆ ਪਿਆਰੇ ਊਧਉ ਸਿਰ ਕੈ ਭਾਰਿ ॥ ਗੁਰਮੁਖਿ ਦਰਗਹ ਜਾਣੀਐ ਪਿਆਰੇ ਚਲੈ ਕਾਰਜ ਸਾਰਿ ॥੪॥ ਹੁਕਮੈ ਅੰਦਰਿ ਆਇਆ ਪਿਆਰੇ ਹੁਕਮੇ ਜਾਦੋ ਜਾਇ ॥ ਹੁਕਮੇ ਬੰਨ੍ਹਿ ਚਲਾਈਐ ਪਿਆਰੇ ਮਨਮੁਖਿ ਲਹੈ ਸਜਾਇ ॥ ਹੁਕਮੇ ਸਬਦਿ ਪਛਾਣੀਐ ਪਿਆਰੇ ਦਰਗਹ ਪੈਧਾ ਜਾਇ ॥੫॥ ਹੁਕਮੇ ਗਣਤ ਗਣਾਈਐ ਪਿਆਰੇ ਹੁਕਮੇ ਹਉਮੈ ਦੋਇ ॥ ਹੁਕਮੇ ਭਵੈ ਭਵਾਈਐ ਪਿਆਰੇ ਅਵਗਣਿ ਮੁਠੀ ਰੋਇ ॥ ਹੁਕਮੁ ਸਿਞਾਪੈ ਸਾਹ ਕਾ ਪਿਆਰੇ ਸਚੁ ਮਿਲੈ ਵਡਿਆਈ ਹੋਇ ॥੬॥ ਆਖਣਿ ਅਉਖਾ ਆਖੀਐ ਪਿਆਰੇ ਕਿਉ ਸੁਣੀਐ ਸਚੁ ਨਾਉ ॥ ਜਿਨੀ ਸੋ ਸਾਲਾਹਿਆ ਪਿਆਰੇ ਹਉ ਤਿਨ੍ ਬਲਿਹਾਰੈ ਜਾਉ ॥ ਨਾਉ ਮਿਲੈ ਸੰਤੋਖੀਆਂ ਪਿਆਰੇ ਨਦਰੀ ਮੇਲਿ ਮਿਲਾਉ ॥੭॥ ਕਾਇਆ ਕਾਗਦੁ ਜੇ ਥੀਐ ਪਿਆਰੇ ਮਨੁ ਮਸਵਾਣੀ ਧਾਰਿ ॥ ਲਲਤਾ ਲੇਖਣਿ ਸਚ ਕੀ ਪਿਆਰੇ ਹਰਿ ਗੁਣ ਲਿਖਹੁ ਵੀਚਾਰਿ ॥ ਧਨੁ ਲੇਖਾਰੀ ਨਾਨਕਾ ਪਿਆਰੇ ਸਾਚੁ ਲਿਖੈ ਉਰਿ ਧਾਰਿ ॥੮॥੩॥

*ਸ੍ਰੀ ਗੁਰੂ ਗ੍ਰੰਥ ਪੰਨਾ ੬੩੬*

*ਸ਼ਬਦਾਰਥ:* ਠਾਕ=ਰੁਕਾਵਟ। ਬੂਡੇ=ਡੁੱਬ ਗਏ। ਬੋਹਿਥ=ਬੇੜੀ। ਕੰਧੀ=ਕਿਨਾਰੇ। ਕਹਾਹ=ਕੂਕ ਪੁਕਾਰ। ਵਿਲੋਇ=ਰਿੜਕਣਾ। ਪਰਵਾਨਾ=ਪ੍ਰਮਾਣ ਪੱਤਰ। ਨਿੰਮਿਆ=ਗਰਭ ਸਥਾਨ ਵਿਚ ਮੇਲ। ਊਧਉ=ਉਲਟਾ। ਪੈਧਾ=ਸਿਰੋਪਾਉ। ਗਣਤ ਗਣਾਈਐ=ਆਪਣੇ ਆਪ ਦੀ ਗਿਣਤੀ ਗਿਣਾਉਣੀ, ਹੋਂਦ ਦਾ ਪ੍ਰਗਟਾਵਾ ਕਰਨਾ। ਦੋਇ=ਦਵੈਸ਼। ਮੁਠੀ=ਲੁੱਟੀ। ਸਿਞਾਪੈ=ਜਾਣੇ। ਥੀਐ=ਹੋ ਜਾਵੇ। ਮਸਵਾਣੀ=ਸਿਆਹੀ ਵਾਲੀ ਦਵਾਤ। ਲਲਤਾ=ਜ਼ੁਬਾਨ। ਲੇਖਣਿ=ਕਲਮ।

*ਸਾਰ ਭਾਵ:* ਗੁਰਾਂ ਦੀ ਸੰਗਤ ਕਰਨ ਨਾਲ ਹੀ ਅਭੇਦਤਾ ਹੁੰਦੀ ਹੈ।

| ਮੂਲ | ਅਰਥ |
|---|---|
| **ਜਿਨੀ ਸਤਿਗੁਰੁ ਸੇਵਿਆ ਪਿਆਰੇ<br>ਤਿਨ੍ ਕੇ ਸਾਥ ਤਰੇ ॥** | ਜਿਨ੍ਹਾਂ ਨੇ ਸਤਿਗੁਰੂ ਦੀ ਆਰਾਧਨਾ ਕੀਤੀ ਹੈ, ਉਨ੍ਹਾਂ ਦੇ ਸੰਗੀ ਸਾਥੀ ਭੀ ਤਰ ਗਏ ਹਨ। |
| **ਤਿਨ੍ਾ ਠਾਕ ਨ ਪਾਈਐ ਪਿਆਰੇ<br>ਅੰਮ੍ਰਿਤ ਰਸਨ ਹਰੇ ॥** | ਉਨ੍ਹਾਂ ਨੂੰ ਕੋਈ ਰੁਕਾਵਟ ਨਹੀਂ ਪੈਂਦੀ ਜਿਹੜੇ ਰਸਨਾ ਰਾਹੀਂ ਅੰਮ੍ਰਿਤ ਰੂਪ ਹਰੀ ਦੇ ਨਾਮ ਦਾ ਜਾਪ ਕਰਦੇ ਹਨ। |
| **ਬੂਡੇ ਭਾਰੇ ਭੈ ਬਿਨਾ ਪਿਆਰੇ<br>ਤਾਰੇ ਨਦਰਿ ਕਰੇ ॥੧॥** | ਜਿਹੜੇ ਪ੍ਰਭੂ ਦੇ ਡਰ ਤੋਂ ਨਿਡਰ ਹੋ ਕੇ ਭਾਰੇ ਹੋ ਗਏ ਉਹ ਡੁੱਬ ਗਏ ਅਰ ਜਿਨ੍ਹਾਂ ਪਰ ਪ੍ਰਭੂ ਦੀ ਕਿਰਪਾ ਹੋਈ ਉਹ ਹੌਲੇ ਹੋ ਕੇ ਤਰ ਗਏ ॥੧॥ |
| **ਭੀ ਤੂਹੈ ਸਾਲਾਹਣਾ ਪਿਆਰੇ<br>ਭੀ ਤੇਰੀ ਸਾਲਾਹ ॥** | ਹੇ ਪ੍ਰਭੂ! ਤੇਰੀ ਹੀ ਸ਼ਲਾਘਾ ਹੈ ਤੇ ਤੂੰ ਹੀ ਸਲਾਹੁਣ ਯੋਗ ਹੈਂ। ਭਾਵ ਤੂੰ ਹੀ ਤਾਰਨ ਨੂੰ ਸਮਰੱਥ ਹੈਂ। |
| **ਵਿਣੁ ਬੋਹਿਥ ਭੈ ਡੁਬੀਐ ਪਿਆਰੇ<br>ਕੰਧੀ ਪਾਇ ਕਹਾਹ ॥੧॥ ਰਹਾਉ ॥** | ਪ੍ਰਭੂ ਦੇ ਭਯ ਰੂਪੀ ਬੇੜੀ ਬਗ਼ੈਰ ਡੁੱਬ ਜਾਈਦਾ ਹੈ। ਸੰਤ ਜਨ ਜੋ ਕਿਨਾਰੇ ਖੜੇ ਹਨ ਕੂਕ ਕੂਕ ਕੇ ਇਹ ਆਖ ਰਹੇ ਹਨ ॥੧॥ ਰਹਾਉ ॥ |
| **ਸਾਲਾਹੀ ਸਾਲਾਹਣਾ ਪਿਆਰੇ<br>ਦੂਜਾ ਅਵਰੁ ਨ ਕੋਇ ॥** | ਵਾਹਿਗੁਰੂ ਸਲਾਹੁਣ ਯੋਗ ਦੀ ਹੀ ਸਿਫ਼ਤ ਸਲਾਹ ਕਰੋ। ਓਸ ਤੋਂ ਬਿਨਾਂ ਕੋਈ ਦੂਸਰਾ ਨਹੀਂ ਹੈ। |
| **ਮੇਰੇ ਪ੍ਰਭ ਸਾਲਾਹਨਿ ਸੇ ਭਲੇ ਪਿਆਰੇ<br>ਸਬਦਿ ਰਤੇ ਰੰਗੁ ਹੋਇ ॥** | ਜੋ ਮੇਰੇ ਪ੍ਰਭੂ ਦੀ ਸ਼ਲਾਘਾ ਕਰਦੇ ਹਨ ਉਹ ਹੀ ਭਲੇ ਚੰਗੇ ਪਿਆਰੇ ਵਾਹਿਗੁਰੂ ਦੇ ਨਾਮ ਵਿਚ ਰੱਤ ਕੇ ਪ੍ਰੇਮ ਰੰਗ ਵਿਚ ਰੰਗੇ ਗਏ ਹਨ। |
| **ਤਿਸ ਕੀ ਸੰਗਤਿ ਜੇ ਮਿਲੈ ਪਿਆਰੇ<br>ਰਸੁ ਲੈ ਤਤੁ ਵਿਲੋਇ ॥੨॥** | ਐਸੇ ਗੁਰਮੁਖਾਂ ਦੀ ਜੇ ਸੰਗਤਿ ਪ੍ਰਾਪਤ ਹੋ ਜਾਵੇ ਤਾਂ ਤੱਤ ਰਸ ਸਿਧਾਂਤ ਸਰੂਪ ਨੂੰ ਰਿੜਕਿਆ ਭਾਵ ਜਾਣਿਆ ਜਾਂਦਾ ਹੈ ॥੨॥ |

ਪਤਿ ਪਰਵਾਨਾ ਸਾਚ ਕਾ ਪਿਆਰੇ
ਨਾਮੁ ਸਚਾ ਨੀਸਾਣੁ ॥

ਉਨ੍ਹਾਂ ਨੂੰ ਸਨਮਾਨਤਾ ਦਾ ਸੱਚਾ ਪ੍ਰਮਾਣ ਪੱਤਰ ਮਿਲ ਜਾਂਦਾ ਹੈ ਭਾਵ ਉਨ੍ਹਾਂ ਕੋਲ ਸੱਚੇ ਨਾਮ ਦਾ ਹੀ ਸੱਚਾ ਪ੍ਰਵਾਨਾ ਹੈ।

ਆਇਆ ਲਿਖਿ ਲੈ ਜਾਵਣਾ ਪਿਆਰੇ
ਹੁਕਮੀ ਹੁਕਮੁ ਪਛਾਣੁ ॥

ਜਿਸ ਦੇ ਲਿਖੇ ਅਨੁਸਾਰ ਆਉਣਾ ਤੇ ਜਾਣਾ ਪੈਂਦਾ ਹੈ ਉਸ ਹੁਕਮੀ ਵਾਹਿਗੁਰੂ ਦੇ ਹੁਕਮ ਨੂੰ ਜਾਣੋ।

ਗੁਰ ਬਿਨੁ ਹੁਕਮੁ ਨ ਬੂਝੀਐ ਪਿਆਰੇ
ਸਾਚੇ ਸਾਚਾ ਤਾਣੁ ॥੩॥

ਪਰ ਗੁਰਾਂ ਦੀ ਕਿਰਪਾ ਬਗ਼ੈਰ ਇਹ ਹੁਕਮ ਜਾਣਿਆ ਨਹੀਂ ਜਾਂਦਾ। ਉਸ ਸੱਚੇ ਪ੍ਰਭੂ ਦੀ ਸੱਚੀ ਸ਼ਕਤੀ ਬੇਅੰਤ ਹੈ॥੩॥

ਹੁਕਮੈ ਅੰਦਰਿ ਨਿੰਮਿਆ ਪਿਆਰੇ
ਹੁਕਮੈ ਉਦਰ ਮਝਾਰਿ ॥

ਉਸ ਦੇ ਹੁਕਮ ਅਨੁਸਾਰ ਹੀ ਗਰਭਾਸ਼ਯ ਵਿਚ ਸੰਜੋਗ ਹੋਇਆ ਅਤੇ ਹੁਕਮ ਅਨੁਸਾਰ ਹੀ ਪੇਟ ਵਿਚ ਪਾਲਣਾ ਹੋਣ ਲੱਗੀ।

ਹੁਕਮੈ ਅੰਦਰਿ ਜੰਮਿਆ ਪਿਆਰੇ
ਊਧਉ ਸਿਰ ਕੈ ਭਾਰਿ ॥

ਜਿਥੇ ਸਿਰ ਪਰਨੇ ਉਲਟਾ ਲਟਕਿਆ ਹੋਇਆ ਸੈਂ ਉਥੋਂ ਉਸ ਦੇ ਹੁਕਮ ਅਨੁਸਾਰ ਹੀ ਜਨਮ ਹੋਇਆ।

ਗੁਰਮੁਖਿ ਦਰਗਹ ਜਾਣੀਐ ਪਿਆਰੇ
ਚਲੈ ਕਾਰਜ ਸਾਰਿ ॥੪॥

ਜਿਨ੍ਹਾਂ ਨੇ ਗੁਰਾਂ ਦਾ ਹੁਕਮ ਹੀ ਮੁਖ ਰੂਪ ਜਾਣਿਆ ਹੈ, ਉਹ ਸੱਚੀ ਦਰਗਾਹ ਵਿਚ ਸਾਰੇ ਕਾਰਜ ਸੰਵਾਰ ਕੇ ਆਏ, ਜਾਣੇ ਜਾਂਦੇ ਹਨ॥੪॥

ਹੁਕਮੈ ਅੰਦਰਿ ਆਇਆ ਪਿਆਰੇ
ਹੁਕਮੇ ਜਾਦੋ ਜਾਇ ॥

ਵਾਹਿਗੁਰੂ ਦੇ ਹੁਕਮ ਵਿਚ ਸਾਰੇ ਆਉਂਦੇ ਹਨ ਤੇ ਹੁਕਮ ਵਿਚ ਹੀ ਚਲੇ ਜਾਂਦੇ ਹਨ।

ਹੁਕਮੇ ਬੰਨ੍ਹਿ ਚਲਾਈਐ ਪਿਆਰੇ
ਮਨਮੁਖਿ ਲਹੈ ਸਜਾਇ ॥

ਵਾਹਿਗੁਰੂ ਦੇ ਹੁਕਮ ਅਨੁਸਾਰ ਜਮਲੋਕ ਨੂੰ ਹੱਥ ਪੈਰ ਬੰਨ੍ਹ ਕੇ ਤੋਰਿਆ ਜਾਂਦਾ ਹੈ। ਇਹ ਮਨ ਨੂੰ ਮੁੱਖ ਸਮਝਣ ਵਾਲੇ ਡੰਡ ਭੋਗਦੇ ਹਨ।

ਹੁਕਮੇ ਸਬਦਿ ਪਛਾਣੀਐ ਪਿਆਰੇ
ਦਰਗਹ ਪੈਧਾ ਜਾਇ ॥੫॥

ਉਸ ਦੇ ਹੁਕਮ ਅਨੁਸਾਰ ਹੀ ਭਗਤ ਜਨ ਗੁਰ ਉਪਦੇਸ਼ ਨੂੰ ਧਾਰਨ ਕਰ ਕੇ ਸੱਚੀ ਦਰਗਾਹ ਵਿਚ ਸਿਰੋਪਾਉ ਪ੍ਰਾਪਤ ਕਰਦੇ ਹਨ॥੫॥

ਹੁਕਮੇ ਗਣਤ ਗਣਾਈਐ ਪਿਆਰੇ
ਹੁਕਮੇ ਹਉਮੈ ਦੋਇ ॥

ਮਨਮੁੱਖ ਹੁਕਮ ਅਨੁਸਾਰ ਹੀ ਆਪਣੇ ਆਪ ਦੀ ਗਿਣਤੀ ਗਿਣਾਉਂਦਾ ਹੈ ਅਰ ਹੁਕਮ ਅਨੁਸਾਰ ਹੀ ਹੰਗਤਾ ਮਮਤਾ ਦੇ ਦਵੈਸ਼ ਧਾਰਨ ਕਰਦਾ ਹੈ।

ਹੁਕਮੇ ਭਵੈ ਭਵਾਈਐ ਪਿਆਰੇ
ਅਵਗਣਿ ਮੁਠੀ ਰੋਇ ॥

ਉਸ ਦੇ ਹੁਕਮ ਵਿਚ ਹੀ ਜੂਨਾਂ ਦੇ ਚੱਕਰ ਵਿਚ ਭਟਕਦਾ ਫਿਰਦਾ ਹੈ ਤੇ ਅਵਗੁਣਾਂ ਕਾਰਨ ਲੁੱਟਿਆ ਪੁੱਟਿਆ ਹੋਇਆ ਰੋਂਦਾ ਹੈ।

ਹੁਕਮੁ ਸਿਞਾਪੈ ਸਾਹ ਕਾ ਪਿਆਰੇ
ਸਚੁ ਮਿਲੈ ਵਡਿਆਈ ਹੋਇ ॥੬॥

ਪਰ ਜੋ ਵਾਹਿਗੁਰੂ ਦੇ ਹੁਕਮ ਨੂੰ ਹੀ ਸੱਚ ਜਾਣ ਲਵੇ, ਉਹ ਸੱਚਾ ਹੋ ਜਾਵੇਗਾ ਅਰ ਵਡਿਆਈ ਪਾ ਲਵੇਗਾ॥੬॥

| | |
|---|---|
| **ਆਖਣਿ ਅਉਖਾ ਆਖੀਐ ਪਿਆਰੇ ਕਿਉ ਸੁਣੀਐ ਸਚੁ ਨਾਉ ॥** | ਪ੍ਰਭੂ ਦਾ ਨਾਮ ਸਿਮਰਣ ਕਰਨਾ ਬੜਾ ਕਠਨ ਹੈ। ਕਿਸ ਤਰ੍ਹਾਂ ਓਹ ਸੱਚਾ ਨਾਮ ਸੁਣੀਏ। |
| **ਜਿਨ੍ੀ ਸੋ ਸਾਲਾਹਿਆ ਪਿਆਰੇ ਹਉ ਤਿਨ੍ ਬਲਿਹਾਰੈ ਜਾਉ ॥** | ਜਿਨ੍ਹਾਂ ਪਿਆਰਿਆਂ ਨੇ ਓਸ ਨਾਮ ਦੀ ਸ਼ਲਾਘਾ ਕੀਤੀ ਹੈ ਮੈਂ ਉਨ੍ਹਾਂ ਦੇ ਸਦਕੇ ਵਾਰੀਆਂ ਜਾਂਦਾ ਹਾਂ। |
| **ਨਾਉ ਮਿਲੈ ਸੰਤੋਖੀਆਂ ਪਿਆਰੇ ਨਦਰੀ ਮੇਲਿ ਮਿਲਾਉ ॥੭॥** | ਵਾਹਿਗੁਰੂ ਦਾ ਨਾਮ ਜਾਪ ਮਿਲ ਜਾਣ ਪਰ ਸੰਤੋਖ ਆ ਜਾਂਦਾ ਹੈ ਅਰ ਗੁਰੂ ਦੀ ਕਿਰਪਾ ਹੋ ਜਾਣ ਪਰ ਮੇਲ ਮਿਲਾਪ ਹੁੰਦਾ ਹੈ॥੭॥ |
| **ਕਾਇਆ ਕਾਗਦੁ ਜੇ ਥੀਐ ਪਿਆਰੇ ਮਨੁ ਮਸਵਾਣੀ ਧਾਰਿ ॥** | ਜੇਕਰ ਸਰੀਰ ਰੂਪੀ ਕਾਗ਼ਜ਼ ਬਣਾ ਲਈਏ ਅਰ ਮਨ ਰੂਪੀ ਸਿਆਹੀ ਵਾਲੀ ਦਵਾਤ ਹੋ ਜਾਵੇ। |
| **ਲਲਤਾ ਲੇਖਣਿ ਸਚ ਕੀ ਪਿਆਰੇ ਹਰਿ ਗੁਣ ਲਿਖਹੁ ਵੀਚਾਰਿ ॥** | ਜ਼ੁਬਾਨ ਰੂਪੀ ਕਲਮ ਬਣਾਈਏ ਅਰ ਸੱਚੇ ਪਰਮਾਤਮਾ ਦੇ ਗੁਣਾਂ ਨੂੰ ਵਿਚਾਰ ਸਹਿਤ ਲਿਖਣ ਲੱਗੀਏ। |
| **ਧਨੁ ਲੇਖਾਰੀ ਨਾਨਕਾ ਪਿਆਰੇ ਸਾਚੁ ਲਿਖੈ ਉਰਿ ਧਾਰਿ ॥੮॥੩॥** | ਉਹ ਲਿਖਣ ਵਾਲਾ ਧੰਨਤਾ ਯੋਗ ਹੈ ਜੋ ਸੱਚੇ ਪ੍ਰਭੂ ਨੂੰ ਹਿਰਦੇ ਵਿਚ ਧਾਰ ਕੇ, ਓਸ ਦਾ ਜਸ ਲਿਖਦਾ ਹੈ॥੮॥੩॥ |

*ਸਬਦੁ ਸਾਰ:* ਗੁਰੂ ਸਾਹਿਬ ਦਾ ਬਚਨ ਹੈ ***"ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥"*** (ਜਪੁ, ਪੰਨਾ ੧) ਵਾਹਿਗੁਰੂ ਦੇ ਹੁਕਮ ਵਿਚ ਚਲਣਾ ਹੀ ਧੁਰ ਦਰਗਾਹੋਂ ਲਿਖਿਆ ਹੋਇਆ ਹੈ ਜੋ ਹੁਕਮ ਅਦੂਲੀ ਕਰਦੇ ਹਨ, ਉਹ ***"ਹੁਕਮੁ ਨ ਜਾਣੈ ਬਹੁਤਾ ਰੋਵੈ ॥"*** (ਸਲੋਕੁ ਮ: ੩, ਪੰਨਾ ੮੫) ਹੁਕਮ ਦੀ ਪਾਲਣਾ ਨਾ ਕਰਨ ਕਰਕੇ ਬਹੁਤ ਦੁਖੀ ਹੁੰਦੇ ਹਨ। ਜੋ ਗੁਰਮੁਖ ਭਗਤ ਜਨ ***"ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ ॥"*** (ਆਸਾ ਦੀ ਵਾਰ ਮ: ੧, ਪੰਨਾ ੪੭੧) ਅਕਾਲ ਪੁਰਖ ਦੇ ਹੁਕਮ ਨੂੰ ਸਿਰ ਮੱਥੇ ਪਰ ਰੱਖ ਕੇ ਮੰਨਦੇ ਹਨ, ਓਹੋ ਹੀ ਦਰਗਾਹ ਵਿਚ ਮਾਣ ਪਾਉਣਗੇ।

ਇਹ ਜੀਵ ***"ਹੁਕਮੇ ਬਾਧਾ ਕਾਰ ਕਮਾਇ ॥"*** (ਮਲਾਰ ਮ: ੧, ਪੰਨਾ ੧੨੭੫) ਪ੍ਰਸੰਨਤਾ ਸਹਿਤ ਰਜ਼ਾਈ ਦੀ ਰਜ਼ਾ ਵਿਚ ਰਾਜ਼ੀ ਰਹੇ ਜਿਸ ਕਰਕੇ ਸੱਚੀ ਦਰਗਾਹ ਦੇ ਖ਼ਜ਼ਾਨੇ ਵਿਚ ਟਿਕਾਉ ਮਿਲ ਜਾਵੇ, ਕਿਉਂਕਿ ***"ਹੁਕਮੁ ਮੰਨੇ ਸੋ ਜਨੁ ਪਰਵਾਣੁ ॥"*** (ਬਸੰਤੁ ਮ: ੩, ਪੰਨਾ ੧੧੭੫) ਜੋ ਹੁਕਮੀ ਦੇ ਹੁਕਮ ਨੂੰ ਮੰਨਦਾ ਹੈ ਓਹੋ ਹੀ ਪ੍ਰਵਾਨਿਆ ਜਾਂਦਾ ਹੈ।

*"Fearlessness" is a matter of " discipline. "Conceit" is delusion run amuck.*

## ਸੋਰਠਿ ਮਹਲਾ ੧ ਪਹਿਲਾ ਦੁਤੁਕੀ ॥

ਤੂ ਗੁਣਦਾਤੌ ਨਿਰਮਲੋ ਭਾਈ ਨਿਰਮਲੁ ਨਾ ਮਨੁ ਹੋਇ ॥ ਹਮ ਅਪਰਾਧੀ ਨਿਰਗੁਣੇ ਭਾਈ ਤੁਝ ਹੀ ਤੇ ਗੁਣੁ ਸੋਇ ॥੧॥ ਮੇਰੇ ਪ੍ਰੀਤਮਾ ਤੂ ਕਰਤਾ ਕਰਿ ਵੇਖੁ ॥ ਹਉ ਪਾਪੀ ਪਾਖੰਡੀਆ ਭਾਈ ਮਨਿ ਤਨਿ ਨਾਮ ਵਿਸੇਖੁ ॥ ਰਹਾਉ ॥ ਬਿਖੁ ਮਾਇਆ ਚਿਤੁ ਮੋਹਿਆ ਭਾਈ ਚਤੁਰਾਈ ਪਤਿ ਖੋਇ ॥ ਚਿਤ ਮਹਿ ਠਾਕੁਰੁ ਸਚਿ ਵਸੈ ਭਾਈ ਜੇ ਗੁਰ ਗਿਆਨੁ ਸਮੋਇ ॥੨॥ ਰੂੜੌ ਰੂੜੌ ਆਖੀਐ ਭਾਈ ਰੂੜੌ ਲਾਲ ਚਲੂਲੁ ॥ ਜੇ ਮਨੁ ਹਰਿ ਸਿਉ ਬੈਰਾਗੀਐ ਭਾਈ ਦਰਿ ਘਰਿ ਸਾਚੁ ਅਭੂਲੁ ॥੩॥ ਪਾਤਾਲੀ ਆਕਾਸਿ ਤੂ ਭਾਈ ਘਰਿ ਘਰਿ ਤੂ ਗੁਣ ਗਿਆਨੁ ॥ ਗੁਰ ਮਿਲਿਐ ਸੁਖੁ ਪਾਇਆ ਭਾਈ ਚੂਕਾ ਮਨਹੁ ਗੁਮਾਨੁ ॥੪॥ ਜਲਿ ਮਲਿ ਕਾਇਆ ਮਾਜੀਐ ਭਾਈ ਭੀ ਮੈਲਾ ਤਨੁ ਹੋਇ ॥ ਗਿਆਨਿ ਮਹਾ ਰਸਿ ਨਾਈਐ ਭਾਈ ਮਨੁ ਤਨੁ ਨਿਰਮਲੁ ਹੋਇ ॥੫॥ ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ ॥ ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ ॥੬॥ ਗੁਰ ਬਿਨੁ ਅਲਖੁ ਨ ਲਖੀਐ ਭਾਈ ਜਗੁ ਬੂਡੈ ਪਤਿ ਖੋਇ ॥ ਮੇਰੇ ਠਾਕੁਰ ਹਾਥਿ ਵਡਾਈਆ ਭਾਈ ਜੈ ਭਾਵੈ ਤੈ ਦੇਇ ॥੭॥ ਬਈਅਰਿ ਬੋਲੈ ਮੀਠੁਲੀ ਭਾਈ ਸਾਚੁ ਕਹੈ ਪਿਰ ਭਾਇ ॥ ਬਿਰਹੈ ਬੇਧੀ ਸਚਿ ਵਸੀ ਭਾਈ ਅਧਿਕ ਰਹੀ ਹਰਿ ਨਾਇ ॥੮॥ ਸਭੁ ਕੋ ਆਖੈ ਆਪਣਾ ਭਾਈ ਗੁਰ ਤੇ ਬੁਝੈ ਸੁਜਾਨੁ ॥ ਜੋ ਬੀਧੇ ਸੇ ਊਬਰੇ ਭਾਈ ਸਬਦੁ ਸਚਾ ਨੀਸਾਨੁ ॥੯॥ ਈਧਨੁ ਅਧਿਕ ਸਕੇਲੀਐ ਭਾਈ ਪਾਵਕੁ ਰੰਚਕ ਪਾਇ ॥ ਖਿਨੁ ਪਲੁ ਨਾਮੁ ਰਿਦੈ ਵਸੈ ਭਾਈ ਨਾਨਕ ਮਿਲਣੁ ਸੁਭਾਇ ॥੧੦॥੪॥

*ਸ੍ਰੀ ਗੁਰੂ ਗ੍ਰੰਥ ਪੰਨਾ ੬੩੬-੩੭*

**ਸ਼ਬਦਾਰਥ:** ਗੁਣਦਾਤੌ=ਗੁਣਾਂ ਦੇ ਦੇਣ ਵਾਲਾ। ਅਪਰਾਧੀ=ਦੋਸ਼ੀ। ਵਿਸੇਖੁ=ਵਿਸ਼ੇਸ਼ ਕਰਕੇ। ਖੋਇ=ਬਰਬਾਦ। ਸਮੋਇ=ਮਿਲ ਜਾਵੇ, ਰਲ ਜਾਵੇ। ਰੂੜੌ=ਸੁੰਦਰ, ਸੋਹਣਾ। ਚਲੂਲੁ=ਗੂਹੜਾ। ਬੈਰਾਗੀਐ=ਪ੍ਰੇਮ, ਵਿਯੋਗ। ਅਭੂਲੁ=ਨਾ ਭੁੱਲੇ। ਜਲਿ ਮਲਿ=ਪਾਣੀ ਨਾਲ ਮਲ ਮਲ ਕੇ। ਕਾਇਆ=ਸਰੀਰ। ਨਾਈਐ=ਇਸ਼ਨਾਨ ਕਰੀਏ। ਪਾਹਣੁ=ਪੱਥਰ। ਨੀਰਿ=ਪਾਣੀ। ਪਖਾਲੀਐ=ਧੋਈਏ। ਬੂਡਹਿ=ਡੁੱਬਦਾ। ਬਈਅਰਿ=ਇਸਤਰੀ।

ਪਿਰ=ਪਤੀ। ਭਾਇ=ਪ੍ਰੇਮ। ਬੀਧੇ=ਵਿੰਨ੍ਹੇ ਗਏ। ਊਬਰੇ=ਬਚ ਗਏ। ਈਧਨੁ=ਲੱਕੜਾਂ। ਸਕੇਲੀਐ=ਇਕੱਠੀਆਂ ਕਰਨੀਆਂ। ਪਾਵਕੁ=ਅਗਨੀ। ਰੰਚਕ=ਥੋੜ੍ਹੀ।

*ਸਾਰ ਭਾਵ:* ਇਹ ਜੀਵ ਤਾਂ ਪਾਪੀ ਪਖੰਡੀ ਹੈ, ਇਸ ਨੂੰ ਪਾਰ ਉਤਾਰਨ ਵਾਲਾ ਨਾਮੁ ਹੀ ਹੈ।

| ਮੂਲ | ਅਰਥ |
|---|---|
| **ਤੂ ਗੁਣਦਾਤੌ ਨਿਰਮਲੌ ਭਾਈ<br>ਨਿਰਮਲੁ ਨਾ ਮਨੁ ਹੋਇ ॥** | ਹੇ ਵਾਹਿਗੁਰੂ! ਤੂੰ ਗੁਣਾਂ ਦੀ ਬਖ਼ਸ਼ਿਸ਼ ਕਰਨ ਵਾਲਾ ਮੈਲ ਤੋਂ ਰਹਿਤ ਹੈਂ ਤੇ ਮੇਰਾ ਮਨ ਨਿਰਮਲ ਨਹੀਂ, ਭਾਵ ਮੈਲ ਭਰਪੂਰ ਹੈ। |
| **ਹਮ ਅਪਰਾਧੀ ਨਿਰਗੁਣੇ ਭਾਈ<br>ਤੁਝ ਹੀ ਤੇ ਗੁਣੁ ਸੋਇ ॥੧॥** | ਮੈਂ ਗੁਨਾਹਗਾਰ ਤੇ ਗੁਣ ਬਿਹੀਨ ਹਾਂ। ਸਾਰੇ ਗੁਣ ਤਾਂ ਤੇਰੇ ਵਿਚ ਹੀ ਹਨ ॥੧॥ |
| **ਮੇਰੇ ਪ੍ਰੀਤਮਾ ਤੂ ਕਰਤਾ ਕਰਿ ਵੇਖੁ ॥<br>ਹਉ ਪਾਪੀ ਪਾਖੰਡੀਆ ਭਾਈ<br>ਮਨਿ ਤਨਿ ਨਾਮ ਵਿਸੇਖੁ ॥ ਰਹਾਉ ॥** | ਹੇ ਪਿਆਰੇ ਵਾਹਿਗੁਰੂ! ਤੂੰ ਹੀ ਸਾਰੀ ਸ੍ਰਿਸ਼ਟੀ ਨੂੰ ਰਚ ਕੇ ਫੇਰ ਆਪ ਹੀ ਦੇਖਣਹਾਰ ਹੈਂ। ਮੈਂ ਤਾਂ ਪਾਪ ਕਰਨ ਵਾਲਾ ਪਖੰਡੀ ਹਾਂ ਅਰ ਨਾ ਹੀ ਮੇਰੇ ਤਨ ਦੇ ਅੰਦਰ ਮਨ ਵਿਚ ਤੇਰੇ ਨਾਮ ਦੀ ਕੁਝ ਵਿਸ਼ੇਸ਼ਤਾ ਹੀ ਹੈ ॥ ਰਹਾਉ ॥ |
| **ਬਿਖੁ ਮਾਇਆ ਚਿਤੁ ਮੋਹਿਆ ਭਾਈ<br>ਚਤੁਰਾਈ ਪਤਿ ਖੋਇ ॥** | ਜ਼ਹਿਰ ਰੂਪੀ ਮਾਇਆ ਵਿਚ ਮੋਹਿਆ ਹੋਇਆ ਇਹ ਮਨ ਚਤੁਰਾਈਆਂ ਚੰਚਲਤਾਈਆਂ ਵਿਚ ਆਪਣੀ ਇੱਜ਼ਤ ਬਰਬਾਦ ਕਰ ਰਿਹਾ ਹੈ। |
| **ਚਿਤ ਮਹਿ ਠਾਕੁਰੁ ਸਚਿ ਵਸੈ ਭਾਈ<br>ਜੇ ਗੁਰ ਗਿਆਨੁ ਸਮੋਇ ॥੨॥** | ਜੇ ਇਹ ਮਨ ਗੁਰਾਂ ਦੇ ਗਿਆਨ ਵਿਚ ਮਿਲ ਜਾਵੇ ਭਾਵ ਗਿਆਨ ਧਾਰਨ ਕਰ ਲਵੇ ਤਾਂ ਸੱਚਾ ਪ੍ਰਭੂ ਹਿਰਦੇ ਵਿਚ ਵੱਸ ਜਾਵੇਗਾ ॥੨॥ |
| **ਰੂੜੌ ਰੂੜੌ ਆਖੀਐ ਭਾਈ<br>ਰੂੜੌ ਲਾਲ ਚਲੂਲੁ ॥** | ਹੇ ਵਾਹਿਗੁਰੂ! ਤੈਨੂੰ ਸੁੰਦਰ ਸੁੰਦਰ ਆਖੀਦਾ ਹੈ ਅਰ ਤੂੰ ਬਹੁਤ ਗੂੜ੍ਹਾ ਲਾਲ ਪਿਆਰਾ ਤੇ ਪ੍ਰਕਾਸ਼ਵਾਨ ਹੈਂ। |
| **ਜੇ ਮਨੁ ਹਰਿ ਸਿਉ ਬੈਰਾਗੀਐ ਭਾਈ<br>ਦਰਿ ਘਰਿ ਸਾਚੁ ਅਭੂਲੁ ॥੩॥** | ਜੇ ਇਹ ਮਨ ਇਸ ਪ੍ਰਭੂ ਦੇ ਵਿਯੋਗ ਵਿਚ ਵਿਯੋਗੀ ਹੋ ਜਾਵੇ ਤਾਂ ਇਹ ਹਿਰਦੇ ਘਰ ਵਿਚ ਹੀ ਪ੍ਰਭੂ ਤੋਂ ਅਭੁੱਲ ਹੋ ਜਾਂਦਾ ਹੈ ਭਾਵ ਹਰ ਸਮੇਂ ਯਾਦ ਰੱਖਦਾ ਹੈ ॥੩॥ |
| **ਪਾਤਾਲੀ ਆਕਾਸਿ ਤੂ ਭਾਈ<br>ਘਰਿ ਘਰਿ ਤੂ ਗੁਣ ਗਿਆਨੁ ॥** | ਹੇ ਗੁਣਾਂ ਦੇ ਗਯਾਤਾ ਪ੍ਰਭੂ! ਪਤਾਲਾਂ ਤੇ ਅਕਾਸ਼ਾਂ ਸਰਬ ਥਾਵਾਂ ਵਿਚ ਤੂੰ ਵਿਆਪਕ ਹੈਂ। |

| | |
|---|---|
| ਗੁਰ ਮਿਲਿਐ ਸੁਖੁ ਪਾਇਆ ਭਾਈ<br>ਚੂਕਾ ਮਨਹੁ ਗੁਮਾਨੁ ॥੪॥ | ਪਰ ਗੁਰਾਂ ਦੇ ਮਿਲਾਪ ਹੋਣ ਪਰ ਹੀ ਸੁਖ ਰੂਪ ਪ੍ਰਭੂ ਨੂੰ ਜਾਣਿਆ ਜਾਂਦਾ ਹੈ ਜਿਸ ਕਰਕੇ ਮਨ ਦਾ ਅਗਿਆਨ ਰੂਪ ਹੰਕਾਰ ਦੂਰ ਹੋ ਜਾਂਦਾ ਹੈ ॥੪॥ |
| ਜਲਿ ਮਲਿ ਕਾਇਆ ਮਾਜੀਐ ਭਾਈ<br>ਭੀ ਮੈਲਾ ਤਨੁ ਹੋਇ ॥ | ਭਾਵੇਂ ਇਸ ਸਰੀਰ ਨੂੰ ਕਿੰਨਾ ਹੀ ਮਲ ਮਲ ਕੇ ਸਾਫ਼ ਕਰੀਏ ਤਾਂ ਭੀ ਇਹ ਤਨ ਮੈਲਾ ਹੀ ਰਹਿੰਦਾ ਹੈ। |
| ਗਿਆਨਿ ਮਹਾ ਰਸਿ ਨਾਈਐ ਭਾਈ<br>ਮਨੁ ਤਨੁ ਨਿਰਮਲੁ ਹੋਇ ॥੫॥ | ਪਰ ਜੇ ਗੁਰੂ ਗਿਆਨ ਜਲ ਵਿਚ ਇਸ਼ਨਾਨ ਕਰੀਏ ਤਦ ਤਨ ਅਰ ਮਨ ਮੈਲ ਰਹਿਤ ਹੋ ਜਾਂਦੇ ਹਨ ॥੫॥ |
| ਦੇਵੀ ਦੇਵਾ ਪੂਜੀਐ ਭਾਈ<br>ਕਿਆ ਮਾਗਉ ਕਿਆ ਦੇਹਿ ॥ | ਜੇ ਦੇਵੀਆਂ ਦਿਓਤਿਆਂ ਦੀ ਪੂਜਾ ਕਰੀਏ ਤਦ ਉਨ੍ਹਾਂ ਪਾਸੋਂ ਕੀ ਮੰਗੋਗੇ ? ਤੇ ਓਹ ਕੀ ਦੇਣਗੇ ? |
| ਪਾਹਣੁ ਨੀਰਿ ਪਖਾਲੀਐ ਭਾਈ<br>ਜਲ ਮਹਿ ਬੂਡਹਿ ਤੇਹਿ ॥੬॥ | ਜਿਵੇਂ ਪੱਥਰ ਨੂੰ ਪਾਣੀ ਨਾਲ ਧੋ ਸੰਵਾਰ ਲਓ ਤਾਂ ਉਹ ਆਪਣੇ ਪਾਣੀ ਵਿਚ ਹੀ ਪ੍ਰੇਮ ਕਰ ਕੇ ਡੁੱਬਾ ਰਹੇਗਾ ॥੬॥ |
| ਗੁਰ ਬਿਨੁ ਅਲਖੁ ਨ ਲਖੀਐ ਭਾਈ<br>ਜਗੁ ਬੂਡੈ ਪਤਿ ਖੋਇ ॥ | ਗੁਰੂ ਉਪਦੇਸ਼ ਬਿਨਾਂ ਅਲਖ ਪ੍ਰਭੂ ਨੂੰ ਜਾਣਿਆ ਨਹੀਂ ਜਾਂਦਾ ਪਰ ਹੋਰਨਾਂ ਢੰਗਾਂ ਵਿਚ ਡੁੱਬ ਕੇ ਸੰਸਾਰ 'ਚ ਇੱਜ਼ਤ ਗਵਾ ਰਿਹਾ ਹੈ। |
| ਮੇਰੇ ਠਾਕੁਰ ਹਾਥਿ ਵਡਾਈਆ ਭਾਈ<br>ਜੈ ਭਾਵੈ ਤੈ ਦੇਇ ॥੭॥ | ਇਹ ਗੁਰੂ ਮਿਲਾਪ ਦੀਆਂ ਸਾਰੀਆਂ ਵਡਿਆਈਆਂ ਪ੍ਰਭੂ ਹੱਥ ਵਿਚ ਹੀ ਹਨ ਜੋ ਓਸ ਨੂੰ ਚੰਗਾ ਲੱਗ ਜਾਵੇ ਉਸ ਨੂੰ ਦੇ ਦਿੰਦਾ ਹੈ ॥੭॥ |
| ਬਈਅਰਿ ਬੋਲੈ ਮੀਠੁਲੀ ਭਾਈ<br>ਸਾਚੁ ਕਹੈ ਪਿਰ ਭਾਇ ॥ | ਜਿਵੇਂ ਮਿੱਠੇ ਬਚਨਾਂ ਵਾਲੀ ਅਰ ਸੱਚੇ ਬੋਲ ਬੋਲਣ ਵਾਲੀ ਇਸਤਰੀ ਪਤੀ ਨੂੰ ਚੰਗੀ ਲੱਗਦੀ ਹੈ। |
| ਬਿਰਹੈ ਬੇਧੀ ਸਚਿ ਵਸੀ ਭਾਈ<br>ਅਧਿਕ ਰਹੀ ਹਰਿ ਨਾਇ ॥੮॥ | ਉਸ ਦੇ ਪ੍ਰੇਮ ਵਿਚ ਵਿੰਨ੍ਹੀ ਹੋਈ ਸੱਚੇ ਪਤੀ ਦੇ ਹਿਰਦੇ ਵਿਚ ਵੱਸ ਜਾਂਦੀ ਹੈ ਤੇ ਬਹੁਤ ਨੇੜੇ ਹੋ ਕੇ ਪਤੀ ਨਾਲ ਰਹਿੰਦੀ ਹੈ। ਇਵੇਂ ਹੀ ਪ੍ਰਭੂ ਦੇ ਨਾਮ ਨਾਲ ਜੀਵ ਇਸਤਰੀ ਰਚ ਜਾਂਦੀ ਹੈ ॥੮॥ |
| ਸਭੁ ਕੋ ਆਖੈ ਆਪਣਾ ਭਾਈ<br>ਗੁਰ ਤੇ ਬੁਝੈ ਸੁਜਾਨੁ ॥ | ਆਖਣ ਮਾਤਰ ਵਿਚ ਤਾਂ ਸਭ ਕੋਈ ਪ੍ਰਭੂ ਨੂੰ ਆਪਣਾ ਹੀ ਆਖਦਾ ਹੈ ਪਰ ਜੋ ਗੁਰਾਂ ਤੋਂ ਸਿੱਖਿਆ ਲੈ ਕੇ ਪ੍ਰਭੂ ਨੂੰ ਆਪਣਾ ਬੁਝ ਲਵੇ ਉਹੋ ਹੀ ਸਿਆਣਾ ਹੈ। |
| ਜੋ ਬੀਧੇ ਸੇ ਊਬਰੇ ਭਾਈ<br>ਸਬਦੁ ਸਚਾ ਨੀਸਾਨੁ ॥੯॥ | ਜੋ ਪ੍ਰਭੂ ਦੇ ਪ੍ਰੇਮ ਵਿਚ ਵਿੰਨ੍ਹੇ ਹੋਏ ਹਨ ਓਹੋ ਹੀ ਕਾਲ ਤੋਂ ਬਚੇ ਹਨ। ਉਨ੍ਹਾਂ ਪਾਸ ਹੀ ਸਬਦੁ ਰੂਪ ਸੱਚਾ ਪ੍ਰਵਾਨਾ ਹੈ ॥੯॥ |

**ਈਧਨੁ ਅਧਿਕ ਸਕੇਲੀਐ ਭਾਈ ਪਾਵਕੁ ਰੰਚਕ ਪਾਇ ॥**

ਜਿਵੇਂ ਬਹੁਤ ਸਾਰੀਆਂ ਲੱਕੜਾਂ 'ਕੱਠੀਆਂ ਕਰ ਕੇ ਢੇਰ ਲਾ ਦੇਈਏ ਤੇ ਉਸ ਵਿਚ ਰਤਾ ਜਿੰਨੀ ਅੱਗ ਦੀ ਚੰਗਿਆੜੀ ਪਾ ਦੇਈਏ ਤਾਂ ਉਹ ਸੜ ਜਾਂਦੀਆਂ ਹਨ।

**ਖਿਨੁ ਪਲੁ ਨਾਮੁ ਰਿਦੈ ਵਸੈ ਭਾਈ ਨਾਨਕ ਮਿਲਣੁ ਸੁਭਾਇ ॥੧੦॥੪॥**

ਇਵੇਂ ਹੀ ਇਕ ਖਿਨ ਪਲ ਮਾਤਰ ਭੀ ਸੱਚੇ ਮਨ ਨਾਲ ਨਾਮ ਵਿਚ ਵੱਸ ਜਾਈਏ ਤਾਂ ਸਭ ਪਾਪ ਨਸ਼ਟ ਹੋ ਕੇ ਵਾਹਿਗੁਰੂ ਨਾਲ ਸਹਿਜ ਭਾਵ ਨਾਲ ਹੀ ਮਿਲਣ ਹੋ ਜਾਂਦਾ ਹੈ॥੧੦॥੪॥

*ਸਬਦੁ ਸਾਰ :* ਸਤਿਗੁਰਾਂ ਦੇ ਮਿਲਾਪ ਦਾ ਇਹ ਫਲ ਹੁੰਦਾ ਹੈ ਕਿ ***"ਲਾਲੁ ਗੁਲਾਲੁ ਗਹਬਰਾ ਸਚਾ ਰੰਗੁ ਚੜਾਉ ॥"*** (ਸਿਰੀਰਾਗੁ ਮ: ੧, ਪੰਨਾ ੧੮) ਉਸ ਨਾਲ ਗੁਲਾਲ ਪ੍ਰਕਾਸ਼ ਰੂਪ ਵਾਹਿਗੁਰੂ ਦਾ ਪ੍ਰੇਮ ਰੂਪੀ ਸੱਚਾ ਰੰਗ ਚੜ੍ਹ ਜਾਂਦਾ ਹੈ। ਜਿਸ ਦੇ ਫਲ ਪ੍ਰਤਾਪ ਦੁਆਰਾ ਢੇਰਾਂ ਦੇ ਢੇਰ ਪਾਪ ਕਰਮ ਨਾਮੁ ਸਿਮਰਣ ਦੀ ਇਕ ਚਿਣਗ ਮਾਤ੍ਰ ਨਾਲ ਹੀ ਸੜ ਕੇ ਸਵਾਹ ਹੋ ਜਾਂਦੇ ਹਨ ਜਿਵੇਂ ਬੇਅੰਤ ਲੱਕੜਾਂ ਦੇ ਢੇਰ ਰੰਚਕ ਮਾਤ੍ਰ ਅੱਗ ਨਾਲ ਸੜ ਮੁਕ ਜਾਂਦੇ ਹਨ।

ਜੋ ਇਸਤਰੀ ਆਪਣੇ ਪਤੀ ਨਾਲ ਸ਼ੁਭ ਆਚਾਰ ਸਹਿਤ ਮਿੱਠਾ ਬੋਲ ਬੋਲਦੀ ਹੈ ਅਰ ਆਦਰ ਸਤਿਕਾਰ ਕਰਦੀ ਹੈ, ਉਹ ਪਤੀ ਨੂੰ ਪਿਆਰੀ ਹੋ ਜਾਂਦੀ ਹੈ। ਇਸੇ ਤਰ੍ਹਾਂ ਜਿਸ ਜੀਵ ਰੂਪ ਇਸਤਰੀ ਨੇ ***"ਏਕੋ ਪੁਰਖੁ ਏਕੁ ਪ੍ਰਭੁ ਜਾਤਾ ਦੂਜਾ ਅਵਰੁ ਨ ਕੋਈ ॥"*** (ਮਲਾਰ ਮ: ੩, ਪੰਨਾ ੧੨੫੯) ਇਕੋ ਵਾਹਿਗੁਰੂ ਨੂੰ ਹੀ ਆਪਾ ਸਮਰਪਿਤ ਕਰ ਦਿੱਤਾ ਹੈ, ਉਹੋ ਹੀ ਪ੍ਰਭੂ ਅਭੇਦਤਾ ਦਾ ਅਨੰਦ ਪ੍ਰਾਪਤ ਕਰਦੀ ਹੈ।

*The Creator-Divine ordains everything. The sacred word Vaheguru sums up all that the Creator-Divine implies. If we, can live in the discipline of sacred word (Gurshabad), we are truly blessed.*

## ਸੋਰਠਿ ਮਹਲਾ ੩ ਘਰੁ ੧ ਤਿਤੁਕੀ

### ੧ੴ ਸਤਿਗੁਰ ਪ੍ਰਸਾਦਿ ॥

ਭਗਤਾ ਦੀ ਸਦਾ ਤੂ ਰਖਦਾ ਹਰਿ ਜੀਉ ਧੁਰਿ ਤੂ ਰਖਦਾ ਆਇਆ ॥ ਪ੍ਰਹਿਲਾਦ ਜਨ ਤੁਧੁ ਰਾਖਿ ਲਏ ਹਰਿ ਜੀਉ ਹਰਣਾਖਸੁ ਮਾਰਿ ਪਚਾਇਆ ॥ ਗੁਰਮੁਖਾ ਨੋ ਪਰਤੀਤਿ ਹੈ ਹਰਿ ਜੀਉ ਮਨਮੁਖ ਭਰਮਿ ਭੁਲਾਇਆ ॥੧॥ ਹਰਿ ਜੀ ਏਹ ਤੇਰੀ ਵਡਿਆਈ ॥ ਭਗਤਾ ਕੀ ਪੈਜ ਰਖੁ ਤੂ ਸੁਆਮੀ ਭਗਤ ਤੇਰੀ ਸਰਣਾਈ ॥ ਰਹਾਉ ॥ ਭਗਤਾ ਨੋ ਜਮੁ ਜੋਹਿ ਨ ਸਾਕੈ ਕਾਲੁ ਨ ਨੇੜੈ ਜਾਈ ॥ ਕੇਵਲ ਰਾਮ ਨਾਮੁ ਮਨਿ ਵਸਿਆ ਨਾਮੇ ਹੀ ਮੁਕਤਿ ਪਾਈ ॥ ਰਿਧਿ ਸਿਧਿ ਸਭ ਭਗਤਾ ਚਰਣੀ ਲਾਗੀ ਗੁਰ ਕੈ ਸਹਜਿ ਸੁਭਾਈ ॥੨॥ ਮਨਮੁਖਾ ਨੋ ਪਰਤੀਤਿ ਨ ਆਵੀ ਅੰਤਰਿ ਲੋਭ ਸੁਆਉ ॥ ਗੁਰਮੁਖਿ ਹਿਰਦੈ ਸਬਦੁ ਨ ਭੇਦਿਓ ਹਰਿ ਨਾਮਿ ਨ ਲਾਗਾ ਭਾਉ ॥ ਕੂੜ ਕਪਟ ਪਾਜੁ ਲਹਿ ਜਾਸੀ ਮਨਮੁਖ ਫੀਕਾ ਅਲਾਉ ॥੩॥ ਭਗਤਾ ਵਿਚਿ ਆਪਿ ਵਰਤਦਾ ਪ੍ਰਭ ਜੀ ਭਗਤੀ ਹੂ ਤੂ ਜਾਤਾ ॥ ਮਾਇਆ ਮੋਹ ਸਭ ਲੋਕ ਹੈ ਤੇਰੀ ਤੂ ਏਕੋ ਪੁਰਖੁ ਬਿਧਾਤਾ ॥ ਹਉਮੈ ਮਾਰਿ ਮਨਸਾ ਮਨਹਿ ਸਮਾਣੀ ਗੁਰ ਕੈ ਸਬਦਿ ਪਛਾਤਾ ॥੪॥ ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ ਜਿਨ ਹਰਿ ਕਾ ਨਾਮੁ ਪਿਆਰਾ ॥ ਗੁਰ ਪਰਸਾਦਿ ਸਦਾ ਮਨਿ ਵਸਿਆ ਸਭਿ ਕਾਜ ਸਵਾਰਣਹਾਰਾ ॥ ਓਨਾ ਕੀ ਰੀਸ ਕਰੇ ਸੁ ਵਿਗੁਚੈ ਜਿਨ ਹਰਿ ਪ੍ਰਭੁ ਹੈ ਰਖਵਾਰਾ ॥੫॥ ਬਿਨੁ ਸਤਿਗੁਰ ਸੇਵੇ ਕਿਨੈ ਨ ਪਾਇਆ ਮਨਮੁਖਿ ਭਉਕਿ ਮੁਏ ਬਿਲਲਾਈ ॥ ਆਵਹਿ ਜਾਵਹਿ ਠਉਰ ਨ ਪਾਵਹਿ ਦੂਖ ਮਹਿ ਦੁਖਿ ਸਮਾਈ ॥ ਗੁਰਮੁਖਿ ਹੋਵੈ ਸੁ ਅੰਮ੍ਰਿਤੁ ਪੀਵੈ ਸਹਜੇ ਸਾਚਿ ਸਮਾਈ ॥੬॥ ਬਿਨੁ ਸਤਿਗੁਰ ਸੇਵੇ ਜਨਮੁ ਨ ਛੋਡੈ ਜੇ ਅਨੇਕ ਕਰਮ ਕਰੈ ਅਧਿਕਾਈ ॥ ਵੇਦ ਪੜਹਿ ਤੈ ਵਾਦ ਵਖਾਣਹਿ ਬਿਨੁ ਹਰਿ ਪਤਿ ਗਵਾਈ ॥ ਸਚਾ ਸਤਿਗੁਰੁ ਸਾਚੀ ਜਿਸੁ ਬਾਣੀ ਭਜਿ ਛੂਟਹਿ ਗੁਰ ਸਰਣਾਈ ॥੭॥ ਜਿਨ ਹਰਿ ਮਨਿ ਵਸਿਆ ਸੇ ਦਰਿ ਸਾਚੇ ਦਰਿ ਸਾਚੈ ਸਚਿਆਰਾ ॥ ਓਨਾ ਦੀ ਸੋਭਾ ਜੁਗਿ ਜੁਗਿ ਹੋਈ ਕੋਇ ਨ ਮੇਟਣਹਾਰਾ ॥ ਨਾਨਕ ਤਿਨ ਕੈ ਸਦ ਬਲਿਹਾਰੈ ਜਿਨ ਹਰਿ ਰਾਖਿਆ ਉਰਿ ਧਾਰਾ ॥੮॥੧॥

*ਸ੍ਰੀ ਗੁਰੂ ਗ੍ਰੰਥ ਪੰਨਾ ੬੩੭-੩੮*

*ਸ਼ਬਦਾਰਥ:* ਪਚਾਇਆ=ਖੁਆਰ ਕੀਤਾ। ਪਰਤੀਤਿ=ਭਰੋਸਾ, ਯਕੀਨ। ਜੋਹਿ=ਦੇਖਣ ਮਾਤ੍ਰ ਭੀ। ਸੁਆਉ=ਸੁਆਰਥ, ਮਤਲਬ, ਲੋਭ, ਕੂਕਰ। ਅਲਾਉ=ਆਖਣਾ, ਬੋਲ ਬੋਲਣਾ। ਅਚਿੰਤ=ਅਚੇਤ, ਬਿਨਾਂ ਚੇਤਿਆਂ ਹੀ, ਅਚਾਨਕ, ਸੁਭਾਵਕ। ਵਿਗੁਚੈ=ਖ਼ਰਾਬ ਹੁੰਦਾ। ਬਿਲਲਾਈ=ਵਿਲਕਦੇ। ਠਉਰ=ਥਾਂ ਟਿਕਾਣਾ। ਅਧਿਕਾਈ=ਬਹੁਤ, ਵਧੇਰੇ। ਵਾਦ=ਝਗੜਾ, ਖਿੱਚੋਤਾਣ। ਮੇਟਣਹਾਰਾ=ਮਿਟਾਉਣ ਵਾਲਾ, ਭੁਲਾਉਣ ਵਾਲਾ, ਘਟਾਉਣ ਵਾਲਾ। ਉਰਿ ਧਾਰਾ=ਹਿਰਦੇ ਵਿਚ ਧਾਰਣ ਕੀਤਾ।

*ਸਾਰ ਭਾਵ:* ਓਹ ਪ੍ਰਭੂ ਭਗਤਾਂ ਦਾ ਰਖਵਾਲਾ ਹੈ।

| **ਮੂਲ** | **ਅਰਥ** |
|---|---|
| **ਭਗਤਾ ਦੀ ਸਦਾ ਤੂ ਰਖਦਾ ਹਰਿ ਜੀਉ ਧੁਰਿ ਤੂ ਰਖਦਾ ਆਇਆ ॥** | ਹੇ ਪ੍ਰਭੂ ! ਤੁਸੀਂ ਭਗਤਾਂ ਦੀ ਧੁਰ ਤੋਂ ਭਾਵ ਸਦ ਸਦੀਵ ਤੋਂ ਇੱਜ਼ਤ ਤਥਾ ਵਡਿਆਈ, ਪੈਜ ਰੱਖਦੇ ਹੀ ਆਏ ਹੋ। |
| **ਪ੍ਰਹਿਲਾਦ ਜਨ ਤੁਧੁ ਰਾਖਿ ਲਏ ਹਰਿ ਜੀਉ ਹਰਣਾਖਸੁ ਮਾਰਿ ਪਚਾਇਆ ॥** | ਭਗਤ ਪ੍ਰਹਿਲਾਦ ਦੀ ਤੁਸੀਂ ਇੱਜ਼ਤ ਰੱਖੀ ਅਤੇ ਹਰਣਾਖਸ਼ ਨੂੰ ਮਾਰ ਕੇ ਖ਼ੁਆਰ ਕੀਤਾ ਭਾਵ ਉਸ ਦਾ ਖ਼ਾਤਮਾ ਕੀਤਾ। |
| **ਗੁਰਮੁਖਾ ਨੋ ਪਰਤੀਤਿ ਹੈ ਹਰਿ ਜੀਉ ਮਨਮੁਖ ਭਰਮਿ ਭੁਲਾਇਆ ॥੧॥** | ਗੁਰਮੁਖਾਂ ਨੂੰ ਤਾਂ ਤੁਹਾਡੇ ਉਪਰ ਪੱਕਾ ਭਰੋਸਾ ਹੈ ਪਰ ਮਨਮੁਖ ਲੋਕ ਭਰਮਾਂ ਵਿਚ ਹੀ ਭੁੱਲੇ ਹੋਏ ਹਨ, ਨਿਸਚਾ ਨਹੀਂ ਕਰਦੇ॥੧॥ |
| **ਹਰਿ ਜੀ ਏਹ ਤੇਰੀ ਵਡਿਆਈ ॥ ਭਗਤਾ ਕੀ ਪੈਜ ਰਖੁ ਤੂ ਸੁਆਮੀ ਭਗਤ ਤੇਰੀ ਸਰਣਾਈ ॥ ਰਹਾਉ ॥** | ਹੇ ਪ੍ਰਭੂ ਜੀ! ਤੁਹਾਡਾ ਇਹੋ ਹੀ ਤਾਂ ਵਡੱਪਣ ਹੈ। ਤੁਸੀਂ ਭਗਤਾਂ ਦੀ ਪੈਜ ਰੱਖਦੇ ਹੋ ਅਰ ਭਗਤ ਜਨ ਤੁਹਾਡੀ ਹੀ ਸ਼ਰਨ ਲੈਂਦੇ ਹਨ॥ ਰਹਾਉ ॥ |
| **ਭਗਤਾ ਨੋ ਜਮੁ ਜੋਹਿ ਨ ਸਾਕੈ ਕਾਲੁ ਨ ਨੇੜੈ ਜਾਈ ॥** | ਤੁਹਾਡੇ ਭਗਤਾਂ ਨੂੰ ਤਾਂ ਜਮ ਦੇਖ ਭੀ ਨਹੀਂ ਸਕਦੇ ਭਲਾ ਉਨ੍ਹਾਂ ਦੇ ਨੇੜੇ ਕਾਲ ਕਿਵੇਂ ਜਾ ਸਕਦਾ ਹੈ। |
| **ਕੇਵਲ ਰਾਮ ਨਾਮੁ ਮਨਿ ਵਸਿਆ ਨਾਮੇ ਹੀ ਮੁਕਤਿ ਪਾਈ ॥** | ਭਗਤਾਂ ਦੇ ਹਿਰਦੇ ਵਿਚ ਇਕੋ ਇਕ ਵਾਹਿਗੁਰੂ ਦਾ ਨਾਮ ਹੀ ਵੱਸਿਆ ਹੋਇਆ ਹੈ। ਜਿਸ ਨਾਮ ਕਰ ਕੇ ਹੀ ਉਹ ਮੁਕਤ ਹੋਏ ਹਨ। |
| **ਰਿਧਿ ਸਿਧਿ ਸਭ ਭਗਤਾ ਚਰਣੀ ਲਾਗੀ ਗੁਰ ਕੈ ਸਹਜਿ ਸੁਭਾਈ ॥੨॥** | ਗੁਰਾਂ ਦੇ ਸਹਿਜ ਉਪਦੇਸ਼ ਧਾਰਣ ਕਰ ਕੇ ਰਿਧੀਆਂ ਸਿਧੀਆਂ ਨੂੰ ਤਾਂ ਭਗਤ ਜਨ ਆਪਣੇ ਚਰਨਾਂ ਨਾਲ ਲੱਗੀਆਂ ਜਾਣਦੇ ਹਨ॥੨॥ |
| **ਮਨਮੁਖਾ ਨੋ ਪਰਤੀਤਿ ਨ ਆਵੀ ਅੰਤਰਿ ਲੋਭ ਸੁਆਉ ॥** | ਮਨਮੁਖਾਂ ਦੇ ਅੰਦਰ ਨਿਜ ਲੋਭ ਦਾ ਮਨੋਰਥ ਹੈ ਤਥਾ ਲੋਭ ਕੂਕਰ ਹੈ ਉਨ੍ਹਾਂ ਨੂੰ ਇਸ ਗੱਲ ਪਰ ਨਿਸਚਾ ਹੀ ਨਹੀਂ ਆਉਂਦਾ। |

| | |
|---|---|
| ਗੁਰਮੁਖਿ ਹਿਰਦੈ ਸਬਦੁ ਨ ਭੇਦਿਓ ਹਰਿ ਨਾਮਿ ਨ ਲਾਗਾ ਭਾਉ ॥ | ਗੁਰੂ ਜੀ ਦਾ ਉਪਦੇਸ਼ ਮਨਮੁਖਾਂ ਦੇ ਮਨ ਵਿਚ ਸਮਾਇਆ ਨਾ ਹੋਣ ਕਰਕੇ ਉਨ੍ਹਾਂ ਨੂੰ ਵਾਹਿਗੁਰੂ ਦੇ ਨਾਮ ਦਾ ਪਿਆਰ ਨਹੀਂ ਲੱਗਾ। |
| ਕੂੜ ਕਪਟ ਪਾਜੁ ਲਹਿ ਜਾਸੀ ਮਨਮੁਖ ਫੀਕਾ ਅਲਾਉ ॥੩॥ | ਮਨਮੁਖਾਂ ਦਾ ਫਿੱਕਾ ਬੋਲ ਚਾਲ ਤੇ ਝੂਠ ਫ਼ਰੇਬ ਦਾ ਸਾਰਾ ਪਾਜ ਲੱਥ ਜਾਵੇਗਾ ਭਾਵ ਪਰਦਾ ਪਾਟ ਜਾਵੇਗਾ ॥੩॥ |
| ਭਗਤਾ ਵਿਚਿ ਆਪਿ ਵਰਤਦਾ ਪ੍ਰਭ ਜੀ ਭਗਤੀ ਹੂ ਤੂ ਜਾਤਾ ॥ | ਭਗਤਾਂ ਦੇ ਹਿਰਦੇ ਵਿਚ ਤਾਂ ਆਪ ਪ੍ਰਭੂ ਵੱਸਦਾ ਹੈ ਅਤੇ ਭਗਤਾਂ ਨੇ ਭਗਤੀ ਦੇ ਨਿਸਚੇ ਕਰਕੇ ਜਾਣਿਆ ਹੋਇਆ ਹੈ। |
| ਮਾਇਆ ਮੋਹ ਸਭ ਲੋਕ ਹੈ ਤੇਰੀ ਤੂ ਏਕੋ ਪੁਰਖੁ ਬਿਧਾਤਾ ॥ | ਸਭ ਲੋਕ ਤਾਂ ਮਾਇਆ ਨੇ ਮੋਹ ਲਏ ਹਨ ਪਰ ਭਗਤਾਂ ਨੇ ਤਾਂ ਸਭ ਵਿਚ ਇਕੋ ਕਰਮ ਬਿਧਾਤਾ ਵਾਹਿਗੁਰੂ ਨੂੰ ਹੀ ਜਾਣਿਆ ਹੈ। |
| ਹਉਮੈ ਮਾਰਿ ਮਨਸਾ ਮਨਹਿ ਸਮਾਣੀ ਗੁਰ ਕੈ ਸਬਦਿ ਪਛਾਤਾ ॥੪॥ | ਭਗਤ ਜਨਾਂ ਨੇ ਗੁਰ ਉਪਦੇਸ਼ ਨੂੰ ਦ੍ਰਿੜ੍ਹ ਕਰ ਕੇ ਮਨ ਵਿਚੋਂ ਹਉਮੈ ਤਥਾ ਆਸਾ ਮਨਸਾ ਨੂੰ ਸਮਾ ਦਿੱਤਾ ਹੈ ਭਾਵ ਮਾਰ ਦਿੱਤਾ ਹੈ ॥੪॥ |
| ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ ਜਿਨ ਹਰਿ ਕਾ ਨਾਮੁ ਪਿਆਰਾ ॥ | ਉਨ੍ਹਾਂ ਭਗਤਾਂ ਦੇ ਅਚੇਤ ਕਾਰਜ ਭੀ ਪੂਰੇ ਹੋ ਜਾਂਦੇ ਹਨ, ਜਿਨ੍ਹਾਂ ਨੇ ਹਰੀ ਦੇ ਨਾਮ ਨੂੰ ਪਿਆਰ ਕੀਤਾ ਹੈ। |
| ਗੁਰ ਪਰਸਾਦਿ ਸਦਾ ਮਨਿ ਵਸਿਆ ਸਭਿ ਕਾਜ ਸਵਾਰਣਹਾਰਾ ॥ | ਗੁਰਾਂ ਦੀ ਕਿਰਪਾ ਕਰਕੇ ਜਿਨ੍ਹਾਂ ਦੇ ਮਨ ਵਿਚ ਹਰ ਸਮੇਂ ਪ੍ਰਭੂ ਦੇ ਨਾਮ ਦਾ ਵਾਸਾ ਹੈ ਉਨ੍ਹਾਂ ਦੇ ਸਾਰੇ ਕਾਰਜ ਆਪ ਸੰਵਾਰ ਦਿੰਦਾ ਹੈ। |
| ਓਨਾ ਕੀ ਰੀਸ ਕਰੇ ਸੁ ਵਿਗੁਚੈ ਜਿਨ ਹਰਿ ਪ੍ਰਭੁ ਹੈ ਰਖਵਾਰਾ ॥੫॥ | ਜੋ ਉਨ੍ਹਾਂ ਭਗਤਾਂ ਦੀ ਬਰਾਬਰੀ ਕਰਦਾ ਹੈ ਉਹ ਖ਼ੁਆਰ ਹੁੰਦਾ ਹੈ। ਕਿਉਂਕਿ ਭਗਤ ਜਨਾਂ ਦੀ ਤਾਂ ਪ੍ਰਭੂ ਰਾਖੀ ਕਰਨ ਵਾਲਾ ਹੈ ॥੫॥ |
| ਬਿਨੁ ਸਤਿਗੁਰ ਸੇਵੇ ਕਿਨੈ ਨ ਪਾਇਆ ਮਨਮੁਖਿ ਭਉਕਿ ਮੁਏ ਬਿਲਲਾਈ ॥ | ਸਤਿਗੁਰਾਂ ਦੀ ਸੇਵਾ ਬਿਨਾਂ ਕੋਈ ਭੀ ਕੁਝ ਨਹੀਂ ਪਾ ਸਕਦਾ, ਮਨਮੁਖ ਲੋਕ ਤਾਂ ਐਵੇਂ ਭੌਂਕਦੇ ਤੇ ਵਿਲਕਦੇ ਫਿਰਦੇ ਹਨ। |
| ਆਵਹਿ ਜਾਵਹਿ ਠਉਰ ਨ ਪਾਵਹਿ ਦੁਖ ਮਹਿ ਦੁਖਿ ਸਮਾਈ ॥ | ਮਨਮੁਖ ਜੰਮਦੇ ਮਰਦੇ ਰਹਿੰਦੇ ਕਿਤੇ ਟਿਕਦੇ ਨਹੀਂ ਦੁੱਖਾਂ ਹੀ ਦੁੱਖਾਂ ਵਿਚ ਪਏ ਰਹਿੰਦੇ ਹਨ। |
| ਗੁਰਮੁਖਿ ਹੋਵੈ ਸੁ ਅੰਮ੍ਰਿਤੁ ਪੀਵੈ ਸਹਜੇ ਸਾਚਿ ਸਮਾਈ ॥੬॥ | ਜੋ ਗੁਰਮੁਖ ਹਨ ਉਹ ਨਾਮ ਅੰਮ੍ਰਿਤ ਪੀ ਕੇ ਸਹਿਜ ਭਾਵ ਨਾਲ ਭਾਵ ਸੁਤੇ ਸਿਧ ਹੀ ਸੱਚ ਸਰੂਪ ਵਿਚ ਅਭੇਦ ਹੋ ਜਾਂਦੇ ਹਨ ॥੬॥ |
| ਬਿਨੁ ਸਤਿਗੁਰ ਸੇਵੇ ਜਨਮੁ ਨ ਛੋਡੈ ਜੇ ਅਨੇਕ ਕਰਮ ਕਰੈ ਅਧਿਕਾਈ ॥ | ਸਤਿਗੁਰਾਂ ਦੀ ਸੇਵਾ ਬਿਨਾਂ ਜਨਮ ਮਰਨ ਨਹੀਂ ਛੁੱਟਦਾ ਭਾਵੇਂ ਹੋਰ ਅਨੇਕ ਪ੍ਰਕਾਰ ਦੇ ਵੱਧ ਤੋਂ ਵੱਧ ਕਰਮ ਕੀਤੇ ਜਾਣ। |

**ਵੇਦ ਪੜਹਿ ਤੈ ਵਾਦ ਵਖਾਣਹਿ**
**ਬਿਨੁ ਹਰਿ ਪਤਿ ਗਵਾਈ ॥**

ਵੇਦਾਂ ਸ਼ਾਂਸਤ੍ਰਾਂ ਨੂੰ ਪੜ੍ਹ ਕੇ ਝਗੜੇ ਹੀ ਕਰਨੇ, ਕਰਾਉਣੇ ਹਨ ਤੇ ਪ੍ਰਭੂ ਭਗਤੀ ਬਿਨਾਂ ਤਾਂ ਇੱਜ਼ਤ ਵਡਿਆਈ ਹੀ ਗਵਾਉਣੀ ਹੈ।

**ਸਚਾ ਸਤਿਗੁਰੁ ਸਾਚੀ ਜਿਸੁ ਬਾਣੀ**
**ਭਜਿ ਛੂਟਹਿ ਗੁਰ ਸਰਣਾਈ ॥੭॥**

ਸੱਚੇ ਸਤਿਗੁਰਾਂ ਦੀ ਬਾਣੀ ਸੱਚ ਸਰੂਪ ਹੈ ਉਨ੍ਹਾਂ ਦੀ ਸ਼ਰਨ ਵਿਚ ਨਾਮ ਜਪ ਕੇ ਜਨਮ ਮਰਨ ਤੋਂ ਛੁਟਕਾਰਾ ਹੁੰਦਾ ਹੈ ॥੭॥

**ਜਿਨ ਹਰਿ ਮਨਿ ਵਸਿਆ ਸੇ ਦਰਿ ਸਾਚੇ**
**ਦਰਿ ਸਾਚੈ ਸਚਿਆਰਾ ॥**

ਜਿਨ੍ਹਾਂ ਦੇ ਮਨ ਵਿਚ ਹਰੀ ਦੇ ਨਾਮ ਦਾ ਵਾਸਾ ਹੋਇਆ ਹੈ ਉਹ ਸਤਿਸੰਗ ਵਿਚ ਭੀ ਸੱਚੇ ਹਨ, ਅਰ ਪ੍ਰਲੋਕ ਵਿਚ ਭੀ ਉੱਜਲ ਮੁੱਖ ਹਨ।

**ਓਨਾ ਦੀ ਸੋਭਾ ਜੁਗਿ ਜੁਗਿ ਹੋਈ**
**ਕੋਇ ਨ ਮੇਟਣਹਾਰਾ ॥**

ਇਨ੍ਹਾਂ ਮਹਾਂ ਪੁਰਖਾਂ ਦੀ ਜੁਗਾਂ ਜੁਗਾਂ ਪ੍ਰਯੰਤ ਇੱਜ਼ਤ ਹੁੰਦੀ ਹੈ ਉਨ੍ਹਾਂ ਦੀ ਵਡਿਆਈ ਨੂੰ ਕੋਈ ਭੀ ਘਟਾਉਣ ਵਾਲਾ ਨਹੀਂ।

**ਨਾਨਕ ਤਿਨ ਕੈ ਸਦ ਬਲਿਹਾਰੈ**
**ਜਿਨ ਹਰਿ ਰਾਖਿਆ ਉਰਿ ਧਾਰਾ ॥**
**੮॥੧॥**

ਗੁਰੂ ਜੀ ਉਨ੍ਹਾਂ ਤੋਂ ਸਦਾ ਹੀ ਵਾਰਨੇ ਬਲਿਹਾਰਨੇ ਜਾਂਦੇ ਹਨ ਜਿਨ੍ਹਾਂ ਨੇ ਆਪਣੇ ਹਿਰਦੇ ਵਿਚ ਵਾਹਿਗੁਰੂ ਦਾ ਨਾਮ ਧਾਰਨ ਕੀਤਾ ਹੈ ॥੮॥੧॥

*ਸਬਦੁ ਸਾਰ :* ਤੀਸਰੇ ਸ੍ਰੀ ਗੁਰੂ ਨਾਨਕ ਜੀ ਗੁਰਾਂ ਦੀ ਉੱਚਤਾ ਦੱਸਦੇ ਹਨ ਕਿ ਸੰਸਾਰਕ ਕਰਮ, ਧਰਮ, ਨੇਮ, ਬ੍ਰਤ, ਪੂਜਾ ਆਦਿ ਉਤਨਾ ਚਿਰ ਫਲੀਭੂਤ ਨਹੀਂ ਹੁੰਦੇ, ਜਿਤਨਾ ਚਿਰ ਗੁਰੂ ਸ਼ਰਨ ਵਿਚ ਨਾਮ ਜਾਪ ਦੀ ਦ੍ਰਿੜ੍ਹ ਅਵਸਥਾ ਨਹੀਂ ਬਣ ਜਾਂਦੀ।

***"ਸਤਿਗੁਰ ਸਿਉ ਚਿਤੁ ਨ ਲਾਇਓ ਨਾਮੁ ਨ ਵਸਿਓ ਮਨਿ ਆਇ ॥***
***ਧ੍ਰਿਗੁ ਇਵੇਹਾ ਜੀਵਿਆ ਕਿਆ ਜੁਗ ਮਹਿ ਪਾਇਆ ਆਇ ॥"***

(ਗੂਜਰੀ ਮ: ੩, ਪੰਨਾ ੫੧੦)

ਜਿਸ ਨੇ ਗੁਰੂ ਉਪਦੇਸ਼ ਵਿਚ ਚਿਤ ਬ੍ਰਿਤੀ ਲਾ ਕੇ ਹਿਰਦੇ ਵਿਚ ਨਾਮ ਨੂੰ ਨਹੀਂ ਵਸਾਇਆ, ਉਸ ਦਾ ਸੰਸਾਰ ਵਿਚ ਆਉਣਾ ਹੀ ਧ੍ਰਿਗ ਹੈ। ਉਹ ਤਾਂ ਖ਼ਾਲੀ ਹੱਥ ਹੀ ਆਇਆ ਤੇ ਖ਼ਾਲੀ ਹੱਥ ਹੀ ਚਲਾ ਗਿਆ। ਉਸ ਨੂੰ ਇਹ ਪਤਾ ਹੀ ਨਹੀਂ ਕਿ :

***"ਸਤਿਗੁਰੁ ਅੰਮ੍ਰਿਤ ਬਿਰਖੁ ਹੈ ਅੰਮ੍ਰਿਤ ਰਸਿ ਫਲਿਆ ॥***
***ਜਿਸੁ ਪਰਾਪਤਿ ਸੋ ਲਹੈ ਗੁਰ ਸਬਦੀ ਮਿਲਿਆ ॥"***

(ਸਾਰੰਗ ਕੀ ਵਾਰ ਮ: ੪, ਪੰਨਾ ੧੨੪੫)

ਸਤਿਗੁਰੂ ਤਾਂ ਅੰਮ੍ਰਿਤ ਦਾ ਬ੍ਰਿਛ ਹੈ ਜੋ ਅੰਮ੍ਰਿਤ ਰਸ ਨਾਲ ਫਲਿਆ ਫੁਲਿਆ ਹੋਇਆ ਹੈ। ਉਸ ਦੇ ਅੰਮ੍ਰਿਤ ਫਲ ਨੂੰ ਉਹੋ ਹੀ ਪ੍ਰਾਪਤ ਕਰਦਾ ਹੈ ਜਿਸ ਦੇ ਭਾਗਾਂ ਵਿਚ ਹੋਵੇ। ਇਸ ਅੰਮ੍ਰਿਤ ਫਲ ਨੂੰ ਪ੍ਰਾਪਤ ਕਰ ਕੇ ***"ਸਤਿਗੁਰੁ ਸਾਚਾ ਮਨਿ ਵਸੈ ਸਾਜਨੁ ਉਤ ਹੀ ਠਾਇ ॥"*** (ਮਾਰੂ ਸਲੋਕੁ ਮ: ੧, ਪੰਨਾ

੧੦੮੭) ਜੋ ਸੱਚੇ ਸਤਿਗੁਰਾਂ ਵਿਚ ਮਨ ਨੂੰ ਟਿਕਾਅ ਲੈਂਦਾ ਹੈ ਉਸ ਦੇ ਹਿਰਦੇ ਵਿਚ ਸੱਚਾ ਸੱਜਣ ਵਾਹਿਗੁਰੂ ਬਿਰਾਜਮਾਨ ਹੋ ਜਾਂਦਾ ਹੈ।

ਸੰਸਾਰ ਸਮੁੰਦਰ ਤੋਂ ਪਾਰ ਉਤਾਰਾ ਕਰਨ ਵਾਲੇ ਕੇਵਲ ਸਤਿਗੁਰੂ ਹੀ ਹਨ ***"ਸਤਿਗੁਰ ਸਚਾ ਹੈ ਬੋਹਿਥਾ ਸਬਦੇ ਭਵਜਲੁ ਤਰਣਾ ॥"*** (ਸਿਰੀਰਾਗੁ ਮ: ੩, ਪੰਨਾ ੭੦) ਇਨ੍ਹਾਂ ਦੇ ਉਪਦੇਸ਼ ਪਰ ਅਮਲ ਕਰਨ ਨਾਲ ਹੀ ਪਾਰ ਨਿਸਤਾਰਾ ਹੁੰਦਾ ਹੈ।

ਇਸ ਵਾਸਤੇ ***"ਐਸੇ ਗੁਰ ਕਉ ਬਲਿ ਬਲਿ ਜਾਈਐ ਆਪਿ ਮੁਕਤੁ ਮੋਹਿ ਤਾਰੈ ॥"*** (ਕਾਨੜਾ ਮ: ੫, ਪੰਨਾ ੧੩੦੧-੦੨) ਇਨ੍ਹਾਂ ਸਰਬ ਗੁਣ ਭਰਪੂਰ ਸਤਿਗੁਰਾਂ ਤੋਂ ਵਾਰਨੇ ਬਲਿਹਾਰਨੇ ਜਾਈਏ ਜੋ ਆਪ ਤਾਂ ਮੁਕਤ ਰੂਪ ਹਨ ਅਰ ਆਪਣਿਆਂ ਸੇਵਕਾਂ ਨੂੰ ਮੁਕਤੀ ਪ੍ਰਦਾਨ ਕਰਦੇ ਹਨ।

ਭਗਤ ਜਨਾਂ ਦੀ ਪੈਜ ਰੱਖਣ ਵਾਲਾ ਪਿਤਾ ਪਰਮਾਤਮਾ ਜਿਸ ਦੀ ਭਗਤੀ ਪਰ ਪ੍ਰਸੰਨ ਹੁੰਦਾ ਹੈ ਉਸ ਨੂੰ ਹੀ ਗੁਰਾਂ ਦੀ ਸ਼ਰਨ ਪ੍ਰਾਪਤ ਹੁੰਦੀ ਹੈ ***"ਜਿਸ ਨੋ ਤੂੰ ਆਪੇ ਮੇਲਹਿ ਸੁ ਗੁਰਮੁਖਿ ਰਹੈ ਸਮਾਈ ॥"*** (ਆਸਾ ਛੰਤ ਮ: ੩, ਪੰਨਾ ੪੪੨) ਐਸੇ ਭਗਤਾਂ ਦੀ ਪੈਜ ਰੱਖਣ ਨਾਲ ਹੀ ਪ੍ਰਭੂ ਦੀ ਵਡਿਆਈ ਦਾ ਪਤਾ ਲੱਗਦਾ ਹੈ।

*Devotion and Conviction make one a Bhagat. Without any conceit or any desire to proclaim oneself, a Bhagat's life is one of absolute dedication to the highest ideals of life i.e. concern and compassion for the whole universe.*

## ਸੋਰਠਿ ਮਹਲਾ ੩ ਦੁਤੁਕੀ ॥

ਨਿਗੁਣਿਆ ਨੋ ਆਪੇ ਬਖਸਿ ਲਏ ਭਾਈ ਸਤਿਗੁਰ ਕੀ ਸੇਵਾ ਲਾਇ ॥ ਸਤਿਗੁਰ ਕੀ ਸੇਵਾ ਊਤਮ ਹੈ ਭਾਈ ਰਾਮ ਨਾਮਿ ਚਿਤੁ ਲਾਇ ॥੧॥ ਹਰਿ ਜੀਉ ਆਪੇ ਬਖਸਿ ਮਿਲਾਇ ॥ ਗੁਣਹੀਣ ਹਮ ਅਪਰਾਧੀ ਭਾਈ ਪੂਰੈ ਸਤਿਗੁਰਿ ਲਏ ਰਲਾਇ ॥ ਰਹਾਉ ॥ ਕਉਣ ਕਉਣ ਅਪਰਾਧੀ ਬਖਸਿਅਨੁ ਪਿਆਰੇ ਸਾਚੈ ਸਬਦਿ ਵੀਚਾਰਿ ॥ ਭਉਜਲੁ ਪਾਰਿ ਉਤਾਰਿਅਨੁ ਭਾਈ ਸਤਿਗੁਰ ਬੇੜੈ ਚਾੜਿ ॥੨॥ ਮਨੂਰੈ ਤੇ ਕੰਚਨ ਭਏ ਭਾਈ ਗੁਰੁ ਪਾਰਸੁ ਮੇਲਿ ਮਿਲਾਇ ॥ ਆਪੁ ਛੋਡਿ ਨਾਉ ਮਨਿ ਵਸਿਆ ਭਾਈ ਜੋਤੀ ਜੋਤਿ ਮਿਲਾਇ ॥੩॥ ਹਉ ਵਾਰੀ ਹਉ ਵਾਰਣੈ ਭਾਈ ਸਤਿਗੁਰ ਕਉ ਸਦ ਬਲਿਹਾਰੈ ਜਾਉ ॥ ਨਾਮੁ ਨਿਧਾਨੁ ਜਿਨਿ ਦਿਤਾ ਭਾਈ ਗੁਰਮਤਿ ਸਹਜਿ ਸਮਾਉ ॥੪॥ ਗੁਰ ਬਿਨੁ ਸਹਜੁ ਨ ਊਪਜੈ ਭਾਈ ਪੂਛਹੁ ਗਿਆਨੀਆ ਜਾਇ ॥ ਸਤਿਗੁਰ ਕੀ ਸੇਵਾ ਸਦਾ ਕਰਿ ਭਾਈ ਵਿਚਹੁ ਆਪੁ ਗਵਾਇ ॥੫॥ ਗੁਰਮਤੀ ਭਉ ਊਪਜੈ ਭਾਈ ਭਉ ਕਰਣੀ ਸਚੁ ਸਾਰੁ ॥ ਪ੍ਰੇਮ ਪਦਾਰਥੁ ਪਾਈਐ ਭਾਈ ਸਚੁ ਨਾਮੁ ਆਧਾਰੁ ॥੬॥ ਜੋ ਸਤਿਗੁਰੁ ਸੇਵਹਿ ਆਪਣਾ ਭਾਈ ਤਿਨ ਕੈ ਹਉ ਲਾਗਉ ਪਾਇ ॥ ਜਨਮੁ ਸਵਾਰੀ ਆਪਣਾ ਭਾਈ ਕੁਲੁ ਭੀ ਲਈ ਬਖਸਾਇ ॥੭॥ ਸਚੁ ਬਾਣੀ ਸਚੁ ਸਬਦੁ ਹੈ ਭਾਈ ਗੁਰ ਕਿਰਪਾ ਤੇ ਹੋਇ ॥ ਨਾਨਕ ਨਾਮੁ ਹਰਿ ਮਨਿ ਵਸੈ ਭਾਈ ਤਿਸੁ ਬਿਘਨੁ ਨ ਲਾਗੈ ਕੋਇ ॥੮॥੨॥

*ਸ੍ਰੀ ਗੁਰੂ ਗ੍ਰੰਥ ਪੰਨਾ ੬੩੮-੩੯*

***ਸ਼ਬਦਾਰਥ:*** ਨਿਗੁਣਿਆ=ਨਿਰਗੁਣੇ, ਗੁਣਾਂ ਤੋਂ ਬਿਨਾਂ। ਅਪਰਾਧੀ=ਦੋਸ਼ੀ, ਗੁਨਾਹਗਾਰ। ਮਨੂਰੈ=ਲੋਹੇ ਦੀ ਸੜੀ ਹੋਈ ਮੈਲ। ਕੰਚਨ=ਸੋਨਾ। ਪਾਰਸੁ=ਜਿਸ ਨਾਲ ਛੂਹ ਕੇ ਲੋਹਾ ਸੋਨਾ ਬਣ ਜਾਂਦਾ ਹੈ, ਭਾਵ ਸਤਿਗੁਰੂ। ਸਹਜੁ=ਗਿਆਨ, ਸਮਝ। ਭਉ=ਡਰ, ਭਯ। ਕਰਣੀ=ਕਰਮ। ਸਾਰੁ=ਸ੍ਰੇਸ਼ਟ। ਪਾਇ=ਚਰਨੀ। ਬਿਘਨੁ=ਸੰਕਟ।

***ਸਾਰ ਭਾਵ:*** ਗੁਰੂ ਬਿਨਾਂ ਗਿਆਨ ਨਹੀਂ ਹੁੰਦਾ।

| ਮੂਲ | ਅਰਥ |
|---|---|
| ਨਿਗੁਣਿਆ ਨੋ ਆਪੇ ਬਖਸਿ ਲਏ ਭਾਈ ਸਤਿਗੁਰ ਕੀ ਸੇਵਾ ਲਾਇ ॥ | ਵਾਹਿਗੁਰੂ ਆਪਣੀ ਇੱਛਾ ਅਨੁਸਾਰ ਜਿਸ ਦੇ ਅਵਗੁਣ ਬਖ਼ਸ਼ਦਾ ਹੈ, ਉਸ ਨੂੰ ਗੁਰਾਂ ਦੀ ਸੇਵਾ ਵਿਚ ਤਤਪਰ ਕਰ ਦਿੰਦਾ ਹੈ। |
| ਸਤਿਗੁਰ ਕੀ ਸੇਵਾ ਊਤਮ ਹੈ ਭਾਈ ਰਾਮ ਨਾਮਿ ਚਿਤੁ ਲਾਇ ॥੧॥ | ਸਤਿਗੁਰਾਂ ਦੀ ਸੇਵਾ ਹੀ ਐਸੀ ਉੱਤਮ ਹੈ ਜੋ ਸਰਬ ਵਿਆਪਕ ਵਾਹਿਗੁਰੂ ਨਾਮ ਦੇ ਜਾਪ ਵਿਚ ਚਿਤ ਬ੍ਰਿਤੀ ਨੂੰ ਲਗਾ ਦਿੰਦੀ ਹੈ ਭਾਵ ਥਿਰਤਾ ਹੋ ਜਾਂਦੀ ਹੈ॥੧॥ |
| ਹਰਿ ਜੀਉ ਆਪੇ ਬਖਸਿ ਮਿਲਾਇ ॥ ਗੁਣਹੀਣ ਹਮ ਅਪਰਾਧੀ ਭਾਈ ਪੂਰੈ ਸਤਿਗੁਰਿ ਲਏ ਰਲਾਇ ॥ ਰਹਾਉ ॥ | ਵਾਹਿਗੁਰੂ ਆਪ ਹੀ ਬਖ਼ਸ਼ਿਸ਼ ਕਰ ਕੇ ਗੁਰਾਂ ਨਾਲ ਮੇਲ ਕਰਵਾ ਦਿੰਦਾ ਹੈ। ਅਸਾਂ ਗੁਣਾਂ ਤੋਂ ਬਿਹੂਨ ਗੁਨਾਹਗਾਰਾਂ ਨੂੰ ਪੂਰਿਆਂ ਗੁਰਾਂ ਨੇ ਆਪਣੀ ਸੰਗਤ ਵਿਚ ਰਲਾ ਲਿਆ ਹੈ॥ ਰਹਾਉ॥ |
| ਕਉਣ ਕਉਣ ਅਪਰਾਧੀ ਬਖਸਿਅਨੁ ਪਿਆਰੇ ਸਾਚੈ ਸਬਦਿ ਵੀਚਾਰਿ ॥ | ਸਤਿਗੁਰਾਂ ਨੇ ਸੱਚੇ ਉਪਦੇਸ਼ ਦੁਆਰਾ ਐਸੇ ਕਿਹੜੇ ਕਿਹੜੇ ਅਪਰਾਧੀ ਹਨ ਜਿਨ੍ਹਾਂ ਨੂੰ ਬਖ਼ਸ਼ਿਆ ਨਹੀਂ ਹੈ ਭਾਵ ਬੇਅੰਤ ਬਖ਼ਸ਼ ਦਿੱਤੇ ਹਨ। |
| ਭਉਜਲੁ ਪਾਰਿ ਉਤਾਰਿਅਨੁ ਭਾਈ ਸਤਿਗੁਰ ਬੇੜੈ ਚਾੜਿ ॥੨॥ | ਭਯਦਾਇਕ ਸੰਸਾਰ ਸਮੁੰਦਰ ਤੋਂ ਪਾਰ ਨਿਸਤਾਰਾ ਕਰਨ ਲਈ ਸਤਿਗੁਰਾਂ ਨੇ ਨਾਮ ਦੇ ਸੱਚੇ ਬੇੜੇ 'ਤੇ ਬਿਠਾਲ ਕੇ ਪਾਰ ਉਤਾਰਾ ਕਰ ਦਿੱਤਾ ਹੈ॥੨॥ |
| ਮਨੂਰੈ ਤੇ ਕੰਚਨ ਭਏ ਭਾਈ ਗੁਰੁ ਪਾਰਸੁ ਮੇਲਿ ਮਿਲਾਇ ॥ | ਪਾਰਸ ਰੂਪ ਗੁਰਾਂ ਦੇ ਮਿਲਾਪ ਹੋ ਜਾਣ ਕਰਕੇ ਲੋਹੇ ਦੀ ਮੈਲ ਵਰਗੇ ਪਾਪੀ ਜੀਵ ਭੀ ਸ਼ੁੱਧ ਸੋਨੇ ਦਾ ਰੂਪ ਬਣ ਗਏ ਭਾਵ ਗੁਰਮੁਖ ਹੋ ਗਏ। |
| ਆਪੁ ਛੋਡਿ ਨਾਉ ਮਨਿ ਵਸਿਆ ਭਾਈ ਜੋਤੀ ਜੋਤਿ ਮਿਲਾਇ ॥੩॥ | ਉਨ੍ਹਾਂ ਨੇ ਅਹੰਕਾਰ ਭਾਵ ਤਿਆਗ ਕੇ ਮਨ ਵਿਚ ਵਾਹਿਗੁਰੂ ਦੇ ਨਾਮ ਦਾ ਵਾਸਾ ਕਰ ਲਿਆ ਜਿਸ ਕਰਕੇ ਜੋਤੀ ਸਰੂਪ ਵਿਚ ਜੋਤੀ ਮਿਲ ਗਈ॥੩॥ |
| ਹਉ ਵਾਰੀ ਹਉ ਵਾਰਣੈ ਭਾਈ ਸਤਿਗੁਰ ਕਉ ਸਦ ਬਲਿਹਾਰੈ ਜਾਉ ॥ | ਮੈਂ ਸਤਿਗੁਰਾਂ ਤੋਂ ਸਦ ਸਦਾ ਵਾਰਨੇ ਬਲਿਹਾਰਨੇ ਜਾਂਦਾ ਹਾਂ। |
| ਨਾਮੁ ਨਿਧਾਨੁ ਜਿਨਿ ਦਿਤਾ ਭਾਈ ਗੁਰਮਤਿ ਸਹਜਿ ਸਮਾਉ ॥੪॥ | ਜਿਨ੍ਹਾਂ ਸਤਿਗੁਰਾਂ ਨੇ ਨਾਮ ਜਾਪ ਰੂਪ ਖ਼ਜ਼ਾਨਾ ਬਖ਼ਸ਼ ਕੇ ਗੁਰ ਉਪਦੇਸ਼ ਰਾਹੀਂ ਸਹਿਜ ਰੂਪ ਪ੍ਰਭੂ ਵਿਚ ਸਮਾਈ ਕਰ ਦਿੱਤੀ ਹੈ॥੪॥ |

| | |
|---|---|
| **ਗੁਰ ਬਿਨੁ ਸਹਜੁ ਨ ਊਪਜੈ ਭਾਈ<br>ਪੂਛਹੁ ਗਿਆਨੀਆ ਜਾਇ ॥** | ਗੁਰਾਂ ਤੋਂ ਬਿਨਾਂ ਗਜ਼ਾਨ ਨਹੀਂ ਹੁੰਦਾ, ਬੇਸ਼ੱਕ ਗਯਾਨਵਾਨਾਂ ਪਾਸੋਂ ਪੁੱਛ ਕੇ ਤਸੱਲੀ ਕਰ ਲਵੋ। |
| **ਸਤਿਗੁਰ ਕੀ ਸੇਵਾ ਸਦਾ ਕਰਿ ਭਾਈ<br>ਵਿਚਹੁ ਆਪੁ ਗਵਾਇ ॥੫॥** | ਆਪਣੇ ਅੰਦਰੋਂ ਹੰਕਾਰ ਨੂੰ ਦੂਰ ਕਰ ਕੇ ਸਤਿਗੁਰਾਂ ਦੀ ਸੇਵਾ ਵਿਚ ਸਦਾ ਲੱਗੇ ਰਹੋ ॥੫॥ |
| **ਗੁਰਮਤੀ ਭਉ ਊਪਜੈ ਭਾਈ<br>ਭਉ ਕਰਣੀ ਸਚੁ ਸਾਰੁ ॥** | ਗੁਰਾਂ ਦੀ ਸਿੱਖਿਆ ਰਾਹੀਂ ਹੀ ਪ੍ਰਮੇਸ਼ਰ ਦਾ ਨਾਮ ਨਾ ਸਿਮਰਣ ਦੇ ਡਰ ਦਾ ਪਤਾ ਲੱਗੇਗਾ, ਕਿਉਂਕਿ ਪ੍ਰਮੇਸ਼ਰ ਦੇ ਡਰ ਵਿਚ ਕੀਤੇ ਕੰਮ ਹੀ ਸ੍ਰੇਸ਼ਟ ਹੁੰਦੇ ਹਨ। |
| **ਪ੍ਰੇਮ ਪਦਾਰਥੁ ਪਾਈਐ ਭਾਈ<br>ਸਚੁ ਨਾਮੁ ਆਧਾਰੁ ॥੬॥** | ਪ੍ਰੇਮ ਰੂਪੀ ਪਦਾਰਥਾਂ ਦੀ ਓਦੋਂ ਹੀ ਪ੍ਰਾਪਤੀ ਹੁੰਦੀ ਹੈ ਜਦੋਂ ਸੱਚੇ ਨਾਮ ਦਾ ਹੀ ਆਸਰਾ ਲਿਆ ਜਾਵੇ ਭਾਵ ਉਸ ਪਰ ਹੀ ਭਰੋਸਾ ਹੋ ਜਾਵੇ ॥੬॥ |
| **ਜੋ ਸਤਿਗੁਰੁ ਸੇਵਹਿ ਆਪਣਾ ਭਾਈ<br>ਤਿਨ ਕੈ ਹਉ ਲਾਗਉ ਪਾਇ ॥** | ਜੋ ਆਪਣੇ ਸਤਿਗੁਰਾਂ ਦੀ ਸੇਵਾ ਸੰਭਾਲ ਕਰਦੇ ਹਨ ਮੈਂ ਤਾਂ ਉਨ੍ਹਾਂ ਮਹਾਤਮਾਵਾਂ ਦੇ ਚਰਨਾਂ ਨਾਲ ਹੀ ਲੱਗਾ ਰਹਾਂ। |
| **ਜਨਮੁ ਸਵਾਰੀ ਆਪਣਾ ਭਾਈ<br>ਕੁਲੁ ਭੀ ਲਈ ਬਖਸਾਇ ॥੭॥** | ਉਨ੍ਹਾਂ ਮਹਾਤਮਾਵਾਂ ਨੇ ਆਪਣਾ ਜਨਮ ਤਾਂ ਸੁਧਾਰ ਹੀ ਲਿਆ ਹੈ ਸਗੋਂ ਕੁਲਾਂ ਭੀ ਤਾਰ ਲਈਆਂ ਹਨ ॥੭॥ |
| **ਸਚੁ ਬਾਣੀ ਸਚੁ ਸਬਦੁ ਹੈ ਭਾਈ<br>ਗੁਰ ਕਿਰਪਾ ਤੇ ਹੋਇ ॥** | ਸਤਿਗੁਰਾਂ ਦੀ ਬਾਣੀ ਸੱਚੀ ਹੈ ਜੋ ਸੱਚੇ ਬ੍ਰਹਮ ਦਾ ਉਪਦੇਸ਼ ਕਰਦੀ ਹੈ ਪਰ ਇਸ ਸੱਚੀ ਬਾਣੀ ਦੀ ਪ੍ਰਾਪਤੀ ਭੀ ਸਤਿਗੁਰਾਂ ਦੀ ਕਿਰਪਾ ਨਾਲ ਹੀ ਹੁੰਦੀ ਹੈ। |
| **ਨਾਨਕ ਨਾਮੁ ਹਰਿ ਮਨਿ ਵਸੈ ਭਾਈ<br>ਤਿਸੁ ਬਿਘਨੁ ਨ ਲਾਗੈ ਕੋਇ ॥੮॥੨॥** | ਜਿਸ ਦੇ ਮਨ ਵਿਚ ਹਰਿ ਪ੍ਰਭੂ ਦੇ ਨਾਮ ਦਾ ਵਾਸਾ ਹੋ ਗਿਆ ਹੈ ਉਸ ਨੂੰ ਕਿਸੇ ਪ੍ਰਕਾਰ ਦਾ ਕੋਈ ਸੰਕਟ ਵਿਘਨਕਾਰੀ ਨਹੀਂ ਹੁੰਦਾ ॥੮॥੨॥ |

***ਸਬਦੁ ਸਾਰ :*** ਪਰਮ ਪਿਤਾ ਪਰਮਾਤਮਾ ਜਦੋਂ ਆਪਣੀ ਮੌਜ ਵਿਚ ਆਉਂਦਾ ਹੈ ਤਾਂ ਮਹਾਂ ਅਪਰਾਧੀ, ਪਾਪੀ, ਪਾਖੰਡੀਆਂ ਦੇ ਸਮੂਹ ਅਪਰਾਧ ਬਖ਼ਸ਼ ਦਿੰਦਾ ਹੈ ਕਿਉਂਕਿ ਓਹ ***"ਕਾਰਣ ਕਰਣ ਕਰੀਮ ॥ ਕਿਰਪਾ ਧਾਰਿ ਰਹੀਮ ॥"*** (ਰਾਮਕਲੀ ਮ: ੫, ਪੰਨਾ ੮੯੫) ਸੰਸਾਰ ਦਾ ਕਰਤਾ ਕ੍ਰਿਪਾਲੂ ਤੇ ਰਹਿਮ ਦਿਲ ਹੈ।

ਵਾਹਿਗੁਰੂ ਦੀ ਇਹੋ ਵਿਸ਼ੇਸ਼ਤਾ ਹੈ ***"ਜਿਸੁ ਤੂੰ ਰਾਖਹਿ ਕਿਰਪਾ ਧਾਰਿ ॥ ਬੂਡਤ ਪਾਹਨ ਤਾਰਹਿ ਤਾਰਿ ॥"*** (ਆਸਾ ਮ: ੧, ਪੰਨਾ ੩੫੨) ਜਿਸ ਉਪਰ ਕ੍ਰਿਪਾਲੂ ਹੋ ਜਾਵੇ ਤਾਂ ਡੁੱਬ ਰਹੇ ਪੱਥਰ ਵਰਗੇ ਅਪਰਾਧੀ ਨੂੰ ਪਾਰ ਉਤਾਰ ਦਿੰਦਾ ਹੈ।

ਓਸੇ ਪ੍ਰਭੂ ਦੀ ਪ੍ਰੇਰਨਾ ਅਨੁਸਾਰ ਗੁਨਾਹਗਾਰ ਪਾਪੀ ਜੀਵ ਸਤਿਗੁਰਾਂ ਦੀ ਸ਼ਰਨ ਵਿਚ ਆ ਹਾਜ਼ਰ ਹੁੰਦਾ ਹੈ ਅਰ ਪੂਰੇ ਸਤਿਗੁਰੂ ਜਾਣੀ ਜਾਣ ਦੇ ਗਿਆਨ ਉਪਦੇਸ਼ ਦੁਆਰਾ ਇਸ ਦੇ ਮਨ ਅੰਦਰ ਪ੍ਰਭੂ ਭਗਤੀ ਤੋਂ ਹੀਨ ਨੂੰ ਜਮਾਂ ਦੀ ਡੰਡਾਵਲੀ ਦਾ ਗਿਆਨ ਕਰਵਾ ਕੇ ਪ੍ਰਭੂ ਦੇ ਡਰ ਦਾ ਪਾਤਰ ਬਣਾ ਦਿੰਦੇ ਹਨ, ਕਿਉਂਕਿ ***"ਭੈ ਬਿਨੁ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ ॥ ਸਤਿਗੁਰਿ ਮਿਲਿਐ ਭਉ ਊਪਜੈ ਭੈ ਭਾਇ ਰੰਗੁ ਸਵਾਰਿ ॥"*** (ਸੂਹੀ ਮ: ੩, ਪੰਨਾ ੭੮੮) ਭੈ ਬਿਨਾਂ ਭਗਤੀ ਨਹੀਂ ਹੁੰਦੀ ਤੇ ਭਗਤੀ ਬਿਨਾਂ ਭਾਉ ਪ੍ਰੇਮ ਨਹੀਂ ਉਪਜਦਾ। ਭਾਉ ਅਰ ਭੈ ਦੇ ਸੁਮੇਲ ਵਿਚ ਹੀ ਪ੍ਰਭੂ ਵਿਚ ਮਨ ਦਾ ਟਿਕਾਓ ਹੁੰਦਾ ਹੈ।

ਪਰਮਾਤਮਾ ਦੇ ਡਰ ਸੰਬੰਧੀ ਗੁਰੂ ਜੀ ਦਾ ਫ਼ੁਰਮਾਨ ਹੈ ਕਿ ***"ਭੈ ਬਿਨੁ ਭਰਮੁ ਨ ਕਟੀਐ ਨਾਮਿ ਨ ਲਗੈ ਪਿਆਰੁ ॥ ਸਤਿਗੁਰ ਤੇ ਭਉ ਊਪਜੈ ਪਾਈਐ ਮੋਖ ਦੁਆਰ ॥ ਭੈ ਤੇ ਸਹਜੁ ਪਾਈਐ ਮਿਲਿ ਜੋਤੀ ਜੋਤਿ ਅਪਾਰ ॥ ਭੈ ਤੇ ਭੈਜਲੁ ਲੰਘੀਐ ਗੁਰਮਤੀ ਵੀਚਾਰੁ ॥ ਭੈ ਤੇ ਨਿਰਭਉ ਪਾਈਐ ਜਿਸ ਦਾ ਅੰਤੁ ਨ ਪਾਰਾਵਾਰੁ ॥"*** (ਮਲਾਰ ਮ: ੧, ਪੰਨਾ ੧੨੮੮)

ਵਾਹਿਗੁਰੂ ਦੇ ਡਰ ਤੋਂ ਬਿਨਾਂ ਨਾਸਤਕਾਂ ਵੱਲੋਂ ਨਿਡਰਤਾ ਦਾ ਪੈ ਚੁੱਕਾ ਭਰਮ ਦੂਰ ਨਹੀਂ ਹੁੰਦਾ। ਸਤਿਗੁਰਾਂ ਦੇ ਬਚਨਾਂ ਪਰ ਭਰੋਸਾ ਕਰਨ ਨਾਲ ਅੰਤਰ ਆਤਮਾ ਵਿਚ ਜਨਮ ਮਰਨ ਤੇ ਜਮਾਂ ਦੇ ਦੰਡ ਦਾ ਡਰ ਪੈਦਾ ਹੋ ਜਾਂਦਾ ਹੈ ਜਿਸ ਕਰਕੇ ਪ੍ਰੇਮਾ ਭਗਤੀ ਵਿਚ ਮਨ ਦੀ ਥਿਰਤਾ ਹੁੰਦੀ ਹੈ ਅਰ ਫੇਰ ਇਸੇ ਡਰ ਤੋਂ ਹੀ ਨਿਡਰ ਪ੍ਰਭੂ ਦੀ ਪ੍ਰਾਪਤੀ ਹੋ ਜਾਂਦੀ ਹੈ।

*Gurshabad is Truth. It teaches us that being unconcerned about whatever happens is recklessness. Concern that nothing wrong may happen makes one morally upright. Spiritual reverence consists of awareness that nothing which is wrong or against the Divine Order can happen. This spiritual conviction is living in a true state of fearlessness. Shabad, or Gurbani is the ultimate criteria in this respect.*

## ਸੋਰਠਿ ਮਹਲਾ ੩ ॥

ਹਰਿ ਜੀਉ ਸਬਦੇ ਜਾਪਦਾ ਭਾਈ ਪੂਰੈ ਭਾਗਿ ਮਿਲਾਇ ॥ ਸਦਾ ਸੁਖੁ ਸੋਹਾਗਣੀ ਭਾਈ ਅਨਦਿਨੁ ਰਤੀਆ ਰੰਗੁ ਲਾਇ ॥੧॥ ਹਰਿ ਜੀ ਤੂ ਆਪੇ ਰੰਗੁ ਚੜਾਇ ॥ ਗਾਵਹੁ ਗਾਵਹੁ ਰੰਗਿ ਰਾਤਿ ਹੋ ਭਾਈ ਹਰਿ ਸੇਤੀ ਰੰਗੁ ਲਾਇ ॥ ਰਹਾਉ ॥ ਗੁਰ ਕੀ ਕਾਰ ਕਮਾਵਣੀ ਭਾਈ ਆਪੁ ਛੋਡਿ ਚਿਤੁ ਲਾਇ ॥ ਸਦਾ ਸਹਜੁ ਫਿਰਿ ਦੁਖੁ ਨ ਲਗਈ ਭਾਈ ਹਰਿ ਆਪਿ ਵਸੈ ਮਨਿ ਆਇ ॥੨॥ ਪਿਰ ਕਾ ਹੁਕਮੁ ਨ ਜਾਣਈ ਭਾਈ ਸਾ ਕੁਲਖਣੀ ਕੁਨਾਰਿ ॥ ਮਨਹਠਿ ਕਾਰ ਕਮਾਵਣੀ ਭਾਈ ਵਿਣੁ ਨਾਵੈ ਕੂੜਿਆਰਿ ॥੩॥ ਸੇ ਗਾਵਹਿ ਜਿਨ ਮਸਤਕਿ ਭਾਗੁ ਹੈ ਭਾਈ ਭਾਇ ਸਚੈ ਬੈਰਾਗੁ ॥ ਅਨਦਿਨੁ ਰਾਤੇ ਗੁਣ ਰਵਹਿ ਭਾਈ ਨਿਰਭਉ ਗੁਰ ਲਿਵ ਲਾਗੁ ॥੪॥ ਸਭਨਾ ਮਾਰਿ ਜੀਵਾਲਦਾ ਭਾਈ ਸੋ ਸੇਵਹੁ ਦਿਨੁ ਰਾਤਿ ॥ ਸੋ ਕਿਉ ਮਨਹੁ ਵਿਸਾਰੀਐ ਭਾਈ ਜਿਸ ਦੀ ਵਡੀ ਹੈ ਦਾਤਿ ॥੫॥ ਮਨਮੁਖਿ ਮੈਲੀ ਡੂੰਮਣੀ ਭਾਈ ਦਰਗਹ ਨਾਹੀ ਥਾਉ ॥ ਗੁਰਮੁਖਿ ਹੋਵੈ ਤ ਗੁਣ ਰਵੈ ਭਾਈ ਮਿਲਿ ਪ੍ਰੀਤਮ ਸਾਚਿ ਸਮਾਉ ॥੬॥ ਏਤੁ ਜਨਮਿ ਹਰਿ ਨ ਚੇਤਿਓ ਭਾਈ ਕਿਆ ਮੁਹੁ ਦੇਸੀ ਜਾਇ ॥ ਕਿੜੀ ਪਵੰਦੀ ਮੁਹਾਇਓਨੁ ਭਾਈ ਬਿਖਿਆ ਨੋ ਲੋਭਾਇ ॥੭॥ ਨਾਮੁ ਸਮਾਲਹਿ ਸੁਖਿ ਵਸਹਿ ਭਾਈ ਸਦਾ ਸੁਖੁ ਸਾਂਤਿ ਸਰੀਰ ॥ ਨਾਨਕ ਨਾਮੁ ਸਮਾਲਿ ਤੂ ਭਾਈ ਅਪਰੰਪਰ ਗੁਣੀ ਗਹੀਰ ॥੮॥੩॥

*ਸ੍ਰੀ ਗੁਰੂ ਗ੍ਰੰਥ ਪੰਨਾ ੬੩੯*

***ਸ਼ਬਦਾਰਥ :*** ਸੇਤੀ=ਨਾਲ। ਆਪੁ=ਅਪਣੱਤ। ਪਿਰ=ਪਤੀ। ਕੁਲਖਣੀ=ਭੈੜੇ ਲੱਛਣਾਂ ਵਾਲੀ, ਚੰਦਰੀ। ਕੁਨਾਰਿ=ਖੋਟੀ ਇਸਤਰੀ। ਮਨਹਠਿ=ਮਨ ਦੀ ਮਰਜ਼ੀ ਕਰਨ ਵਾਲੀ। ਰਵਹਿ=ਉਚਾਰਦੀ। ਡੂੰਮਣੀ=ਦੁਖੀ। ਕਿੜੀ=ਅਵਾਜ਼ਾਂ, ਕੂਕਾਂ, ਦੁਹਾਈਆਂ। ਮੁਹਾਇਓਨੁ=ਠਗਿਆ ਲੁੱਟਿਆ ਜਾ ਰਿਹਾ ਹੈ। ਬਿਖਿਆ=ਵਿਸ਼ੇ ਵਿਕਾਰਾਂ ਰੂਪ।

***ਸਾਰ ਭਾਵ :*** ਨਾਮ ਨੂੰ ਸੰਭਾਲ ਭਾਵ ਸਿਮਰਨ ਕਰ।

| ਮੂਲ | ਅਰਥ |
|---|---|
| ਹਰਿ ਜੀਉ ਸਬਦੇ ਜਾਪਦਾ ਭਾਈ ਪੂਰੈ ਭਾਗਿ ਮਿਲਾਇ ॥ | ਹੇ ਭਰਾਵੋ! ਪ੍ਰਭੂ ਦੀ ਜਾਣਕਾਰੀ ਗੁਰੂ ਜੀ ਦੇ ਉਪਦੇਸ਼ ਤੋਂ ਹੁੰਦੀ ਹੈ। ਪੂਰੇ ਭਾਗਵਾਨਾਂ ਨੂੰ ਗੁਰੂ ਦਾ ਮਿਲਾਪ ਹੋ ਜਾਂਦਾ ਹੈ। |
| ਸਦਾ ਸੁਖੁ ਸੋਹਾਗਣੀ ਭਾਈ ਅਨਦਿਨੁ ਰਤੀਆ ਰੰਗੁ ਲਾਇ ॥੧॥ | ਉਹ ਜੀਵ ਰੂਪ ਇਸਤਰੀਆਂ ਸਦਾ ਸੁਹਾਗ ਦਾ ਸੁਖ ਮਾਣਦੀਆਂ ਹਨ ਜੋ ਦਿਨ ਰਾਤ ਪ੍ਰਭੂ ਰੰਗ ਵਿਚ ਰੱਤੀਆਂ ਰਹਿੰਦੀਆਂ ਹਨ॥੧॥ |
| ਹਰਿ ਜੀ ਤੂ ਆਪੇ ਰੰਗੁ ਚੜਾਇ ॥ ਗਾਵਹੁ ਗਾਵਹੁ ਰੰਗਿ ਰਾਤਿ ਹੋ ਭਾਈ ਹਰਿ ਸੇਤੀ ਰੰਗੁ ਲਾਇ ॥ ਰਹਾਉ ॥ | ਹੇ ਹਰੀ ਜੀ! ਤੁਸੀਂ ਆਪ ਹੀ ਪ੍ਰੇਮ ਰੰਗ ਚੜ੍ਹਾਉਣ ਵਾਲੇ ਹੋ। ਪ੍ਰਭੂ ਰੰਗ ਰੱਤੇ ਪ੍ਰੇਮੀਓ! ਪ੍ਰਭੂ ਨਾਲ ਪ੍ਰੇਮ ਕਰਨ ਦੇ ਅਨੰਦ ਰਸ ਦਾ ਵਾਰੰਵਾਰ ਗਾਇਨ ਕਰੋ॥ ਰਹਾਉ॥ |
| ਗੁਰ ਕੀ ਕਾਰ ਕਮਾਵਣੀ ਭਾਈ ਆਪੁ ਛੋਡਿ ਚਿਤੁ ਲਾਇ ॥ | ਹੇ ਭਰਾਵੋ! ਗੁਰਾਂ ਦੀ ਸੇਵਾ ਕਰਨ ਲਈ ਅਹੰ ਦਾ ਤਿਆਗ ਕਰ ਕੇ ਮਨ ਲਾਉਣਾ ਪੈਂਦਾ ਹੈ। ਭਾਵ ਪ੍ਰੇਮ ਸ਼ਰਧਾ ਕਰਨੀ ਪੈਂਦੀ ਹੈ। |
| ਸਦਾ ਸਹਜੁ ਫਿਰਿ ਦੁਖੁ ਨ ਲਗਈ ਭਾਈ ਹਰਿ ਆਪਿ ਵਸੈ ਮਨਿ ਆਇ ॥੨॥ | ਇਸ ਦੇ ਫਲ ਸਰੂਪ ਸਦਾ ਹੀ ਸੁਖ ਪ੍ਰਾਪਤ ਹੁੰਦਾ ਹੈ ਤੇ ਕਦੇ ਕੋਈ ਦੁੱਖ ਨਹੀਂ ਲੱਗਦਾ ਕਿਉਂਕਿ ਉਸ ਦੇ ਮਨ ਵਿਚ ਪ੍ਰਭੂ ਆਪ ਵੱਸ ਜਾਂਦਾ ਹੈ॥੨॥ |
| ਪਿਰ ਕਾ ਹੁਕਮੁ ਨ ਜਾਣਈ ਭਾਈ ਸਾ ਕੁਲਖਣੀ ਕੁਨਾਰਿ ॥ | ਜੋ ਇਸਤਰੀ ਪਤੀ ਦੇ ਹੁਕਮ ਨੂੰ ਸਮਝਦੀ ਹੀ ਨਹੀਂ, ਭਾਵ ਪ੍ਰਵਾਹ ਹੀ ਨਹੀਂ ਕਰਦੀ, ਉਹ ਇਸਤਰੀ ਤਾਂ ਭੈੜੇ ਲੱਛਣਾਂ ਵਾਲੀ ਖੋਟੀ ਔਰਤ ਹੈ। |
| ਮਨਹਠਿ ਕਾਰ ਕਮਾਵਣੀ ਭਾਈ ਵਿਣੁ ਨਾਵੈ ਕੂੜਿਆਰਿ ॥੩॥ | ਉਹ ਆਪਣੇ ਮਨ ਦੀ ਮਰਜ਼ੀ ਕਰਨ ਵਾਲੀ ਪਤੀ ਦੇ ਨਾਮ ਤੋਂ ਸੱਖਣੀ ਭਾਵ ਉਹ ਔਰਤ ਝੂਠੀ ਹੀ ਹੁੰਦੀ ਹੈ॥੩॥ |
| ਸੇ ਗਾਵਹਿ ਜਿਨ ਮਸਤਕਿ ਭਾਗੁ ਹੈ ਭਾਈ ਭਾਇ ਸਚੈ ਬੈਰਾਗੁ ॥ | ਜਿਨ੍ਹਾਂ ਦੇ ਮੱਥੇ 'ਤੇ ਚੰਗੇ ਭਾਗ ਲਿਖੇ ਹੁੰਦੇ ਹਨ ਉਹ ਹੀ ਸੱਚੇ ਮਨ ਨਾਲ ਪ੍ਰਭੂ ਦੇ ਪ੍ਰੇਮੀ ਹੁੰਦੇ ਹਨ ਅਰ ਓਸ ਦਾ ਜਸ ਗਾਉਂਦੇ ਹਨ। |
| ਅਨਦਿਨੁ ਰਾਤੇ ਗੁਣ ਰਵਹਿ ਭਾਈ ਨਿਰਭਉ ਗੁਰ ਲਿਵ ਲਾਗੁ ॥੪॥ | ਦਿਨ ਰਾਤ ਪ੍ਰੇਮ ਰੰਗ ਵਿਚ ਰੱਤੇ ਸਤਿ ਕਰਤਾਰ ਦੇ ਜਸ ਗਾਇਨ ਕਰਦੇ ਨਿਰਭਯ ਰੂਪ ਗੁਰਾਂ ਦੇ ਚਰਨਾਂ ਵਿਚ ਲਿਵ ਲਾਉਂਦੇ ਹਨ॥੪॥ |
| ਸਭਨਾ ਮਾਰਿ ਜੀਵਾਲਦਾ ਭਾਈ ਸੋ ਸੇਵਹੁ ਦਿਨੁ ਰਾਤਿ ॥ | ਜੋ ਕਰਤਾ ਪੁਰਖੁ ਸਭ ਨੂੰ ਮਾਰਦਾ ਤੇ ਜਿਊਂਦਾ ਕਰਦਾ ਹੈ ਐਸੇ ਭੰਨਣ ਘੜਨ ਸਮਰੱਥ ਦਾ ਦਿਨੇ ਰਾਤ ਸਿਮਰਣ ਕਰੋ। |

**ਸੋ ਕਿਉ ਮਨਹੁ ਵਿਸਾਰੀਐ ਭਾਈ**
**ਜਿਸ ਦੀ ਵਡੀ ਹੈ ਦਾਤਿ ॥੫॥**

ਐਸੇ ਵਾਹਿਗੁਰੂ ਨੂੰ ਮਨ ਤੋਂ ਕਿਉਂ ਭੁੱਲੀਏ ਜਿਸ ਦੀਆਂ ਬਖ਼ਸ਼ੀਆਂ ਦਾਤਾਂ ਵੱਡੀਆਂ ਤੋਂ ਵੱਡੀਆਂ ਭਾਵ ਬੇਅੰਤ ਹਨ॥੫॥

**ਮਨਮੁਖਿ ਮੈਲੀ ਡੁੰਮਣੀ ਭਾਈ**
**ਦਰਗਹ ਨਾਹੀ ਥਾਉ ॥**

ਮਨ ਨੂੰ ਮੁਖੀ ਜਾਨਣ ਵਾਲੀ ਇਸਤਰੀ ਸਦਾ ਹੀ ਦੁਖੀ ਰਹਿੰਦੀ ਹੈ ਉਸ ਨੂੰ ਪਰਲੋਕ ਵਿਚ ਕੋਈ ਥਾਂ ਨਹੀਂ ਮਿਲਦੀ।

**ਗੁਰਮੁਖਿ ਹੋਵੈ ਤ ਗੁਣ ਰਵੈ ਭਾਈ**
**ਮਿਲਿ ਪ੍ਰੀਤਮ ਸਾਚਿ ਸਮਾਉ ॥੬॥**

ਜੋ ਗੁਰਾਂ ਦੀ ਮਤ ਨੂੰ ਮੁੱਖ ਰੱਖ ਕੇ ਪ੍ਰਭੂ ਦੇ ਗੁਣ ਗਾਇਨ ਕਰਦੀ ਹੈ ਓਹੋ ਹੀ ਸੱਚ ਰੂਪ ਪਤੀ ਪ੍ਰੀਤਮ ਨੂੰ ਮਿਲ ਕੇ ਓਸ ਸੱਚੇ ਵਿਚ ਮਿਲ ਜਾਂਦੀ ਹੈ॥੬॥

**ਏਤੁ ਜਨਮਿ ਹਰਿ ਨ ਚੇਤਿਓ ਭਾਈ**
**ਕਿਆ ਮੁਹੁ ਦੇਸੀ ਜਾਇ ॥**

ਹੇ ਭਰਾਵਾ! ਜੇ ਇਸ ਮਨੁੱਖਾ ਜਨਮ ਵਿਚ ਭੀ ਪ੍ਰਭੂ ਨੂੰ ਯਾਦ ਨਾ ਕੀਤਾ ਤਾਂ ਫੇਰ ਅੱਗੇ ਗੁਰ ਦਰਬਾਰ ਵਿਚ ਕਿਹੜਾ ਮੂੰਹ ਦਿਖਾਵੇਂਗਾ।

**ਕਿੜੀ ਪਵੰਦੀ ਮੁਹਾਇਓਨੁ ਭਾਈ**
**ਬਿਖਿਆ ਨੋ ਲੋਭਾਇ ॥੭॥**

ਵੇਦ ਪੁਰਾਣ, ਗੁਰੂ, ਸਿੱਖ ਦੁਹਾਈਆਂ ਪਾ ਰਹੇ ਹਨ ਕਿ ਸੱਜਣਾ! ਵਿਸ਼ੇ ਵਿਕਾਰਾਂ ਵਿਚ ਪਰਚ ਕੇ ਆਪਣਾ ਆਪਾ ਕਿਉਂ ਲੁਟਾਈ ਜਾ ਰਿਹਾ ਹੈਂ॥੭॥

**ਨਾਮੁ ਸਮਾਲਹਿ ਸੁਖਿ ਵਸਹਿ ਭਾਈ**
**ਸਦਾ ਸੁਖੁ ਸਾਂਤਿ ਸਰੀਰ ॥**

ਜੇ ਸੁਖੀ ਵੱਸਣਾ ਚਾਹੁੰਦਾ ਹੈਂ ਤਾਂ ਪ੍ਰਭੂ ਦੇ ਨਾਮ ਨੂੰ ਸੰਭਾਲ ਭਾਵ ਨਾਮ ਸਿਮਰਣ ਕਰ, ਇਸ ਨਾਲ ਸਰੀਰ ਨੂੰ ਸਦੀਵੀ ਸੁਖ ਤੇ ਮਨ ਨੂੰ ਸ਼ਾਂਤੀ ਹੋਵੇਗੀ।

**ਨਾਨਕ ਨਾਮੁ ਸਮਾਲਿ ਤੂ ਭਾਈ**
**ਅਪਰੰਪਰ ਗੁਣੀ ਗਹੀਰ ॥੮॥੩॥**

ਹੇ ਭਰਾਵਾ! ਓਹ ਪ੍ਰਭੂ ਜੋ ਅਪਰੰਪਾਰ ਤੇ ਗੁਣਾਂ ਦਾ ਸਾਗਰ ਹੈ ਓਸ ਦੇ ਨਾਮ ਨੂੰ ਸੰਭਾਲ ਭਾਵ ਨਾਮ ਸਿਮਰਣ ਕਰ॥੮॥੩॥

***ਸਬਦੁ ਸਾਰ :*** ਇਸ ਸਮੁੱਚੇ ਸਬਦੁ ਦਾ ਭਾਵ ਇਹ ਹੈ ਕਿ ***"ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ ॥"*** (ਸਲੋਕ ਕਬੀਰ, ਪੰਨਾ ੧੩੬੬) ਇਹ ਮਨੁੱਖਾ ਦੇਹੀ ਵਾਰੰਵਾਰ ਨਹੀਂ ਮਿਲਦੀ। ਜੇ ਇਸ ਵੇਰਾਂ ਵੀ ਪ੍ਰਭੂ ਦਾ ਸਿਮਰਣ ਨਾ ਕੀਤਾ ਤਦ ***"ਪਉੜੀ ਛੁੜਕੀ ਫਿਰਿ ਹਾਥਿ ਨ ਆਵੈ ਅਹਿਲਾ ਜਨਮੁ ਗਵਾਇਆ ॥"*** (ਬਿਲਾਵਲੁ ਮ: ੩, ਪੰਨਾ ੭੯੬) ਪ੍ਰਭੂ ਪ੍ਰਾਪਤੀ ਦੇ ਮੰਦਰ ਦੀ ਪਉੜੀ ਦਾ ਇਹ ਡੰਡਾ ਹੱਥੋਂ ਨਿਕਲ ਗਿਆ ਤਾਂ ਫੇਰ ਇਹ ਵੇਲਾ ਮੁੜ ਕੇ ਹੱਥ ਨਹੀਂ ਆਉਣਾ ਅਰ ਮਨੁੱਖਾ ਜਨਮ ਬੇਅਰਥ ਹੀ ਚਲਾ ਜਾਣਾ ਹੈ ਅਤੇ ਫੇਰ ***"ਫਿਰਿ ਪਛੁਤਾਵਹਿਗਾ ਮੂੜਿਆ ਤੂੰ ਕਵਨ ਕੁਮਤਿ ਭ੍ਰਮਿ ਲਾਗਾ ॥"*** (ਸ੍ਰੀਰਾਗ ਬੇਣੀ ਜੀਉ, ਪੰਨਾ ੯੩) ਪਛਤਾਉਣਾ ਪਵੇਗਾ ਕਿ ਕਿਸ ਦੀ ਖੋਟੀ ਮਤ ਲੈ ਕੇ ਹੋਰ ਹੋਰ ਕੰਮਾਂ ਵਿਚ ਭਟਕਦਾ ਫਿਰਦਾ ਰਿਹਾ।

ਵੇਦ, ਪੁਰਾਣ, ਸ਼ਾਸਤਰ, ਗੁਰੂ ਜੀ ਸਾਰੇ ਉੱਚੀ ਉੱਚੀ ਪੁਕਾਰ ਰਹੇ ਹਨ, ਆਖ ਰਹੇ ਹਨ ਕਿ ***"ਰਾਮੁ ਭਜੁ ਰਾਮੁ ਭਜੁ ਜਨਮੁ ਸਿਰਾਤੁ ਹੈ॥ ਕਹਉ ਕਹਾ ਬਾਰ ਬਾਰ ਸਮਝਤ ਨਹ ਕਿਉ ਗਵਾਰ॥ ਬਿਨਸਤ ਨਹ ਲਗੈ ਬਾਰ ਓਰੇ ਸਮ ਗਾਤੁ ਹੈ॥"*** (ਜੈਜਾਵੰਤੀ ਮ: ੯, ਪੰਨਾ ੧੩੫੨) ਹੇ ਪ੍ਰਾਣੀ! ਵਾਹਿਗੁਰੂ ਦੇ ਨਾਮ ਦਾ ਸਿਮਰਣ ਕਰ। ਤੇਰਾ ਮਨੁੱਖਾ ਜਨਮ ਬੇਅਰਥ ਬੀਤ ਰਿਹਾ ਹੈ। ਇਹ ਸਰੀਰ ਤਾਂ ਬਰਫ਼ ਦੇ ਓਲੇ (ਗੜੇ) ਵਾਂਗ ਹੌਲੀ ਹੌਲੀ ਗਲਦਾ ਜਾ ਰਿਹਾ ਹੈ।

ਹੇ ਮੂਰਖ ਮਨ! ***"ਅਜਹੂ ਸਮਝਿ ਕਛੁ ਬਿਗਰਿਓ ਨਾਹਿਨਿ ਭਜਿ ਲੇ ਨਾਮੁ ਮੁਰਾਰਿ॥"*** (ਸੋਰਠਿ ਮ: ੯, ਪੰਨਾ ੬੩੩) ਹੁਣ ਭੀ ਜੇ ਸੰਭਲ ਜਾਵੇਂ ਤਦ ਭੀ ਤੇਰਾ ਕੁਝ ਨਹੀਂ ਵਿਗੜਿਆ। ਪ੍ਰਭੂ ਪਰਮਾਤਮਾ ਦੇ ਸਿਮਰਣ ਵਿਚ ਸਥਿਰ ਹੋ ਜਾਹ।

*Knowing fully well that we belong to the Divine, that we are sparks of the same effulgence, enables us to swing in the melodious realization (Kirtan) ever, of the truth revealed by Simran. In this swinging state, the world is understood as the expression of "feminine" creativity. It is as significant as energy of the Cosmos in its congealed form, often given the masculine nomenclature- Purakh.*

## ਸੋਰਠਿ ਮਹਲਾ ੫ ਘਰੁ ੧ ਅਸਟਪਦੀਆ

### ੴ ਸਤਿਗੁਰ ਪ੍ਰਸਾਦਿ ॥

ਸਭੁ ਜਗੁ ਜਿਨਹਿ ਉਪਾਇਆ ਭਾਈ ਕਰਣ ਕਾਰਣ ਸਮਰਥੁ ॥ ਜੀਉ ਪਿੰਡੁ ਜਿਨਿ ਸਾਜਿਆ ਭਾਈ ਦੇ ਕਰਿ ਅਪਣੀ ਵਥੁ ॥ ਕਿਨਿ ਕਹੀਐ ਕਿਉ ਦੇਖੀਐ ਭਾਈ ਕਰਤਾ ਏਕੁ ਅਕਥੁ ॥ ਗੁਰੁ ਗੋਵਿੰਦੁ ਸਲਾਹੀਐ ਭਾਈ ਜਿਸ ਤੇ ਜਾਪੈ ਤਥੁ ॥੧॥ ਮੇਰੇ ਮਨ ਜਪੀਐ ਹਰਿ ਭਗਵੰਤਾ ॥ ਨਾਮ ਦਾਨੁ ਦੇਇ ਜਨ ਅਪਨੇ ਦੂਖ ਦਰਦ ਕਾ ਹੰਤਾ ॥ ਰਹਾਉ ॥ ਜਾ ਕੈ ਘਰਿ ਸਭੁ ਕਿਛੁ ਹੈ ਭਾਈ ਨਉ ਨਿਧਿ ਭਰੇ ਭੰਡਾਰ ॥ ਤਿਸ ਕੀ ਕੀਮਤਿ ਨਾ ਪਵੈ ਭਾਈ ਊਚਾ ਅਗਮ ਅਪਾਰ ॥ ਜੀਅ ਜੰਤ ਪ੍ਰਤਿਪਾਲਦਾ ਭਾਈ ਨਿਤ ਨਿਤ ਕਰਦਾ ਸਾਰ ॥ ਸਤਿਗੁਰੁ ਪੂਰਾ ਭੇਟੀਐ ਭਾਈ ਸਬਦਿ ਮਿਲਾਵਣਹਾਰ ॥੨॥ ਸਚੇ ਚਰਣ ਸਰੇਵੀਅਹਿ ਭਾਈ ਭ੍ਰਮੁ ਭਉ ਹੋਵੈ ਨਾਸੁ ॥ ਮਿਲਿ ਸੰਤ ਸਭਾ ਮਨੁ ਮਾਂਜੀਐ ਭਾਈ ਹਰਿ ਕੈ ਨਾਮਿ ਨਿਵਾਸੁ ॥ ਮਿਟੈ ਅੰਧੇਰਾ ਅਗਿਆਨਤਾ ਭਾਈ ਕਮਲ ਹੋਵੈ ਪਰਗਾਸੁ ॥ ਗੁਰ ਬਚਨੀ ਸੁਖੁ ਊਪਜੈ ਭਾਈ ਸਭਿ ਫਲ ਸਤਿਗੁਰ ਪਾਸਿ ॥੩॥ ਮੇਰਾ ਤੇਰਾ ਛੋਡੀਐ ਭਾਈ ਹੋਈਐ ਸਭ ਕੀ ਧੂਰਿ ॥ ਘਟਿ ਘਟਿ ਬ੍ਰਹਮੁ ਪਸਾਰਿਆ ਭਾਈ ਪੇਖੈ ਸੁਣੈ ਹਜੂਰਿ ॥ ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਭਾਈ ਤਿਤੁ ਦਿਨਿ ਮਰੀਐ ਝੂਰਿ ॥ ਕਰਨ ਕਰਾਵਨ ਸਮਰਥੋ ਭਾਈ ਸਰਬ ਕਲਾ ਭਰਪੂਰਿ ॥੪॥ ਪ੍ਰੇਮ ਪਦਾਰਥੁ ਨਾਮੁ ਹੈ ਭਾਈ ਮਾਇਆ ਮੋਹ ਬਿਨਾਸੁ ॥ ਤਿਸੁ ਭਾਵੈ ਤਾ ਮੇਲਿ ਲਏ ਭਾਈ ਹਿਰਦੈ ਨਾਮ ਨਿਵਾਸੁ ॥ ਗੁਰਮੁਖਿ ਕਮਲੁ ਪ੍ਰਗਾਸੀਐ ਭਾਈ ਰਿਦੈ ਹੋਵੈ ਪਰਗਾਸੁ ॥ ਪ੍ਰਗਟੁ ਭਇਆ ਪਰਤਾਪੁ ਪ੍ਰਭ ਭਾਈ ਮਉਲਿਆ ਧਰਤਿ ਅਕਾਸੁ ॥੫॥ ਗੁਰਿ ਪੂਰੈ ਸੰਤੋਖਿਆ ਭਾਈ ਅਹਿਨਿਸਿ ਲਾਗਾ ਭਾਉ ॥ ਰਸਨਾ ਰਾਮੁ ਰਵੈ ਸਦਾ ਭਾਈ ਸਾਚਾ ਸਾਦੁ ਸੁਆਉ ॥ ਕਰਨੀ ਸੁਣਿ ਸੁਣਿ ਜੀਵਿਆ ਭਾਈ ਨਿਹਚਲੁ ਪਾਇਆ ਥਾਉ ॥ ਜਿਸੁ ਪਰਤੀਤਿ ਨ ਆਵਈ ਭਾਈ ਸੋ ਜੀਅੜਾ ਜਲਿ ਜਾਉ ॥੬॥ ਬਹੁ ਗੁਣ ਮੇਰੇ ਸਾਹਿਬੈ ਭਾਈ ਹਉ ਤਿਸ ਕੈ ਬਲਿ ਜਾਉ ॥ ਓਹੁ ਨਿਰਗੁਣੀਆਰੇ ਪਾਲਦਾ ਭਾਈ ਦੇਇ ਨਿਥਾਵੇ ਥਾਉ ॥ ਰਿਜਕੁ ਸੰਬਾਹੇ ਸਾਸਿ ਸਾਸਿ ਭਾਈ ਗੂੜਾ ਜਾ ਕਾ ਨਾਉ ॥ ਜਿਸੁ ਗੁਰੁ ਸਾਚਾ

ਭੇਟੀਐ ਭਾਈ ਪੂਰਾ ਤਿਸੁ ਕਰਮਾਉ ॥੭॥ ਤਿਸੁ ਬਿਨੁ ਘੜੀ ਨ ਜੀਵੀਐ ਭਾਈ ਸਰਬ ਕਲਾ ਭਰਪੂਰਿ ॥ ਸਾਸਿ ਗਿਰਾਸਿ ਨ ਵਿਸਰੈ ਭਾਈ ਪੇਖਉ ਸਦਾ ਹਜੂਰਿ ॥ ਸਾਧੂ ਸੰਗਿ ਮਿਲਾਇਆ ਭਾਈ ਸਰਬ ਰਹਿਆ ਭਰਪੂਰਿ ॥ ਜਿਨਾ ਪ੍ਰੀਤਿ ਨ ਲਗੀਆ ਭਾਈ ਸੇ ਨਿਤ ਨਿਤ ਮਰਦੇ ਝੂਰਿ ॥੮॥ ਅੰਚਲਿ ਲਾਇ ਤਰਾਇਆ ਭਾਈ ਭਉਜਲੁ ਦੁਖੁ ਸੰਸਾਰੁ ॥ ਕਰਿ ਕਿਰਪਾ ਨਦਰਿ ਨਿਹਾਲਿਆ ਭਾਈ ਕੀਤੋਨੁ ਅੰਗੁ ਅਪਾਰੁ ॥ ਮਨੁ ਤਨੁ ਸੀਤਲੁ ਹੋਇਆ ਭਾਈ ਭੋਜਨੁ ਨਾਮ ਅਧਾਰੁ ॥ ਨਾਨਕ ਤਿਸੁ ਸਰਣਾਗਤੀ ਭਾਈ ਜਿ ਕਿਲਬਿਖ ਕਾਟਣਹਾਰੁ ॥੯॥੧॥

*ਸ੍ਰੀ ਗੁਰੂ ਗ੍ਰੰਥ ਪੰਨਾ ੬੩੯-੪੦*

*ਸ਼ਬਦਾਰਥ :* ਵਥੁ=ਚੇਤਨ ਸੱਤਾ ਰੂਪ ਵਸਤੂ। ਕਿਨਿ=ਕਿਵੇਂ। ਅਕਥੁ=ਕਥਨ ਰਹਿਤ, ਬੇਅੰਤ। ਤਥੁ=ਅਸਲ ਰੂਪ। ਭਗਵੰਤਾ=ਭਾਗਸ਼ਾਲੀ, ਪ੍ਰਭੂ। ਹੰਤਾ=ਨਾਸ ਕਰਨ ਵਾਲਾ। ਸਾਰ=ਖ਼ਬਰ ਸੁਰਤ। ਸਰੇਵੀਅਹਿ=ਪੂਜੀਏ। ਮਾਂਜੀਐ=ਪਵਿੱਤਰ ਕਰੀਏ, ਮਾਂਜੀਏ। ਕਮਲ=ਹਿਰਦੇ ਕਮਲ। ਧੂਰਿ=ਧੂੜੀ। ਹਜੂਰਿ=ਹਾਜ਼ਰ, ਪਾਸ। ਝੂਰਿ=ਝੂਰ ਝੂਰ ਕੇ, ਦੁਖੀ ਹੋ ਕੇ। ਬਿਨਾਸੁ=ਨਾਸ ਕਰਨ ਵਾਲਾ। ਮਉਲਿਆ=ਪ੍ਰਸੰਨ ਹੋਇਆ, ਖਿੜ ਗਿਆ। ਭਾਉ=ਪ੍ਰੇਮ। ਰਵੈ=ਉਚਾਰੇ, ਬੋਲੇ। ਕਰਨੀ=ਕੰਨ। ਪਰਤੀਤਿ=ਭਰੋਸਾ। ਜੀਅੜਾ=ਜੀਵ। ਸੰਬਾਹੇ=ਪਹੁੰਚਾਉਂਦਾ। ਗੂੜਾ=ਪਿਆਰਾ। ਕਰਮਾਉ=ਕਰਮ, ਭਾਗ। ਸਾਸਿ ਗਿਰਾਸਿ=ਸਵਾਸਾਂ ਦੇ ਆਉਣ ਜਾਣ ਦੇ ਸਮੇਂ ਤਕ। ਪੇਖਉ=ਦੇਖੋ। ਅੰਚਲਿ=ਸ਼ਰਨ ਰੂਪ ਪੱਲੇ ਨਾਲ। ਨਿਹਾਲਿਆ=ਵੇਖਿਆ। ਅੰਗੁ=ਪੱਖ, ਸਹਾਇਤਾ।

*ਸਾਰ ਭਾਵ :* ਕਰਤਾ ਏਕੁ ਅਕਥੁ ॥

| ਮੂਲ | ਅਰਥ |
|---|---|
| **ਸਭੁ ਜਗੁ ਜਿਨਹਿ ਉਪਾਇਆ ਭਾਈ ਕਰਣ ਕਾਰਣ ਸਮਰਥੁ ॥** | ਜਿਸ ਵਾਹਿਗੁਰੂ ਨੇ ਸਾਰਾ ਸੰਸਾਰ ਬਣਾਇਆ ਹੈ ਅਰ ਪੰਜ ਤਤਾਂ ਦਾ ਸਮਰੱਥ ਕਰਨਹਾਰ ਹੈ। |
| **ਜੀਉ ਪਿੰਡੁ ਜਿਨਿ ਸਾਜਿਆ ਭਾਈ ਦੇ ਕਰਿ ਅਪਣੀ ਵਥੁ ॥** | ਜਿਸ ਨੇ ਆਪਣੀ ਚੇਤਨ ਸੱਤਾ ਰੂਪੀ ਵਸਤੂ ਦੇ ਕੇ ਜੀਵ ਦਾ ਸਰੀਰ ਬਣਾਇਆ ਹੈ ਭਾਵ ਪੰਜ ਤਤਾਂ ਦੇ ਸੁਮੇਲ ਤੋਂ ਜੀਵ ਦੀ ਰਚਨਾ ਕੀਤੀ ਹੈ। |

| | |
|---|---|
| **ਕਿਨਿ ਕਹੀਐ ਕਿਉ ਦੇਖੀਐ ਭਾਈ<br>ਕਰਤਾ ਏਕੁ ਅਕਥੁ ॥** | ਜੋ ਇਕ ਕਰਤਾ ਪੁਰਖੁ ਕਥਨ ਵਿਚ ਨਹੀਂ ਕਥਿਆ ਜਾ ਸਕਦਾ ਓਸ ਸੰਬੰਧੀ ਕੀ ਕਿਹਾ ਜਾਵੇ ਤੇ ਓਸ ਦਾ ਦਰਸ਼ਨ ਕਿਵੇਂ ਹੋਵੇ ? |
| **ਗੁਰੁ ਗੋਵਿੰਦੁ ਸਲਾਹੀਐ ਭਾਈ<br>ਜਿਸ ਤੇ ਜਾਪੈ ਤਥੁ ॥੧॥** | ਗੁਰੂ ਜੀ ਆਖਦੇ ਹਨ, ਗੁਰਾਂ ਪਾਸੋਂ ਸਿੱਖਿਆ ਲੈ ਕੇ ਉਸ ਦੀ ਉਸਤਤਿ ਕਰੋ ਜਿਸ ਦੇ ਫਲ ਸਰੂਪ ਅਸਲ ਤਤ ਵਸਤੂ ਨੂੰ ਜਾਣ ਜਾਓਗੇ ॥੧॥ |
| **ਮੇਰੇ ਮਨ ਜਪੀਐ ਹਰਿ ਭਗਵੰਤਾ ॥<br>ਨਾਮ ਦਾਨੁ ਦੇਇ ਜਨ ਅਪਨੇ<br>ਦੂਖ ਦਰਦ ਕਾ ਹੰਤਾ ॥ ਰਹਾਉ ॥** | ਹੇ ਮੇਰੇ ਮਨ! ਪ੍ਰਭੂ ਪਰਮਾਤਮਾ ਦੇ ਨਾਮ ਦਾ ਜਾਪ ਕਰ।<br>ਜੋ ਆਪਣੇ ਦਾਸਾਂ ਨੂੰ ਨਾਮ ਦਾਨ ਦੇ ਕੇ ਦੁੱਖਾਂ ਦਰਦਾਂ ਦਾ ਨਾਸ ਕਰ ਦਿੰਦਾ ਹੈ॥ ਰਹਾਉ ॥ |
| **ਜਾ ਕੈ ਘਰਿ ਸਭੁ ਕਿਛੁ ਹੈ ਭਾਈ<br>ਨਉ ਨਿਧਿ ਭਰੇ ਭੰਡਾਰ ॥** | ਜਿਸ ਵਾਹਿਗੁਰੂ ਦੇ ਘਰ ਵਿਚ ਨਉਨਿਧਾਂ ਆਦਿ ਸਾਰੇ ਭੰਡਾਰੇ ਭਰੇ ਹੋਏ ਹਨ ਭਾਵ ਸਭ ਕੁਝ ਮੌਜੂਦ ਹੈ। |
| **ਤਿਸ ਕੀ ਕੀਮਤਿ ਨਾ ਪਵੈ ਭਾਈ<br>ਊਚਾ ਅਗਮ ਅਪਾਰ ॥** | ਓਸ ਉੱਚੇ ਤੋਂ ਉੱਚੇ ਅਪਰੰਪਾਰ ਵਾਹਿਗੁਰੂ ਦੀ ਕੋਈ ਕੀਮਤ ਕੀ ਪਾ ਸਕਦਾ ਹੈ ਭਾਵ ਓਸ ਦੀ ਗਤਿ ਮਿਤਿ ਨਹੀਂ ਪਾਈ ਜਾਂਦੀ। |
| **ਜੀਅ ਜੰਤ ਪ੍ਰਤਿਪਾਲਦਾ ਭਾਈ<br>ਨਿਤ ਨਿਤ ਕਰਦਾ ਸਾਰ ॥** | ਓਹ ਵਾਹਿਗੁਰੂ ਜੀਵਾਂ ਜੰਤੂਆਂ ਦੀ ਹਰ ਰੋਜ਼ ਖ਼ਬਰ ਸੁਰਤ ਰੱਖਦਾ ਤੇ ਪਾਲਣਾ ਕਰਦਾ ਹੈ। |
| **ਸਤਿਗੁਰੁ ਪੂਰਾ ਭੇਟੀਐ ਭਾਈ<br>ਸਬਦਿ ਮਿਲਾਵਣਹਾਰ ॥੨॥** | ਜੇ ਪੂਰਨ ਸਤਿਗੁਰੂ ਮਿਲ ਜਾਣ ਤਾਂ ਉਨ੍ਹਾਂ ਦੇ ਉਪਦੇਸ਼ ਧਾਰਨ ਕਰ ਲੈਣ ਪਰ ਪ੍ਰਭੂ ਨਾਲ ਮਿਲਾਪ ਹੋ ਜਾਂਦਾ ਹੈ॥੨॥ |
| **ਸਚੇ ਚਰਣ ਸਰੇਵੀਅਹਿ ਭਾਈ<br>ਭ੍ਰਮੁ ਭਉ ਹੋਵੈ ਨਾਸੁ ॥** | ਸੱਚੇ ਹਿਰਦੇ ਨਾਲ ਵਾਹਿਗੁਰੂ ਦੇ ਚਰਨਾਂ ਦਾ ਸੇਵਨ ਕਰੀਏ ਤਦ ਸਭ ਪ੍ਰਕਾਰ ਦੇ ਭਰਮ ਤੇ ਭਉ ਨਾਸ ਹੋ ਜਾਂਦੇ ਹਨ। |
| **ਮਿਲਿ ਸੰਤ ਸਭਾ ਮਨੁ ਮਾਂਜੀਐ ਭਾਈ<br>ਹਰਿ ਕੈ ਨਾਮਿ ਨਿਵਾਸੁ ॥** | ਸਤਿ ਸੰਗਤ ਵਿਚ ਮਿਲ ਕੇ ਮਨ ਨੂੰ ਸੁੱਧ ਕਰੀਏ ਤਾਂ ਉਸ ਸੁੱਧ ਮਨ ਵਿਚ ਹਰੀ ਪ੍ਰਭੂ ਨਾਮ ਦਾ ਨਿਵਾਸ ਹੋਵੇਗਾ। |
| **ਮਿਟੈ ਅੰਧੇਰਾ ਅਗਿਆਨਤਾ ਭਾਈ<br>ਕਮਲ ਹੋਵੈ ਪਰਗਾਸੁ ॥** | ਅਵਿੱਦਿਆ ਕਾਰਨ ਜੋ ਅਗਿਆਨਤਾ ਦਾ ਅੰਧੇਰਾ ਹੈ ਓਹ ਦੂਰ ਹੋ ਕੇ ਹਿਰਦੇ ਕਮਲ ਵਿਚ ਪ੍ਰਭੂ ਦਾ ਪ੍ਰਕਾਸ਼ ਹੋ ਜਾਵੇਗਾ। |
| **ਗੁਰ ਬਚਨੀ ਸੁਖੁ ਊਪਜੈ ਭਾਈ<br>ਸਭਿ ਫਲ ਸਤਿਗੁਰ ਪਾਸਿ ॥੩॥** | ਗੁਰਾਂ ਦੇ ਉਪਦੇਸ਼ ਧਾਰਨ ਕਰਨ ਨਾਲ ਸਭ ਪ੍ਰਕਾਰ ਦੇ ਸੁਖ ਪ੍ਰਾਪਤ ਹੁੰਦੇ ਹਨ ਕਿਉਂਕਿ ਇਹ ਸਭ ਪ੍ਰਕਾਰ ਦੇ ਸੁਖ ਸਤਿਗੁਰਾਂ ਪਾਸ ਹਨ ॥੩॥ |

ਮੇਰਾ ਤੇਰਾ ਛੋਡੀਐ ਭਾਈ
ਹੋਈਐ ਸਭ ਕੀ ਧੂਰਿ ॥

ਹੰਗਤਾ ਮਮਤਾ ਛੱਡ ਕੇ ਸਭਨਾਂ ਦੇ ਚਰਨਾਂ ਦੀ ਧੂੜੀ ਹੋ ਜਾਓ ਭਾਵ ਨਿੰਮਰਤਾ ਭਾਵ ਧਾਰੋ।

ਘਟਿ ਘਟਿ ਬ੍ਰਹਮੁ ਪਸਾਰਿਆ ਭਾਈ
ਪੇਖੈ ਸੁਣੈ ਹਜੂਰਿ ॥

ਓਹ ਪ੍ਰਭੂ ਜੋ ਘਟਾਂ ਘਟਾਂ ਵਿਚ ਵਿਆਪਕ ਹੈ ਓਸ ਨੂੰ ਆਪਣੇ ਪਾਸ ਹੀ ਦੇਖੋ ਅਰ ਓਸ ਦਾ ਜਸ ਸੁਣੋ।

ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਭਾਈ
ਤਿਤੁ ਦਿਨਿ ਮਰੀਐ ਝੂਰਿ ॥

ਪ੍ਰਭੂ ਦਾ ਨਾਮ ਜਿਸ ਦਿਨ ਵਿੱਸਰ ਜਾਵੇਗਾ, ਉਸ ਦਿਨ ਝੂਰ ਝੂਰ ਕੇ ਮਰਨਾ ਹੋਵੇਗਾ ਭਾਵ ਸਾਰਾ ਸਮਾਂ ਦੁਖਦਾਈ ਰਹੇਗਾ।

ਕਰਨ ਕਰਾਵਨ ਸਮਰਥੋ ਭਾਈ
ਸਰਬ ਕਲਾ ਭਰਪੂਰਿ ॥੪॥

ਓਹ ਕਰਨਹਾਰ ਕਰਤਾਰ ਸੰਸਾਰ ਦੇ ਕਰਨ ਵਿਚ ਸਮਰੱਥ ਹੈ ਤੇ ਸਭ ਵਿਚ ਓਸ ਦੀ ਸ਼ਕਤੀ ਪਰੀਪੂਰਨ ਵਰਤ ਰਹੀ ਹੈ ॥੪॥

ਪ੍ਰੇਮ ਪਦਾਰਥੁ ਨਾਮੁ ਹੈ ਭਾਈ
ਮਾਇਆ ਮੋਹ ਬਿਨਾਸੁ ॥

ਵਾਹਿਗੁਰੂ ਦਾ ਨਾਮ ਸਿਮਰਣ ਹੀ ਪਰਮ ਪਿਆਰਾ ਪਦਾਰਥ ਹੈ। ਮਾਇਆ ਦਾ ਮੋਹ ਤਾਂ ਨਾਸ ਰੂਪ ਹੈ। ਭਾਵ ਉਸ ਨੂੰ ਤਿਆਗ ਦਿਓ।

ਤਿਸੁ ਭਾਵੈ ਤਾ ਮੇਲਿ ਲਏ ਭਾਈ
ਹਿਰਦੈ ਨਾਮ ਨਿਵਾਸੁ ॥

ਓਹ ਵਾਹਿਗੁਰੂ ਜਿਸ ਨੂੰ ਚਾਹੇ ਉਸ ਦੇ ਹਿਰਦੇ ਵਿਚ ਨਾਮ ਦਾ ਵਾਸਾ ਕਰ ਕੇ ਆਪਣੇ ਨਾਲ ਮੇਲ ਲੈਂਦਾ ਹੈ।

ਗੁਰਮੁਖਿ ਕਮਲੁ ਪ੍ਰਗਾਸੀਐ ਭਾਈ
ਰਿਦੈ ਹੋਵੈ ਪਰਗਾਸੁ ॥

ਗੁਰਮੁਖ ਜਨਾਂ ਦੇ ਹਿਰਦੇ ਰੂਪ ਕਮਲ ਵਿਚ ਵਾਹਿਗੁਰੂ ਦੇ ਨਾਮ ਦਾ ਪ੍ਰਕਾਸ਼ ਹੁੰਦਾ ਹੈ।

ਪ੍ਰਗਟੁ ਭਇਆ ਪਰਤਾਪੁ ਪ੍ਰਭ ਭਾਈ
ਮਉਲਿਆ ਧਰਤਿ ਅਕਾਸੁ ॥੫॥

ਓਸ ਪ੍ਰਕਾਸ਼ ਦੇ ਪ੍ਰਤਾਪ ਕਾਰਨ ਓਹ ਗੁਰਮੁਖ ਧਰਤੀ ਅਕਾਸ਼ ਤਕ ਪ੍ਰਗਟ ਹੋ ਜਾਂਦਾ ਹੈ ਭਾਵ ਸਾਰੇ ਸੰਸਾਰ ਵਿਚ ਪ੍ਰਸਿੱਧ ਹੋ ਜਾਂਦਾ ਹੈ ॥੫॥

ਗੁਰਿ ਪੂਰੈ ਸੰਤੋਖਿਆ ਭਾਈ
ਅਹਿਨਿਸਿ ਲਾਗਾ ਭਾਉ ॥

ਪੂਰਿਆਂ ਗੁਰਾਂ ਨੇ ਸੰਤੋਖ ਬਖ਼ਸ਼ ਕੇ ਦਿਨ ਰਾਤ ਨਾਮ ਸਿਮਰਣ ਵਿਚ ਪ੍ਰੇਮ ਲਾ ਦਿੱਤਾ ਭਾਵ ਹਰ ਸਮੇਂ ਸਿਮਰਣ ਵਿਚ ਟਿਕਾਉ ਰਹਿੰਦਾ ਹੈ।

ਰਸਨਾ ਰਾਮੁ ਰਵੈ ਸਦਾ ਭਾਈ
ਸਾਚਾ ਸਾਦੁ ਸੁਆਉ ॥

ਜ਼ੁਬਾਨ ਭੀ ਸਦਾ ਸਰਬ ਵਿਆਪਕ ਵਾਹਿਗੁਰੂ ਦਾ ਨਾਮ ਉਚਾਰਦੀ ਹੋਈ ਸੱਚੇ ਆਨੰਦ ਰਸ ਦਾ ਸਵਾਦ ਲੈਂਦੀ ਹੈ।

ਕਰਨੀ ਸੁਣਿ ਸੁਣਿ ਜੀਵਿਆ ਭਾਈ
ਨਿਹਚਲੁ ਪਾਇਆ ਥਾਉ ॥

ਉਹ ਗੁਰਮੁਖ ਕੰਨਾਂ ਰਾਹੀਂ ਪ੍ਰਭੂ ਦਾ ਜਸ ਸੁਣ ਸੁਣ ਕੇ ਅਚੱਲ ਪ੍ਰਭੂ ਦੇ ਸਥਾਨ ਪਰ ਥਿਰ ਹੋ ਜਾਂਦਾ ਹੈ।

ਜਿਸੁ ਪਰਤੀਤਿ ਨ ਆਵਈ ਭਾਈ
ਸੋ ਜੀਅੜਾ ਜਲਿ ਜਾਉ ॥੬॥

ਜਿਸ ਨੂੰ ਗੁਰਾਂ ਦੇ ਬਚਨਾਂ ਪਰ ਭਰੋਸਾ ਨਹੀਂ ਆਉਂਦਾ, ਉਹ ਜੀਵ ਤਾਂ ਸੜਦਾ ਬਲਦਾ ਹੀ ਰਹਿੰਦਾ ਹੈ ॥੬॥

**ਬਹੁ ਗੁਣ ਮੇਰੇ ਸਾਹਿਬੈ ਭਾਈ**
**ਹਉ ਤਿਸ ਕੈ ਬਲਿ ਜਾਉ ॥**

ਮੇਰੇ ਸੱਚੇ ਮਾਲਕ ਵਿਚ ਬੇਅੰਤ ਗੁਣ ਹਨ ਮੈਂ ਤਾਂ ਉਨ੍ਹਾਂ ਤੋਂ ਸਦਾ ਬਲਿਹਾਰੇ ਜਾਂਦਾ ਹਾਂ।

**ਓਹੁ ਨਿਰਗੁਣੀਆਰੇ ਪਾਲਦਾ ਭਾਈ**
**ਦੇਇ ਨਿਥਾਵੇ ਥਾਉ ॥**

ਓਹ ਵਾਹਿਗੁਰੂ ਤਾਂ ਗੁਣਾਂ ਤੋਂ ਬਿਹੂਨ ਅਵਗੁਣਿਆਰਿਆਂ ਨੂੰ ਭੀ ਪਾਲਦਾ ਸੰਭਾਲਦਾ ਹੈ ਅਰ ਨਿਥਾਵਿਆਂ ਨੂੰ ਥਾਂ ਟਿਕਾਣਾ ਦਿੰਦਾ ਹੈ।

**ਰਿਜਕੁ ਸੰਬਾਹੇ ਸਾਸਿ ਸਾਸਿ ਭਾਈ**
**ਗੂੜਾ ਜਾ ਕਾ ਨਾਉ ॥**

ਹਰੇਕ ਸੁਾਸਧਾਰੀ ਨੂੰ ਖਾਣਾ ਖਾਣ ਲਈ ਦਿੰਦਾ ਹੈ। ਜਿਸ ਦਾ ਬਹੁਤ ਪਿਆਰਾ ਨਾਮ ਹੈ।

**ਜਿਸੁ ਗੁਰੁ ਸਾਚਾ ਭੇਟੀਐ ਭਾਈ**
**ਪੂਰਾ ਤਿਸੁ ਕਰਮਾਉ ॥੭॥**

ਜਿਸ ਨੂੰ ਸੱਚਾ ਗੁਰੂ ਮਿਲ ਜਾਵੇ ਉਸ ਦੇ ਪੂਰੇ ਭਾਗ ਜਾਣੋ। ਭਾਵ ਉਹ ਬੜਾ ਭਾਗਾਂ ਵਾਲਾ ਹੈ॥੭॥

**ਤਿਸੁ ਬਿਨੁ ਘੜੀ ਨ ਜੀਵੀਐ ਭਾਈ**
**ਸਰਬ ਕਲਾ ਭਰਪੂਰਿ ॥**

ਜੋ ਵਾਹਿਗੁਰੂ ਸਰਬ ਸ਼ਕਤੀਮਾਨ ਹੈ ਉਸ ਨੂੰ ਤਿਆਗ ਕੇ ਤਾਂ ਇਕ ਘੜੀ ਮਾਤਰ ਭੀ ਜੀਵਿਆ ਨਹੀਂ ਜਾਂਦਾ।

**ਸਾਸਿ ਗਿਰਾਸਿ ਨ ਵਿਸਰੈ ਭਾਈ**
**ਪੇਖਉ ਸਦਾ ਹਜੂਰਿ ॥**

ਐਸਾ ਵਾਹਿਗੁਰੂ ਤਾਂ ਸੁਾਸਾਂ ਦੇ ਆਉਂਦਿਆਂ ਤੇ ਖਾਣਾ ਖਾਂਦਿਆਂ ਦੇ ਸਮੇਂ ਤਕ ਭੀ ਨਾ ਭੁੱਲੇ ਅਰ ਸਦਾ ਹਾਜ਼ਰ ਨਾਜ਼ਰ ਹੀ ਦੇਖਦਾ ਹਾਂ।

**ਸਾਧੂ ਸੰਗਿ ਮਿਲਾਇਆ ਭਾਈ**
**ਸਰਬ ਰਹਿਆ ਭਰਪੂਰਿ ॥**

ਜੋ ਪ੍ਰਭੂ ਸਭ ਥਾਂ ਪਰੀਪੂਰਨ ਹੈ ਓਹ ਸਤਿਸੰਗਤ ਕਰਨ ਨਾਲ ਹੀ ਪ੍ਰਾਪਤ ਹੁੰਦਾ ਹੈ।

**ਜਿਨਾ ਪ੍ਰੀਤਿ ਨ ਲਗੀਆ ਭਾਈ**
**ਸੇ ਨਿਤ ਨਿਤ ਮਰਦੇ ਝੂਰਿ ॥੮॥**

ਜਿਨ੍ਹਾਂ ਮਨਮੁਖਾਂ ਨੂੰ ਓਸ ਵਾਹਿਗੁਰੂ ਦੇ ਨਾਮ ਨਾਲ ਪ੍ਰੀਤੀ ਨਹੀਂ ਲੱਗੀ, ਉਹ ਤਾਂ ਹਰ ਰੋਜ਼ ਕਲਪਨਾ ਕਲੇਸ਼ਾਂ ਵਿਚ ਝੂਰ ਝੂਰ ਕੇ ਮਰਦੇ ਹਨ॥੮॥

**ਅੰਚਲਿ ਲਾਇ ਤਰਾਇਆ ਭਾਈ**
**ਭਉਜਲੁ ਦੁਖੁ ਸੰਸਾਰੁ ॥**

ਸਤਿਗੁਰਾਂ ਨੇ ਆਪਣੇ ਪੱਲੇ ਨਾਲ ਲਾ ਕੇ ਭਾਵ ਆਪਣੀ ਸ਼ਰਨ ਦੇ ਕੇ ਇਸ ਡਰਾਉਣੇ ਸੰਸਾਰ ਸਮੁੰਦਰ ਦੇ ਦੁੱਖ ਤੋਂ ਬਚਾ ਲਿਆ ਹੈ।

**ਕਰਿ ਕਿਰਪਾ ਨਦਰਿ ਨਿਹਾਲਿਆ ਭਾਈ**
**ਕੀਤੋਨੁ ਅੰਗੁ ਅਪਾਰੁ ॥**

ਗੁਰਾਂ ਨੇ ਆਪਣਾ ਪੱਖ ਪੂਰਾ ਕੀਤਾ ਭਾਵ ਪੂਰਾ ਅੰਗ ਪਾਲਿਆ ਜੋ ਕਿਰਪਾ ਦ੍ਰਿਸ਼ਟੀ ਨਾਲ ਦੇਖ ਲਿਆ।

**ਮਨੁ ਤਨੁ ਸੀਤਲੁ ਹੋਇਆ ਭਾਈ**
**ਭੋਜਨੁ ਨਾਮ ਅਧਾਰੁ ॥**

ਉਨ੍ਹਾਂ ਦੀ ਕਿਰਪਾ ਦ੍ਰਿਸ਼ਟੀ ਨਾਲ ਮਨ ਤੇ ਤਨ ਨੂੰ ਠੰਢ ਪੈ ਗਈ ਅਰ ਵਾਹਿਗੁਰੂ ਨਾਮ ਦੇ ਭੋਜਨ ਦਾ ਆਸਰਾ ਮਿਲ ਗਿਆ।

**ਨਾਨਕ ਤਿਸੁ ਸਰਣਾਗਤੀ ਭਾਈ**
**ਜਿ ਕਿਲਬਿਖ ਕਾਟਣਹਾਰੁ ॥੯॥੧॥**

ਗੁਰੂ ਜੀ ਆਖਦੇ ਹਨ ਅਸੀਂ ਓਸ ਪ੍ਰਭੂ ਦੀ ਸ਼ਰਨ ਆਏ ਹਾਂ, ਜੋ ਸਮੂਹ ਪਾਪਾਂ ਨੂੰ ਕੱਟਣ ਵਿਚ ਸਮਰੱਥ ਹੈ॥੯॥੧॥

*ਸਬਦੁ ਸਾਰ :* ਇਕ ਜਗਿਆਸੂ ਬੇਨਤੀ ਕਰਦਾ ਹੈ ਕਿ ਹੇ ਸਤਿਗੁਰੂ ਜੀ! ***"ਕਿਨਿ ਕਹੀਐ ਕਿਉ ਦੇਖੀਐ ਭਾਈ ਕਰਤਾ ਏਕੁ ਅਕਥੁ ॥"*** ਜੋ ਸੰਸਾਰ ਦਾ ਕਰਤਾ ਵਾਹਿਗੁਰੂ ਹੈ ਓਸ ਦੇ ਕੀਤੇ ਕੰਮਾਂ ਦਾ ਬਿਆਨ ਕਿਵੇਂ ਕੀਤਾ ਜਾਵੇ ? ਅਰ ਓਸ ਦੇ ਦਰਸ਼ਨ ਕਿਵੇਂ ਹੋਣ ? ਓਸ ਪ੍ਰਥਾਇ ਸਤਿਗੁਰੂ ਜੀ ਉਚਾਰਦੇ ਹਨ ***"ਤਿਸ ਕੀ ਕੀਮਤਿ ਨਾ ਪਵੈ ਭਾਈ ਊਚਾ ਅਗਮ ਅਪਾਰ ॥"*** ਓਹ ਅਪਰੰਪਾਰ ਉੱਚੇ ਤੋਂ ਉੱਚਾ ਹੈ ਉਸ ਦੀ ਕਿਸੇ ਪ੍ਰਕਾਰ ਦੀ ਕੋਈ ਵਿਚਾਰ ਹੋ ਹੀ ਨਹੀਂ ਸਕਦੀ।

ਓਸ ਦੇ ਦਰਸ਼ਨ ਕਿਵੇਂ ਹੋਣ ? ਇਸ ਵਾਸਤੇ ਸਭ ਤੋਂ ਪਹਿਲੋਂ ਸਤਿਸੰਗਤ ਵਿਚ ਜਾ ਕੇ ***"ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ ॥"*** (ਸੋਰਠਿ ਮ: ੩, ਪੰਨਾ ੬੫੧) ਜਨਮ ਜਨਮਾਂਤਰਾਂ ਦੀ ਮੈਲ ਨਾਲ ਕਾਲਾ ਸਵਾਹ ਹੋਇਆ ਮਨ ਉੱਜਲ ਕਰੋ। ਗੁਰ ਉਪਦੇਸ਼ ਦੁਆਰਾ ਨਾਮ ਜਪ ਕੇ ਇਸ ਮਨ ਨੂੰ ਮਾਂਜੋ ਭਾਵ ਆਸਾ, ਤ੍ਰਿਸ਼ਨਾ, ਮੋਹ, ਮਮਤਾ ਆਦਿ ਵਿਕਾਰਾਂ ਤੋਂ ਉਪਰਾਮ ਹੋਵੇ। ਇਸ ਤਰ੍ਹਾਂ ਜਦ ***"ਮਨ ਨਿਰਮਲ ਉਜੀਆਰੇ ॥"*** (ਮਲਾਰ ਮ: ੫, ਪੰਨਾ ੧੨੭੨) ਮਨ ਸ਼ੁੱਧ ਸਾਫ਼ ਹੋ ਕੇ ਨਿਰਮਲ ਹੋ ਜਾਵੇਗਾ ਤਦ ਉਸ ਵਿਚ ਪ੍ਰਭੂ ਦਾ ਪ੍ਰਕਾਸ਼ ਦਿਸਣ ਲੱਗੇਗਾ।

ਜਿਵੇਂ ਸ਼ੀਸ਼ੇ ਦੇ ਨਿਰਮਲ ਹੋਣ ਪਰ ਸ੍ਵੈ ਸਰੂਪ ਦਿਸਣ ਲੱਗ ਜਾਂਦਾ ਹੈ ਤਿਵੇਂ ਮਨ ਨਿਰਮਲ ਹੋਣ ਪਰ ਪਰਮਾਤਮਾ ਦਾ ਸ੍ਵੈ ਸਰੂਪ ਨਜ਼ਰ ਆਉਣ ਲੱਗੇਗਾ। ਇਸ ਦਾ ਪ੍ਰਤੱਖ ਪ੍ਰਗਟਾਵਾ ਇਹ ਹੋਵੇਗਾ ਕਿ ***"ਜਹ ਜਹ ਦੇਖਾ ਤਹ ਤਹ ਸੋਈ ॥"*** (ਪ੍ਰਭਾਤੀ ਮ: ੧, ਪੰਨਾ ੧੩੪੩) ਤਥਾ ***"ਸਰਬ ਜੋਤਿ ਤੇਰੀ ਪਸਰਿ ਰਹੀ ॥ ਜਹ ਜਹ ਦੇਖਾ ਤਹ ਨਰਹਰੀ ॥"*** (ਰਾਮਕਲੀ ਮ: ੧, ਪੰਨਾ ੮੭੬) ਚਾਰੇ ਪਾਸੇ ਪ੍ਰਭੂ ਪਰਮਾਤਮਾ ਹੀ ਦ੍ਰਿਸ਼ਟੀ ਆਵੇਗਾ ਅਰ ***"ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ ॥"*** (ਪ੍ਰਭਾਤੀ ਕਬੀਰ ਜੀ, ਪੰਨਾ ੧੩੪੯-੫੦) ਇਹ ਨਿਸਚੇ ਹੋ ਜਾਵੇਗਾ ਕਿ ਇਸ ਸਥੂਲ ਸਰੂਪ ਵਿਚ ਸਾਰਾ ਸੰਸਾਰ ਹੀ ਰੱਬ ਦਾ ਰੂਪ ਹੈ।

*The creative energy of the world, despite all its expressible forms, remains beyond description.*

## ਸੋਰਠਿ ਮਹਲਾ ੫ ॥

ਮਾਤ ਗਰਭ ਦੁਖ ਸਾਗਰੋ ਪਿਆਰੇ ਤਹ ਅਪਣਾ ਨਾਮੁ ਜਪਾਇਆ ॥ ਬਾਹਰਿ ਕਾਢਿ ਬਿਖੁ ਪਸਰੀਆ ਪਿਆਰੇ ਮਾਇਆ ਮੋਹੁ ਵਧਾਇਆ ॥ ਜਿਸ ਨੋ ਕੀਤੋ ਕਰਮੁ ਆਪਿ ਪਿਆਰੇ ਤਿਸੁ ਪੂਰਾ ਗੁਰੂ ਮਿਲਾਇਆ ॥ ਸੋ ਆਰਾਧੇ ਸਾਸਿ ਸਾਸਿ ਪਿਆਰੇ ਰਾਮ ਨਾਮ ਲਿਵ ਲਾਇਆ ॥੧॥ ਮਨਿ ਤਨਿ ਤੇਰੀ ਟੇਕ ਹੈ ਪਿਆਰੇ ਮਨਿ ਤਨਿ ਤੇਰੀ ਟੇਕ ॥ ਤੁਧੁ ਬਿਨੁ ਅਵਰੁ ਨ ਕਰਨਹਾਰੁ ਪਿਆਰੇ ਅੰਤਰਜਾਮੀ ਏਕ ॥ ਰਹਾਉ ॥ ਕੋਟਿ ਜਨਮ ਭ੍ਰਮਿ ਆਇਆ ਪਿਆਰੇ ਅਨਿਕ ਜੋਨਿ ਦੁਖੁ ਪਾਇ ॥ ਸਾਚਾ ਸਾਹਿਬੁ ਵਿਸਰਿਆ ਪਿਆਰੇ ਬਹੁਤੀ ਮਿਲੈ ਸਜਾਇ ॥ ਜਿਨ ਭੇਟੈ ਪੂਰਾ ਸਤਿਗੁਰੂ ਪਿਆਰੇ ਸੇ ਲਾਗੇ ਸਾਚੈ ਨਾਇ ॥ ਤਿਨਾ ਪਿਛੈ ਛੁਟੀਐ ਪਿਆਰੇ ਜੋ ਸਾਚੀ ਸਰਣਾਇ ॥੨॥ ਮਿਠਾ ਕਰਿ ਕੈ ਖਾਇਆ ਪਿਆਰੇ ਤਿਨਿ ਤਨਿ ਕੀਤਾ ਰੋਗੁ ॥ ਕਉੜਾ ਹੋਇ ਪਤਿਸਟਿਆ ਪਿਆਰੇ ਤਿਸ ਤੇ ਉਪਜਿਆ ਸੋਗੁ ॥ ਭੋਗ ਭੁੰਚਾਇ ਭੁਲਾਇਅਨੁ ਪਿਆਰੇ ਉਤਰੈ ਨਹੀ ਵਿਜੋਗੁ ॥ ਜੋ ਗੁਰ ਮੇਲਿ ਉਧਾਰਿਆ ਪਿਆਰੇ ਤਿਨ ਧੁਰੇ ਪਇਆ ਸੰਜੋਗੁ ॥੩॥ ਮਾਇਆ ਲਾਲਚਿ ਅਟਿਆ ਪਿਆਰੇ ਚਿਤਿ ਨ ਆਵਹਿ ਮੂਲਿ ॥ ਜਿਨ ਤੂ ਵਿਸਰਹਿ ਪਾਰਬ੍ਰਹਮ ਸੁਆਮੀ ਸੇ ਤਨ ਹੋਏ ਧੂੜਿ ॥ ਬਿਲਲਾਟ ਕਰਹਿ ਬਹੁਤੇਰਿਆ ਪਿਆਰੇ ਉਤਰੈ ਨਾਹੀ ਸੂਲੁ ॥ ਜੋ ਗੁਰ ਮੇਲਿ ਸਵਾਰਿਆ ਪਿਆਰੇ ਤਿਨ ਕਾ ਰਹਿਆ ਮੂਲੁ ॥੪॥ ਸਾਕਤ ਸੰਗੁ ਨ ਕੀਜਈ ਪਿਆਰੇ ਜੇ ਕਾ ਪਾਰਿ ਵਸਾਇ ॥ ਜਿਸੁ ਮਿਲਿਐ ਹਰਿ ਵਿਸਰੈ ਪਿਆਰੇ ਸੁੋ ਮੁਹਿ ਕਾਲੈ ਉਠਿ ਜਾਇ ॥ ਮਨਮੁਖਿ ਢੋਈ ਨਹ ਮਿਲੈ ਪਿਆਰੇ ਦਰਗਹ ਮਿਲੈ ਸਜਾਇ ॥ ਜੋ ਗੁਰ ਮੇਲਿ ਸਵਾਰਿਆ ਪਿਆਰੇ ਤਿਨਾ ਪੂਰੀ ਪਾਇ ॥੫॥ ਸੰਜਮ ਸਹਸ ਸਿਆਣਪਾ ਪਿਆਰੇ ਇਕ ਨ ਚਲੀ ਨਾਲਿ ॥ ਜੋ ਬੇਮੁਖ ਗੋਬਿੰਦ ਤੇ ਪਿਆਰੇ ਤਿਨ ਕੁਲਿ ਲਾਗੈ ਗਾਲਿ ॥ ਹੋਦੀ ਵਸਤੁ ਨ ਜਾਤੀਆ ਪਿਆਰੇ ਕੂੜੁ ਨ ਚਲੀ ਨਾਲਿ ॥ ਸਤਿਗੁਰੁ ਜਿਨਾ ਮਿਲਾਇਓਨੁ ਪਿਆਰੇ ਸਾਚਾ ਨਾਮੁ ਸਮਾਲਿ ॥੬॥ ਸਤੁ ਸੰਤੋਖੁ ਗਿਆਨੁ ਧਿਆਨੁ ਪਿਆਰੇ ਜਿਸ ਨੋ ਨਦਰਿ ਕਰੇ ॥ ਅਨਦਿਨੁ ਕੀਰਤਨੁ ਗੁਣ ਰਵੈ ਪਿਆਰੇ ਅੰਮ੍ਰਿਤਿ ਪੂਰ ਭਰੇ ॥ ਦੁਖ ਸਾਗਰੁ ਤਿਨ ਲੰਘਿਆ ਪਿਆਰੇ

ਭਵਜਲੁ ਪਾਰਿ ਪਰੇ ॥ ਜਿਸੁ ਭਾਵੈ ਤਿਸੁ ਮੇਲਿ ਲੈਹਿ ਪਿਆਰੇ ਸੇਈ ਸਦਾ ਖਰੇ ॥੭॥ ਸੰਮ੍ਰਥ ਪੁਰਖੁ ਦਇਆਲ ਦੇਉ ਪਿਆਰੇ ਭਗਤਾ ਤਿਸ ਕਾ ਤਾਣੁ ॥ ਤਿਸੁ ਸਰਣਾਈ ਢਹਿ ਪਏ ਪਿਆਰੇ ਜਿ ਅੰਤਰਜਾਮੀ ਜਾਣੁ ॥ ਹਲਤੁ ਪਲਤੁ ਸਵਾਰਿਆ ਪਿਆਰੇ ਮਸਤਕਿ ਸਚੁ ਨੀਸਾਣੁ ॥ ਸੋ ਪ੍ਰਭੁ ਕਦੇ ਨ ਵੀਸਰੈ ਪਿਆਰੇ ਨਾਨਕ ਸਦ ਕੁਰਬਾਣੁ ॥੮॥੨॥

*ਸ੍ਰੀ ਗੁਰੂ ਗ੍ਰੰਥ ਪੰਨਾ ੬੪੦-੪੧*

*ਸ਼ਬਦਾਰਥ :* ਪਸਰੀਆ=ਚਾਰੇ ਪਾਸੇ ਫੈਲ ਗਈ। ਕਰਮੁ=ਕਿਰਪਾ। ਟੇਕ=ਆਸਰਾ। ਨਾਇ=ਨਾਮ। ਪਤਿਸਟਿਆ=ਪਸਰ ਗਿਆ, ਫੈਲ ਗਿਆ। ਭੁੰਚਾਇ=ਭੋਗ ਕੇ। ਵਿਜੋਗੁ=ਵਿਛੋੜਾ। ਸੰਜੋਗੁ=ਮਿਲਾਪ। ਅਟਿਆ=ਲਿਪਟਿਆ, ਫਸ ਗਿਆ। ਬਿਲਲਾਟ=ਵਿਰਲਾਪ, ਦੁਹਾਈ। ਸੂਲੁ=ਦੁੱਖ। ਮੂਲੁ=ਅਸਲ, ਮੁੱਢ। ਸਾਕਤ=ਪਤਿਤ, ਮਨਮੁਖ। ਪਾਰਿ ਵਸਾਇ=ਜਿਥੋਂ ਤਕ ਵੱਸ ਚੱਲੇ। ਢੋਈ=ਆਸਰਾ। ਸੰਜਮ=ਉਕਤੀਆਂ, ਜੁਗਤੀਆਂ। ਸਹਸ=ਸੈਂਕੜੇ। ਗਾਲਿ=ਕਲੰਕ। ਰਵੈ=ਉਚਾਰਦੇ। ਖਰੇ=ਨਿਰਮਲ, ਸ਼ੁੱਧ। ਦੇਉ=ਪ੍ਰਕਾਸ਼ਕ। ਤਾਣੁ=ਤਾਕਤ, ਆਸਰਾ। ਹਲਤੁ=ਲੋਕ। ਪਲਤੁ=ਪ੍ਰਲੋਕ। ਨੀਸਾਣੁ=ਪ੍ਰਵਾਨਾ।

*ਸਾਰ ਭਾਵ :* ਜਿਸ ਉਪਰ ਪ੍ਰਭੂ ਦੀ ਕਿਰਪਾ ਹੁੰਦੀ ਹੈ ਉਹੋ ਹੀ ਪ੍ਰਭੂ ਦਾ ਨਾਮ ਸਿਮਰਦਾ ਹੈ।

| ਮੂਲ | ਅਰਥ |
|---|---|
| ਮਾਤ ਗਰਭ ਦੁਖ ਸਾਗਰੋ ਪਿਆਰੇ ਤਹ ਅਪਣਾ ਨਾਮੁ ਜਪਾਇਆ ॥ | ਹੇ ਵਾਹਿਗੁਰੂ! ਮਾਤਾ ਦਾ ਗਰਭ ਸਥਾਨ ਜੋ ਦੁੱਖਾਂ ਦਾ ਸਮੁੰਦਰ ਹੈ ਉਥੇ ਤੂੰ ਆਪਣਾ ਨਾਮ ਸਿਮਰਣ ਕਰਵਾਇਆ ਹੈ। |
| ਬਾਹਰਿ ਕਾਢਿ ਬਿਖੁ ਪਸਰੀਆ ਪਿਆਰੇ ਮਾਇਆ ਮੋਹੁ ਵਧਾਇਆ ॥ | ਪਰ ਜਦੋਂ ਬਾਹਰ ਆਇਆ ਭਾਵ ਜਨਮ ਹੋਇਆ ਤਾਂ ਵਿਸ਼ਿਆਂ ਰੂਪੀ ਜ਼ਹਿਰ ਵਿਆਪ ਗਈ ਅਰ ਮਾਇਆ ਦਾ ਮੋਹ ਵਧਣ ਲੱਗਾ। |
| ਜਿਸ ਨੋ ਕੀਤੋ ਕਰਮੁ ਆਪਿ ਪਿਆਰੇ ਤਿਸੁ ਪੂਰਾ ਗੁਰੂ ਮਿਲਾਇਆ ॥ | ਪਰੰਤੂ ਜਿਸ ਉੱਤੇ ਤੇਰੀ ਕਿਰਪਾ ਦ੍ਰਿਸ਼ਟੀ ਹੋ ਗਈ ਉਸ ਨੂੰ ਤਾਂ ਪੂਰਿਆਂ ਗੁਰਾਂ ਦਾ ਮਿਲਾਪ ਹੋ ਗਿਆ। |
| ਸੋ ਆਰਾਧੇ ਸਾਸਿ ਸਾਸਿ ਪਿਆਰੇ ਰਾਮ ਨਾਮ ਲਿਵ ਲਾਇਆ ॥੧॥ | ਰਾਮ ਨਾਮ ਵਿਚ ਲਿਵ ਲਾ ਕੇ ਸੁਆਸ ਸੁਆਸ ਅਰਾਧਨਾ ਕਰਨ ਲੱਗਾ ॥੧॥ |

**ਮਨਿ ਤਨਿ ਤੇਰੀ ਟੇਕ ਹੈ ਪਿਆਰੇ ਮਨਿ ਤਨਿ ਤੇਰੀ ਟੇਕ ॥**

ਉਸ ਦੇ ਤਨ ਮਨ ਵਿਚ ਹੇ ਪ੍ਰਭੂ ਪਿਆਰੇ! ਤੇਰਾ ਹੀ ਆਸਰਾ ਹੈ। ਤੇਰੀ ਹੀ ਓਟ ਹੈ।

**ਤੁਧੁ ਬਿਨੁ ਅਵਰੁ ਨ ਕਰਨਹਾਰੁ ਪਿਆਰੇ ਅੰਤਰਜਾਮੀ ਏਕ ॥ ਰਹਾਉ ॥**

ਉਸ ਨੂੰ ਨਿਸਚੇ ਹੈ ਕਿ ਹੇ ਅੰਤਰਜਾਮੀ! ਕਰਨ ਕਰਾਵਨਹਾਰ ਪ੍ਰਭੂ! ਤੇਰੇ ਬਿਨਾਂ ਹੋਰ ਕੋਈ ਨਹੀਂ ਹੈ॥ ਰਹਾਉ॥

**ਕੋਟਿ ਜਨਮ ਭ੍ਰਮਿ ਆਇਆ ਪਿਆਰੇ ਅਨਿਕ ਜੋਨਿ ਦੁਖੁ ਪਾਇ ॥**

ਇਹ ਜੀਵ ਅਨੇਕ ਜੂਨੀਆਂ ਵਿਚ ਕ੍ਰੋੜਾਂ ਵੇਰਾਂ ਦੁੱਖ ਪਾਉਂਦਾ ਭਟਕਦਾ ਫਿਰਦਾ ਹੁਣ ਮਨੁੱਖਾ ਦੇਹ ਵਿਚ ਆਇਆ ਹੈ।

**ਸਾਚਾ ਸਾਹਿਬੁ ਵਿਸਰਿਆ ਪਿਆਰੇ ਬਹੁਤੀ ਮਿਲੈ ਸਜਾਇ ॥**

ਜੇ ਇਸ ਜਨਮ ਵਿਚ ਭੀ ਸੱਚੇ ਸਾਹਿਬ ਨੂੰ ਵਿਸਾਰ ਦਿੱਤਾ ਤਾਂ ਬਹੁਤ ਭਾਰੀ ਸਜ਼ਾ ਮਿਲੇਗੀ।

**ਜਿਨ ਭੇਟੈ ਪੂਰਾ ਸਤਿਗੁਰੂ ਪਿਆਰੇ ਸੇ ਲਾਗੇ ਸਾਚੈ ਨਾਇ ॥**

ਜਿਨ੍ਹਾਂ ਨੂੰ ਪੂਰੇ ਸਤਿਗੁਰ ਮਿਲ ਗਏ ਉਹ ਤਾਂ ਸੱਚੇ ਨਾਮ ਦੇ ਜਾਪ ਵਿਚ ਲੱਗ ਜਾਣਗੇ।

**ਤਿਨਾ ਪਿਛੈ ਛੁਟੀਐ ਪਿਆਰੇ ਜੋ ਸਾਚੀ ਸਰਣਾਇ ॥੨॥**

ਜਿਨ੍ਹਾਂ ਨੇ ਸੱਚੇ ਨਾਮ ਦੀ ਸ਼ਰਣ ਲਈ ਹੈ ਉਨ੍ਹਾਂ ਪਿੱਛੇ ਹੋਰ ਭੀ ਤਰ ਜਾਣਗੇ॥੨॥

**ਮਿਠਾ ਕਰਿ ਕੈ ਖਾਇਆ ਪਿਆਰੇ ਤਿਨਿ ਤਨਿ ਕੀਤਾ ਰੋਗੁ ॥**

ਇਹ ਜੀਵ ਜਿਨ੍ਹਾਂ ਵਿਸ਼ੇ ਵਿਕਾਰਾਂ ਨੂੰ ਚੰਗਾ ਜਾਣ ਕੇ ਭਾਵ ਮਿੱਠੇ ਲੱਗਣ ਵਾਲੇ ਭੋਗ ਪਦਾਰਥਾਂ ਨੂੰ ਭੋਗਦਾ ਹੈ, ਉਨ੍ਹਾਂ ਨੇ ਤਾਂ ਸਰੀਰ ਨੂੰ ਰੋਗ ਲਾ ਦਿੱਤਾ ਹੈ।

**ਕਉੜਾ ਹੋਇ ਪਤਿਸਟਿਆ ਪਿਆਰੇ ਤਿਸ ਤੇ ਉਪਜਿਆ ਸੋਗੁ ॥**

ਜਦੋਂ ਇਹ ਮਿੱਠੇ ਭੋਗ ਪਦਾਰਥ ਕੌੜੇ ਲੱਗਣ ਲੱਗੇ ਭਾਵ ਦੁੱਖ ਦੇਣ ਲੱਗੇ ਤੇ ਚਾਰੇ ਪਾਸੇ ਪੱਸਰ ਗਏ ਉਸ ਕਾਰਨ ਸੋਗ ਛਾ ਗਿਆ।

**ਭੋਗ ਭੁੰਚਾਇ ਭੁਲਾਇਅਨੁ ਪਿਆਰੇ ਉਤਰੈ ਨਹੀ ਵਿਜੋਗੁ ॥**

ਭੋਗ ਭੋਗਣ ਵਿਚ ਜੋ ਪ੍ਰਭੂ ਨੂੰ ਭੁੱਲ ਗਏ ਉਨ੍ਹਾਂ ਦਾ ਦੁੱਖ ਦੂਰ ਨਹੀਂ ਹੁੰਦਾ। ਭਾਵ ਉਹ ਵਿੱਛੜੇ ਹੀ ਰਹਿੰਦੇ ਹਨ।

**ਜੋ ਗੁਰ ਮੇਲਿ ਉਧਾਰਿਆ ਪਿਆਰੇ ਤਿਨ ਧੁਰੇ ਪਇਆ ਸੰਜੋਗੁ ॥੩॥**

ਪਰ ਜਿਨ੍ਹਾਂ ਦੇ ਮਸਤਕ ਪਰ ਧੁਰੋਂ ਹੀ ਲੇਖ ਲਿਖੇ ਹੋਏ ਸਨ, ਉਨ੍ਹਾਂ ਨੂੰ ਗੁਰੂ ਦਾ ਮਿਲਾਪ ਹੋ ਜਾਣ ਕਰਕੇ ਪਾਰ ਉਤਾਰਾ ਹੋ ਗਿਆ॥੩॥

**ਮਾਇਆ ਲਾਲਚਿ ਅਟਿਆ ਪਿਆਰੇ ਚਿਤਿ ਨ ਆਵਹਿ ਮੂਲਿ ॥**

ਇਹ ਭੁੱਲੜ ਜੀਵ ਮਾਇਆ ਦੇ ਲਾਲਚ 'ਚ ਲਪੇਟਿਆ ਹੋਇਆ ਹੋਣ ਕਰਕੇ ਆਪਣੇ ਮੁੱਢ ਨੂੰ ਯਾਦ ਹੀ ਨਹੀਂ ਰੱਖਦਾ ਭਾਵ ਨਾਮ ਸਿਮਰਣ ਨਹੀਂ ਕਰਦਾ।

| | |
|---|---|
| ਜਿਨ ਤੂ ਵਿਸਰਹਿ ਪਾਰਬ੍ਰਹਮ ਸੁਆਮੀ ਸੇ ਤਨ ਹੋਏ ਧੂੜਿ ॥ | ਹੇ ਵਾਹਿਗੁਰੂ! ਜਿਨ੍ਹਾਂ ਨੂੰ ਤੂੰ ਵਿਸਰ ਜਾਂਦਾ ਹੈਂ ਉਹ ਤਨ ਤਾਂ ਸੜ ਕੇ ਸਵਾਹ ਹੋ ਜਾਂਦੇ ਹਨ ਭਾਵ ਬੇਅਰਥ ਹੀ ਜਨਮ ਚਲਾ ਜਾਂਦਾ ਹੈ। |
| ਬਿਲਲਾਟ ਕਰਹਿ ਬਹੁਤੇਰਿਆ ਪਿਆਰੇ ਉਤਰੈ ਨਾਹੀ ਸੂਲੁ ॥ | ਅੰਤ ਨੂੰ ਉਹ ਭੁੱਲੇ ਹੋਏ ਜੀਵ ਬੜਾ ਵਿਰਲਾਪ ਕਰਦੇ ਹਨ, ਪਰ ਉਨ੍ਹਾਂ ਦੇ ਅੰਦਰ ਜੋ ਦੁੱਖ ਹੋ ਰਿਹਾ ਹੈ ਉਹ ਦੂਰ ਨਹੀਂ ਹੁੰਦਾ। |
| ਜੋ ਗੁਰ ਮੇਲਿ ਸਵਾਰਿਆ ਪਿਆਰੇ ਤਿਨ ਕਾ ਰਹਿਆ ਮੂਲੁ ॥੪॥ | ਪਰ ਜਿਨ੍ਹਾਂ ਨੂੰ ਗੁਰੂ ਜੀ ਨੇ ਆਪਣੀ ਸ਼ਰਨ ਵਿਚ ਲੈ ਕੇ ਸੁਧਾਰ ਦਿੱਤਾ ਹੈ ਉਨ੍ਹਾਂ ਦਾ ਮੂਲ ਰਹਿ ਗਿਆ ਭਾਵ ਬਾਕੀ ਸੁਾਸ ਸਫਲ ਹੋ ਗਏ ॥੪॥ |
| ਸਾਕਤ ਸੰਗੁ ਨ ਕੀਜਈ ਪਿਆਰੇ ਜੇ ਕਾ ਪਾਰਿ ਵਸਾਇ ॥ | ਹੇ ਪਿਆਰੇ ਸੱਜਣੋਂ! ਮਨਮੁਖ ਆਦਮੀ ਦਾ ਕਦੇ ਭੀ ਸੰਗ ਨਾ ਕਰੋ। ਜਿਤਨਾ ਹੋ ਸਕੇ ਪਰੇ ਪਰੇ ਰਹੋ। |
| ਜਿਸੁ ਮਿਲਿਐ ਹਰਿ ਵਿਸਰੈ ਪਿਆਰੇ ਸੁੋ ਮੁਹਿ ਕਾਲੈ ਉਠਿ ਜਾਇ ॥ | ਜਿਸ ਸਾਕਤ ਨਾਲ ਮਿਲਣ ਕਰਕੇ ਪ੍ਰਭੂ ਦਾ ਨਾਮ ਭੁੱਲ ਜਾਵੇ ਤੇ ਕਾਲਾ ਮੂੰਹ ਕਰਵਾ ਕੇ ਜਾਣਾ ਪੈ ਜਾਵੇ। |
| ਮਨਮੁਖਿ ਢੋਈ ਨਹ ਮਿਲੈ ਪਿਆਰੇ ਦਰਗਹ ਮਿਲੈ ਸਜਾਇ ॥ | ਉਸ ਮਨਮੁਖ ਨੂੰ ਕਿਧਰੇ ਭੀ ਆਸਰਾ ਨਹੀਂ ਮਿਲਦਾ ਅਰ ਸੱਚੀ ਦਰਗਾਹ ਵਿਚ ਤਾਂ ਦੰਡ ਮਿਲਦਾ ਹੈ। |
| ਜੋ ਗੁਰ ਮੇਲਿ ਸਵਾਰਿਆ ਪਿਆਰੇ ਤਿਨਾ ਪੂਰੀ ਪਾਇ ॥੫॥ | ਜਿਨ੍ਹਾਂ ਨੂੰ ਗੁਰਾਂ ਨੇ ਸਤਿ ਸੰਗਤ ਵਿਚ ਮੇਲ ਕੇ ਸੁਧਾਰ ਲਿਆ ਹੈ ਉਨ੍ਹਾਂ ਦੀ ਤਾਂ ਪੂਰੀ ਪੈ ਗਈ ਭਾਵ ਉਨ੍ਹਾਂ ਦੀ ਭਗਤੀ ਪੂਰਨ ਹੋ ਗਈ ॥੫॥ |
| ਸੰਜਮ ਸਹਸ ਸਿਆਣਪਾ ਪਿਆਰੇ ਇਕ ਨ ਚਲੀ ਨਾਲਿ ॥ | ਜਿਹੜੇ ਉਕਤੀਆਂ ਜੁਗਤੀਆਂ ਨਾਲ ਸੈਂਕੜੇ ਸਿਆਣਪਾਂ ਕਰਦੇ ਸਨ ਉਨ੍ਹਾਂ ਵਿਚੋਂ ਇਕ ਭੀ ਨਾਲ ਨਹੀਂ ਜਾਂਦੀ ਭਾਵ ਚੰਚਲਤਾਈਆਂ ਇਥੇ ਹੀ ਰਹਿ ਜਾਂਦੀਆਂ ਹਨ। |
| ਜੋ ਬੇਮੁਖ ਗੋਬਿੰਦ ਤੇ ਪਿਆਰੇ ਤਿਨ ਕੁਲਿ ਲਾਗੈ ਗਾਲਿ ॥ | ਇਸ ਤਰ੍ਹਾਂ ਦੇ ਜੋ ਵਾਹਿਗੁਰੂ ਤੋਂ ਬੇਮੁੱਖ ਹੁੰਦੇ ਹਨ ਉਨ੍ਹਾਂ ਦੀਆਂ ਕੁਲਾਂ ਤਕ ਕਲੰਕ ਲੱਗ ਜਾਂਦੇ ਹਨ ਭਾਵ ਗਾਹਲਾਂ ਪੈਂਦੀਆਂ ਹਨ। |
| ਹੋਦੀ ਵਸਤੁ ਨ ਜਾਤੀਆ ਪਿਆਰੇ ਕੂੜੁ ਨ ਚਲੀ ਨਾਲਿ ॥ | ਸਦਾ ਥਿਰ ਰਹਿਣ ਵਾਲੀ ਨਾਮ ਵਸਤੂ ਨੂੰ ਤਾਂ ਜਾਣਿਆ ਨਹੀਂ ਤੇ ਨਾਸ ਹੋ ਜਾਣ ਵਾਲੀ ਭਾਵ ਨਾਲ ਨਾ ਜਾਣ ਵਾਲੀ ਨਾਲ ਪਰਚ ਗਿਆ ਹੈ। |

| | |
|---|---|
| **ਸਤਿਗੁਰੁ ਜਿਨਾ ਮਿਲਾਇਓਨੁ ਪਿਆਰੇ ਸਾਚਾ ਨਾਮੁ ਸਮਾਲਿ ॥੬॥** | ਜਿਨ੍ਹਾਂ ਨੂੰ ਸਤਿਗੁਰਾਂ ਨੇ ਆਪਣੇ ਨਾਲ ਮੇਲ ਲਿਆ ਹੈ ਉਨ੍ਹਾਂ ਨੂੰ ਸੱਚੇ ਨਾਮ ਦੀ ਸੰਭਾਲਣਾ ਕਰ ਦਿੱਤੀ ਹੈ ਭਾਵ ਓਹੋ ਹੀ ਸੱਚੇ ਨਾਮ ਦਾ ਜਾਪ ਕਰਦੇ ਹਨ॥੬॥ |
| **ਸਤੁ ਸੰਤੋਖੁ ਗਿਆਨੁ ਧਿਆਨੁ ਪਿਆਰੇ ਜਿਸ ਨੋ ਨਦਰਿ ਕਰੇ ॥** | ਜਿਨ੍ਹਾਂ ਉਪਰ ਗੁਰਾਂ ਦੀ ਕਿਰਪਾ ਦ੍ਰਿਸ਼ਟੀ ਹੋ ਗਈ, ਉਨ੍ਹਾਂ ਨੂੰ ਸਤ, ਸੰਤੋਖ, ਗਯਾਨ, ਧਯਾਨ, ਆਦਿ ਸਭ ਗੁਣਾਂ ਦੀ ਪ੍ਰਾਪਤੀ ਹੋ ਗਈ। |
| **ਅਨਦਿਨੁ ਕੀਰਤਨੁ ਗੁਣ ਰਵੈ ਪਿਆਰੇ ਅੰਮ੍ਰਿਤਿ ਪੂਰ ਭਰੇ ॥** | ਉਹ ਦਿਨ ਰਾਤ ਕੀਰਤਨ ਕਰਦੇ ਹੋਏ ਪ੍ਰਭੂ ਜਸ ਉਚਾਰਦੇ ਅਰ ਨਾਮ ਅੰਮ੍ਰਿਤ ਰਸ ਵਿਚ ਭਰਪੂਰ ਰਹਿੰਦੇ ਹਨ। |
| **ਦੁਖ ਸਾਗਰੁ ਤਿਨ ਲੰਘਿਆ ਪਿਆਰੇ ਭਵਜਲੁ ਪਾਰਿ ਪਰੇ ॥** | ਉਹ ਦੁੱਖਾਂ ਦੇ ਸਮੁੰਦਰ ਭੈ ਦਾਯਕ ਸੰਸਾਰ ਤੋਂ ਪਾਰ ਉਤਰ ਗਏ ਹਨ। |
| **ਜਿਸੁ ਭਾਵੈ ਤਿਸੁ ਮੇਲਿ ਲੈਹਿ ਪਿਆਰੇ ਸੇਈ ਸਦਾ ਖਰੇ ॥੭॥** | ਓਹ ਵਾਹਿਗੁਰੂ ਜਿਸ ਨੂੰ ਚਾਹੁੰਦਾ ਹੈ ਆਪਣੇ ਨਾਲ ਮੇਲ ਲੈਂਦਾ ਹੈ ਤੇ ਉਹੋ ਹੀ ਸਦ ਸਦੀਵ ਖਰੇ ਉਤਰਦੇ ਹਨ ਤਥਾ ਨਿਰਮਲ ਹਨ॥੭॥ |
| **ਸੰਮ੍ਰਥ ਪੁਰਖੁ ਦਇਆਲ ਦੇਉ ਪਿਆਰੇ ਭਗਤਾ ਤਿਸ ਕਾ ਤਾਣੁ ॥** | ਓਹ ਜੋ ਦਇਆ ਕਰਨ ਵਾਲਾ ਪ੍ਰਕਾਸ਼ ਰੂਪ ਸਰਬ ਕਲਾ ਸਮਰੱਥ ਅਕਾਲ ਪੁਰਖੁ ਹੈ, ਭਗਤਾਂ ਨੂੰ ਓਸੇ ਦੀ ਹੀ ਤਾਕਤ ਹੈ ਭਾਵ ਓਸੇ ਪਰ ਮਾਣ ਹੈ। |
| **ਤਿਸੁ ਸਰਣਾਈ ਢਹਿ ਪਏ ਪਿਆਰੇ ਜਿ ਅੰਤਰਜਾਮੀ ਜਾਣੁ ॥** | ਓਸੇ ਅੰਤਰਜਾਮੀ ਦੀ ਸ਼ਰਨ ਵਿਚ ਢਹਿ ਪਏ ਹਨ ਭਾਵ ਓਸੇ ਦੇ ਆਸ਼੍ਰਿਤ ਹਨ। |
| **ਹਲਤੁ ਪਲਤੁ ਸਵਾਰਿਆ ਪਿਆਰੇ ਮਸਤਕਿ ਸਚੁ ਨੀਸਾਣੁ ॥** | ਇਨ੍ਹਾਂ ਗੁਰਮੁਖਾਂ ਦੇ ਮੱਥੇ ਪਰ ਸੱਚੇ ਨਾਮ ਦਾ ਪ੍ਰਵਾਨਾ ਹੈ ਅਰ ਇਨ੍ਹਾਂ ਦਾ ਲੋਕ ਪ੍ਰਲੋਕ ਸੁਧਰ ਗਿਆ ਹੈ। |
| **ਸੋ ਪ੍ਰਭੂ ਕਦੇ ਨ ਵੀਸਰੈ ਪਿਆਰੇ ਨਾਨਕ ਸਦ ਕੁਰਬਾਣੁ ॥੮॥੨॥** | ਗੁਰੂ ਜੀ ਸਦਾ ਹੀ ਓਸ ਪੂਰਨ ਪ੍ਰਭੂ ਪਰ ਕੁਰਬਾਨ ਜਾਂਦੇ ਹਨ ਅਰ ਬੇਨਤੀ ਕਰਦੇ ਹਨ ਕਿ ਓਹ ਪ੍ਰਭੂ ਕਦੇ ਭੀ ਨਾ ਭੁੱਲੇ॥੮॥੨॥ |

***ਸਬਦੁ ਸਾਰ:*** ਇਸ ਸਬਦੁ ਦਾ ਭਾਵ ਅਰਥ ਇਹ ਹੈ ਕਿ ਜਦੋਂ ਇਹ ਜੀਵ ***"ਉਰਧ ਮੁਖੁ ਕੁਚੀਲ ਬਿਕਲੁ ਨਰਕਿ ਘੋਰਿ ਗੁਬਾਰਿ ॥"*** (ਜੈਤਸਰੀ ਮ: ੫, ਪੰਨਾ ੭੦੬) ਅੰਧ ਘੋਰ, ਕਸ਼ਟਦਾਇਕ, ਨਰਕ ਦਵਾਰ ਮਾਤਾ ਦੇ ਗਰਭ ਵਿਚ ਸੀ ਓਥੇ ਤਾਂ ***"ਗਰਭਕੁੰਟ ਮਹਿ ਉਰਧ ਤਪ ਕਰਤੇ ॥ ਸਾਸਿ ਸਾਸਿ ਸਿਮਰਤ ਪ੍ਰਭੁ ਰਹਤੇ ॥"***

(ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੧) ਸੁਾਸ ਸੁਾਸ ਪ੍ਰਭੂ ਦਾ ਨਾਮ ਸਿਮਰਦਾ ਸੀ ਪਰ ਜਦੋਂ ਜਨਮ ਹੋ ਗਿਆ ਤਾਂ ***"ਜਨਮਤ ਮੋਹਿਓ ਮੋਹਨੀ ਮਾਇਆ ॥"*** (ਪੰਨਾ ੨੫੧) ਮੋਹ ਮਮਤਾ ਵਿਚ ਫਸ ਗਿਆ ਅਰ ***"ਬੁਰੇ ਕਾਮ ਕਉ ਊਠਿ ਖਲੋਇਆ ॥ ਨਾਮ ਕੀ ਬੇਲਾ ਪੈ ਪੈ ਸੋਇਆ ॥"*** (ਸੂਹੀ ਮ: ੫, ਪੰਨਾ ੭੩੮) ਵਿਸ਼ੇ ਵਿਕਾਰਾਂ ਵਿਚ ਉਲਝ ਕੇ ਪ੍ਰਭੂ ਦਾ ਨਾਮ ਵਿਸਾਰ ਬੈਠਾ। ਜਿਸ ਦਾ ਫਲ ਇਹ ਹੋਇਆ ਕਿ ***"ਮਨਮੁਖਿ ਢੋਈ ਨਹ ਮਿਲੈ ਪਿਆਰੇ ਦਰਗਹ ਮਿਲੈ ਸਜਾਇ ॥"*** (ਸੋਰਠਿ ਮ: ੫, ਪੰਨਾ ੬੪੧) ਇਸ ਮਨਮੱਤੀਏ ਨੂੰ ਸੱਚੀ ਦਰਗਾਹ ਵਿਚ ਕੋਈ ਥਾਂ ਟਿਕਾਣਾ ਭੀ ਨਾ ਰਿਹਾ ਤੇ ਸਜ਼ਾਵਾਂ ਮਿਲਣ ਲੱਗੀਆਂ। ਅਰ ਜਿਵੇਂ ਕਿ ***"ਚਉਰਾਸੀਹ ਨਰਕ ਸਾਕਤੁ ਭੋਗਾਈਐ ॥"*** (ਮਾਰੂ ਮ: ੧, ਪੰਨਾ ੧੦੨੮) ਮਹਾਂ ਭਿਆਨਕ ਚਉਰਾਸੀਹ ਲੱਖ ਨਰਕਾਂ ਵਿਚ ਦੁੱਖ ਭੋਗਦਾ ਫਿਰਿਆ ਅਤੇ ***"ਨਰਕ ਕੂਪ ਮਹਿ ਗੋਤੇ ਖਾਵੈ ਜਿਉ ਜਲ ਤੇ ਬਾਹਰਿ ਮੀਨਾ ਹੇ ॥"*** (ਪੰਨਾ ੧੦੨੮) ਨਰਕ ਦੇ ਡੂੰਘੇ ਖੂਹ ਵਿਚ ਗੋਤੇ ਖਾ ਖਾ ਕੇ ਇਉਂ ਤੜਪਦਾ ਰਿਹਾ ਜਿਵੇਂ ਪਾਣੀ ਤੋਂ ਬਾਹਰ ਨਿਕਲ ਕੇ ਮੱਛੀ ਤੜਪਦੀ ਹੈ। ਇਸ ਵਾਸਤੇ ਹੇ ਜੀਵ! ਸਤਿਗੁਰਾਂ ਦੀ ਸ਼ਰਨ ਲੈ ਕੇ ਪ੍ਰਭੂ ਨਾਮ ਸਿਮਰਣ ਵਿਚ ਲੱਗ ਜਾਹ ਜਿਸ ਕਰਕੇ ਤੇਰਾ ਸੰਸਾਰ ਸਮੁੰਦਰ ਤੋਂ ਪਾਰ ਨਿਸਤਾਰਾ ਹੋ ਜਾਵੇ।

*Association with those who are lost in material pursuits, hinders one's self-realization. Also needed is the pious company within one's own self. It consists of meditation on truth, restraint on wayward impulses and awareness of the need for self-evaluation.*

## ਸੋਰਠਿ ਮਹਲਾ ੫ ਘਰੁ ੨ ਅਸਟਪਦੀਆ
## ੧ੴ ਸਤਿਗੁਰ ਪ੍ਰਸਾਦਿ ॥

ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ ॥ ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ ॥੧॥ ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ॥ ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥ ਰਹਾਉ ॥ ਮੋਨਿ ਭਇਓ ਕਰਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ ॥ ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ ॥੨॥ ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ ॥ ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ ॥੩॥ ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ ॥ ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ ॥੪॥ ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ ॥ ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ ॥੫॥ ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ ॥ ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ ॥੬॥ ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ ॥ ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ ॥੭॥ ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ ॥ ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ ॥੮॥ ਤੇਰੋ ਸੇਵਕੁ ਇਹ ਰੰਗਿ ਮਾਤਾ ॥ ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ ॥ ਰਹਾਉ ਦੂਜਾ ॥੧॥੩॥

*ਸ੍ਰੀ ਗੁਰੂ ਗ੍ਰੰਥ ਪੰਨਾ ੬੪੧-੪੨*

**ਸ਼ਬਦਾਰਥ :** ਨਿਵਲਿ=ਨੇਤੀ ਧੋਤੀ ਕਰਮ। ਭੁਅੰਗਮ=ਗੁਦਾ ਤੋਂ ਦਸਮ ਦੁਆਰ ਜਾਣ ਵਾਲੀ ਨਾੜੀ। ਪੰਚ ਜਨਾ=ਪੰਜ ਕਾਮਾਦਿ ਵਿਸ਼ਯ। ਅਹੰਬੁਧਿ=ਹੰਕਾਰੀ ਬੁਧੀ। ਬੁਧਿ ਬਿਬੇਕਾ=ਆਤਮ ਵਿਚਾਰ ਵਾਲੀ ਅਕਲ। ਮੋਨਿ=ਚੁਪ ਸਾਧਨਾ। ਕਰਪਾਤੀ=ਹੱਥ ਰੂਪੀ ਬਰਤਨ। ਤਟ=ਕਿਨਾਰੇ। ਕਰਵਤ=ਕਾਸ਼ੀ ਵਿਚ ਕਲਵੱਤ੍ਰ।

ਕਨਿਕ=ਸੋਨਾ। ਕਾਮਿਨੀ=ਇਸਤਰੀ। ਹੈਵਰ=ਵਧੀਆ ਘੋੜੇ। ਗੈਵਰ=ਵਧੀਆ ਹਾਥੀ। ਅਰਚਾ=ਆਰਾਧਨਾ। ਡੰਡਉਤ=ਨਮਸ਼ਕਾਰ। ਖਟੁ ਕਰਮਾ=ਛੇ ਕਰਮ, ਨੇਤੀ ਧੋਤੀ ਆਦਿ ਤਥਾ ਪੜ੍ਹਨਾ- ਪੜ੍ਹਾਉਣਾ, ਯੱਗ ਕਰਨਾ-ਕਰਾਉਣਾ, ਦਾਨ ਦੇਣਾ-ਲੈਣਾ। ਰਤੁ=ਪ੍ਰੇਮ ਨਾਲ। ਆਰਜਾ=ਉਮਰ। ਗਹਿਆ=ਮਿਲਿਆ। ਰਾਜ ਲੀਲਾ=ਰਾਜਿਆਂ ਦੇ ਖੇਲ ਤਮਾਸ਼ੇ। ਅਫਾਰਾ=ਹੰਕਾਰ, ਆਕੜ। ਸੇਜ=ਕਲੋਲ ਆਸਣ। ਚੋਆ=ਅਤਰ। ਪੂਰਬ=ਪਹਿਲੇ।

*ਸਾਰ ਭਾਵ:* ਕੀਰਤਨ ਤੇ ਸਤਿਸੰਗ ਹੀ ਸਾਰੇ ਕਰਮਾਂ ਤੋਂ ਸ਼੍ਰੋਮਣੀ ਕਰਮ ਹੈ।

| ਮੂਲ | ਅਰਥ |
|---|---|
| **ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ ॥** | ਨੇਮ ਨਾਲ ਪਾਠ ਕੀਤੇ, ਵੇਦਾਂ ਦੇ ਸਲੋਕਾਂ ਦੀ ਵਿਚਾਰ ਕੀਤੀ, ਨੇਤੀ ਧੋਤੀ ਕਰਮ ਕੀਤੇ ਅਰ ਭੁਯੰਗਮ ਨਾੜੀ ਦੀ ਸਾਧਨਾ ਭੀ ਕੀਤੀ। |
| **ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ ॥੧॥** | ਪਰੰਤੂ ਪੰਜ ਕਾਮਾਦਿ ਦਾ ਸਾਥ ਨਾ ਛੁੱਟਿਆ ਸਗੋਂ ਬੁੱਧੀ ਵਿਚ ਬਹੁਤ ਹੰਕਾਰ ਵਧ ਗਿਆ॥੧॥ |
| **ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ॥** | ਹੇ ਭਰਾਵੋ! ਇਨ੍ਹਾਂ ਢੰਗਾਂ ਨਾਲ ਵਾਹਿਗੁਰੂ ਦਾ ਮਿਲਾਪ ਨਹੀਂ ਹੁੰਦਾ। ਮੈਂ ਤਾਂ ਇਸ ਪ੍ਰਕਾਰ ਦੇ ਕਈ ਸਾਧਨ ਕਰ ਲੀਤੇ ਹਨ। |
| **ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥ ਰਹਾਉ ॥** | ਅੰਤ ਨੂੰ ਹਾਰ ਹੁੱਟ ਕੇ ਸਤਿਗੁਰਾਂ ਦੇ ਦੁਆਰ ਪਰ ਆ ਡਿੱਗਾ ਹਾਂ ਤੇ ਪ੍ਰਾਰਥਨਾ ਕਰਦਾ ਹਾਂ ਕਿ ਹੇ ਸਤਿਗੁਰੋ! ਆਤਮ ਵਿਚਾਰ ਵਾਲੀ ਅਕਲ ਬਖ਼ਸ਼ੋ॥ ਰਹਾਉ॥ |
| **ਮੋਨਿ ਭਇਓ ਕਰਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ ॥** | ਮੈਂ ਚੁੱਪ ਭੀ ਸਾਧੀ, ਹੱਥਾਂ ਨੂੰ ਹੀ ਬਰਤਨ ਬਣਾ ਕੇ ਵਰਤਿਆ, ਨੰਗਾ ਅਵਧੂਤ, ਦਿਗੰਬਰ ਹੋ ਕੇ ਜੰਗਲਾਂ ਵਿਚ ਭੀ ਫਿਰਦਾ ਰਿਹਾ। |
| **ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ ॥੨॥** | ਤੀਰਥਾਂ ਦੇ ਕਿਨਾਰਿਆਂ ਪਰ ਭਜਨ ਕੀਤਾ। ਸਾਰੀ ਧਰਤੀ ਦਾ ਚੱਕਰ ਕੱਟਿਆ ਪਰ ਦੁਬਿਧਾ ਦਵੈਸ਼ ਤੋਂ ਛੁਟਕਾਰਾ ਨਹੀਂ ਪਿਆ॥੨॥ |
| **ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ ॥** | ਮਨ ਇੱਛਤ ਤੀਰਥਾਂ ਪਰ ਨਿਵਾਸ ਭੀ ਕੀਤਾ, ਕਾਸ਼ੀ ਵਿਚ ਜਾ ਕੇ ਕਲਵਤ੍ਰ ਲੈਣ ਲਈ ਸਿਰ ਭੀ ਧਰਿਆ। |
| **ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ ॥੩॥** | ਪਰ ਮੇਰੇ ਮਨ ਦੀ ਮੈਲ ਇਸ ਤਰ੍ਹਾਂ ਕਰਨ ਨਾਲ ਭੀ ਨਹੀਂ ਉਤਰੀ, ਮੈਂ ਬਥੇਰੇ ਯਤਨ ਕੀਤੇ ਹਨ॥੩॥ |

**ਕਨਿਕ ਕਾਮਿਨੀ ਹੈਵਰ ਗੈਵਰ**
**ਬਹੁ ਬਿਧਿ ਦਾਨੁ ਦਾਤਾਰਾ ॥**

ਸੋਨੇ ਦਾ ਦਾਨ, ਇਸਤਰੀ ਦਾ ਦਾਨ, ਘੋੜੇ ਹਾਥੀ ਆਦਿ ਦੇ ਦਾਨ ਅਤੇ ਹੋਰ ਭੀ ਕਈ ਪ੍ਰਕਾਰ ਦੇ ਬੜੇ ਦਾਨ ਕੀਤੇ।

**ਅੰਨ ਬਸਤ੍ਰ ਭੂਮਿ ਬਹੁ ਅਰਪੇ**
**ਨਹ ਮਿਲੀਐ ਹਰਿ ਦੁਆਰਾ ॥੪॥**

ਭੋਜਨ, ਕੱਪੜਾ, ਜ਼ਮੀਨ ਆਦਿ ਕਈ ਦਾਨ ਅਰਪਨ ਕੀਤੇ ਪਰ ਪ੍ਰਭੂ ਦੇ ਦਰਬਾਰ ਦਾ ਦਰਵਾਜ਼ਾ ਪ੍ਰਾਪਤ ਨਹੀਂ ਹੋਇਆ ॥੪॥

**ਪੂਜਾ ਅਰਚਾ ਬੰਦਨ ਡੰਡਉਤ**
**ਖਟੁ ਕਰਮਾ ਰਤੁ ਰਹਤਾ ॥**

ਮੂਰਤੀ ਪੂਜਾ ਤੇ ਆਰਾਧਨਾ, ਨਮਸ਼ਕਾਰ, ਅਸ਼ਟ ਅੰਕੀ ਡੰਡਉਤ ਅਤੇ ਛੇ ਕਰਮਾਂ ਵਿਚ ਪ੍ਰੀਤੀ ਕੀਤੀ ਭਾਵ ਇਹ ਸਾਰੇ ਕਰਮ ਕਰਦਾ ਰਿਹਾ।

**ਹਉ ਹਉ ਕਰਤ ਬੰਧਨ ਮਹਿ ਪਰਿਆ**
**ਨਹ ਮਿਲੀਐ ਇਹ ਜੁਗਤਾ ॥੫॥**

ਪਰ 'ਮੈਂ ਕਰਤਾ ਹਾਂ' ਦੇ ਹਉਮੈ ਬੰਧਨਾਂ ਵਿਚ ਪਿਆ ਰਿਹਾ। ਇਸੇ ਹੰਕਾਰੀ ਮਨ ਨਾਲ ਕਰਮ ਕਰ ਕੇ ਕਿਸੇ ਤਰੀਕੇ ਨਾਲ ਭੀ ਵਾਹਿਗੁਰੂ ਦਾ ਮਿਲਾਪ ਨਾ ਹੋਇਆ ॥੫॥

**ਜੋਗ ਸਿਧ ਆਸਣ ਚਉਰਾਸੀਹ**
**ਏ ਭੀ ਕਰਿ ਕਰਿ ਰਹਿਆ ॥**

ਯੋਗ ਸਿੱਧੀ ਵਾਸਤੇ ਚਉਰਾਸੀਹ ਆਸਣ ਭੀ ਕੀਤੇ ਅਰ ਕਰ ਕਰ ਕੇ ਹਾਰ ਹੁੱਟ ਗਿਆ।

**ਵਡੀ ਆਰਜਾ ਫਿਰਿ ਫਿਰਿ ਜਨਮੈ**
**ਹਰਿ ਸਿਉ ਸੰਗੁ ਨ ਗਹਿਆ ॥੬॥**

ਯੋਗ ਸਿੱਧੀਆਂ ਨਾਲ ਉਮਰ ਭੀ ਬਹੁਤ ਵੱਡੀ ਹੋ ਗਈ ਪਰ ਮੁੜ ਮੁੜ ਜਨਮ ਲੈ ਕੇ ਭੀ ਵਾਹਿਗੁਰੂ ਦਾ ਸੰਗ ਨਹੀਂ ਹੋ ਸਕਿਆ ॥੬॥

**ਰਾਜ ਲੀਲਾ ਰਾਜਨ ਕੀ ਰਚਨਾ**
**ਕਰਿਆ ਹੁਕਮੁ ਅਫਾਰਾ ॥**

ਰਾਜਿਆਂ ਵਾਂਗ ਰਾਜ ਲੀਲ੍ਹਾ ਭੀ ਕੀਤੀਆਂ ਅਤੇ ਬੜੇ ਹੰਕਾਰ ਨਾਲ ਹੁਕਮ ਭੀ ਕੀਤੇ।

**ਸੇਜ ਸੋਹਨੀ ਚੰਦਨੁ ਚੋਆ**
**ਨਰਕ ਘੋਰ ਕਾ ਦੁਆਰਾ ॥੭॥**

ਸੁੰਦਰ ਸੇਜਾਂ ਉਪਰ ਚੰਦਰ ਅਤਰ ਆਦਿ ਸੁਗੰਧੀਆਂ ਛਿੜਕਾਈਆਂ ਪਰ ਇਹ ਘੋਰ ਨਰਕ ਨੂੰ ਹੀ ਖੜਨ ਦਾ ਦਵਾਰਾ ਸਾਬਤ ਹੋਈਆਂ ॥੭॥

**ਹਰਿ ਕੀਰਤਿ ਸਾਧਸੰਗਤਿ ਹੈ**
**ਸਿਰਿ ਕਰਮਨ ਕੈ ਕਰਮਾ ॥**

ਆਖ਼ਰਕਾਰ ਇਹ ਸਮਝ ਆਈ ਕਿ ਪ੍ਰਭੂ ਦਾ ਜਸ ਗਾਇਨ ਕਰਨਾ ਤੇ ਸਤਿਸੰਗ ਕਰਨਾ ਹੀ ਸਾਰੇ ਕਰਮਾਂ ਤੋਂ ਸ਼੍ਰੋਮਣੀ ਕਰਮ ਹੈ।

**ਕਹੁ ਨਾਨਕ ਤਿਸੁ ਭਇਓ ਪਰਾਪਤਿ**
**ਜਿਸੁ ਪੁਰਬ ਲਿਖੇ ਕਾ ਲਹਨਾ ॥੮॥**

ਗੁਰੂ ਜੀ ਆਖਦੇ ਹਨ ਜਿਸ ਦੇ ਭਾਗਾਂ ਵਿਚ ਧੁਰੋਂ ਹੀ ਲਿਖਿਆ ਹੋਇਆ ਹੈ ਉਸੇ ਨੂੰ ਹੀ ਇਹ ਅਸਲ ਸਮਝ ਆਉਂਦੀ ਹੈ ॥੮॥

**ਤੇਰੋ ਸੇਵਕੁ ਇਹ ਰੰਗਿ ਮਾਤਾ ॥**
**ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ**
**ਹਰਿ ਹਰਿ ਕੀਰਤਨਿ**
**ਇਹੁ ਮਨੁ ਰਾਤਾ ॥ ਰਹਾਉ ਦੂਜਾ ॥੧॥੩॥**

ਹੇ ਵਾਹਿਗੁਰੂ! ਤੇਰਾ ਸੇਵਕ ਤਾਂ ਇਸੇ ਰੰਗ ਵਿਚ ਰੱਤਿਆ ਹੋਇਆ ਮਸਤ ਹੈ। ਦੀਨਾਂ ਦੇ ਦੁੱਖ ਦੂਰ ਕਰਨ ਵਾਲੇ ਪ੍ਰਭੂ ਦੀ ਕਿਰਪਾ ਕਰ ਕੇ ਇਹ ਮਨ ਹਰੀ ਕੀਰਤਨ ਵਿਚ ਰੰਗਿਆ ਗਿਆ ਹੈ॥ ਰਹਾਉ ਦੂਜਾ ॥੧॥੩॥

***ਸਬਦੁ ਸਾਰ :*** ਵਾਹਿਗੁਰੂ ਦੇ ਮਿਲਾਪ ਵਾਸਤੇ ਕੀਤੇ ਅਨੇਕ ਕਰਮ, ਫਲ ਪ੍ਰਦਾਤਾ ਨਾ ਹੋਣ ਦਾ ਸਭ ਤੋਂ ਵੱਡਾ ਕਾਰਨ ਹੈ ਜੀਵ ਦਾ ਅਹੰਭਾਵ ***"ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥"*** (ਸਲੋਕ ਮ: ੯, ਪੰਨਾ ੧੪੨੮) ਇਹ ਹੰਕਾਰ ਸਾਰੇ ਕਰਮਾਂ ਧਰਮਾਂ ਦਾ ਨਾਸ ਕਰਦਾ ਹੈ। ਇਸ ਲਈ ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ***"ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥ ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ ॥"*** (ਸੂਹੀ ਮ: ੫, ਪੰਨਾ ੭੪੭) ਲੋਕ ਦਿਖਾਵੇ ਵਾਸਤੇ ਕੀਤੇ ਕਰਮ, ਨੇਮ, ਬ੍ਰਤ, ਅਰਚਾ, ਪੂਜਾ, ਦਾਨ ਪੁੰਨ ਇਹ ਸਾਰੇ ਦੇ ਸਾਰੇ ਜਮਾਂ ਨੇ ਮਹਿਸੂਲ ਦੇ ਰੂਪ ਵਿਚ ਹੀ ਲੁੱਟ ਲੈਣੇ ਹਨ। ਜੇ ਕੋਈ ਸੱਚਾ ਸਾਥੀ ਹੈ ਤਾਂ ***"ਜਹਾ ਪੰਥਿ ਤੇਰਾ ਕੋ ਨ ਸਿਞਾਨੂ ॥ ਹਰਿ ਕਾ ਨਾਮੁ ਤਹ ਨਾਲਿ ਪਛਾਨੁ ॥"*** (ਗਉੜੀ ਸੁਖਮਨੀ ਮ: ੫, ਪੰਨਾ ੨੬੪) ਹਰੀ ਪ੍ਰਭੂ ਦਾ ਨਾਮ ਹੀ ਨਾਲ ਜਾਵੇਗਾ। ਇਸ ਲਈ ਓਸ ਪ੍ਰਭੂ ਦਾ ਇਕ ਰਸ ਕੀਰਤਨ ਕਰੋ, ਕਿਉਂਕਿ ***"ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ ॥"*** (ਸੋਰਠਿ ਮ: ੫, ਪੰਨਾ ੬੪੨) ਹਰੀ ਕੀਰਤਨ ਹੀ ਕਰਮਾਂ ਦਾ ਸ਼੍ਰੋਮਣੀ ਕਰਮ ਹੈ। ਹਰੀ ਕੀਰਤਨ ਕਰਨ ਵਾਲਾ ਹੀ ***"ਜਪ ਤਪ ਸੰਜਮ ਗਿਆਨ ਤਤ ਬੇਤਾ ਜਿਸੁ ਮਨਿ ਵਸੈ ਗੁੋਪਾਲਾ ॥"*** (ਸੋਰਠਿ ਮ: ੫, ਪੰਨਾ ੬੧੫) ਗਿਆਨੀ, ਧਿਆਨੀ, ਜਪੀ, ਤਪੀ, ਸੰਜਮੀ ਤੇ ਤਤਵੇਤਾ ਹੈ ***"ਸੋ ਜਪੁ ਸੋ ਤਪੁ ਸਾ ਬ੍ਰਤ ਪੂਜਾ ਜਿਤੁ ਹਰਿ ਸਿਉ ਪ੍ਰੀਤਿ ਲਗਾਇ ॥"*** (ਬੈਰਾੜੀ ਮ: ੪, ਪੰਨਾ ੭੨੦) ਵਾਹਿਗੁਰੂ ਦੇ ਨਾਮ ਨਾਲ ਪ੍ਰੀਤ ਲਾਉਣ ਵਾਲੇ ਨੇ ਸਮਝੋ ਕਿ ਜਪ, ਤਪ, ਬ੍ਰਤ, ਪੂਜਾ ਆਦਿ ਸਾਰੇ ਕਰਮ ਕਰ ਲਏ ਹਨ। ਅਰਥਾਤ ***"ਨਾਮੁ ਰਤਨੁ ਜਿਨਿ ਗੁਰਮੁਖਿ ਪਾਇਆ ਤਾ ਕੀ ਪੂਰਨ ਘਾਲਾ ॥"*** (ਸੋਰਠਿ ਮ: ੫, ਪੰਨਾ ੬੧੫) ਜਿਸ ਨੇ ਰਤਨ ਰੂਪ ਨਾਮ ਸਿਮਰਣ ਕੀਤਾ ਹੈ ਉਸ ਦੀ ਸਾਰੀ ਘਾਲਣਾ ਸਫਲ ਹੋ ਗਈ ਹੈ।

Various rituals, different disciplines of mind, speech, action or deep study of scriptures may lead one nowhere because all these can become vain displays. Spiritual realization requires self-effacive learning - Budh-Bibek i.e. constant state of self-scrutiny. Spontaneously, self-absorbed singing of Gurbani - Kirtan - enables one to remain in this state. Even false humility that attends intellectual excellence is shed by means of meditation on Gurbani.

## ਰਾਗੁ ਸੋਰਠਿ ਵਾਰ ਮਹਲੇ ੪ ਕੀ

### ੴ ਸਤਿਗੁਰ ਪ੍ਰਸਾਦਿ ॥

ਸਲੋਕੁ ਮਃ ੧ ॥ ਸੋਰਠਿ ਸਦਾ ਸੁਹਾਵਣੀ ਜੇ ਸਚਾ ਮਨਿ ਹੋਇ ॥ ਦੰਦੀ ਮੈਲੁ ਨ ਕਤੁ ਮਨਿ ਜੀਭੈ ਸਚਾ ਸੋਇ ॥ ਸਸੁਰੈ ਪੇਈਐ ਭੈ ਵਸੀ ਸਤਿਗੁਰੁ ਸੇਵਿ ਨਿਸੰਗ ॥ ਪਰਹਰਿ ਕਪੜੁ ਜੇ ਪਿਰ ਮਿਲੈ ਖੁਸੀ ਰਾਵੈ ਪਿਰੁ ਸੰਗਿ ॥ ਸਦਾ ਸੀਗਾਰੀ ਨਾਉ ਮਨਿ ਕਦੇ ਨ ਮੈਲੁ ਪਤੰਗੁ ॥ ਦੇਵਰ ਜੇਠ ਮੁਏ ਦੁਖਿ ਸਸੂ ਕਾ ਡਰੁ ਕਿਸੁ ॥ ਜੇ ਪਿਰ ਭਾਵੈ ਨਾਨਕਾ ਕਰਮ ਮਣੀ ਸਭੁ ਸਚੁ ॥੧॥ ਮਃ ੪ ॥ ਸੋਰਠਿ ਤਾਮਿ ਸੁਹਾਵਣੀ ਜਾ ਹਰਿ ਨਾਮੁ ਢੰਢੋਲੇ ॥ ਗੁਰ ਪੁਰਖੁ ਮਨਾਵੈ ਆਪਣਾ ਗੁਰਮਤੀ ਹਰਿ ਹਰਿ ਬੋਲੇ ॥ ਹਰਿ ਪ੍ਰੇਮਿ ਕਸਾਈ ਦਿਨਸੁ ਰਾਤਿ ਹਰਿ ਰਤੀ ਹਰਿ ਰੰਗਿ ਚੋਲੇ ॥ ਹਰਿ ਜੈਸਾ ਪੁਰਖੁ ਨ ਲਭਈ ਸਭੁ ਦੇਖਿਆ ਜਗਤੁ ਮੈ ਟੋਲੇ ॥ ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਮਨੁ ਅਨਤ ਨ ਕਾਹੂ ਡੋਲੇ ॥ ਜਨੁ ਨਾਨਕੁ ਹਰਿ ਕਾ ਦਾਸੁ ਹੈ ਗੁਰ ਸਤਿਗੁਰ ਕੇ ਗੋਲ ਗੋਲੇ ॥੨॥ ਪਉੜੀ ॥ ਤੂ ਆਪੇ ਸਿਸਟਿ ਕਰਤਾ ਸਿਰਜਣਹਾਰਿਆ ॥ ਤੁਧੁ ਆਪੇ ਖੇਲੁ ਰਚਾਇ ਤੁਧੁ ਆਪਿ ਸਵਾਰਿਆ ॥ ਦਾਤਾ ਕਰਤਾ ਆਪਿ ਆਪਿ ਭੋਗਣਹਾਰਿਆ ॥ ਸਭੁ ਤੇਰਾ ਸਬਦੁ ਵਰਤੈ ਉਪਾਵਣਹਾਰਿਆ ॥ ਹਉ ਗੁਰਮੁਖਿ ਸਦਾ ਸਲਾਹੀ ਗੁਰ ਕਉ ਵਾਰਿਆ ॥੧॥

*ਸ੍ਰੀ ਗੁਰੂ ਗ੍ਰੰਥ ਪੰਨਾ ੬੪੨*

**ਸ਼ਬਦਾਰਥ :** ਸੋਰਠਿ=ਅਕਲ ਤਥਾ ਸੋਰਠ ਰਾਗ ਦਾ ਗਾਇਨ। ਸੁਹਾਵਣੀ=ਸੋਭਾ ਵਾਲੀ। ਦੰਦੀ=ਦੰਦਾਂ ਉੱਤੇ ਭਾਵ ਦੁਬਿਧਾ ਦਵੈਸ਼ ਦੀ ਮੈਲ। ਕਤੁ=ਕਤਰਾ ਮਾਤਰ, ਥੋੜ੍ਹੀ ਜਿਤਨੀ ਭੀ। ਜੀਭੈ=ਜ਼ੁਬਾਨ। ਸਸੁਰੈ=ਸਹੁਰਾ ਘਰ ਭਾਵ ਪ੍ਰਲੋਕ। ਪੇਈਐ=ਪੇਕਾ ਘਰ ਭਾਵ ਲੋਕ। ਭੈ=ਡਰ ਭਉ। ਨਿਸੰਗ=ਬੇਫ਼ਿਕਰ। ਪਰਹਰਿ=ਤਿਆਗ ਕੇ। ਕਪੜੁ=ਲੋਕ ਲਾਜ ਦੇ ਬਸਤਰ। ਪਿਰੁ=ਪਤੀ, ਵਾਹਿਗੁਰੂ। ਰਾਵੈ=ਮਿਲਾਪ ਹੋਵੇ। ਪਤੰਗੁ=ਸਰੀਰ। ਦੇਵਰ=ਪਤੀ ਦਾ ਛੋਟਾ ਵੀਰ, ਲਾਲਚ। ਜੇਠ=ਪਤੀ ਦਾ ਵੱਡਾ ਵੀਰ, ਹੰਕਾਰ। ਸਸੂ=ਪਤੀ ਦੀ ਮਾਤਾ, ਅਗਿਆਨਤਾ। ਢੰਢੋਲੇ=ਲੱਭੇ। ਪ੍ਰੇਮਿ ਕਸਾਈ=ਪ੍ਰੇਮ ਦੀ ਖਿੱਚ। ਚੋਲੇ=ਤਨ ਮਨ,

ਚੋਹਲ ਮੋਹਲ। ਟੋਲੇ=ਲੱਭਿਆ, ਢੂੰਢਿਆ। ਅਨਤ=ਹੋਰ ਪਾਸੇ। ਗੋਲ ਗੋਲੇ=ਸੇਵਕਾਂ ਦੇ ਸੇਵਕ, ਦਾਸਾਂ ਦੇ ਦਾਸ। ਸਬਦੁ=ਹੁਕਮ। ਵਾਰਿਆ=ਵਾਰਨੇ।

*ਸਾਰ ਭਾਵ:* ਜੋ ਜੀਵ ਰੂਪ ਇਸਤਰੀ ਪਤੀ ਰੂਪ ਪ੍ਰਭੂ ਨੂੰ ਭਾ ਜਾਵੇ ਉਸ ਦਾ ਕੋਈ ਭੀ ਕੁਝ ਨਹੀਂ ਵਿਗਾੜ ਸਕਦਾ।

| ਮੂਲ | ਅਰਥ |
|---|---|
| ਸਲੋਕੁ ਮਃ ੧ ॥ | ਸਲੋਕੁ ਮ: ੧ ॥ |
| ਸੋਰਠਿ ਸਦਾ ਸੁਹਾਵਣੀ<br>ਜੇ ਸਚਾ ਮਨਿ ਹੋਇ ॥ | ਉਸੇ ਹੀ ਜੀਵ ਰੂਪੀ ਇਸਤਰੀ ਦੀ ਅਕਲ ਸੋਭਾ ਵਾਲੀ ਹੈ ਜਿਸ ਦੇ ਹਿਰਦੇ ਵਿਚ ਸੱਚੇ ਪਤੀ ਵਾਹਿਗੁਰੂ ਦਾ ਵਾਸਾ ਹੋਵੇ। |
| ਦੰਦੀ ਮੈਲੁ ਨ ਕਤੁ ਮਨਿ<br>ਜੀਭੈ ਸਚਾ ਸੋਇ ॥ | ਦੰਦਾਂ ਉੱਤੇ ਰਤਾ ਜਿਤਨੀ ਭੀ ਦੁਬਿਧਾ ਦੀ ਮੈਲ ਨਾ ਹੋਵੇ ਅਰ ਜ਼ੁਬਾਨ ਪਰ ਪਤੀ ਰੂਪ ਵਾਹਿਗੁਰੂ ਦੇ ਸੱਚੇ ਨਾਮ ਦਾ ਹੀ ਜਾਪ ਹੋਵੇ। |
| ਸਸੁਰੈ ਪੇਈਐ ਭੈ ਵਸੀ<br>ਸਤਿਗੁਰੁ ਸੇਵਿ ਨਿਸੰਗ ॥ | ਪਤੀ ਦੇ ਘਰ ਦਾ, ਪਿਤਾ ਦੇ ਘਰ ਵਿਚ ਰਹਿੰਦੇ ਹੋਏ ਭੀ ਡਰ ਰੱਖੇ ਅਰ ਪਤੀ ਰੂਪ ਗੁਰਾਂ ਦੀ ਸੇਵਾ ਸਿਮਰਣ ਵਿਚ ਬੇਖ਼ੌਫ਼ ਹੋ ਕੇ ਲੱਗੀ ਰਹੇ। |
| ਪਰਹਰਿ ਕਪੜੁ ਜੇ ਪਿਰ ਮਿਲੈ<br>ਖੁਸੀ ਰਾਵੈ ਪਿਰੁ ਸੰਗਿ ॥ | ਜੇ ਲੋਕ ਲਾਜ ਦੇ ਬਸਤਰ ਤਿਆਗ ਕੇ ਭੀ ਪਤੀ ਮਿਲ ਜਾਵੇ ਤਾਂ ਪਤੀ ਦੇ ਸੰਗ ਰਹਿ ਕੇ ਖ਼ੁਸ਼ੀਆਂ ਮਾਣੇ। |
| ਸਦਾ ਸੀਗਾਰੀ ਨਾਉ ਮਨਿ<br>ਕਦੇ ਨ ਮੈਲੁ ਪਤੰਗੁ ॥ | ਜਿਸ ਦੇ ਮਨ ਵਿਚ ਪਤੀ ਦਾ ਨਾਮ ਹੈ, ਉਹ ਸਦਾ ਹੀ ਸ਼ਿੰਗਾਰੀ ਹੋਈ ਹੈ। ਉਸ ਦੇ ਸਰੀਰ ਵਿਚ ਰੰਚਕ ਮਾਤਰ ਭੀ ਦੁਬਿਧਾ ਦੀ ਮੈਲ ਨਹੀਂ। |
| ਦੇਵਰ ਜੇਠ ਮੁਏ ਦੁਖਿ<br>ਸਸੂ ਕਾ ਡਰੁ ਕਿਸੁ ॥ | ਜਿਵੇਂ ਜੋ ਪਤੀ ਦੀ ਅਪਣਾਈ ਹੋਈ ਹੈ ਉਸ ਦੇ ਸਾਰੇ ਦੁੱਖ ਖ਼ਤਮ ਹੋ ਜਾਂਦੇ ਹਨ ਭਾਵ ਉਸ ਨੂੰ ਦਿਓਰ (ਲਾਲਚ), ਜੇਠ (ਹੰਕਾਰ) ਤੇ ਸੱਸ (ਅਗਿਆਨਤਾ) ਦਾ ਕੋਈ ਡਰ ਨਹੀਂ ਰਹਿੰਦਾ। |
| ਜੇ ਪਿਰ ਭਾਵੈ ਨਾਨਕਾ<br>ਕਰਮ ਮਣੀ ਸਭੁ ਸਚੁ ॥੧॥ | ਇਸੇ ਤਰ੍ਹਾਂ ਜੋ ਜੀਵ ਰੂਪੀ ਇਸਤਰੀ ਪਤੀ ਪਰਮੇਸ਼ਰ ਨੂੰ ਚੰਗੀ ਲੱਗ ਜਾਂਦੀ ਹੈ ਉਸ ਦੇ ਕਰਮਾਂ ਦੇ ਭਾਗ ਸੱਚ ਸਰੂਪ ਹੀ ਹੋ ਜਾਂਦੇ ਹਨ ॥੧॥ |

| | |
|---|---|
| ਮਃ ੪ ॥ | ਮ: ੪ ॥ |
| ਸੋਰਠਿ ਤਾਮਿ ਸੁਹਾਵਣੀ<br>ਜਾ ਹਰਿ ਨਾਮੁ ਢੰਢੋਲੇ ॥ | ਉਸ ਜੀਵ ਰੂਪ ਇਸਤਰੀ ਦੀ ਤਾਂ ਹੀ ਅਕਲ ਚੰਗੀ ਹੈ ਜੋ ਵਾਹਿਗੁਰੂ ਦੇ ਨਾਮ ਨੂੰ ਹੀ ਢੂੰਢਦੀ ਹੈ। |
| ਗੁਰ ਪੁਰਖੁ ਮਨਾਵੈ ਆਪਣਾ<br>ਗੁਰਮਤੀ ਹਰਿ ਹਰਿ ਬੋਲੇ ॥ | ਆਪਣੇ ਮਹਾਨ ਪਤੀ ਪਰਮੇਸ਼ਰ ਨੂੰ ਪ੍ਰਸੰਨ ਰੱਖਦੀ ਅਰ ਗੁਰਾਂ ਦੀ ਸਿੱਖਿਆ ਅਨੁਸਾਰ ਨਾਮ ਜਾਪ ਕਰਦੀ ਹੈ। |
| ਹਰਿ ਪ੍ਰੇਮਿ ਕਸਾਈ ਦਿਨਸੁ ਰਾਤਿ<br>ਹਰਿ ਰਤੀ ਹਰਿ ਰੰਗਿ ਚੋਲੇ ॥ | ਪਤੀ ਦੇ ਪ੍ਰੇਮ ਵਿਚ ਦਿਨੇ ਰਾਤ ਜੁੜੀ ਹੋਈ ਤਨੋਂ ਮਨੋਂ ਪ੍ਰੇਮ ਦੇ ਰੰਗ ਵਿਚ ਰੱਤੀ ਹੋਈ ਹੈ। |
| ਹਰਿ ਜੈਸਾ ਪੁਰਖੁ ਨ ਲਭਈ<br>ਸਭੁ ਦੇਖਿਆ ਜਗਤੁ ਮੈ ਟੋਲੇ ॥ | ਵਾਹਿਗੁਰੂ ਵਰਗਾ ਪੂਰਨ ਪਤੀ ਹੋਰ ਕਿਧਰੇ ਭੀ ਨਹੀਂ ਲੱਭ ਸਕਦਾ। ਮੈਂ ਸਾਰਾ ਜੱਗ ਢੂੰਢ ਵੇਖਿਆ ਹੈ। |
| ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ<br>ਮਨੁ ਅਨਤ ਨ ਕਾਹੂ ਡੋਲੇ ॥ | ਪੂਰਿਆਂ ਸਤਿਗੁਰਾਂ ਨੇ ਨਾਮ ਦ੍ਰਿੜ ਕਰਵਾ ਦਿੱਤਾ ਹੈ। ਹੁਣ ਇਹ ਮਨ ਹੋਰ ਕਿਧਰੇ ਭਟਕਦਾ ਨਹੀਂ। |
| ਜਨੁ ਨਾਨਕੁ ਹਰਿ ਕਾ ਦਾਸੁ ਹੈ<br>ਗੁਰ ਸਤਿਗੁਰ ਕੇ ਗੋਲ ਗੋਲੇ ॥੨॥ | ਜੋ ਹਰੀ ਦਾ ਦਾਸ ਹੈ ਓਹ ਸਤਿਗੁਰਾਂ ਦੇ ਸੇਵਕਾਂ ਦਾ ਭੀ ਸੇਵਕ ਹੈ ॥੨॥ |
| ਪਉੜੀ ॥ | ਪਉੜੀ ॥ |
| ਤੂ ਆਪੇ<br>ਸਿਸਟਿ ਕਰਤਾ ਸਿਰਜਣਹਾਰਿਆ ॥ | ਹੇ ਵਾਹਿਗੁਰੂ ! ਤੂੰ ਆਪ ਹੀ ਸਾਰੀ ਸ੍ਰਿਸ਼ਟੀ ਦੇ ਕਰਨ ਵਾਲਾ ਹੈਂ। |
| ਤੁਧੁ ਆਪੇ ਖੇਲੁ ਰਚਾਇ<br>ਤੁਧੁ ਆਪਿ ਸਵਾਰਿਆ ॥ | ਤੂੰ ਆਪੇ ਹੀ ਸੰਸਾਰ ਦਾ ਖੇਲ ਰਚ ਕੇ ਆਪ ਹੀ ਸਾਂਭ ਸੰਭਾਲ ਕਰਦਾ ਹੈਂ। |
| ਦਾਤਾ ਕਰਤਾ ਆਪਿ<br>ਆਪਿ ਭੋਗਣਹਾਰਿਆ ॥ | ਤੂੰ ਆਪ ਹੀ ਦਾਤਾਂ ਦੇਣ ਵਾਲਾ ਹੈਂ ਤੇ ਆਪ ਹੀ ਉਨ੍ਹਾਂ ਦਾ ਭੋਗ ਭੋਗਣ ਵਾਲਾ ਹੈਂ। |
| ਸਭੁ ਤੇਰਾ ਸਬਦੁ ਵਰਤੈ<br>ਉਪਾਵਣਹਾਰਿਆ ॥ | ਸਭ ਸੰਸਾਰ ਵਿਚ ਤੇਰਾ ਹੀ ਹੁਕਮ ਚੱਲਦਾ ਹੈ ਤੂੰ ਹੀ ਸਭ ਨੂੰ ਪੈਦਾ ਕਰਨ ਵਾਲਾ ਹੈਂ। |
| ਹਉ ਗੁਰਮੁਖਿ ਸਦਾ ਸਲਾਹੀ<br>ਗੁਰ ਕਉ ਵਾਰਿਆ ॥੧॥ | ਮੈਂ ਗੁਰਾਂ ਦੇ ਉਪਦੇਸ਼ ਦੁਆਰਾ ਸਦਾ ਹੀ ਤੈਨੂੰ ਸਲਾਹੁੰਦਾ ਹਾਂ। ਗੁਰਾਂ ਤੋਂ ਵਾਰੀਆਂ ਘੋਲੀਆਂ ਜਾਂਦਾ ਹਾਂ ॥੧॥ |

*ਸਬਦੁ ਸਾਰ :* ਸਤਿਗੁਰੂ ਜੀ ਬਚਨ ਕਰਦੇ ਹਨ ਕਿ ਸੋਰਠਿ ਰਾਗ ਵਿਚ ਜਸ ਕਰਨਾ ਤਾਂ ਹੀ ਸੋਭਾ ਪਾਉਂਦਾ ਹੈ ਜੇ ਜੀਵ ਰੂਪ ਇਸਤਰੀ ਵਾਹਿਗੁਰੂ ਰੂਪ ਪਤੀ ਨੂੰ ਪਿਆਰੀ ਲੱਗ ਜਾਵੇ। ਪਤੀ ਨੂੰ ਓਹੋ ਹੀ ਪਿਆਰੀ ਲੱਗਦੀ ਹੈ ਜਿਸ ਦੇ ਦੰਦਾਂ 'ਤੇ ਕਿਸੇ ਭੀ ਸੰਬੰਧੀ ਦੁਬਿਧਾ ਦਵੈਸ਼ ਦੀ ਮੈਲ ਨਾ ਲੱਗੀ ਹੋਵੇ ਅਰ ਜ਼ੁਬਾਨ ਉਪਰ ਓਸੇ ਹੀ ਸੱਚੇ ਪ੍ਰਭੂ ਦਾ ਨਾਮ ਹੋਵੇ। ਭਾਵ ਹਰ ਸਮੇਂ ਸਿਮਰਣ ਕਰਦੀ ਹੋਵੇ। ਜੋ ਪਤੀ ਦੀ ਪ੍ਰਾਪਤੀ ਵਿਚ ਸੰਸਾਰਕ ਲੋਕਾਚਾਰੀ ਦੇ ਬਸਤਰ ਲਾਹ ਦੇਣ ਵਿਚ ਭੀ ਸੰਕੋਚ ਨਾ ਕਰੇ ਅਰ ਸਭ ਸੁਖਾਂ ਦਾ ਤਿਆਗ ਕਰ ਕੇ ***"ਧੂੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ ॥"*** (ਸਲੋਕ ਮ: ੫, ਪੰਨਾ ੧੪੨੪-੨੫) ਪਤੀ ਦੇ ਸੰਗ ਧੂੜੀ ਵਿਚ ਰੁਲ ਕੇ ਭੀ ਸੁਖ ਮਾਣੇ ਭਾਵ ਸੰਕਟ ਸਹਾਰਦੀ ਹੋਈ ਭੀ ਪ੍ਰਸੰਨ ਚਿਤ ਰਹੇ। ***"ਸਸੁ ਵਿਰਾਇਣਿ ਨਾਨਕ ਜੀਉ ਸਸੁਰਾ ਵਾਦੀ ਜੇਠੋ ਪਉ ਪਉ ਲੂਹੈ ॥ ਹਭੇ ਭਸੁ ਪੁਣੇਦੇ ਵਤਨੁ ਜਾ ਮੈ ਸਜਣੁ ਤੂ ਹੈ ॥"*** (ਰਾਮਕਲੀ ਵਾਰ ਮ: ੫, ਪੰਨਾ ੯੬੩) ਸੱਸ ਵੈਰ ਭਾਵ ਰੱਖੇ, ਸਹੁਰਾ ਹਰ ਸਮੇਂ ਝਗੜਦਾ ਰਹੇ। ਜੇਠ ਸਾੜਵੀਆਂ ਗੱਲਾਂ ਨਾਲ ਪ੍ਰੈਰ ਪੈਰ 'ਤੇ ਲੂੰਹਦਾ ਭਾਵ ਸਾੜਦਾ ਹੋਵੇ ਪਰ ਇਹ ਸਾਰੇ ਸਵਾਹ ਛਾਣਦੇ ਫਿਰਦੇ ਹਨ। ਭਾਵ ਉਸ ਇਸਤਰੀ ਦਾ ਕੁਝ ਵਿਗਾੜ ਹੀ ਨਹੀਂ ਸਕਦੇ ਜੋ ਪਤੀ ਨੂੰ ਪਿਆਰੀ ਲੱਗ ਗਈ ਹੈ।

ਇਸੇ ਤਰ੍ਹਾਂ ਜੋ ਜੀਵ ਰੂਪ ਇਸਤਰੀ ਪਰਮਾਤਮਾ ਰੂਪ ਪਤੀ ਨੂੰ ਚੰਗੀ ਲੱਗ ਗਈ ਹੋਵੇ ਉਸ ਨੂੰ ਅਵਿੱਦਿਆ ਰੂਪੀ ਸੱਸ, ਦੇਹ ਹਉਮੈ ਰੂਪੀ ਸਹੁਰਾ, ਹੰਕਾਰ ਰੂਪੀ ਜੇਠ, ਲੋਭ ਰੂਪੀ ਦਿਓਰ ਰਤਾ ਭੀ ਦੁੱਖ ਨਹੀਂ ਦੇ ਸਕਦੇ ਭਾਵ ਉਹ ਭੀ ਅਨੁਸਾਰੀ ਹੋ ਜਾਂਦੇ ਹਨ। ਇਸ ਲਈ ਇਸ ਜੀਵ ਰੂਪ ਇਸਤਰੀ ਨੂੰ ਚਾਹੀਦਾ ਹੈ ਕਿ ਉਹ ਆਪਣੇ ਆਪ ਨੂੰ ਐਸਾ ਢਾਲ ਲਵੇ ਕਿ ***"ਸੋਈ ਕਰਾਇ ਜੋ ਤੁਧੁ ਭਾਵੈ ॥ ਮੋਹਿ ਸਿਆਣਪ ਕਛੂ ਨ ਆਵੈ ॥ ਹਮ ਬਾਰਿਕ ਤਉ ਸਰਣਾਈ ॥ ਪ੍ਰਭਿ ਆਪੇ ਪੈਜ ਰਖਾਈ ॥"*** (ਸੋਰਠਿ ਮ: ੫, ਪੰਨਾ ੬੨੬-੨੭) ਜਦੋਂ ਇਸ ਤਰ੍ਹਾਂ ਤਨੋਂ ਮਨੋਂ ਪਤੀ/ਪ੍ਰਭੂ ਸਮਰਪਣ ਹੋ ਜਾਵੇਗੀ ਤਦ ***"ਨਾ ਮੈ ਕੁਲੁ ਨਾ ਸੋਭਾਵੰਤ ॥ ਕਿਆ ਜਾਨਾ ਕਿਉ ਭਾਨੀ ਕੰਤ ॥ ਮੋਹਿ ਅਨਾਥ ਗਰੀਬ ਨਿਮਾਨੀ ॥ ਕੰਤ ਪਕਰਿ ਹਮ ਕੀਨੀ ਰਾਨੀ ॥"*** (ਆਸਾ ਮ: ੫, ਪੰਨਾ ੩੯੪) ਪ੍ਰਭੂ ਪਤੀ ਕੋਈ ਗੁਣ ਅਉਗਣ ਨਾ ਵੀਚਾਰਦਾ ਹੋਇਆ ਆਪ ਬਾਂਹ ਫੜ ਲਵੇਗਾ। ਵਾਹਿਗੁਰੂ ਆਪ ਓਸ ਨਾਮ ਰਸ ਦੀ ਦਾਤ ਬਖ਼ਸ਼ਿਸ਼ ਕਰਦਾ ਹੈ ਜਿਸ ਦਾ ਰਸ ਕਦੀ ਵੀ ਫਿੱਕਾ ਨਹੀਂ ਹੁੰਦਾ। ਐਸੀ ਦਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੋਰਠਿ ਬਾਣੀ ਹੈ। ***"ਸੋਰਠਿ ਸੋ ਰਸੁ ਪੀਜੀਐ ਕਬਹੂ ਨ ਫੀਕਾ ਹੋਇ ॥"*** (ਸਲੋਕ ਮ: ੫, ਪੰਨਾ ੧੪੨੫)

*Constant formulation and expression of pure self-realization through self-review by adoringly submitting ourselves to the Divine discipline of Gurshabad, frees our minds from malice, which renders spiritual/intellectual excellence significant. Sorath alone signifies raag (musical mode), chhant (rhythmic mode), slok (literary expression) and gyan (knowledge of truth) which simaltaneously build and express purity of mind.*

*ਰਾਗੁ ਸੋਰਠਿ ਵਾਰ ਮਹਲੇ ੪ ਕੀ*

**ਸਲੋਕੁ ਮਃ ੩ ॥**

**ਹਉਮੈ ਜਲਤੇ ਜਲਿ ਮੁਏ ਭ੍ਰਮਿ ਆਏ ਦੂਜੈ ਭਾਇ ॥ ਪੂਰੈ ਸਤਿਗੁਰਿ ਰਾਖਿ ਲੀਏ ਆਪਣੈ ਪੰਨੈ ਪਾਇ ॥ ਇਹੁ ਜਗੁ ਜਲਤਾ ਨਦਰੀ ਆਇਆ ਗੁਰ ਕੈ ਸਬਦਿ ਸੁਭਾਇ ॥ ਸਬਦਿ ਰਤੇ ਸੇ ਸੀਤਲ ਭਏ ਨਾਨਕ ਸਚੁ ਕਮਾਇ ॥੧॥ ਮਃ ੩ ॥ ਸਫਲਿਓ ਸਤਿਗੁਰੁ ਸੇਵਿਆ ਧੰਨੁ ਜਨਮੁ ਪਰਵਾਣੁ ॥ ਜਿਨਾ ਸਤਿਗੁਰੁ ਜੀਵਦਿਆ ਮੁਇਆ ਨ ਵਿਸਰੈ ਸੇਈ ਪੁਰਖ ਸੁਜਾਣ ॥ ਕੁਲੁ ਉਧਾਰੇ ਆਪਣਾ ਸੋ ਜਨੁ ਹੋਵੈ ਪਰਵਾਣੁ ॥ ਗੁਰਮੁਖਿ ਮੁਏ ਜੀਵਦੇ ਪਰਵਾਣੁ ਹਹਿ ਮਨਮੁਖ ਜਨਮਿ ਮਰਾਹਿ ॥ ਨਾਨਕ ਮੁਏ ਨ ਆਖੀਅਹਿ ਜਿ ਗੁਰ ਕੈ ਸਬਦਿ ਸਮਾਹਿ ॥੨॥ ਪਉੜੀ ॥ ਹਰਿ ਪੁਰਖੁ ਨਿਰੰਜਨੁ ਸੇਵਿ ਹਰਿ ਨਾਮੁ ਧਿਆਈਐ ॥ ਸਤਸੰਗਤਿ ਸਾਧੂ ਲਗਿ ਹਰਿ ਨਾਮਿ ਸਮਾਈਐ ॥ ਹਰਿ ਤੇਰੀ ਵਡੀ ਕਾਰ ਮੈ ਮੂਰਖ ਲਾਈਐ ॥ ਹਉ ਗੋਲਾ ਲਾਲਾ ਤੁਧੁ ਮੈ ਹੁਕਮੁ ਫੁਰਮਾਈਐ ॥ ਹਉ ਗੁਰਮੁਖਿ ਕਾਰ ਕਮਾਵਾ ਜਿ ਗੁਰਿ ਸਮਝਾਈਐ ॥੨॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੪੩*

*ਸ਼ਬਦਾਰਥ :* ਜਲਤੇ=ਸੜਦੇ। ਪੰਨੈ=ਪੱਲੇ, ਅੰਚਲ। ਸੁਜਾਣ=ਸਿਆਣੇ। ਵਡੀ=ਪਵਿੱਤਰ। ਕਾਰ=ਸੇਵਾ, ਕੰਮ। ਗੋਲਾ=ਨੌਕਰ। ਲਾਲਾ=ਦਾਸ।

*ਸਾਰ ਭਾਵ :* ਗੁਰਮੁਖ ਕਦੇ ਮਰਦੇ ਨਹੀਂ।

| ਮੂਲ | ਅਰਥ |
|---|---|
| **ਸਲੋਕੁ ਮਃ ੩ ॥** | ਸਲੋਕੁ ਮ: ੩ ॥ |
| **ਹਉਮੈ ਜਲਤੇ ਜਲਿ ਮੁਏ ਭ੍ਰਮਿ ਆਏ ਦੂਜੈ ਭਾਇ ॥** | ਇਹ ਜੀਵ ਹਉਮੈ ਹੰਕਾਰ ਵਿਚ ਹੀ ਸੜ ਸੜ ਕੇ ਮਰ ਗਿਆ ਅਰ ਦੁਵੈਤ ਭਾਵਨਾ ਵਿਚ ਭਰਮਦਾ ਰਿਹਾ। |

| | |
|---|---|
| ਪੂਰੈ ਸਤਿਗੁਰਿ ਰਾਖਿ ਲੀਏ<br>ਆਪਣੈ ਪੰਨੈ ਪਾਇ ॥ | ਪਰ ਪੂਰਿਆਂ ਗੁਰਾਂ ਨੇ ਆਪਣੇ ਸਤਿ ਸੰਗਤ ਰੂਪ ਪੱਲੇ ਵਿਚ ਪਾ ਕੇ ਰੱਖ ਲਿਆ। |
| ਇਹੁ ਜਗੁ ਜਲਤਾ ਨਦਰੀ ਆਇਆ<br>ਗੁਰ ਕੈ ਸਬਦਿ ਸੁਭਾਇ ॥ | ਗੁਰਾਂ ਦੇ ਉਪਦੇਸ਼ ਦੁਆਰਾ ਇਹ ਸਾਰਾ ਸੰਸਾਰ ਹੀ ਦੁਬਿਧਾ ਦਵੈਸ਼ ਵਿਚ ਸੜਦਾ ਨਜ਼ਰੀਂ ਆਇਆ ਹੈ। |
| ਸਬਦਿ ਰਤੇ ਸੇ ਸੀਤਲ ਭਏ<br>ਨਾਨਕ ਸਚੁ ਕਮਾਇ ॥੧॥ | ਜੋ ਗੁਰ ਸਬਦੁ ਵਿਚ ਪ੍ਰੇਮ ਕਰ ਕੇ ਸੱਚ ਦੀ ਕਮਾਈ ਵਿਚ ਲੱਗੇ ਹਨ, ਉਹ ਸੀਤਲ ਹੋ ਗਏ ਹਨ ॥੧॥ |
| ਮਃ ੩ ॥ | ਮ: ੩ ॥ |
| ਸਫਲਿਓ ਸਤਿਗੁਰੁ ਸੇਵਿਆ<br>ਧੰਨੁ ਜਨਮੁ ਪਰਵਾਣੁ ॥ | ਜਿਨ੍ਹਾਂ ਨੇ ਗੁਰਾਂ ਦੀ ਆਰਾਧਨਾ ਕੀਤੀ ਹੈ ਉਨ੍ਹਾਂ ਦਾ ਜਨਮ ਪ੍ਰਵਾਨ ਹੋ ਗਿਆ ਅਰਥਾਤ ਸਫਲ ਹੋ ਗਿਆ। |
| ਜਿਨਾ ਸਤਿਗੁਰੁ ਜੀਵਦਿਆ<br>ਮੁਇਆ ਨ ਵਿਸਰੈ<br>ਸੇਈ ਪੁਰਖ ਸੁਜਾਣ ॥ | ਜਿਨ੍ਹਾਂ ਨੂੰ ਵਾਹਿਗੁਰੂ ਦਾ ਨਾਮ ਜਿਉਂਦਿਆਂ, ਮੋਇਆਂ ਭਾਵ ਕਿਸੇ ਵੇਲੇ ਭੀ ਨਹੀਂ ਵਿਸਰਦਾ ਓਹੋ ਹੀ ਸੁਜਾਣ ਭਾਵ ਸਿਆਣੇ ਪੁਰਸ਼ ਹਨ। |
| ਕੁਲੁ ਉਧਾਰੇ ਆਪਣਾ<br>ਸੋ ਜਨੁ ਹੋਵੈ ਪਰਵਾਣੁ ॥ | ਉਨ੍ਹਾਂ ਨੇ ਆਪਣੀ ਕੁਲ ਤਾਰ ਲਈ ਹੈ ਤੇ ਆਪ ਪਰਵਾਣ ਹੋਏ ਹਨ। |
| ਗੁਰਮੁਖਿ ਮੁਏ ਜੀਵਦੇ ਪਰਵਾਣੁ ਹਹਿ<br>ਮਨਮੁਖ ਜਨਮਿ ਮਰਾਹਿ ॥ | ਗੁਰਮੁਖ ਤਾਂ ਜੀਵਦਿਆਂ ਤਥਾ ਮਰ ਕੇ ਸਦਾ ਹੀ ਪਰਵਾਨੇ ਗਏ ਹਨ ਤੇ ਮਨਮੁਖ ਜੰਮਦੇ ਮਰਦੇ ਰਹਿੰਦੇ ਹਨ। |
| ਨਾਨਕ ਮੁਏ ਨ ਆਖੀਅਹਿ<br>ਜਿ ਗੁਰ ਕੈ ਸਬਦਿ ਸਮਾਹਿ ॥੨॥ | ਉਹ ਗੁਰਮੁਖ ਕਦੇ ਭੀ 'ਮਰ ਗਏ' ਨਹੀਂ ਆਖੇ ਜਾਂਦੇ ਜੋ ਗੁਰ ਉਪਦੇਸ਼ ਵਿਚ ਸਮਾਏ ਹੋਏ ਹਨ ॥੨॥ |
| ਪਉੜੀ ॥ | ਪਉੜੀ ॥ |
| ਹਰਿ ਪੁਰਖੁ ਨਿਰੰਜਨੁ ਸੇਵਿ<br>ਹਰਿ ਨਾਮੁ ਧਿਆਈਐ ॥ | ਮਾਇਆ ਰਹਿਤ ਅਕਾਲ ਪੁਰਖ ਦਾ ਸਿਮਰਣ ਕਰੋ ਅਰ ਹਰੀ ਦਾ ਨਾਮ ਜਾਪ ਕਰੋ। |
| ਸਤਸੰਗਤਿ ਸਾਧੂ ਲਗਿ<br>ਹਰਿ ਨਾਮਿ ਸਮਾਈਐ ॥ | ਸੰਤਾਂ ਦੀ ਸੰਗਤ ਵਿਚ ਬੈਠ ਕੇ ਹਰੀ ਦੇ ਨਾਮ ਵਿਚ ਲੀਨ ਹੋ ਜਾਵੋ। |
| ਹਰਿ ਤੇਰੀ ਵਡੀ ਕਾਰ<br>ਮੈ ਮੂਰਖ ਲਾਈਐ ॥ | ਤੇ ਪ੍ਰਾਰਥਨਾ ਕਰੋ ਕਿ ਹੇ ਸਤਿਗੁਰੂ! ਮੈਨੂੰ ਮੂਰਖ ਨੂੰ ਆਪਣੀ ਪਵਿੱਤਰ ਸੇਵਾ ਵਿਚ ਲਾ ਲਓ। |

**ਹਉ ਗੋਲਾ ਲਾਲਾ ਤੁਧੁ ਮੈ ਹੁਕਮੁ ਫੁਰਮਾਈਐ ॥**

ਹੇ ਵਾਹਿਗੁਰੂ! ਮੈਂ ਤੇਰੇ ਦਾਸਾਂ ਦਾ ਦਾਸ ਹਾਂ ਮੈਨੂੰ ਹੁਕਮ ਕਰੋ।

**ਹਉ ਗੁਰਮੁਖਿ ਕਾਰ ਕਮਾਵਾ ਜਿ ਗੁਰਿ ਸਮਝਾਈਐ ॥੨॥**

ਹੇ ਸਤਿਗੁਰੂ! ਮੈਂ ਗੁਰਮੁਖਾਂ ਦੀ ਓਹੋ ਹੀ ਸੇਵਾ ਕਰਾਂ ਜੋ ਤੁਸੀਂ ਮੈਨੂੰ ਸਮਝਾ ਦਿਓ ॥੨॥

*ਸਬਦੁ ਸਾਰ :* ਇਸ ਸੰਸਾਰ ਵਿਚ ***"ਅਹੰਬੁਧਿ ਬਹੁ ਸਘਨ ਮਾਇਆ ਮਹਾ ਦੀਰਘ ਰੋਗੁ ॥"*** (ਗੂਜਰੀ ਮ: ੫, ਪੰਨਾ ੫੦੨) ਹੰਕਾਰ ਵਾਲੀ ਬੁੱਧੀ ਉੱਤੇ ਮਾਇਆ ਦਾ ਗੂੜ੍ਹਾ ਪ੍ਰਭਾਵ ਹੋਣ ਕਰਕੇ ਮਹਾਂ ਭਿਆਨਕ ਰੋਗ ਹੈ ਜੋ ਹਰ ਜੀਵ ਨੂੰ ਲੱਗ ਰਿਹਾ ਹੈ। ਇਸ ਕਰਕੇ ਹੰਕਾਰੀ ਆਤਮਾ ਚੰਗੇ ਮੰਦੇ ਦੀ ਕੋਈ ਵਿਚਾਰ ਨਹੀਂ ਕਰ ਸਕਦੀ ਅਰ ਅੰਦਰੋਂ ਅੰਦਰ ਸੜ ਭੁੱਜ ਰਹੀ ਹੁੰਦੀ ਹੈ।

ਜਿਨ੍ਹਾਂ ਗੁਰਮੁਖਾਂ ਉੱਤੇ ਪ੍ਰਭੂ ਦੀ ਕਿਰਪਾ ਹੋ ਜਾਂਦੀ ਹੈ ਉਨ੍ਹਾਂ ਨੂੰ ਸਤਿਗੁਰਾਂ ਦਾ ਮਿਲਾਪ ਹੋ ਜਾਂਦਾ ਹੈ ਅਰ ਉਹ ***"ਅਹੰਬੁਧਿ ਮਨ ਪੂਰਿ ਥਿਧਾਈ ॥ ਸਾਧ ਧੂਰਿ ਕਰਿ ਸੁਧ ਮੰਜਾਈ ॥"*** (ਗਉੜੀ ਮ: ੫, ਪੰਨਾ ੨੦੦) ਸੰਤਾਂ ਦੇ ਚਰਨਾਂ ਦੀ ਧੂੜੀ ਲੈ ਕੇ ਭਾਵ ਉਨ੍ਹਾਂ ਦੇ ਉਪਦੇਸ਼ ਪਰ ਅਮਲ ਕਰ ਕੇ ਹੰਕਾਰ ਦੀ ਥਿੰਧਿਆਈ ਅਰਥਾਤ ਚਿਕਨਾਹਟ ਨੂੰ ਮਲ ਮਲ ਕੇ ਮਾਂਜ ਦਿੰਦੇ ਭਾਵ ਚਿਕਨਾਹਟ ਦੂਰ ਕਰ ਦਿੰਦੇ ਹਨ। ਫੇਰ ਉਨ੍ਹਾਂ ਦੀ ***"ਜਲਨਿ ਬੁਝੀ ਸੀਤਲ ਭਏ ਰਾਖੇ ਪ੍ਰਭਿ ਆਪ ॥"*** (ਬਿਲਾਵਲੁ ਮ: ੫, ਪੰਨਾ ੮੧੯) ਹਿਰਦੇ ਦੀ ਸੜਨ ਹਟ ਜਾਂਦੀ ਹੈ ਤੇ ਵਾਹਿਗੁਰੂ ਆਪ ਰਖਵਾਲੀ ਕਰ ਕੇ ***"ਨਾਨਕ ਪ੍ਰਭ ਸਰਣਾਗਤੀ ਜਾ ਕਾ ਵਡ ਪਰਤਾਪ ॥"*** (ਪੰਨਾ ੮੧੯) ਆਪਣੀ ਸ਼ਰਨ ਵਿਚ ਥਾਂ ਦੇ ਦਿੰਦਾ ਹੈ। ਓਹ ਗੁਰਮੁਖ ਪ੍ਰਭੂ ਪਰਮਾਤਮਾ ਦੇ ਜਸ ਵਿਚ ਨਿਰੰਤਰ ਸਾਵਧਾਨ ਰਹਿੰਦੇ ਅਰ ਆਪ ਮੁਕਤੀ ਪ੍ਰਾਪਤ ਕਰ ਕੇ ਸੰਗੀ ਸਾਥੀਆਂ ਨੂੰ ਭੀ ਮੁਕਤ ਕਰ ਦਿੰਦੇ ਹਨ।

ਪ੍ਰਭੂ ਦਾ ਨਾਮ ਸਿਮਰਣ ਵਾਲੇ ਦੁਨੀਆਂ ਤੋਂ ਕਦੇ ਮਰਦੇ ਨਹੀਂ, ਸਗੋਂ ਜੁਗਾਂ ਜੁਗਾਂ ਪ੍ਰਯੰਤ ਉਨ੍ਹਾਂ ਦਾ ਨਾਮ ਜਸ ਯਾਦ ਰਹਿੰਦਾ ਹੈ। ***"ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦੁ ॥"*** (ਦੋਹਰਾ ਮ: ੯, ਪੰਨਾ ੧੪੨੯) ਪ੍ਰਭੂ ਦੀ ਭਗਤੀ ਕਰਨ ਵਾਲੇ ਸਦ ਸਦੀਵ ਜਿਊਂਦੇ ਹੀ ਰਹਿੰਦੇ ਹਨ। ਮਰਦੇ ਤਾਂ ਮਨਮੁਖ ਹਨ ***"ਨਾਮੁ ਵਿਸਾਰਿ ਚਲੈ ਮੁਹਿ ਕਾਲੈ ਦਰਗਹ ਝੂਠੁ ਖੁਆਰਾ ਹੇ ॥"*** (ਮਾਰੂ ਮ: ੧, ਪੰਨਾ ੧੦੨੭) ਜਿਨ੍ਹਾਂ ਨੇ ਵਾਹਿਗੁਰੂ ਦਾ ਨਾਮ ਵਿਸਾਰ ਛੱਡਿਆ ਹੈ ਓਹੋ ਹੀ ਕਾਲਾ ਮੂੰਹ ਲੈ ਕੇ ਦਰਗਾਹ ਵਿਚ ਖੱਜਲ ਖ਼ੁਆਰ ਹੁੰਦੇ ਹਨ ਅਤੇ ***"ਗੁਰਮੁਖਿ ਉਬਰੇ ਹਰਿ ਸਰਣਾਈ ॥ ਰਾਮ ਨਾਮਿ ਰਾਤੇ ਭਗਤਿ ਦ੍ਰਿੜਾਈ ॥"*** (ਧਨਾਸਰੀ ਮ: ੩, ਪੰਨਾ ੬੬੪) ਗੁਰਮੁਖ ਜਨ ਤਾਂ ਸੱਚੇ ਪਾਤਸ਼ਾਹ ਜੋ ਸਰਬ ਵਿਆਪਕ ਹੈ, ਦੀ ਸ਼ਰਨ ਵਿਚ ਆ ਜਾਣ ਕਰਕੇ ਨਾਮ ਸਿਮਰਣ ਨਾਲ ਰਚ ਮਿਚ ਜਾਂਦੇ ਹਨ।

*For spiritually realized, one's death means living in ignorance. Life never ends. Even when a shape is lost the essence continues to live at the elemental level.*

*ਰਾਗੁ ਸੋਰਠਿ ਵਾਰ ਮਹਲੇ ੪ ਕੀ*

**ਸਲੋਕੁ ਮਃ ੩ ॥**

ਪੂਰਬਿ ਲਿਖਿਆ ਕਮਾਵਣਾ ਜਿ ਕਰਤੈ ਆਪਿ ਲਿਖਿਆਸੁ ॥ ਮੋਹ ਠਗਉਲੀ ਪਾਈਅਨੁ ਵਿਸਰਿਆ ਗੁਣਤਾਸੁ ॥ ਮਤੁ ਜਾਣਹੁ ਜਗੁ ਜੀਵਦਾ ਦੂਜੈ ਭਾਇ ਮੁਇਆਸੁ ॥ ਜਿਨੀ ਗੁਰਮੁਖਿ ਨਾਮੁ ਨ ਚੇਤਿਓ ਸੇ ਬਹਣਿ ਨ ਮਿਲਨੀ ਪਾਸਿ ॥ ਦੁਖੁ ਲਾਗਾ ਬਹੁ ਅਤਿ ਘਣਾ ਪੁਤੁ ਕਲਤੁ ਨ ਸਾਥਿ ਕੋਈ ਜਾਸਿ ॥ ਲੋਕਾ ਵਿਚਿ ਮੁਹੁ ਕਾਲਾ ਹੋਆ ਅੰਦਰਿ ਉਭੇ ਸਾਸ ॥ ਮਨਮੁਖਾ ਨੋ ਕੋ ਨ ਵਿਸਹੀ ਚੁਕਿ ਗਇਆ ਵੇਸਾਸੁ ॥ ਨਾਨਕ ਗੁਰਮੁਖਾ ਨੋ ਸੁਖੁ ਅਗਲਾ ਜਿਨਾ ਅੰਤਰਿ ਨਾਮ ਨਿਵਾਸੁ ॥੧॥ ਮਃ ੩ ॥ ਸੇ ਸੈਣ ਸੇ ਸਜਣਾ ਜਿ ਗੁਰਮੁਖਿ ਮਿਲਹਿ ਸੁਭਾਇ ॥ ਸਤਿਗੁਰ ਕਾ ਭਾਣਾ ਅਨਦਿਨੁ ਕਰਹਿ ਸੇ ਸਚਿ ਰਹੇ ਸਮਾਇ ॥ ਦੂਜੈ ਭਾਇ ਲਗੇ ਸਜਣ ਨ ਆਖੀਅਹਿ ਜਿ ਅਭਿਮਾਨੁ ਕਰਹਿ ਵੇਕਾਰ ॥ ਮਨਮੁਖ ਆਪ ਸੁਆਰਥੀ ਕਾਰਜੁ ਨ ਸਕਹਿ ਸਵਾਰਿ ॥ ਨਾਨਕ ਪੂਰਬਿ ਲਿਖਿਆ ਕਮਾਵਣਾ ਕੋਇ ਨ ਮੇਟਣਹਾਰੁ ॥੨॥ ਪਉੜੀ ॥ ਤੁਧੁ ਆਪੇ ਜਗਤੁ ਉਪਾਇ ਕੈ ਆਪਿ ਖੇਲੁ ਰਚਾਇਆ ॥ ਤ੍ਰੈ ਗੁਣ ਆਪਿ ਸਿਰਜਿਆ ਮਾਇਆ ਮੋਹੁ ਵਧਾਇਆ ॥ ਵਿਚਿ ਹਉਮੈ ਲੇਖਾ ਮੰਗੀਐ ਫਿਰਿ ਆਵੈ ਜਾਇਆ ॥ ਜਿਨਾ ਹਰਿ ਆਪਿ ਕ੍ਰਿਪਾ ਕਰੇ ਸੇ ਗੁਰਿ ਸਮਝਾਇਆ ॥ ਬਲਿਹਾਰੀ ਗੁਰ ਆਪਣੇ ਸਦਾ ਸਦਾ ਘੁਮਾਇਆ ॥੩॥

*ਸ੍ਰੀ ਗੁਰੂ ਗ੍ਰੰਥ ਪੰਨਾ ੬੪੩*

*ਸ਼ਬਦਾਰਥ:* ਮੋਹ ਠਗਉਲੀ=ਮੋਹ ਰੂਪੀ ਠੱਗ ਬੂਟੀ। ਗੁਣਤਾਸੁ=ਗੁਣਾਂ ਦਾ ਖ਼ਜ਼ਾਨਾ। ਦੂਜੈ ਭਾਇ=ਦਵੈਤ ਭਾਵ। ਕਲਤੁ=ਇਸਤਰੀ। ਉਭੇ ਸਾਸ=ਹਉਕੇ। ਵਿਸਹੀ=ਵਿਸ਼ਵਾਸ, ਭਰੋਸਾ। ਵੇਸਾਸੁ=ਯਕੀਨ। ਅਗਲਾ=ਬਹੁਤਾ। ਭਾਣਾ=ਗੁਰੂ ਹੁਕਮ। ਅਭਿਮਾਨੁ=ਹੰਕਾਰ। ਆਪ ਸੁਆਰਥੀ=ਮਤਲਬੀ। ਕਾਰਜੁ=ਕੰਮ। ਘੁਮਾਇਆ=ਵਾਰਨੇ।

*ਸਾਰ ਭਾਵ:* ਗੁਰਮੁਖ ਤੇ ਮਨਮੁਖ ਦਾ ਜੀਵਨ।

| ਮੂਲ | ਅਰਥ |
|---|---|
| ਸਲੋਕੁ ਮਃ ੩ ॥ | ਸਲੋਕੁ ਮ: ੩॥ |
| ਪੂਰਬਿ ਲਿਖਿਆ ਕਮਾਵਣਾ<br>ਜਿ ਕਰਤੈ ਆਪਿ ਲਿਖਿਆਸੁ ॥ | ਵਾਹਿਗੁਰੂ ਨੇ ਆਪ ਜੋ ਪੂਰਬਲੇ ਭਾਗਾਂ ਅਨੁਸਾਰ ਲਿਖ ਦਿੱਤਾ ਹੈ ਓਹੋ ਹੀ ਕੰਮ ਕੀਤੇ ਜਾਂਦੇ ਹਨ। |
| ਮੋਹ ਠਗਉਲੀ ਪਾਈਅਨੁ<br>ਵਿਸਰਿਆ ਗੁਣਤਾਸੁ ॥ | ਵਾਹਿਗੁਰੂ ਨੇ ਐਸੀ ਮੋਹ ਦੀ ਠੱਗ ਬੂਟੀ ਲਾ ਦਿੱਤੀ ਹੈ ਕਿ ਉਸ ਵਿਚ ਫਸ ਕੇ ਪ੍ਰਭੂ ਜੋ ਗੁਣਾਂ ਦਾ ਖ਼ਜ਼ਾਨਾ ਹੈ ਸੋ ਭੁੱਲ ਗਿਆ ਹੈ। |
| ਮਤੁ ਜਾਣਹੁ ਜਗੁ ਜੀਵਦਾ<br>ਦੂਜੈ ਭਾਇ ਮੁਇਆਸੁ ॥ | ਇਸ ਜਗਤ ਨੂੰ ਜਿਊਂਦਾ ਨਾ ਜਾਣੋ ਇਹ ਤਾਂ ਦੁਵੈਸ਼ ਭਾਵਨਾ ਕਰ ਕੇ ਮਰ ਚੁੱਕਾ ਹੈ। |
| ਜਿਨੀ ਗੁਰਮੁਖਿ ਨਾਮੁ ਨ ਚੇਤਿਓ<br>ਸੇ ਬਹਣਿ ਨ ਮਿਲਨੀ ਪਾਸਿ ॥ | ਜਿਨ੍ਹਾਂ ਨੇ ਗੁਰਾਂ ਦੁਆਰੇ ਨਾਮ ਦਾ ਸਿਮਰਣ ਨਹੀਂ ਕੀਤਾ, ਉਹਨਾਂ ਨੂੰ ਕੋਲ ਬੈਠਣਾ ਹੀ ਨਹੀਂ ਮਿਲਦਾ। |
| ਦੂਖੁ ਲਾਗਾ ਬਹੁ ਅਤਿ ਘਣਾ<br>ਪੁਤੁ ਕਲਤੁ ਨ ਸਾਥਿ ਕੋਈ ਜਾਸਿ ॥ | ਉਨ੍ਹਾਂ ਨੂੰ ਬਹੁਤ ਜ਼ਿਆਦਾ ਦੁੱਖ ਲੱਗ ਜਾਂਦੇ ਹਨ ਭਾਵ ਭਿਅੰਕਰ ਦੁੱਖਾਂ ਵਿਚ ਫਸ ਜਾਂਦੇ ਹਨ। ਉਨ੍ਹਾਂ ਦੇ ਪੁੱਤਰ ਇਸਤਰੀ ਕੋਈ ਭੀ ਸਾਥ ਨਹੀਂ ਜਾਂਦੇ। |
| ਲੋਕਾ ਵਿਚਿ ਮੁਹੁ ਕਾਲਾ ਹੋਆ<br>ਅੰਦਰਿ ਉਭੇ ਸਾਸ ॥ | ਉਨ੍ਹਾਂ ਮਨਮੁਖਾਂ ਦਾ ਲੋਕਾਂ ਵਿਚ ਭਾਵ ਸੰਸਾਰ ਵਿਚ ਕਾਲਾ ਮੂੰਹ ਹੋ ਜਾਂਦਾ ਹੈ ਤੇ ਉਹ ਅੰਦਰ ਹੀ ਅੰਦਰ ਹਉਕੇ ਭਰਦੇ ਰਹਿੰਦੇ ਹਨ। |
| ਮਨਮੁਖਾ ਨੋ ਕੋ ਨ ਵਿਸਹੀ<br>ਚੁਕਿ ਗਇਆ ਵੇਸਾਸੁ ॥ | ਇਨ੍ਹਾਂ ਮਨਮੁਖਾਂ 'ਤੇ ਕੋਈ ਭਰੋਸਾ ਨਹੀਂ ਕਰਦਾ, ਕਿਉਂਕਿ ਉਨ੍ਹਾਂ ਉਪਰੋਂ ਸਭ ਦਾ ਯਕੀਨ ਮੁੱਕ ਗਿਆ ਹੈ। |
| ਨਾਨਕ ਗੁਰਮੁਖਾ ਨੋ ਸੁਖੁ ਅਗਲਾ<br>ਜਿਨਾ ਅੰਤਰਿ ਨਾਮ ਨਿਵਾਸੁ ॥੧॥ | ਉਨ੍ਹਾਂ ਗੁਰਮੁਖਾਂ ਨੂੰ ਬਹੁਤ ਸੁਖ ਪ੍ਰਾਪਤ ਹੁੰਦਾ ਹੈ ਜਿਨ੍ਹਾਂ ਦੇ ਹਿਰਦੇ ਵਿਚ ਨਾਮ ਦਾ ਵਾਸਾ ਹੈ॥੧॥ |
| ਮਃ ੩ ॥ | ਮ: ੩॥ |
| ਸੇ ਸੈਣ ਸੇ ਸਜਣਾ<br>ਜਿ ਗੁਰਮੁਖਿ ਮਿਲਹਿ ਸੁਭਾਇ ॥ | ਉਹੋ ਹੀ ਸੰਬੰਧੀ ਅਰ ਸੱਜਣ ਪੁਰਸ਼ ਹਨ ਜੋ ਗੁਰਾਂ ਦੇ ਉਪਦੇਸ਼ ਵਿਚ ਮਿਲੇ ਹਨ ਭਾਵ ਹੁਕਮ ਮੰਨਦੇ ਹਨ। |
| ਸਤਿਗੁਰ ਕਾ ਭਾਣਾ ਅਨਦਿਨੁ ਕਰਹਿ<br>ਸੇ ਸਚਿ ਰਹੇ ਸਮਾਇ ॥ | ਜੋ ਸਤਿਗੁਰਾਂ ਦੇ ਹੁਕਮ ਦੀ ਪਾਲਣਾ ਹਰ ਸਮੇਂ ਕਰਦੇ ਹਨ ਓਹ ਸੱਚੇ ਪ੍ਰਭੂ ਵਿਚ ਮਿਲ ਜਾਂਦੇ ਹਨ। |

| | |
|---|---|
| ਦੂਜੈ ਭਾਇ ਲਗੇ ਸਜਣ ਨ ਆਖੀਅਹਿ ਜਿ ਅਭਿਮਾਨੁ ਕਰਹਿ ਵੇਕਾਰ ॥ | ਜਿਹੜੇ ਦਵੈਸ਼ ਭਾਵ ਵਿਚ ਲੱਗੇ ਹੋਏ ਹੰਕਾਰ ਵੱਸ ਭੈੜੇ ਕਰਮ ਕਰਦੇ ਹਨ, ਉਹ ਚੰਗੇ ਬੰਦੇ ਨਹੀਂ ਆਖੇ ਜਾ ਸਕਦੇ। |
| ਮਨਮੁਖ ਆਪ ਸੁਆਰਥੀ ਕਾਰਜੁ ਨ ਸਕਹਿ ਸਵਾਰਿ ॥ | ਮਨਮੁਖ ਬੰਦੇ ਨਿੱਜ ਮਤਲਬੀ ਹੁੰਦੇ ਹਨ, ਉਹ ਕਿਸੇ ਦਾ ਕੋਈ ਕੰਮ ਨਹੀਂ ਸੰਵਾਰਦੇ। |
| ਨਾਨਕ ਪੂਰਬਿ ਲਿਖਿਆ ਕਮਾਵਣਾ ਕੋਇ ਨ ਮੇਟਣਹਾਰੁ ॥੨॥ | ਪਰ ਇਹ ਸਭ ਪਿਛਲੇ ਕਰਮਾਂ ਅਨੁਸਾਰ ਹੀ ਹੁੰਦਾ ਹੈ, ਇਸ ਨੂੰ ਕੋਈ ਮਿਟਾਉਣ ਵਾਲਾ ਨਹੀਂ॥੨॥ |
| ਪਉੜੀ ॥ | ਪਉੜੀ॥ |
| ਤੁਧੁ ਆਪੇ ਜਗਤੁ ਉਪਾਇ ਕੈ ਆਪਿ ਖੇਲੁ ਰਚਾਇਆ ॥ | ਹੇ ਵਾਹਿਗੁਰੂ! ਤੂੰ ਆਪ ਹੀ ਸੰਸਾਰ ਰਚ ਕੇ ਸਾਰਾ ਖੇਲ ਆਪ ਹੀ ਬਣਾਇਆ ਹੈ। |
| ਤ੍ਰੈ ਗੁਣ ਆਪਿ ਸਿਰਜਿਆ ਮਾਇਆ ਮੋਹੁ ਵਧਾਇਆ ॥ | ਰਜੋ ਤਮੋ ਸਤੋ ਰੂਪ ਤਿੰਨਾਂ ਗੁਣਾਂ ਵਿਚ ਸੰਸਾਰ ਬਣਾ ਕੇ ਵਿਚ ਮਾਇਆ ਦਾ ਜਲਵਾ ਤੇ ਮੋਹ ਦਾ ਪ੍ਰਤਾਪ ਵਧਾ ਦਿੱਤਾ ਹੈ ਭਾਵ ਮਾਇਆ ਦਾ ਮੋਹ ਵਧਾ ਦਿੱਤਾ ਹੈ। |
| ਵਿਚਿ ਹਉਮੈ ਲੇਖਾ ਮੰਗੀਐ ਫਿਰਿ ਆਵੈ ਜਾਇਆ ॥ | ਇਸ ਮਾਇਆ ਮੋਹ ਦੇ ਹੰਕਾਰ ਵਿਚ ਫਸੇ ਹੋਏ ਤੋਂ ਜਦੋਂ ਲੇਖਾ ਮੰਗਿਆ ਜਾਣਾ ਹੈ ਤਦ ਇਸ ਨੂੰ ਆਉਣ ਜਾਣ ਦੀ ਸਜ਼ਾ ਭੋਗਣੀ ਪੈਣੀ ਹੈ ਭਾਵ ਜਨਮ ਮਰਨ ਭੋਗਣਾ ਪਵੇਗਾ। |
| ਜਿਨਾ ਹਰਿ ਆਪਿ ਕ੍ਰਿਪਾ ਕਰੇ ਸੇ ਗੁਰਿ ਸਮਝਾਇਆ ॥ | ਜਿਨ੍ਹਾਂ ਉਪਰ ਵਾਹਿਗੁਰੂ ਆਪਣੀ ਕਿਰਪਾ ਕਰਦਾ ਹੈ ਉਨ੍ਹਾਂ ਨੂੰ ਸੱਚੇ ਗੁਰੂ ਜੀ ਸਭ ਕੁਝ ਸਮਝਾ ਦਿੰਦੇ ਹਨ। |
| ਬਲਿਹਾਰੀ ਗੁਰ ਆਪਣੇ ਸਦਾ ਸਦਾ ਘੁਮਾਇਆ ॥੩॥ | ਅਸੀਂ ਐਸੇ ਸਤਿਗੁਰਾਂ ਤੋਂ ਸਦਾ ਸਦੀਵ ਵਾਰਨੇ ਬਲਿਹਾਰਨੇ ਜਾਂਦੇ ਹਾਂ॥੩॥ |

ਸਬਦੁ ਸਾਰ: ਸਤਿਗੁਰੂ ਜੀ ਮਨਮੁਖ ਦੀ ਦਸ਼ਾ ਦੱਸਦੇ ਹਨ ਕਿ ***"ਮਾਇਆ ਮੋਹੁ ਮਨਿ ਆਗਲੜਾ ਪ੍ਰਾਣੀ ਜਰਾ ਮਰਣੁ ਭਉ ਵਿਸਰਿ ਗਇਆ॥ ਕੁਟੰਬੁ ਦੇਖਿ ਬਿਗਸਹਿ ਕਮਲਾ ਜਿਉ ਪਰ ਘਰਿ ਜੋਹਹਿ ਕਪਟ ਨਰਾ॥"*** (ਸਿਰੀਰਾਗੁ ਤ੍ਰਿਲੋਚਨ ਕਾ, ਪੰਨਾ ੯੨) ਮਾਇਆ ਦੇ ਮੋਹ ਵਿਚ ਫਸ ਕੇ ਆਪਣੇ ਬੁਢੇਪੇ ਤੇ ਮਰਨ ਦੇ ਡਰ ਨੂੰ ਵਿਸਾਰ ਕੇ ਕਮਲਿਆਂ ਵਾਂਗ ਪਰਿਵਾਰ ਵਿਚ ਪਰਚਿਆ ਹੋਇਆ ਕਪਟੀ ਮਨ ਪਰਾਏ ਘਰਾਂ ਉਪਰ ਨਜ਼ਰ ਰੱਖਦਾ ਹੈ, ਪਰ ਇਹ ਧਨ ਦੌਲਤ, ਇਸਤਰੀ, ਪੁੱਤਰ ਉਸ ਦੇ ਕਿਸੇ ਕੰਮ ਨਹੀਂ ਆਉਣੇ।

ਗੁਰਮੁਖ ਭਗਤ ਜਨ ਸਤਿਸੰਗਤ ਵਿਚ ਜਾ ਕੇ ਗੁਰ ਉਪਦੇਸ਼ ਸੁਣ ਕੇ ਉਸ ਅਨੁਸਾਰ ਚੱਲਣ ਦੇ

ਯਤਨ ਪ੍ਰਯਤਨ ਕਰਨ ਕਰਕੇ ਸਾਰੇ ਸੁਖ ਪ੍ਰਾਪਤ ਕਰ ਲੈਂਦਾ ਹੈ ਕਿਉਂਕਿ *"ਜਿਨ੍ਾ ਨ ਵਿਸਰੈ ਨਾਮੁ ਸੇ ਕਿਨੇਹਿਆ ॥ ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ ॥"* (ਆਸਾ ਮ: ੫, ਪੰਨਾ ੩੯੭) ਉਹ ਭਗਤ ਜਨ ਪਰਮੇਸ਼੍ਵਰ ਦਾ ਰੂਪ ਹੀ ਹੋ ਜਾਂਦੇ ਹਨ। ਉਸ ਨੂੰ ਹਰ ਸਮੇਂ ਪ੍ਰਭੂ ਪਰਮਾਤਮਾ ਦੇ ਨਾਮ ਸਿਮਰਣ ਦੀ ਯਾਦ ਰਹਿੰਦੀ ਹੈ ਅਰ ਹੰਗਤਾ ਮਮਤਾ ਤੋਂ ਦੂਰ ਹੋ ਕੇ ਸਭ ਸੰਸਾਰ ਨੂੰ ਪ੍ਰਭੂ ਦਾ ਰੂਪ ਹੀ ਸਮਝਦਾ ਹੈ।

*The existing forms emerge in three modes - majestic, evasive and serenly expressive (Rajasic, Tamsic, Satvic). Dominated by "I" they are all delusive equally and create patterns of actions and reactions. Gurshabad delivers us from this bond through realization of Truth.*

*ਰਾਗੁ ਸੋਰਠਿ ਵਾਰ ਮਹਲੇ ੪ ਕੀ*

ਸਲੋਕੁ ਮਃ ੩ ॥

ਮਾਇਆ ਮਮਤਾ ਮੋਹਣੀ ਜਿਨਿ ਵਿਣੁ ਦੰਤਾ ਜਗੁ ਖਾਇਆ ॥ ਮਨਮੁਖ ਖਾਧੇ ਗੁਰਮੁਖਿ ਉਬਰੇ ਜਿਨੀ ਸਚਿ ਨਾਮਿ ਚਿਤੁ ਲਾਇਆ ॥ ਬਿਨੁ ਨਾਵੈ ਜਗੁ ਕਮਲਾ ਫਿਰੈ ਗੁਰਮੁਖਿ ਨਦਰੀ ਆਇਆ ॥ ਧੰਧਾ ਕਰਤਿਆ ਨਿਹਫਲੁ ਜਨਮੁ ਗਵਾਇਆ ਸੁਖਦਾਤਾ ਮਨਿ ਨ ਵਸਾਇਆ ॥ ਨਾਨਕ ਨਾਮੁ ਤਿਨਾ ਕਉ ਮਿਲਿਆ ਜਿਨ ਕਉ ਧੁਰਿ ਲਿਖਿ ਪਾਇਆ ॥੧॥ ਮਃ ੩ ॥ ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ ॥ ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ ॥ ਅੰਮ੍ਰਿਤੁ ਤਜਿ ਬਿਖੁ ਸੰਗ੍ਰਹੈ ਕਰਤੈ ਆਪਿ ਖੁਆਇਆ ॥ ਗੁਰਮੁਖਿ ਵਿਰਲੇ ਸੋਝੀ ਪਈ ਤਿਨਾ ਅੰਦਰਿ ਬ੍ਰਹਮੁ ਦਿਖਾਇਆ ॥ ਤਨੁ ਮਨੁ ਸੀਤਲੁ ਹੋਇਆ ਰਸਨਾ ਹਰਿ ਸਾਦੁ ਆਇਆ ॥ ਸਬਦੇ ਹੀ ਨਾਉ ਊਪਜੈ ਸਬਦੇ ਮੇਲਿ ਮਿਲਾਇਆ ॥ ਬਿਨੁ ਸਬਦੈ ਸਭੁ ਜਗੁ ਬਉਰਾਨਾ ਬਿਰਥਾ ਜਨਮੁ ਗਵਾਇਆ ॥ ਅੰਮ੍ਰਿਤੁ ਏਕੋ ਸਬਦੁ ਹੈ ਨਾਨਕ ਗੁਰਮੁਖਿ ਪਾਇਆ ॥੨॥ ਪਉੜੀ ॥ ਸੋ ਹਰਿ ਪੁਰਖੁ ਅਗੰਮੁ ਹੈ ਕਹੁ ਕਿਤੁ ਬਿਧਿ ਪਾਈਐ ॥ ਤਿਸੁ ਰੂਪੁ ਨ ਰੇਖ ਅਦ੍ਰਿਸਟੁ ਕਹੁ ਜਨ ਕਿਉ ਧਿਆਈਐ ॥ ਨਿਰੰਕਾਰੁ ਨਿਰੰਜਨੁ ਹਰਿ ਅਗਮੁ ਕਿਆ ਕਹਿ ਗੁਣ ਗਾਈਐ ॥ ਜਿਸੁ ਆਪਿ ਬੁਝਾਏ ਆਪਿ ਸੁ ਹਰਿ ਮਾਰਗਿ ਪਾਈਐ ॥ ਗੁਰਿ ਪੂਰੈ ਵੇਖਾਲਿਆ ਗੁਰ ਸੇਵਾ ਪਾਈਐ ॥੪॥

*ਸ੍ਰੀ ਗੁਰੂ ਗ੍ਰੰਥ ਪੰਨਾ ੬੪੩-੪੪*

*ਸ਼ਬਦਾਰਥ :* ਵਿਣੁ=ਬਿਨਾਂ। ਦੰਤਾ=ਦੰਦਾਂ। ਨਿਹਫਲੁ=ਬਿਅਰਥ। ਮਿਰਗੁ=ਹਿਰਨ। ਸੰਗ੍ਰਹੈ=ਇਕੱਠਾ ਕਰਨਾ। ਖੁਆਇਆ=ਭੁਲਾਇਆ। ਸਬਦੇ=ਗੁਰ ਉਪਦੇਸ਼। ਅਦ੍ਰਿਸਟੁ=ਨਾ ਦਿਸ ਸਕਣ ਵਾਲਾ। ਨਿਰੰਕਾਰੁ=ਅਕਾਰ ਰਹਿਤ। ਨਿਰੰਜਨੁ=ਮਾਇਆ ਰਹਿਤ। ਅਗਮੁ=ਪਹੁੰਚ ਤੋਂ ਪਰੇ। ਮਾਰਗਿ=ਰਸਤਾ।

*ਸਾਰ ਭਾਵ :* ਮਾਇਆ ਜਾਲ ਤੋਂ ਓਹੀ ਉਭਰਣਗੇ ਜੋ ਨਾਮ ਨਾਲ ਚਿੱਤ ਲਗਾਣਗੇ।

| ਮੂਲ | ਅਰਥ |
|---|---|
| ਸਲੋਕੁ ਮਃ ੩ ॥ | ਸਲੋਕੁ ਮ: ੩ ॥ |
| ਮਾਇਆ ਮਮਤਾ ਮੋਹਣੀ<br>ਜਿਨਿ ਵਿਣੁ ਦੰਤਾ ਜਗੁ ਖਾਇਆ ॥ | ਮਾਇਆ ਦਾ ਪਿਆਰ ਐਸਾ ਮੋਹ ਲੈਣ ਵਾਲਾ ਹੈ, ਜਿਸ ਨੇ ਬਿਨਾਂ ਦੰਦਾਂ ਦੇ ਹੀ ਸਾਰਾ ਸੰਸਾਰ ਖਾ ਲਿਆ ਭਾਵ ਵੱਸ ਕਰ ਲਿਆ ਹੈ। |
| ਮਨਮੁਖ ਖਾਧੇ ਗੁਰਮੁਖਿ ਉਬਰੇ<br>ਜਿਨੀ ਸਚਿ ਨਾਮਿ ਚਿਤੁ ਲਾਇਆ ॥ | ਮਨ ਨੂੰ ਮੂਹਰੇ ਰੱਖਣ ਵਾਲੇ ਤਾਂ ਖਾਧੇ ਹੀ ਗਏ, ਪਰ ਗੁਰਾਂ ਨੂੰ ਮੁੱਖ ਰੱਖਣ ਵਾਲੇ ਸੱਚੇ ਨਾਮ ਨਾਲ ਚਿੱਤ ਲਾ ਕੇ ਭਾਵ ਪ੍ਰੇਮ ਕਰ ਕੇ ਉਭਰ ਗਏ। |
| ਬਿਨੁ ਨਾਵੈ ਜਗੁ ਕਮਲਾ ਫਿਰੈ<br>ਗੁਰਮੁਖਿ ਨਦਰੀ ਆਇਆ ॥ | ਨਾਮ ਵਿਹੂਣਾ ਸੰਸਾਰ ਮਾਇਆ ਮੋਹ ਵਿਚ ਸ਼ੁਦਾਈ ਹੋਇਆ ਫਿਰਦਾ ਹੈ। ਇਸ ਦਾ ਸਹੀ ਰੂਪ ਗੁਰਮੁਖਾਂ ਨੂੰ ਹੀ ਨਜ਼ਰੀਂ ਆਇਆ ਹੈ। |
| ਧੰਧਾ ਕਰਤਿਆ ਨਿਹਫਲੁ ਜਨਮੁ ਗਵਾਇਆ<br>ਸੁਖਦਾਤਾ ਮਨਿ ਨ ਵਸਾਇਆ ॥ | ਮਨਮੁਖਾਂ ਨੇ ਮਾਇਆ ਦੇ ਧੰਦੇ ਕਰਦਿਆਂ ਹੀ ਆਪਣਾ ਜਨਮ ਨਿਸਫਲ ਗਵਾ ਲਿਆ ਹੈ। ਸੁਖਾਂ ਦਾ ਦਾਤਾ ਪ੍ਰਭੂ ਹਿਰਦੇ ਵਿਚ ਵਸਾਇਆ ਨਹੀਂ। |
| ਨਾਨਕ ਨਾਮੁ ਤਿਨਾ ਕਉ ਮਿਲਿਆ<br>ਜਿਨ ਕਉ ਧੁਰਿ ਲਿਖਿ ਪਾਇਆ ॥੧॥ | ਪਰ ਪ੍ਰਭੂ ਦਾ ਨਾਮ ਸਿਮਰਣ ਭੀ ਉਨ੍ਹਾਂ ਨੂੰ ਹੀ ਮਿਲਦਾ ਹੈ, ਜਿਨ੍ਹਾਂ ਦੇ ਧੁਰੋਂ ਹੀ ਲੇਖ ਲਿਖਿਆ ਹੋਇਆ ਹੈ॥੧॥ |
| ਮਃ ੩ ॥ | ਮ: ੩ ॥ |
| ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ<br>ਮਨਮੁਖਾ ਸਾਦੁ ਨ ਪਾਇਆ ॥ | ਹਿਰਦੇ ਰੂਪ ਘਰ ਵਿਚ ਹੀ ਬ੍ਰਹਮ ਰੂਪ ਅੰਮ੍ਰਿਤ ਪਰੀਪੂਰਨ ਹੈ, ਪਰ ਮਨਮੁਖਾਂ ਨੇ ਇਸ ਦਾ ਅਨੰਦ ਪ੍ਰਾਪਤ ਹੀ ਨਹੀਂ ਕੀਤਾ। |
| ਜਿਉ ਕਸਤੂਰੀ ਮਿਰਗੁ ਨ ਜਾਣੈ<br>ਭ੍ਰਮਦਾ ਭਰਮਿ ਭੁਲਾਇਆ ॥ | ਜਿਵੇਂ ਹਿਰਨ ਨੂੰ ਪਤਾ ਹੀ ਨਹੀਂ ਕਿ ਉਸ ਦੇ ਅੰਦਰ ਹੀ ਕਸਤੂਰੀ ਹੈ ਪਰ ਉਹ ਬਾਹਰ ਭਟਕਦਾ ਫਿਰਦਾ ਹੈ। |
| ਅੰਮ੍ਰਿਤੁ ਤਜਿ ਬਿਖੁ ਸੰਗ੍ਰਹੈ<br>ਕਰਤੈ ਆਪਿ ਖੁਆਇਆ ॥ | ਪਰ ਜਿਸ ਨੂੰ ਪ੍ਰਭੂ ਨੇ ਆਪ ਹੀ ਭੁਲੇਖੇ ਵਿਚ ਪਾ ਛੱਡਿਆ ਹੈ ਉਹ ਨਾਮ ਰੂਪ ਅੰਮ੍ਰਿਤ ਨੂੰ ਛੱਡ ਕੇ ਸੰਸਾਰਕ ਭੋਗਾਂ ਦੀ ਜ਼ਹਿਰ ਇਕੱਠੀ ਕਰ ਰਿਹਾ ਹੈ। |
| ਗੁਰਮੁਖਿ ਵਿਰਲੇ ਸੋਝੀ ਪਈ<br>ਤਿਨਾ ਅੰਦਰਿ ਬ੍ਰਹਮੁ ਦਿਖਾਇਆ ॥ | ਵਿਰਲਿਆਂ ਗੁਰਮੁਖਾਂ ਨੂੰ ਇਹ ਸੂਝ ਆਈ ਹੈ। ਉਨ੍ਹਾਂ ਨੇ ਆਪਣੇ ਅੰਦਰ ਹੀ ਪ੍ਰਭੂ ਪਰਮਾਤਮਾ ਨੂੰ ਦੇਖ ਲਿਆ ਹੈ। |

ਤਨੁ ਮਨੁ ਸੀਤਲੁ ਹੋਇਆ
ਰਸਨਾ ਹਰਿ ਸਾਦੁ ਆਇਆ ॥

ਉਨ੍ਹਾਂ ਗੁਰਮੁਖਾਂ ਦਾ ਤਨ ਤੇ ਮਨ ਸੀਤਲ ਹੋ ਗਿਆ ਹੈ, ਕਿਉਂਕਿ ਉਨ੍ਹਾਂ ਦੀ ਜ਼ੁਬਾਨ ਨੂੰ ਪ੍ਰਭੂ ਦੇ ਨਾਮ ਸਿਮਰਣ ਦਾ ਆਨੰਦ ਆ ਗਿਆ ਹੈ।

ਸਬਦੇ ਹੀ ਨਾਉ ਊਪਜੈ
ਸਬਦੇ ਮੇਲਿ ਮਿਲਾਇਆ ॥

ਗੁਰ ਉਪਦੇਸ਼ ਦੁਆਰਾ ਹੀ ਨਾਮ ਨਾਲ ਪ੍ਰੇਮ ਪੈਦਾ ਹੁੰਦਾ ਹੈ, ਗੁਰ ਉਪਦੇਸ਼ ਹੀ ਪ੍ਰਭੂ ਨਾਲ ਮੇਲ ਮਿਲਾਉਂਦਾ ਹੈ।

ਬਿਨੁ ਸਬਦੈ ਸਭੁ ਜਗੁ ਬਉਰਾਨਾ
ਬਿਰਥਾ ਜਨਮੁ ਗਵਾਇਆ ॥

ਗੁਰੂ ਉਪਦੇਸ਼ ਬਿਨਾਂ ਸੰਸਾਰ ਕਮਲਾ ਹੋ ਕੇ ਆਪਣਾ ਜਨਮ ਨਿਸਫਲ ਹੀ ਗਵਾ ਰਿਹਾ ਹੈ।

ਅੰਮ੍ਰਿਤੁ ਏਕੋ ਸਬਦੁ ਹੈ
ਨਾਨਕ ਗੁਰਮੁਖਿ ਪਾਇਆ ॥੨॥

ਹੇ ਪਿਆਰਿਓ! ਗੁਰੂ ਦਾ ਉਪਦੇਸ਼ ਹੀ ਇਕੋ ਇਕ ਮੌਤ ਰਹਿਤ ਕਰਨ ਵਾਲਾ ਅੰਮ੍ਰਿਤ ਹੈ ਜੋ ਗੁਰਮੁਖਾਂ ਨੂੰ ਹੀ ਪ੍ਰਾਪਤ ਹੁੰਦਾ ਹੈ॥੨॥

ਪਉੜੀ ॥
ਸੋ ਹਰਿ ਪੁਰਖੁ ਅਗੰਮੁ ਹੈ
ਕਹੁ ਕਿਤੁ ਬਿਧਿ ਪਾਈਐ ॥

ਪਉੜੀ ॥
ਓਹ ਅਕਾਲ ਪੁਰਖ ਤਾਂ ਗੰਮਤਾ ਤੋਂ ਪਰੇ ਹੈ ਦੱਸੋ ਕਿਸ ਢੰਗ ਨਾਲ ਓਸ ਨੂੰ ਪ੍ਰਾਪਤ ਕਰੀਏ ?

ਤਿਸੁ ਰੂਪੁ ਨ ਰੇਖ ਅਦ੍ਰਿਸਟੁ
ਕਹੁ ਜਨ ਕਿਉ ਧਿਆਈਐ ॥

ਓਸ ਦਾ ਨਾ ਕੋਈ ਸਰੂਪ ਤੇ ਨਾ ਕੋਈ ਚਿੰਨ੍ਹ ਹੈ। ਦੱਸੋ ਓਸ ਦਾ ਧਿਆਨ ਕਿਵੇਂ ਕਰੀਏ ?

ਨਿਰੰਕਾਰੁ ਨਿਰੰਜਨੁ ਹਰਿ ਅਗਮੁ
ਕਿਆ ਕਹਿ ਗੁਣ ਗਾਈਐ ॥

ਓਹ ਨਿਰ ਅਕਾਰ ਮਾਇਆ ਰਹਿਤ ਤੇ ਨਾ ਜਾਣਿਆ ਜਾਣ ਵਾਲਾ ਹੈ, ਓਸ ਦੇ ਗੁਣ ਗਾਇਨ ਕਿਵੇਂ ਕਰੀਏ ?

ਜਿਸੁ ਆਪਿ ਬੁਝਾਏ ਆਪਿ
ਸੁ ਹਰਿ ਮਾਰਗਿ ਪਾਈਐ ॥

ਓਹ ਪ੍ਰਭੂ ਜਿਸ ਨੂੰ ਆਪ ਹੀ ਦੱਸਣਾ ਚਾਹੇਗਾ ਉਸੇ ਨੂੰ ਹੀ ਦੱਸੇਗਾ ਤੇ ਆਪਣੇਂ ਰਸਤੇ ਪਾ ਲਏਗਾ।

ਗੁਰਿ ਪੂਰੈ ਵੇਖਾਲਿਆ
ਗੁਰ ਸੇਵਾ ਪਾਈਐ ॥੪॥

ਪਰ ਗੁਰਾਂ ਦੀ ਸੇਵਾ ਕਰਨ ਕਰਕੇ ਪੂਰਿਆਂ ਗੁਰਾਂ ਨੇ ਓਸ ਦਾ ਪ੍ਰਤੱਖ ਦਰਸ਼ਨ ਕਰਵਾ ਦਿੱਤਾ॥੪॥

*ਸਬਦੁ ਸਾਰ :* ਕਰਨਹਾਰ ਕਰਤਾਰ ਦੇ ਰਚੇ ਸੰਸਾਰ ਵਿਚ ਮਾਇਆ ਐਸੀ ਮੋਹਣੀ ਰੂਪ ਹੈ ਜਿਸ ਦੇ ਜਾਲ ਵਿਚ ਸਭ ਫਸ ਜਾਂਦੇ ਹਨ। ਕਿਉਂਕਿ ***"ਮਾਇਆ ਬਿਆਪਤ ਬਹੁ ਪਰਕਾਰੀ ॥"*** (ਗਉੜੀ ਗੁਆਰੇਰੀ ਮ: ੫, ਪੰਨਾ ੧੯੨) ਮਾਇਆ ਦੇ ਕਈ ਰੂਪ ਸਰੂਪ ਹਨ ਜਿਵੇਂ ਕਿ : ***"ਬਿਆਪਤ ਅਹੰਬੁਧਿ ਕਾ ਮਾਤਾ ॥ ਬਿਆਪਤ ਪੁਤ੍ਰ ਕਲਤ੍ਰ ਸੰਗਿ ਰਾਤਾ ॥ ਬਿਆਪਤ ਹਸਤਿ ਘੋੜੇ ਅਰੁ ਬਸਤਾ ॥ ਬਿਆਪਤ ਰੂਪ ਜੋਬਨ ਮਦ***

***ਮਸਤਾ ॥੨॥ ਬਿਆਪਤ ਭੂਮਿ ਰੰਕ ਅਰੁ ਰੰਗਾ ॥ ਬਿਆਪਤ ਗੀਤ ਨਾਦ ਸੁਣਿ ਸੰਗਾ ॥ ਬਿਆਪਤ ਸੇਜ ਮਹਲ ਸੀਗਾਰ ॥ ਪੰਚ ਦੂਤ ਬਿਆਪਤ ਅੰਧਿਆਰ ॥੩॥ ਬਿਆਪਤ ਕਰਮ ਕਰੈ ਹਉ ਫਾਸਾ ॥ ਬਿਆਪਤਿ ਗਿਰਸਤ ਬਿਆਪਤ ਉਦਾਸਾ ॥ ਆਚਾਰ ਬਿਉਹਾਰ ਬਿਆਪਤ ਇਹ ਜਾਤਿ ॥ ਸਭ ਕਿਛੁ ਬਿਆਪਤ ਬਿਨੁ ਹਰਿ ਰੰਗ ਰਾਤ ॥੪॥"*** (ਗਉੜੀ ਗੁਆਰੇਰੀ ਮ: ੫, ਪੰਨਾ ੧੮੨)

ਇਤਿਆਦਿ ਵਸਤਾਂ ਦੇ ਰੂਪ ਵਿਚ ਮਾਇਆ ਵਿਆਪ ਰਹੀ ਹੈ। ਕਬੀਰ ਜੀ ਨੇ ਤਾਂ ਇਥੋਂ ਤਕ ਆਖਿਆ ਹੈ ਕਿ ***"ਕਹਿ ਕਬੀਰ ਜਿਸੁ ਉਦਰੁ ਤਿਸੁ ਮਾਇਆ ॥"*** (ਭੈਰਉ ਕਬੀਰ, ਪੰਨਾ ੧੧੬੦) ਜਿਸ ਨੂੰ ਪੇਟ ਲੱਗਾ ਹੈ ਉਸ ਨੂੰ ਨਾਲ ਹੀ ਮਾਇਆ ਲੱਗੀ ਹੈ।

ਇਸ ਮਾਇਆ ਜਾਲ ਤੋਂ ਬਚਣ ਲਈ ਗੁਰੂ ਜੀ ਫ਼ੁਰਮਾਉਂਦੇ ਹਨ ***"ਸੰਤਨ ਕੇ ਬੰਧਨ ਕਾਟੇ ਹਰਿ ਰਾਇ ॥ ਤਾ ਕਉ ਕਹਾ ਬਿਆਪੈ ਮਾਇ ॥"*** (ਪੰਨਾ ੧੮੨) ਸੰਤਾਂ ਦੀ ਸੰਗਤ ਕਰਨ ਨਾਲ ਹੀ ਮਾਇਆ ਤੋਂ ਮੁਕਤ ਹੋ ਸਕੀਦਾ ਹੈ।

ਇਹ ਅਗਿਆਨੀ ਮਨੁੱਖ ਪ੍ਰਭੂ ਦੀ ਪ੍ਰਾਪਤੀ ਲਈ ਥਾਂ ਥਾਂ ਭਟਕਦਾ ਫਿਰਦਾ ਹੈ ਪਰ ਸਤਿਸੰਗ ਕਰਨ ਨਾਲ ਹੀ ਇਹ ਗਿਆਨ ਪ੍ਰਾਪਤ ਹੁੰਦਾ ਹੈ ਕਿ ***"ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥"*** (ਸਲੋਕ ਮ: ੯, ਪੰਨਾ ੧੪੨੭) ਓਹ ਪ੍ਰਭੂ ਹਰ ਇਕ ਦੇ ਅੰਦਰ ਹੈ। ਭੁੱਲੜ ਜੀਵ ਹਿਰਨ ਵਾਂਗ ਕਸਤੂਰੀ ਦੀ ਭਾਲ ਵਿਚ ਬਾਹਰ ਭੱਜਾ ਫਿਰਦਾ ਹੈ।

***"ਘਰਿ ਹੋਦੈ ਰਤਨਿ ਪਦਾਰਥਿ ਭੂਖੇ ਭਾਗਹੀਣ ਹਰਿ ਦੂਰੇ ॥"*** (ਵਡਹੰਸੁ ਛੰਤ ਮ: ੪, ਪੰਨਾ ੫੭੪) ਘਰ ਵਿਚ ਰਤਨ ਪਦਾਰਥ ਹੁੰਦਿਆਂ ਸੁੰਦਿਆਂ ਅਗਿਆਨੀ ਭਾਗਹੀਣ ਭੁੱਖੇ ਮਰਦੇ ਹਨ। ਅਥਰਾਤ ***"ਘਰਿ ਹੋਦੈ ਧਨਿ ਜਗੁ ਭੁਖਾ ਮੁਆ ਬਿਨੁ ਸਤਿਗੁਰ ਸੋਝੀ ਨ ਹੋਇ ॥"*** (ਸਾਰੰਗ ਮ: ੩, ਪੰਨਾ ੧੨੪੯) ਹਿਰਦੇ ਘਰ ਵਿਚ ਪਰਮਾਤਮਾ ਰੂਪੀ ਧਨ ਹੁੰਦਿਆਂ ਹੋਇਆਂ ਸੰਸਾਰ ਭੁੱਖਾ ਮਰ ਰਿਹਾ ਹੈ ਪਰ ਇਸ ਗੁਹਜ ਧਨ ਦੀ ਸਤਿਗੁਰਾਂ ਤੋਂ ਬਿਨਾਂ ਸੋਝੀ ਨਹੀਂ ਹੁੰਦੀ। ਇਹ ਤਾਂ ***"ਗੁਰਿ ਪੂਰੈ ਵੇਖਾਲਿਆ"*** ਪੂਰੇ ਗੁਰੂ ਹੀ ਵਿਖਾਲ ਸਕਦੇ ਹਨ ਪਰ ਉਹ ਸੋਝੀ ਭੀ ***"ਗੁਰ ਸੇਵਾ ਪਾਈਐ"*** ਗੁਰਾਂ ਦੀ ਸੇਵਾ ਕਰ ਕੇ ਹੀ ਪ੍ਰਾਪਤ ਹੁੰਦੀ ਹੈ।

*The Phenomena is perceived by senses. Its shapes and forms are fascinating. Our mind is not only engrossed in them but also weaves many fantasies of hope and fear. One can rise above it, if one's mind is attuned to the Creator of the whole phenomena. This happens at the level of awareness only. The reading of Gurbani gives rise to this awareness. The singing of Gurbani i.e. Kirtan and Naam-simran are its formal expressions.*

ਰਾਗੁ ਸੋਰਠਿ ਵਾਰ ਮਹਲੇ ੪ ਕੀ

ਸਲੋਕੁ ਮਃ ੩ ॥
ਜਿਉ ਤਨੁ ਕੋਲੂ ਪੀੜੀਐ ਰਤੁ ਨ ਭੋਰੀ ਡੇਹਿ ॥ ਜੀਉ ਵੰਞੈ ਚਉਖੰਨੀਐ ਸਚੇ ਸੰਦੜੈ ਨੇਹਿ ॥ ਨਾਨਕ ਮੇਲੁ ਨ ਚੁਕਈ ਰਾਤੀ ਅਤੈ ਡੇਹ ॥੧॥ ਮਃ ੩ ॥ ਸਜਣੁ ਮੈਡਾ ਰੰਗੁਲਾ ਰੰਗੁ ਲਾਏ ਮਨੁ ਲੇਇ ॥ ਜਿਉ ਮਾਜੀਠੈ ਕਪੜੇ ਰੰਗੇ ਭੀ ਪਾਹੇਹਿ ॥ ਨਾਨਕ ਰੰਗੁ ਨ ਉਤਰੈ ਬਿਆ ਨ ਲਗੈ ਕੇਹ ॥੨॥ ਪਉੜੀ ॥ ਹਰਿ ਆਪਿ ਵਰਤੈ ਆਪਿ ਹਰਿ ਆਪਿ ਬੁਲਾਇਦਾ ॥ ਹਰਿ ਆਪੇ ਸ੍ਰਿਸਟਿ ਸਵਾਰਿ ਸਿਰਿ ਧੰਧੈ ਲਾਇਦਾ ॥ ਇਕਨਾ ਭਗਤੀ ਲਾਇ ਇਕਿ ਆਪਿ ਖੁਆਇਦਾ ॥ ਇਕਨਾ ਮਾਰਗਿ ਪਾਇ ਇਕਿ ਉਝੜਿ ਪਾਇਦਾ ॥ ਜਨੁ ਨਾਨਕੁ ਨਾਮੁ ਧਿਆਏ ਗੁਰਮੁਖਿ ਗੁਣ ਗਾਇਦਾ ॥੫॥

*ਸ੍ਰੀ ਗੁਰੂ ਗ੍ਰੰਥ ਪੰਨਾ ੬੪੪*

*ਸ਼ਬਦਾਰਥ:* ਰਤੁ=ਪਿਆਰ। ਭੋਰੀ=ਥੋੜ੍ਹੀ ਜਿਤਨੀ ਭੀ। ਡੇਹਿ=ਦਿੰਦੇ। ਵੰਞੈ=ਜਾਂਦਾ। ਚਉਖੰਨੀਐ=ਵਾਰੀ ਘੋਲੀ। ਨੇਹਿ=ਪ੍ਰੇਮ। ਡੇਹ=ਦਿਨ। ਰੰਗੁਲਾ=ਪਿਆਰ ਵਾਲਾ। ਪਾਹੇਹਿ=ਪਾਹ, ਫਟਕੜੀ ਵਗੈਰਾ। ਬਿਆ=ਦੂਸਰਾ। ਖੁਆਇਦਾ=ਭੁਲਾਇਆ। ਮਾਰਗਿ=ਰਸਤਾ। ਉਝੜਿ=ਉਜਾੜ।

*ਸਾਰ ਭਾਵ:* ਪ੍ਰਭੂ ਨਾਲ ਪ੍ਰੀਤੀ ਬਣੀ ਰਹੀ।

| ਮੂਲ | ਅਰਥ |
|---|---|
| ਸਲੋਕੁ ਮਃ ੩ ॥ | ਸਲੋਕੁ ਮ: ੩ ॥ |
| ਜਿਉ ਤਨੁ ਕੋਲੂ ਪੀੜੀਐ ਰਤੁ ਨ ਭੋਰੀ ਡੇਹਿ ॥ | ਜੇਕਰ ਗੁਰਮੁਖਾਂ ਦੇ ਸਰੀਰ ਨੂੰ ਕੋਹਲੂ ਵਿਚ ਸਰ੍ਹੋਂ ਦੇ ਪੀੜਨ ਵਾਂਗ ਭੀ ਕੋਈ ਦੁੱਖ ਦੇ ਜਾਵੇ, ਤਾਂ ਉਹ ਰਤਾ ਜਿਤਨਾ ਭੀ ਸਰੀਰ ਨਾਲ ਪਿਆਰ ਨਹੀਂ ਕਰਦੇ। |

| | |
|---|---|
| **ਜੀਉ ਵੰਞੈ ਚਉਖੰਨੀਐ ਸਚੇ ਸੰਦੜੈ ਨੇਹਿ ॥** | ਉਹ ਸੱਚੇ ਵਾਹਿਗੁਰੂ ਦੇ ਪ੍ਰੇਮ ਵਿਚ ਆਪਣੇ ਜੀਵਨ ਨੂੰ ਵਾਰ ਦਿੰਦੇ ਹਨ ਭਾਵ 'ਹਉ ਵਾਰੀ ਹਉ ਘੋਲੀ ਵੰਞਾ'। |
| **ਨਾਨਕ ਮੇਲੁ ਨ ਚੁਕਈ ਰਾਤੀ ਅਤੈ ਡੇਹ ॥੧॥** | ਇਨ੍ਹਾਂ ਗੁਰਮੁਖਾਂ ਦਾ ਪ੍ਰਭੂ ਦੇ ਮਿਲਾਪ ਵਿਚ ਰਾਤ ਦਿਨ ਕਿਸੇ ਸਮੇਂ ਭੀ ਵਿਛੋੜਾ ਨਹੀਂ ਹੁੰਦਾ ॥੧॥ |
| **ਮਃ ੩ ॥** | ਮ: ੩ ॥ |
| **ਸਜਣੁ ਮੈਡਾ ਰੰਗੁਲਾ ਰੰਗੁ ਲਾਏ ਮਨੁ ਲੇਇ ॥** | ਓਹ ਮੇਰਾ ਵਾਹਿਗੁਰੂ ਬੜਾ ਪ੍ਰੇਮ ਸਰੂਪ ਹੈ। ਆਪਣਾ ਪ੍ਰੇਮ ਲਾ ਕੇ ਦੂਸਰੇ ਦਾ ਮਨ ਜਿੱਤ ਲੈਂਦਾ ਹੈ। |
| **ਜਿਉ ਮਾਜੀਠੈ ਕਪੜੇ ਰੰਗੇ ਭੀ ਪਾਹੇਹਿ ॥** | ਜਿਵੇਂ ਪੱਕਾ ਮਜੀਠੀ ਰੰਗ ਚਾੜ੍ਹਨ ਵਾਸਤੇ ਫਟਕੜੀ ਆਦਿ ਦੀ ਪਾਹ ਦਿੱਤੀ ਜਾਂਦੀ ਹੈ। |
| **ਨਾਨਕ ਰੰਗੁ ਨ ਉਤਰੈ ਬਿਆ ਨ ਲਗੈ ਕੇਹ ॥੨॥** | ਫੇਰ ਇਹ ਰੰਗ ਉਤਰਦਾ ਨਹੀਂ ਤੇ ਹੋਰ ਦੂਸਰਾ ਚੜ੍ਹਦਾ ਨਹੀਂ ॥੨॥ |
| **ਪਉੜੀ ॥** | ਪਉੜੀ ॥ |
| **ਹਰਿ ਆਪਿ ਵਰਤੈ ਆਪਿ ਹਰਿ ਆਪਿ ਬੁਲਾਇਦਾ ॥** | ਓਹ ਵਾਹਿਗੁਰੂ ਆਪ ਹੀ ਸਭ ਥਾਂ ਵਿਆਪਕ ਹੈ ਅਤੇ ਆਪ ਹੀ ਪ੍ਰਭੂ ਜਸ ਬੁਲਵਾਉਂਦਾ ਹੈ। |
| **ਹਰਿ ਆਪੇ ਸ੍ਰਿਸਟਿ ਸਵਾਰਿ ਸਿਰਿ ਧੰਧੈ ਲਾਇਦਾ ॥** | ਆਪ ਹੀ ਪ੍ਰਭੂ ਸੰਸਾਰ ਨੂੰ ਸੰਵਾਰ ਬਣਾ ਕੇ ਹਰੇਕ ਨੂੰ ਕੰਮਾਂ ਕਾਰਾਂ ਵਿਚ ਲਾਉਂਦਾ ਹੈ। |
| **ਇਕਨਾ ਭਗਤੀ ਲਾਇ ਇਕਿ ਆਪਿ ਖੁਆਇਦਾ ॥** | ਕਿਸੇ ਨੂੰ ਭਗਤੀ ਵਿਚ ਲਾ ਦਿੰਦਾ ਹੈ ਤੇ ਕਿਸੇ ਨੂੰ ਇਸ ਰਸਤੇ ਚੱਲਣ ਤੋਂ ਭੁਲੇਖੇ ਵਿਚ ਪਾ ਦਿੰਦਾ ਹੈ। |
| **ਇਕਨਾ ਮਾਰਗਿ ਪਾਇ ਇਕਿ ਉਝੜਿ ਪਾਇਦਾ ॥** | ਕਿਸੇ ਨੂੰ ਤਾਂ ਸਹੀ ਰਸਤੇ ਉਪਰ ਤੋਰ ਦਿੰਦਾ ਹੈ ਤੇ ਕਿਸੇ ਨੂੰ ਉਜਾੜ ਦੇ ਰਾਹ 'ਤੇ ਪਾ ਦਿੰਦਾ ਹੈ। |
| **ਜਨੁ ਨਾਨਕੁ ਨਾਮੁ ਧਿਆਏ ਗੁਰਮੁਖਿ ਗੁਣ ਗਾਇਦਾ ॥੫॥** | ਗੁਰਮੁਖਾਂ ਨੂੰ ਹਰੀ ਦੇ ਗੁਣ ਗਾਉਣ ਤੇ ਨਾਮ ਜਾਪ ਕਰਨ ਵੱਲ ਲਾ ਦਿੰਦਾ ਹੈ ॥੫॥ |

*ਸਬਦੁ ਸਾਰ :* ਜਿਵੇਂ ਮਜੀਠੀ ਪੱਕਾ ਰੰਗ ਚਾੜ੍ਹਨ ਵਾਸਤੇ ਪਹਿਲਾਂ ਫਟਕੜੀ ਆਦਿ ਦੀ ਪਾਹ ਦਿੱਤੀ ਜਾਂਦੀ ਹੈ ਤਿਵੇਂ ਹੀ ਪਰਮਾਤਮਾ ਆਪਣੇ ਭਗਤਾਂ ਨੂੰ ਭਿਆਨਕ ਤੋਂ ਭਿਆਨਕ ਦੁੱਖ ਤਸੀਹੇ ਦੇ ਕੇ ਪਰਖਦਾ ਹੈ ਕਿ ਇਹ ਅਖੌਤੀ ਭਗਤ ਹੈ ਜਾਂ ਸੱਚਾ। ਜੋ ਦੁੱਖਾਂ ਤੋਂ ਘਾਬਰ ਕੇ ਆਪਣੇ ਸਰੀਰ ਨਾਲ ਪ੍ਰੇਮ ਕਰਨ ਲੱਗੇਗਾ ਉਹ ਤਾਂ ***"ਉਘਰਿ ਗਇਆ ਜੈਸਾ ਖੋਟਾ ਢਬੂਆ ਨਦਰਿ ਸਰਾਫਾ ਆਇਆ ॥"*** (ਆਸਾ ਮ: ੫, ਪੰਨਾ ੩੮੧) ਸਰਾਫ਼ ਦੀ ਨਜ਼ਰ ਵਿਚ ਖੋਟਾ ਸਿੱਕਾ ਦਿਸ ਪਿਆ ਤੇ ***"ਖਰੇ ਖਜਾਨੈ ਪਾਈਅਹਿ ਖੋਟੇ ਸਟੀਅਹਿ ਬਾਹਰ ਵਾਰਿ ॥"*** (ਵਾਰ ਮਾਝ ਕੀ ਮ: ੧, ਪੰਨਾ ੧੪੩) ਖਰਿਆਂ ਨੂੰ ਖ਼ਜ਼ਾਨੇ ਵਿਚ ਅਤੇ ਖੋਟਿਆਂ ਨੂੰ ਬਾਹਰ ਚੌਰਾਸੀ ਦੇ ਗੇੜ ਵਿਚ ਸੁੱਟ ਦਿੱਤਾ ਜਾਂਦਾ ਹੈ ਪਰ ਜੋ ਭਗਤ ਜਨ ਬੜੇ ਤੋਂ ਬੜਾ ਦੁੱਖ ਸਹਾਰਦਾ ਹੋਇਆ ਭੀ ***"ਤੇਰਾ ਕੀਆ ਮੀਠਾ ਲਾਗੈ ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ ॥"*** (ਆਸਾ ਮ: ੫, ਪੰਨਾ ੩੯੪) ਹੁਕਮ ਦੀ ਧਾਰਨਾ ਪਰ ਅਟੱਲ ਰਹਿੰਦਾ ਹੈ ਉਹ ਦਰਗਾਹ ਵਿਚ ਪ੍ਰਵਾਨਿਆ ਜਾਂਦਾ ਹੈ। ਪਰ ਇਹ ਸਭ ਓਸੇ ਪ੍ਰਭੂ ਦੀ ਰਜ਼ਾਅ ਪਰ ਹੀ ਹੈ ***"ਕਾਹੂ ਪੰਥੁ ਦਿਖਾਰੈ ਆਪੈ ॥ ਕਾਹੂ ਉਦਿਆਨ ਭ੍ਰਮਤ ਪਛੁਤਾਪੈ ॥"*** (ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੩) ਕਿਸੇ ਨੂੰ ਸੁਮਾਰਗੇ ਪਾ ਦੇਵੇ ਤੇ ਕਿਸੇ ਨੂੰ ਕੁਮਾਰਗੇ ਪਾ ਦੇਵੇ। ਇਸ ਵਿਚ ਕਿਸੇ ਜੀਵ ਦਾ ਆਪਣਾ ਕੋਈ ਜ਼ੋਰ ਨਹੀਂ ਚਲਦਾ।

*Spiritually rooted person are free from contingencies of physical pain or suffering. Nothing can shake their deep-seated faith. In fact, the profound faith of such persons enables wavering ones also to become strong. Such are the ones known as Gurmukh. On the other hand, always unstable, always wavering, always shifting their focus and affecting others also by, to waver, to shift and to change are persons known as Manmukh. Reverence for Gur-shabad and devotion to Vaheguru-naam-simran gives one a steady purpose which in turn, enables one to retain an undisturbed core in the midst of many trials.*

*ਰਾਗੁ ਸੋਰਠਿ ਵਾਰ ਮਹਲੇ ੪ ਕੀ*

**ਸਲੋਕ ਮਃ ੩ ॥**

**ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ ॥ ਮਨਿ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ ॥ ਬੰਧਨ ਤੋੜੈ ਮੁਕਤਿ ਹੋਇ ਸਚੇ ਰਹੈ ਸਮਾਇ ॥ ਇਸੁ ਜਗ ਮਹਿ ਨਾਮੁ ਅਲਭੁ ਹੈ ਗੁਰਮੁਖਿ ਵਸੈ ਮਨਿ ਆਇ ॥ ਨਾਨਕ ਜੋ ਗੁਰੁ ਸੇਵਹਿ ਆਪਣਾ ਹਉ ਤਿਨ ਬਲਿਹਾਰੈ ਜਾਉ ॥੧॥ ਮਃ ੩ ॥ ਮਨਮੁਖ ਮੰਨੁ ਅਜਿਤੁ ਹੈ ਦੂਜੈ ਲਗੈ ਜਾਇ ॥ ਤਿਸ ਨੋ ਸੁਖੁ ਸੁਪਨੈ ਨਹੀ ਦੁਖੇ ਦੁਖਿ ਵਿਹਾਇ ॥ ਘਰਿ ਘਰਿ ਪੜਿ ਪੜਿ ਪੰਡਿਤ ਥਕੇ ਸਿਧ ਸਮਾਧਿ ਲਗਾਇ ॥ ਇਹੁ ਮਨੁ ਵਸਿ ਨ ਆਵਈ ਥਕੇ ਕਰਮ ਕਮਾਇ ॥ ਭੇਖਧਾਰੀ ਭੇਖ ਕਰਿ ਥਕੇ ਅਠਿਸਠਿ ਤੀਰਥ ਨਾਇ ॥ ਮਨ ਕੀ ਸਾਰ ਨ ਜਾਣਨੀ ਹਉਮੈ ਭਰਮਿ ਭੁਲਾਇ ॥ ਗੁਰ ਪਰਸਾਦੀ ਭਉ ਪਇਆ ਵਡਭਾਗਿ ਵਸਿਆ ਮਨਿ ਆਇ ॥ ਭੈ ਪਇਐ ਮਨੁ ਵਸਿ ਹੋਆ ਹਉਮੈ ਸਬਦਿ ਜਲਾਇ ॥ ਸਚਿ ਰਤੇ ਸੇ ਨਿਰਮਲੇ ਜੋਤੀ ਜੋਤਿ ਮਿਲਾਇ ॥ ਸਤਿਗੁਰਿ ਮਿਲਿਐ ਨਾਉ ਪਾਇਆ ਨਾਨਕ ਸੁਖਿ ਸਮਾਇ ॥੨॥ ਪਉੜੀ ॥ ਏਹ ਭੂਪਤਿ ਰਾਣੇ ਰੰਗ ਦਿਨ ਚਾਰਿ ਸੁਹਾਵਣਾ ॥ ਏਹੁ ਮਾਇਆ ਰੰਗੁ ਕਸੁੰਭ ਖਿਨ ਮਹਿ ਲਹਿ ਜਾਵਣਾ ॥ ਚਲਦਿਆ ਨਾਲਿ ਨ ਚਲੈ ਸਿਰਿ ਪਾਪ ਲੈ ਜਾਵਣਾ ॥ ਜਾਂ ਪਕੜਿ ਚਲਾਇਆ ਕਾਲਿ ਤਾਂ ਖਰਾ ਡਰਾਵਣਾ ॥ ਓਹ ਵੇਲਾ ਹਥਿ ਨ ਆਵੈ ਫਿਰਿ ਪਛੁਤਾਵਣਾ ॥੬॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੪੪-੪੫*

***ਸ਼ਬਦਾਰਥ:*** ਸਫਲੁ=ਸ਼ੁਭ ਫਲ ਦੇਣ ਵਾਲੀ। ਅਲਭੁ=ਅਮੋਲਕ, ਦੁਰਲੱਭ। ਅਜਿਤੁ=ਅਮੋੜ, ਨਾ ਜਿੱਤਿਆ ਜਾਣ ਵਾਲਾ। ਵਿਹਾਇ=ਗੁਜ਼ਰ ਜਾਂਦੀ। ਅਠਿਸਠਿ ਤੀਰਥ=ਅਠਾਹਠ ਤੀਰਥ। ਸਾਰ=ਖ਼ਬਰ। ਭਉ=ਡਰ। ਭੂਪਤਿ=ਪ੍ਰਿਥਵੀ ਦੇ ਪਤੀ, ਰਾਜੇ ਮਹਾਰਾਜੇ। ਰਾਣੇ=ਛੋਟੇ ਰਾਜੇ। ਕਸੁੰਭ=ਕਸੁੰਭੇ ਦਾ ਕੱਚਾ ਰੰਗ। ਕਾਲਿ=ਜਮਾਂ ਨੇ। ਖਰਾ=ਬਹੁਤ।

*ਸਾਰ ਭਾਵ:* ਗੁਰੂ ਦੀ ਸੇਵਾ ਸਭ ਫਲ ਪ੍ਰਦਾਤੀ ਹੈ।

| ਮੂਲ | ਅਰਥ |
|---|---|
| ਸਲੋਕ ਮਃ ੩ ॥ | ਸਲੋਕ ਮ: ੩ ॥ |
| ਸਤਿਗੁਰ ਕੀ ਸੇਵਾ ਸਫਲੁ ਹੈ<br>ਜੇ ਕੋ ਕਰੇ ਚਿਤੁ ਲਾਇ ॥ | ਗੁਰਾਂ ਦੀ ਸੇਵਾ ਕੀਤੀ ਤਾਂ ਹੀ ਸਫਲ ਹੈ ਜੇ ਮਨ ਚਿੱਤ ਲਾ ਕੇ ਕੀਤੀ ਜਾਵੇ। |
| ਮਨਿ ਚਿੰਦਿਆ ਫਲੁ ਪਾਵਣਾ<br>ਹਉਮੈ ਵਿਚਹੁ ਜਾਇ ॥ | ਪਰ ਜੇ ਮਨ ਵਿਚੋਂ ਹੰਗਤਾ ਚਲੀ ਗਈ ਹੋਵੇ ਤਾਂ ਹੀ ਮਨ ਇੱਛਤ ਫਲ ਪ੍ਰਾਪਤ ਹੁੰਦੇ ਹਨ। |
| ਬੰਧਨ ਤੋੜੈ ਮੁਕਤਿ ਹੋਇ<br>ਸਚੇ ਰਹੈ ਸਮਾਇ ॥ | ਸੰਸਾਰ ਦੇ ਬੰਧਨ ਤੋੜ ਕੇ ਉਨ੍ਹਾਂ ਤੋਂ ਮੁਕਤੀ ਪਾ ਕੇ ਸੱਚੇ ਨਾਮ ਵਿਚ ਸਮਾਇਆ ਰਹੇ। |
| ਇਸੁ ਜਗ ਮਹਿ ਨਾਮੁ ਅਲਭੁ ਹੈ<br>ਗੁਰਮੁਖਿ ਵਸੈ ਮਨਿ ਆਇ ॥ | ਇਸ ਜਗਤ ਵਿਚ ਨਾਮ ਹੀ ਦੁਰਲੱਭ ਵਸਤੂ ਹੈ। 'ਨਾਮੁ' ਗੁਰਮੁਖਾਂ ਦੇ ਮਨ ਵਿਚ ਹੀ ਵੱਸਦਾ ਹੈ। |
| ਨਾਨਕ ਜੋ ਗੁਰੁ ਸੇਵਹਿ ਆਪਣਾ<br>ਹਉ ਤਿਨ ਬਲਿਹਾਰੈ ਜਾਉ ॥੧॥ | ਜੋ ਆਪਣੇ ਗੁਰਾਂ ਦੀ ਸੇਵਾ ਕਰਦੇ ਹਨ ਅਸੀਂ ਉਨ੍ਹਾਂ ਤੋਂ ਵਾਰਨੇ ਘੋਲੀਆਂ ਜਾਂਦੇ ਹਾਂ॥੧॥ |
| ਮਃ ੩ ॥ | ਮ: ੩ ॥ |
| ਮਨਮੁਖ ਮੰਨੁ ਅਜਿਤੁ ਹੈ<br>ਦੂਜੈ ਲਗੈ ਜਾਇ ॥ | ਮਨਮੁਖ ਦਾ ਮਨ ਅਮੋੜ ਹੈ ਜੋ ਦਵੈਤ ਭਾਵ ਵਿਚ ਜਾ ਲੱਗਦਾ ਹੈ। |
| ਤਿਸ ਨੋ ਸੁਖੁ ਸੁਪਨੈ ਨਹੀ<br>ਦੁਖੇ ਦੁਖਿ ਵਿਹਾਇ ॥ | ਉਸ ਮਨਮੁਖ ਨੂੰ ਸੁਪਨੇ ਵਿਚ ਭੀ ਸੁਖ ਨਹੀਂ ਹੁੰਦਾ, ਸਗੋਂ ਦੁੱਖਾਂ ਵਿਚ ਹੀ ਸਮਾਂ ਗੁਜ਼ਾਰਦਾ ਹੈ। |
| ਘਰਿ ਘਰਿ ਪੜਿ ਪੜਿ ਪੰਡਿਤ ਥਕੇ<br>ਸਿਧ ਸਮਾਧਿ ਲਗਾਇ ॥ | ਘਰਾਂ ਘਰਾਂ ਵਿਚ ਪੰਡਿਤ ਲੋਕ ਸਲੋਕ ਪੜ੍ਹ ਪੜ੍ਹ ਥੱਕ ਗਏ ਅਰ ਸਿੱਧ ਸਮਾਧੀਆਂ ਲਾ ਥੱਕੇ। |
| ਇਹੁ ਮਨੁ ਵਸਿ ਨ ਆਵਈ<br>ਥਕੇ ਕਰਮ ਕਮਾਇ ॥ | ਇਹ ਅਮੋੜ ਮਨ ਵੱਸ ਨਹੀਂ ਆਇਆ। ਕਈ ਕਰਮ ਕਰ ਕਰ ਥੱਕ ਗਏ। |
| ਭੇਖਧਾਰੀ ਭੇਖ ਕਰਿ ਥਕੇ<br>ਅਠਿਸਠਿ ਤੀਰਥ ਨਾਇ ॥ | ਕਈ ਭੇਖਾਂ ਦੇ ਭੇਸ ਭੀ ਧਾਰ ਲਏ ਅਤੇ ਅਠਾਹਠ ਤੀਰਥਾਂ ਦੇ ਇਸ਼ਨਾਨ ਭੀ ਕੀਤੇ। |

**ਮਨ ਕੀ ਸਾਰ ਨ ਜਾਣਨੀ**
**ਹਉਮੈ ਭਰਮਿ ਭੁਲਾਇ ॥**

ਮਲ ਦੀ ਹਾਲਤ ਜਾਣੀ ਹੀ ਨਹੀਂ ਗਈ ਅਤੇ ਹਉਮੈ ਹੰਕਾਰ ਦੇ ਭਰਮ ਵਿਚ ਹੀ ਭੁੱਲੇ ਰਹੇ।

**ਗੁਰ ਪਰਸਾਦੀ ਭਉ ਪਇਆ**
**ਵਡਭਾਗਿ ਵਸਿਆ ਮਨਿ ਆਇ ॥**

ਜਦੋਂ ਭਾਗ ਉਦਯ ਹੋਏ ਤਦੋਂ ਗੁਰਾਂ ਦੀ ਸਿੱਖਿਆ ਦੁਆਰਾ ਜਮਾਂ ਦੇ ਡਰ ਦਾ ਮਨ ਵਿਚ ਵਾਸਾ ਹੋ ਗਿਆ।

**ਭੈ ਪਇਐ ਮਨੁ ਵਸਿ ਹੋਆ**
**ਹਉਮੈ ਸਬਦਿ ਜਲਾਇ ॥**

ਉਸ ਡਰ ਕਰਕੇ ਅਮੋੜ ਮਨ ਵੱਸ ਆ ਗਿਆ ਤੇ ਹਉਮੈ ਹੰਕਾਰ ਗੁਰ ਉਪਦੇਸ਼ ਦੁਆਰਾ ਨਸ਼ਟ ਹੋ ਗਿਆ।

**ਸਚਿ ਰਤੇ ਸੇ ਨਿਰਮਲੇ**
**ਜੋਤੀ ਜੋਤਿ ਮਿਲਾਇ ॥**

ਉਹ ਨਿਰਮਲ ਮਨ ਵਾਲੇ ਵਾਹਿਗੁਰੂ ਦੇ ਪ੍ਰੇਮ ਵਿਚ ਰਚ ਕੇ ਜੋਤੀ ਵਿਚ ਜੋਤ ਵਾਂਗ ਸਮਾ ਗਏ।

**ਸਤਿਗੁਰਿ ਮਿਲਿਐ ਨਾਉ ਪਾਇਆ**
**ਨਾਨਕ ਸੁਖਿ ਸਮਾਇ ॥੨॥**

ਸਤਿਗੁਰਾਂ ਦੇ ਮਿਲਾਪ ਹੋਣ ਪਰ ਹੀ ਪ੍ਰਭੂ ਦਾ ਨਾਮ ਪ੍ਰਾਪਤ ਕਰਕੇ ਸੁਖ ਰੂਪ ਪ੍ਰਭੂ ਵਿਚ ਮਿਲ ਗਏ॥੨॥

**ਪਉੜੀ ॥**

ਪਉੜੀ॥

**ਏਹ ਭੂਪਤਿ ਰਾਣੇ ਰੰਗ**
**ਦਿਨ ਚਾਰਿ ਸੁਹਾਵਣਾ ॥**

ਇਹ ਰਾਜੇ ਤੇ ਰਾਣਿਆਂ ਦੇ ਰੰਗ ਮਹਲ ਚਾਰ ਦਿਨਾਂ ਦੇ ਹੀ ਸੋਹਣੇ ਹਨ।

**ਏਹੁ ਮਾਇਆ ਰੰਗੁ ਕਸੁੰਭ**
**ਖਿਨ ਮਹਿ ਲਹਿ ਜਾਵਣਾ ॥**

ਇਹ ਮਾਇਆ ਦਾ ਕਸੁੰਭੇ ਵਰਗਾ ਕੱਚਾ ਰੰਗ ਹੈ, ਖਿਨ ਮਾਤ੍ਰ ਵਿਚ ਲੱਥ ਜਾਣ ਵਾਲਾ ਹੈ।

**ਚਲਦਿਆ ਨਾਲਿ ਨ ਚਲੈ**
**ਸਿਰਿ ਪਾਪ ਲੈ ਜਾਵਣਾ ॥**

ਇਹ ਮਾਇਆ ਤਾਂ ਨਾਲ ਨਹੀਂ ਜਾਣੀ ਸਗੋਂ ਇਸ ਨਾਲ ਕੀਤੇ ਕੁਕਰਮਾਂ ਦੇ ਪਾਪ ਨਾਲ ਜਾਣਗੇ।

**ਜਾਂ ਪਕੜਿ ਚਲਾਇਆ ਕਾਲਿ**
**ਤਾਂ ਖਰਾ ਡਰਾਵਣਾ ॥**

ਜਦੋਂ ਜਮਕਾਲ ਨੇ ਫੜ ਕੇ ਅੱਗੇ ਤੋਰ ਲਿਆ ਤਾਂ ਬੜਾ ਘਬਰਾਉਣਾ ਪਵੇਗਾ।

**ਓਹ ਵੇਲਾ ਹਥਿ ਨ ਆਵੈ**
**ਫਿਰਿ ਪਛੁਤਾਵਣਾ ॥੬॥**

ਉਹ ਮਨੁੱਖਾ ਜਨਮ ਸਫਲ ਕਰਨ ਵਾਲਾ ਵਕਤ ਮੁੜ ਕੇ ਹੱਥ ਨਹੀਂ ਆਉਣਾ ਤੇ ਫੇਰ ਪਿੱਛੇ ਪਸਚਾਤਾਪ ਹੀ ਰਹਿ ਜਾਣਾ ਹੈ॥੬॥

***ਸਬਦੁ ਸਾਰ :*** ਇਹ ਅਮੋੜ, ਹਠੀ ਅਤੇ ਜ਼ਿੱਦੀ ਮਨ ਵੱਡੇ ਵੱਡੇ ਪੰਡਿਤਾਂ, ਜਪੀਆਂ, ਤਪੀਆਂ, ਬ੍ਰਤੀਆਂ, ਜੋਗੀਆਂ, ਸੰਨਿਆਸੀਆਂ, ਅਵਧੂਤਾਂ, ਦਿਗੰਬਰਾਂ ਤੋਂ ਭੀ ਵੱਸ ਨਹੀਂ ਹੋ ਸਕਿਆ ਕਿਉਂਕਿ ***"ਮਨ ਮਹਿ ਕ੍ਰੋਧੁ ਮਹਾ ਅਹੰਕਾਰਾ ॥"*** (ਪ੍ਰਭਾਤੀ ਮ: ੫, ਪੰਨਾ ੧੩੪੭) ਇਸ ਵਿਚ ਕ੍ਰੋਧ ਅਤੇ ਅਹੰਕਾਰ ਦੀ ਬਹੁਤਾਤ ਹੈ।

ਇਸੇ ਕਰਕੇ *"ਮਨੁ ਵੇਕਾਰੀ ਵੇੜਿਆ ਵੇਕਾਰਾ ਕਰਮ ਕਮਾਇ ॥"* (ਸ੍ਰੀਰਾਗ ਮ: ੩, ਪੰਨਾ ੮੮) ਵਿਸ਼ੇ ਵਿਕਾਰਾਂ ਵਿਚ ਲੰਪਟ ਹੋਇਆ ਵਿਕਾਰਾਂ ਦੇ ਹੀ ਕਰਮ ਕਰਦਾ ਹੈ।

ਇਸ ਮਨ ਨੂੰ ਵੱਸ ਕਰਨ ਲਈ ਇਕੋ ਇਕ ਇਹ ਉਪਾਇ ਹੈ ਕਿ *"ਕੜੀਆਲੁ ਮੁਖੇ ਗੁਰਿ ਅੰਕਸੁ ਪਾਇਆ ਰਾਮ ॥ ਮਨੁ ਮੈਗਲੁ ਗੁਰ ਸਬਦਿ ਵਸਿ ਆਇਆ ਰਾਮ ॥"* (ਵਡਹੰਸੁ ਮ: ੪, ਪੰਨਾ ੫੭੬) ਜਿਵੇਂ ਘੋੜੇ ਨੂੰ ਲਗਾਮ ਪਾ ਕੇ ਵੱਸ ਕੀਤਾ ਜਾਂਦਾ ਹੈ ਅਰ ਹਾਥੀ ਨੂੰ ਅੰਕੁਸ ਨਾਲ ਵੱਸ ਵਿਚ ਕਰ ਲਈਦਾ ਹੈ ਤਿਵੇਂ ਗੁਰੂ ਜੀ ਦੇ ਉਪਦੇਸ਼ ਨਾਲ ਹੀ ਇਹ ਮਨ ਹਾਥੀ ਵੱਸ ਵਿਚ ਆਉਂਦਾ ਹੈ।

ਇਸ ਤਰ੍ਹਾਂ ਜਦ ਮਨ ਵੱਸ ਵਿਚ ਆ ਜਾਵੇ *"ਮਨੁ ਜੀਤੇ ਜਗੁ ਜੀਤਿਆ ਜਾਂ ਤੇ ਬਿਖਿਆ ਤੇ ਹੋਇ ਉਦਾਸੁ ॥"* (ਮਾਰੂ ਕਬੀਰ ਜੀ, ਪੰਨਾ ੧੧੦੩) ਸੰਸਾਰ ਦੇ ਵਿਸ਼ੇ ਵਿਕਾਰਾਂ ਤੋਂ ਮਨ ਨੂੰ ਜਿੱਤ ਪ੍ਰਾਪਤ ਹੋ ਜਾਂਦੀ ਹੈ। ਜਿਸ ਕਰਕੇ ਇਹ ਅਮੋੜ ਮਨ ਨਾਮ ਸਿਮਰਣ ਵਿਚ ਜੁੜ ਜਾਂਦਾ ਹੈ ਅਰ ਮਨੁੱਖਾ ਜਨਮ ਸਫਲ ਕਰ ਲੈਂਦਾ ਹੈ।

ਗੁਰਾਂ ਦੀ ਸਿੱਖਿਆ ਪ੍ਰਾਪਤ ਕਰਨ ਪਰ ਇਸ ਨੂੰ ਇਹ ਨਿਸਚੇ ਹੋ ਜਾਂਦਾ ਹੈ ਕਿ ਇਹ ਜੋ ਸੰਸਾਰਕ ਐਸ਼ ਆਰਾਮ ਤਥਾ ਐਡੇ ਐਡੇ ਅਡੰਬਰ ਰਚੇ ਹੋਏ ਹਨ ਇਹ ਤਾਂ ਖਿਨ ਮਾਤ੍ਰ ਵਿਚ ਹੀ ਨਸ਼ਟ ਹੋ ਜਾਣ ਵਾਲੇ ਹਨ। ਇਸ ਲਈ *"ਝੂਠੀ ਦੁਨੀਆ ਲਗਿ ਨ ਆਪੁ ਵਞਾਈਐ ॥"* (ਆਸਾ ਸੇਖ ਫਰੀਦ ਜੀ, ਪੰਨਾ ੪੮੮) ਝੂਠੇ ਅਡੰਬਰਾਂ ਵਿਚ ਲੁਭਾਏਮਾਨ ਹੋ ਕੇ ਆਪਣਾ ਜਨਮ ਬੇਅਰਥ ਕਿਉਂ ਗਵਾ ਰਿਹਾ ਹਾਂ।

*Mind is a bundle of impulses not easily tamed. No exercise of any sort can keep it still or sane. Grace of the Almighty gained through introspective feats of self-abnegation alone gives one the strength wherewith the mercurial ways of our mind can be transformed into steady modes.*

ਰਾਗੁ ਸੋਰਠਿ ਵਾਰ ਮਹਲੇ ੪ ਕੀ

ਸਲੋਕੁ ਮਃ ੩ ॥

ਸਤਿਗੁਰ ਤੇ ਜੋ ਮੁਹ ਫਿਰੇ ਸੇ ਬਧੇ ਦੁਖ ਸਹਾਹਿ ॥ ਫਿਰਿ ਫਿਰਿ ਮਿਲਣੁ ਨ ਪਾਇਨੀ ਜੰਮਹਿ ਤੈ ਮਰਿ ਜਾਹਿ ॥ ਸਹਸਾ ਰੋਗੁ ਨ ਛੋਡਈ ਦੁਖ ਹੀ ਮਹਿ ਦੁਖ ਪਾਹਿ ॥ ਨਾਨਕ ਨਦਰੀ ਬਖਸਿ ਲੇਹਿ ਸਬਦੇ ਮੇਲਿ ਮਿਲਾਹਿ ॥੧॥ ਮਃ ੩ ॥ ਜੋ ਸਤਿਗੁਰ ਤੇ ਮੁਹ ਫਿਰੇ ਤਿਨਾ ਠਉਰ ਨ ਠਾਉ ॥ ਜਿਉ ਛੁਟੜਿ ਘਰਿ ਘਰਿ ਫਿਰੈ ਦੁਹਚਾਰਣਿ ਬਦਨਾਉ ॥ ਨਾਨਕ ਗੁਰਮੁਖਿ ਬਖਸੀਅਹਿ ਸੇ ਸਤਿਗੁਰ ਮੇਲਿ ਮਿਲਾਉ ॥੨॥ ਪਉੜੀ ॥ ਜੋ ਸੇਵਹਿ ਸਤਿ ਮੁਰਾਰਿ ਸੇ ਭਵਜਲ ਤਰਿ ਗਇਆ ॥ ਜੋ ਬੋਲਹਿ ਹਰਿ ਹਰਿ ਨਾਉ ਤਿਨ ਜਮੁ ਛਡਿ ਗਇਆ ॥ ਸੇ ਦਰਗਹ ਪੈਧੇ ਜਾਹਿ ਜਿਨਾ ਹਰਿ ਜਪਿ ਲਇਆ ॥ ਹਰਿ ਸੇਵਹਿ ਸੇਈ ਪੁਰਖ ਜਿਨਾ ਹਰਿ ਤੁਧੁ ਮਇਆ ॥ ਗੁਣ ਗਾਵਾ ਪਿਆਰੇ ਨਿਤ ਗੁਰਮੁਖਿ ਭ੍ਰਮ ਭਉ ਗਇਆ ॥੭॥

*ਸ੍ਰੀ ਗੁਰੂ ਗ੍ਰੰਥ ਪੰਨਾ ੬੪੫*

***ਸ਼ਬਦਾਰਥ:*** ਮੁਹ ਫਿਰੇ=ਬੇਮੁਖ। ਸਹਸਾ=ਭਰਮ, ਸ਼ੱਕੀ ਸੁਭਾਉ। ਠਉਰ ਨ ਠਾਉ=ਥਾਂ ਨਾ ਟਿਕਾਣਾ। ਛੁਟੜਿ=ਪਤੀ ਦੀ ਛੱਡੀ ਹੋਈ। ਦੁਹਚਾਰਣਿ=ਖੋਟੇ ਆਚਰਨ ਵਾਲੀ। ਬਦਨਾਉ=ਬਦਨਾਮ ਹੋ ਚੁੱਕੀ। ਮੁਰਾਰਿ=ਮੁਰ ਦੈਂਤ ਦਾ ਵੈਰੀ, ਪ੍ਰਭੂ। ਪੈਧੇ=ਸਨਮਾਨ, ਸਿਰੋਪਾਉ। ਮਇਆ=ਕ੍ਰਿਪਾ।

*ਸਾਰ ਭਾਵ:* ਮਨਮੁਖਾਂ ਦੀ ਦਸ਼ਾ

| ਮੂਲ | ਅਰਥ |
|---|---|
| ਸਲੋਕੁ ਮਃ ੩ ॥ | ਸਲੋਕੁ ਮ: ੩ ॥ |
| ਸਤਿਗੁਰ ਤੇ ਜੋ ਮੁਹ ਫਿਰੇ ਸੇ ਬਧੇ ਦੁਖ ਸਹਾਹਿ ॥ | ਜੋ ਗੁਰੂ ਜੀ ਵੱਲੋਂ ਮੂੰਹ ਫੇਰ ਲੈਂਦੇ ਭਾਵ ਬੇਮੁਖ ਹੋ ਜਾਂਦੇ ਹਨ ਉਹ ਜਮਾਂ ਦੇ ਬੱਧੇ ਹੋਏ ਦੁੱਖ ਸਹਾਰਦੇ ਹਨ। |

ਫਿਰਿ ਫਿਰਿ ਮਿਲਣੁ ਨ ਪਾਇਨੀ
ਜੰਮਹਿ ਤੈ ਮਰਿ ਜਾਹਿ ॥

ਉਹ ਘੜੀ ਮੁੜੀ ਜੰਮਦੇ ਤੇ ਮਰਦੇ ਰਹਿੰਦੇ ਹਨ, ਇਸ ਕਰਕੇ ਗੁਰਾਂ ਨਾਲ ਮਿਲ ਨਹੀਂ ਸਕਦੇ।

ਸਹਸਾ ਰੋਗੁ ਨ ਛੋਡਈ
ਦੁਖ ਹੀ ਮਹਿ ਦੁਖ ਪਾਹਿ ॥

ਉਨ੍ਹਾਂ ਨੂੰ ਗੁਰੂ ਤੇ ਪ੍ਰਭੂ ਦੇ ਇਕ ਰੂਪ ਹੋਣ ਦਾ ਸ਼ੱਕੀ ਸੁਭਾਉ ਵਾਲਾ ਰੋਗ ਲੱਗਾ ਹੋਇਆ ਹੋਣ ਕਰਕੇ ਕਿਸੇ ਤੇ ਨਿਸਚਾ ਨਹੀਂ ਹੁੰਦਾ। ਇਸ ਕਰਕੇ ਦੁੱਖ ਹੀ ਦੁੱਖ ਪਾਉਂਦੇ ਹਨ।

ਨਾਨਕ ਨਦਰੀ ਬਖਸਿ ਲੇਹਿ
ਸਬਦੇ ਮੇਲਿ ਮਿਲਾਹਿ ॥੧॥

ਪਰ ਜਿਸ 'ਤੇ ਪ੍ਰਭੂ ਦੀ ਨਜ਼ਰ ਹੋ ਜਾਵੇ ਉਸ ਨੂੰ ਗੁਰ ਉਪਦੇਸ਼ ਨਾਲ ਮੇਲ ਦਿੰਦਾ ਹੈ॥੧॥

ਮਃ ੩ ॥

ਜੋ ਸਤਿਗੁਰ ਤੇ ਮੁਹ ਫਿਰੇ
ਤਿਨਾ ਠਉਰ ਨ ਠਾਉ ॥

ਮ: ੩ ॥

ਜੋ ਸਤਿਗੁਰਾਂ ਤੋਂ ਬੇਮੁਖ ਹੋ ਜਾਂਦੇ ਹਨ ਉਨ੍ਹਾਂ ਨੂੰ ਨਾ ਏਥੇ ਕੋਈ ਥਾਂ ਤੇ ਨਾ ਹੀ ਅੱਗੇ ਕੋਈ ਟਿਕਾਣਾ ਮਿਲਦਾ ਹੈ।

ਜਿਉ ਛੁਟੜਿ ਘਰਿ ਘਰਿ ਫਿਰੈ
ਦੁਹਚਾਰਣਿ ਬਦਨਾਉ ॥

ਜਿਵੇਂ ਪਤੀ ਦੀ ਛੱਡੀ ਹੋਈ ਇਸਤਰੀ ਘਰਾਂ ਘਰਾਂ ਵਿਚ ਫਿਰਦੀ ਹੈ, ਖੋਟੇ ਕਰਤਬਾਂ ਕਰਕੇ ਬਦਨਾਮ ਹੋ ਚੁੱਕੀ ਹੁੰਦੀ ਹੈ।

ਨਾਨਕ ਗੁਰਮੁਖਿ ਬਖਸੀਅਹਿ
ਸੇ ਸਤਿਗੁਰ ਮੇਲਿ ਮਿਲਾਉ ॥੨॥

ਪਰ ਜਿਹੜੇ ਗੁਰਮੁਖ ਹਨ ਉਨ੍ਹਾਂ ਨੂੰ ਸਤਿਗੁਰੂ ਉਪਦੇਸ਼ ਦੇ ਕੇ ਆਪਣੀ ਸੰਗਤ ਵਿਚ ਮੇਲ ਲੈਂਦੇ ਹਨ॥੨॥

ਪਉੜੀ ॥

ਜੋ ਸੇਵਹਿ ਸਤਿ ਮੁਰਾਰਿ
ਸੇ ਭਵਜਲ ਤਰਿ ਗਇਆ ॥

ਪਉੜੀ ॥

ਜੋ ਸਦਾ ਸੱਚੇ ਪ੍ਰਭੂ ਨੂੰ ਧਿਆਉਂਦੇ ਹਨ ਉਹ ਸੰਸਾਰ ਸਮੁੰਦਰ ਤੋਂ ਤਰ ਜਾਂਦੇ ਹਨ।

ਜੋ ਬੋਲਹਿ ਹਰਿ ਹਰਿ ਨਾਉ
ਤਿਨ ਜਮੁ ਛਡਿ ਗਇਆ ॥

ਜੋ ਵਾਹਿਗੁਰੂ ਦੇ ਨਾਮ ਦਾ ਸਿਮਰਣ ਕਰਦੇ ਹਨ ਉਨ੍ਹਾਂ ਨੂੰ ਜਮਕਾਲ ਛੱਡ ਜਾਂਦਾ ਹੈ।

ਸੇ ਦਰਗਹ ਪੈਧੇ ਜਾਹਿ
ਜਿਨਾ ਹਰਿ ਜਪਿ ਲਇਆ ॥

ਉਹ ਸੱਚੀ ਦਰਗਾਹ ਵਿਚ ਸਨਮਾਨੇ ਜਾਂਦੇ ਹਨ ਜੋ ਹਰੀ ਦਾ ਜਾਪ ਕਰਦੇ ਹਨ।

ਹਰਿ ਸੇਵਹਿ ਸੇਈ ਪੁਰਖ
ਜਿਨਾ ਹਰਿ ਤੁਧੁ ਮਇਆ ॥

ਪਰੰਤੂ ਵਾਹਿਗੁਰੂ ਦੀ ਓਹੋ ਹੀ ਆਰਾਧਨਾ ਕਰਦੇ ਹਨ ਜਿਨ੍ਹਾਂ ਉੱਤੇ ਪ੍ਰਭੂ ਦੀ ਕਿਰਪਾ ਹੁੰਦੀ ਹੈ।

| | |
|---|---|
| **ਗੁਣ ਗਾਵਾ ਪਿਆਰੇ ਨਿਤ ਗੁਰਮੁਖਿ ਭ੍ਰਮ ਭਉ ਗਇਆ ॥੭॥** | ਜਿਨ੍ਹਾਂ ਗੁਰਮੁਖਾਂ ਦੇ ਹਿਰਦੇ ਵਿਚੋਂ ਸੰਸੇ ਰੂਪ ਭਰਮ ਦਾ ਡਰ ਦੂਰ ਹੋ ਗਿਆ ਹੈ ਉਹ ਨਿਤਾਪ੍ਰਤਿ ਵਾਹਿਗੁਰੂ ਦਾ ਸਿਮਰਣ ਜਸ ਕਰਦੇ ਰਹਿੰਦੇ ਹਨ ॥੭॥ |

*ਸਬਦੁ ਸਾਂਰ:* ***"ਸਹਸਾ ਰੋਗੁ ਨ ਛੋਡਈ"*** ਭਾਵ ਗੁਰੂ ਤੇ ਪ੍ਰਮੇਸ਼ਰ ਦੇ ਇਕ ਰੂਪ ਨਾ ਹੋਣ ਦੇ ਸਹਸਾ ਰੋਗ ਵਿਚ ਗ੍ਰਸੇ ਹੋਏ ਸ਼ੱਕੀ ਨਿਗਾਹ ਹੀ ਰੱਖਦੇ ਹਨ, ਇਹੋ ਵੱਡਾ ਕਾਰਨ ਹੈ ਕਿ ਉਨ੍ਹਾਂ ਨੂੰ ਕਿਸੇ ਪਰ ਭੀ ਭਰੋਸਾ ਨਹੀਂ ਹੁੰਦਾ। ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਐ ਗੁਰਮੁਖਾ! ***"ਗੁਰੁ ਪਰਮੇਸਰੁ ਏਕੋ ਜਾਣੁ ॥"*** (ਗੋਂਡ ਮ: ੫, ਪੰਨਾ ੮੬੪) ਗੁਰੂ ਅਤੇ ਪ੍ਰਮੇਸ਼ਰ ਨੂੰ ਇਕ ਰੂਪ ਕਰਕੇ ਜਾਣ ਅਰ ਨਿਸਚਾ ਕਰ ਕਿ ***"ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ ॥"*** (ਸਿਰੀਰਾਗੁ ਮ: ੫, ਪੰਨਾ ੫੩) ਉਹ ਗੁਰੂ ਪ੍ਰਮੇਸ਼ਰ ਤੇ ਪ੍ਰਮੇਸ਼ਰ ਗੁਰੂ ਹੋ ਕੇ ਸਾਰੇ ਸੰਸਾਰ ਵਿਚ ਮਿਲ ਰਿਹਾ ਹੈ। ਗੁਰੂ ਰੂਪ ਪ੍ਰਮੇਸ਼ਰ ਤਥਾ ਪ੍ਰਮੇਸ਼ਰ ਰੂਪ ਗੁਰੂ ਦੀ ਸੇਵਾ ਕਰਨ ਨਾਲ ***"ਗੁਰੁ ਪਰਮੇਸਰੁ ਸੇਵਿਆ ਭੈ ਭੰਜਨੁ ਦੁਖ ਲਥੁ ॥"*** (ਸਿਰੀਰਾਗੁ ਮ: ੫, ਪੰਨਾ ੪੯-੫੦) ਭਰਮਾਂ ਤੇ ਡਰਾਂ ਦੁੱਖਾਂ ਦਾ ਨਾਸ ਹੋ ਜਾਂਦਾ ਹੈ ਇਸ ਲਈ ਗੁਰੂ ਪਰ ਪੂਰਨ ਭਰੋਸਾ ਰੱਖ ਕੇ ਪ੍ਰਭੂ ਨਾਮ ਸਿਮਰਣ ਕਰ। ***"ਸੰਸੈ ਭਰਮੁ ਨਹੀ ਕਛੁ ਬਿਆਪਤ ॥"*** (ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੦) ਸ਼ੱਕ ਸੁਬ੍ਹਾ ਤੇ ਭਰਮ ਭੁਲੇਖਿਆਂ ਵਿਚ ਫਸ ਕੇ ਕੁਝ ਭੀ ਪ੍ਰਾਪਤੀ ਨਹੀਂ ਹੁੰਦੀ। ਇਸ ਲਈ ***"ਗੁਣ ਗਾਵਾ ਪਿਆਰੇ ਨਿਤ ਗੁਰਮੁਖਿ ਭ੍ਰਮ ਭਉ ਗਇਆ ॥"*** (ਸੋਰਠਿ ਮ: ੫, ਪੰਨਾ ੬੪੫) ਪ੍ਰਭੂ ਦੇ ਗੁਣ ਗਾਇਨ ਕਰਨ ਨਾਲ ਸਭ ਪ੍ਰਕਾਰ ਦੇ ਸੰਸੇ ਭਰਮ ਤੇ ਡਰ ਦੂਰ ਹੋ ਜਾਂਦੇ ਹਨ।

*Procrastination in matters spiritual makes our spiritual quest infructuous. Most of the time we are torn in twain at every level be it material, personal or intellectual. This makes it impossible to have unwavering belief in Shabad and Guru also. We suffer many a birth and death in our life itself.*

ਰਾਗੁ ਸੋਰਠਿ ਵਾਰ ਮਹਲੇ ੪ ਕੀ

ਸਲੋਕੁ ਮਃ ੩ ॥

ਥਾਲੈ ਵਿਚਿ ਤੈ ਵਸਤੂ ਪਈਓ ਹਰਿ ਭੋਜਨੁ ਅੰਮ੍ਰਿਤੁ ਸਾਰੁ ॥ ਜਿਤੁ ਖਾਧੈ ਮਨੁ ਤ੍ਰਿਪਤੀਐ ਪਾਈਐ ਮੋਖ ਦੁਆਰੁ ॥ ਇਹੁ ਭੋਜਨੁ ਅਲਭੁ ਹੈ ਸੰਤਹੁ ਲਭੈ ਗੁਰ ਵੀਚਾਰਿ ॥ ਏਹ ਮੁਦਾਵਣੀ ਕਿਉ ਵਿਚਹੁ ਕਢੀਐ ਸਦਾ ਰਖੀਐ ਉਰਿ ਧਾਰਿ ॥ ਏਹ ਮੁਦਾਵਣੀ ਸਤਿਗੁਰੂ ਪਾਈ ਗੁਰਸਿਖਾ ਲਧੀ ਭਾਲਿ ॥ ਨਾਨਕ ਜਿਸੁ ਬੁਝਾਏ ਸੁ ਬੁਝਸੀ ਹਰਿ ਪਾਇਆ ਗੁਰਮੁਖਿ ਘਾਲਿ ॥੧॥ ਮਃ ੩ ॥ ਜੋ ਧੁਰਿ ਮੇਲੇ ਸੇ ਮਿਲਿ ਰਹੇ ਸਤਿਗੁਰ ਸਿਉ ਚਿਤੁ ਲਾਇ ॥ ਆਪਿ ਵਿਛੋੜੇਨੁ ਸੇ ਵਿਛੁੜੇ ਦੂਜੈ ਭਾਇ ਖੁਆਇ ॥ ਨਾਨਕ ਵਿਣੁ ਕਰਮਾ ਕਿਆ ਪਾਈਐ ਪੂਰਬਿ ਲਿਖਿਆ ਕਮਾਇ ॥੨॥ ਪਉੜੀ ॥ ਬਹਿ ਸਖੀਆ ਜਸੁ ਗਾਵਹਿ ਗਾਵਣਹਾਰੀਆ ॥ ਹਰਿ ਨਾਮੁ ਸਲਾਹਿਹੁ ਨਿਤ ਹਰਿ ਕਉ ਬਲਿਹਾਰੀਆ ॥ ਜਿਨੀ ਸੁਣਿ ਮੰਨਿਆ ਹਰਿ ਨਾਉ ਤਿਨਾ ਹਉ ਵਾਰੀਆ ॥ ਗੁਰਮੁਖੀਆ ਹਰਿ ਮੇਲੁ ਮਿਲਾਵਣਹਾਰੀਆ ॥ ਹਉ ਬਲਿ ਜਾਵਾ ਦਿਨੁ ਰਾਤਿ ਗੁਰ ਦੇਖਣਹਾਰੀਆ ॥੯॥

*ਸ੍ਰੀ ਗੁਰੂ ਗ੍ਰੰਥ ਪੰਨਾ ੬੪੫*

**ਸ਼ਬਦਾਰਥ:** ਤੈ=ਤੇਰੇ ਵਾਸਤੇ। ਸਾਰੁ=ਸ੍ਰੇਸ਼ਟ ਗੁਰੂ। ਤ੍ਰਿਪਤੀਐ=ਰੱਜ ਜਾਂਦਾ ਹੈ। ਅਲਭੁ=ਦੁਰਲੱਭ। ਮੁਦਾਵਣੀ=ਬੁਝਾਰਤ, ਗੁਹਜ ਗੱਲਾਂ, ਅੜਾਉਣੀ। ਲਧੀ=ਲੱਭ ਪਈ। ਭਾਲਿ=ਢੂੰਡ ਕੇ। ਘਾਲਿ=ਮਿਹਨਤ ਨਾਲ। ਮਿਲਾਵਣਹਾਰੀਆ=ਮਿਲਾਉਣ ਵਾਲੇ। ਦੇਖਣਹਾਰੀਆ=ਦੇਖਣ ਵਾਲੇ।

*ਸਾਰ ਭਾਵ:* ਪ੍ਰਭੂ ਨਾਮ ਭੋਜਨ ਅਲੱਭ ਵਸਤੂ ਹੈ।

| ਮੂਲ | ਅਰਥ |
|---|---|
| ਸਲੋਕੁ ਮਃ ੩ ॥ | ਸਲੋਕੁ ਮ: ੩॥ |
| ਥਾਲੈ ਵਿਚਿ ਤੈ ਵਸਤੂ ਪਈਓ ਹਰਿ ਭੋਜਨੁ ਅੰਮ੍ਰਿਤੁ ਸਾਰੁ ॥ | ਤੇਰੇ ਹਿਰਦੇ ਰੂਪੀ ਥਾਲ ਵਿਚ ਵਾਹਿਗੁਰੂ ਦੇ ਨਾਮ ਰੂਪ ਅੰਮ੍ਰਿਤ ਸ੍ਰੇਸ਼ਟ ਵਸਤੂ ਰੂਪ ਭੋਜਨ ਪਿਆ ਹੈ। |

| | |
|---|---|
| ਜਿਤੁ ਖਾਧੈ ਮਨੁ ਤ੍ਰਿਪਤੀਐ<br>ਪਾਈਐ ਮੋਖ ਦੁਆਰੁ ॥ | ਇਸ ਨਾਮ ਅੰਮ੍ਰਿਤ ਭੋਜਨ ਨੂੰ ਖਾ ਕੇ ਭਾਵ ਨਾਮ ਜਪ ਕੇ ਸੰਸਾਰਕ ਪਦਾਰਥਾਂ ਵੱਲੋਂ ਰੱਜ ਜਾਈਦਾ ਹੈ ਅਰ ਮੁਕਤੀ ਪ੍ਰਾਪਤ ਹੋ ਜਾਂਦੀ ਹੈ। |
| ਇਹੁ ਭੋਜਨੁ ਅਲਭੁ ਹੈ ਸੰਤਹੁ<br>ਲਭੈ ਗੁਰ ਵੀਚਾਰਿ ॥ | ਇਹ ਨਾਮ ਅੰਮ੍ਰਿਤ ਭੋਜਨ ਦੁਰਲੱਭ ਹੈ ਇਹ ਤਾਂ ਗੁਰਾਂ ਦੇ ਸ਼ਬਦਾਂ ਦੀ ਵਿਚਾਰ ਕਰਨ ਨਾਲ ਹੀ ਪ੍ਰਾਪਤ ਹੁੰਦਾ ਹੈ। |
| ਏਹ ਮੁਦਾਵਣੀ ਕਿਉ ਵਿਚਹੁ ਕਢੀਐ<br>ਸਦਾ ਰਖੀਐ ਉਰਿ ਧਾਰਿ ॥ | ਇਹ ਗੁਹਜ ਬੁਝਾਰਤ ਰੂਪ ਵਾਕ ਹਿਰਦੇ ਵਿਚੋਂ ਕਿਉਂ ਕੱਢੀਏ, ਕਿਉਂ ਭੁਲਾਈਏ, ਇਹ ਤਾਂ ਹਿਰਦੇ ਵਿਚ ਧਾਰ ਰੱਖਣ ਯੋਗ ਹਨ। |
| ਏਹ ਮੁਦਾਵਣੀ ਸਤਿਗੁਰੂ ਪਾਈ<br>ਗੁਰਸਿਖਾ ਲਧੀ ਭਾਲਿ ॥ | ਇਹ ਗੁਹਜ ਬੁਝਾਰਤ ਸਤਿਗੁਰਾਂ ਨੇ ਪਾਈ ਹੈ ਅਰ ਗੁਰਸਿੱਖਾਂ ਨੇ ਢੂੰਡ ਭਾਲ ਕਰ ਕੇ ਲੱਭ ਲਈ ਭਾਵ ਸਮਝ ਲਈ ਹੈ। |
| ਨਾਨਕ ਜਿਸੁ ਬੁਝਾਏ ਸੁ ਬੁਝਸੀ<br>ਹਰਿ ਪਾਇਆ ਗੁਰਮੁਖਿ ਘਾਲਿ ॥੧॥ | ਇਹ ਵਾਹਿਗੁਰੂ ਜਿਸ ਨੂੰ ਗੁਹਜ ਗੱਲ ਜਣਾਉਂਦਾ ਹੈ ਉਹੋ ਹੀ ਜਾਣਦਾ ਹੈ। ਗੁਰਮੁਖਾਂ ਨੇ ਘਾਲਣਾ ਘਾਲ ਕੇ ਇਸ ਬੁਝਾਰਤ ਨੂੰ ਬੁੱਝਿਆ ਹੈ ॥੧॥ |
| ਮਃ ੩ ॥ | ਮ: ੩ ॥ |
| ਜੋ ਧੁਰਿ ਮੇਲੇ ਸੇ ਮਿਲਿ ਰਹੇ<br>ਸਤਿਗੁਰ ਸਿਉ ਚਿਤੁ ਲਾਇ ॥ | ਜਿਨ੍ਹਾਂ ਨੂੰ ਪ੍ਰਭੂ ਨੇ ਧੁਰੋਂ ਹੀ ਨਾਲ ਮੇਲਿਆ ਹੈ ਓਹੋ ਹੀ ਸਤਿਗੁਰਾਂ ਨਾਲ ਮਨ ਚਿੱਤ ਲਾ ਕੇ ਮਿਲ ਗਏ ਹਨ। |
| ਆਪਿ ਵਿਛੋੜੇਨੁ ਸੇ ਵਿਛੁੜੇ<br>ਦੂਜੈ ਭਾਇ ਖੁਆਇ ॥ | ਜਿਨ੍ਹਾਂ ਨੂੰ ਪ੍ਰਭੂ ਨੇ ਆਪ ਦੂਰ ਕੀਤਾ ਹੋਇਆ ਹੈ ਉਹ ਦੂਰ ਹੋ ਗਏ ਅਰ ਦਵੈਸ਼ ਭਾਵਨਾ 'ਚ ਖੁਆਰ ਹੋ ਰਹੇ ਹਨ। |
| ਨਾਨਕ ਵਿਣੁ ਕਰਮਾ ਕਿਆ ਪਾਈਐ<br>ਪੂਰਬਿ ਲਿਖਿਆ ਕਮਾਇ ॥੨॥ | ਜੋ ਪੂਰਬਲੇ ਕਰਮਾਂ ਵਿਚ ਕਮਾਇਆ ਹੋਇਆ ਹੈ ਓਹੋ ਹੀ ਮਿਲਦਾ ਹੈ। ਬਿਨਾਂ ਕਰਮਾਂ ਦੇ ਕੁਝ ਨਹੀਂ ਮਿਲਦਾ ॥੨॥ |
| ਪਉੜੀ ॥ | ਪਉੜੀ ॥ |
| ਬਹਿ ਸਖੀਆ ਜਸੁ ਗਾਵਹਿ<br>ਗਾਵਣਹਾਰੀਆ ॥ | ਪ੍ਰਭੂ ਦਾ ਜਸ ਗਾਇਨ ਕਰਨ ਵਾਲੀਆਂ ਜਗਿਆਸੂ ਰੂਪ ਸਖੀਆਂ ਸਤਿਸੰਗਤ ਵਿਚ ਬੈਠ ਕੇ ਗਾਉਂਦੀਆਂ ਹਨ। |
| ਹਰਿ ਨਾਮੁ ਸਲਾਹਿਹੁ ਨਿਤ<br>ਹਰਿ ਕਉ ਬਲਿਹਾਰੀਆ ॥ | ਨਿਤਾਪ੍ਰਤਿ ਹਰੀ ਦੇ ਨਾਮ ਦੀ ਸ਼ਲਾਘਾ ਕਰਦੀਆਂ ਹਨ ਤੇ ਵਾਰਨੇ ਬਲਿਹਾਰਨੇ ਜਾਂਦੀਆਂ ਹਨ। |
| ਜਿਨੀ ਸੁਣਿ ਮੰਨਿਆ ਹਰਿ ਨਾਉ<br>ਤਿਨਾ ਹਉ ਵਾਰੀਆ ॥ | ਜਿਨ੍ਹਾਂ ਨੇ ਹਰੀ ਨਾਮ ਨੂੰ ਸੁਣ ਕੇ ਮਨਨ ਕੀਤਾ ਹੈ, ਉਨ੍ਹਾਂ ਤੋਂ ਮੈਂ ਵਾਰੀ ਵਾਰੀ ਜਾਂਦਾ ਹਾਂ। |

| | |
|---|---|
| **ਗੁਰਮੁਖੀਆ ਹਰਿ ਮੇਲੁ ਮਿਲਾਵਣਹਾਰੀਆ ॥** | ਹੇ ਮਿਲਾਵਣ ਵਾਲੇ ਪ੍ਰਭੂ ! ਐਸੇ ਗੁਰਮੁਖਾਂ ਦਾ ਮਿਲਾਪ ਕਰਵਾਓ। |
| **ਹਉ ਬਲਿ ਜਾਵਾ ਦਿਨੁ ਰਾਤਿ ਗੁਰ ਦੇਖਣਹਾਰੀਆ ॥੮॥** | ਜਿਨ੍ਹਾਂ ਗੁਰਮੁਖਾਂ ਨੂੰ ਗੁਰੂ ਮਹਾਰਾਜ ਦੇਖਦੇ ਹਨ ਮੈਂ ਉਨ੍ਹਾਂ ਤੋਂ ਦਿਨੇ ਰਾਤ ਬਲਿਹਾਰਨੇ ਜਾਂਦਾ ਹਾਂ॥੮॥ |

*ਸਬਦੁ ਸਾਰ :* ਐ ਅਗਿਆਨੀ ਜੀਵ ! ਤੇਰੇ ਅੰਦਰ ਹੀ ਵਾਹਿਗੁਰੂ ਦਾ ਨਾਮ ਰੂਪ ਅੰਮ੍ਰਿਤ ਭੋਜਨ ਹੈ ***"ਅੰਮ੍ਰਿਤੁ ਭੋਜਨੁ ਨਾਮੁ ਹਰਿ ਰਜਿ ਰਜਿ ਜਨ ਖਾਹੁ ॥"*** (ਬਿਹਾਗੜੇ ਕੀ ਵਾਰ ਮ: ੪, ਪੰਨਾ ੫੫੬) ਇਸ ਨੂੰ ਰੱਜ ਰੱਜ ਕੇ ਖਾਹ ਭਾਵ ਹਰ ਸਮੇਂ ਸਿਮਰਣ ਕਰ। ਇਸ ਨਾਲ ਸੰਸਾਰਕ ਪਦਾਰਥਾਂ ਤੋਂ ਤ੍ਰਿਪਤੀ ਹੋ ਕੇ ਮੁਕਤੀ ਪ੍ਰਾਪਤ ਹੋ ਜਾਂਦੀ ਹੈ। ਇਹ ਨਾਮ ਅੰਮ੍ਰਿਤ ਭੋਜਨ ***"ਅੰਮ੍ਰਿਤ ਨਾਮਿ ਮਨੁ ਰਹਿਆ ਅਘਾਇ ॥"*** (ਬਿਭਾਸ ਪ੍ਰਭਾਤੀ ਮ: ੫, ਪੰਨਾ ੧੩੪੭) ਮਨ ਨੂੰ ਤ੍ਰਿਪਤ ਕਰ ਦਿੰਦਾ ਹੈ ਅਰ ਕੋਈ ਹੋਰ ਤ੍ਰਿਸ਼ਨਾ ਰਹਿ ਹੀ ਨਹੀਂ ਜਾਂਦੀ। ਇਹ ਨਾਮ ਅੰਮ੍ਰਿਤ ਭੋਜਨ ਬਹੁਤ ਦੁਰਲੱਭ ਪਦਾਰਥ ਹੈ। ਜਿਸ ਉਪਰ ਸਤਿਗੁਰਾਂ ਦੀ ਕਿਰਪਾ ਹੋ ਜਾਵੇ ਉਸ ਨੂੰ ਪ੍ਰਾਪਤ ਹੁੰਦਾ ਹੈ ***"ਅੰਮ੍ਰਿਤ ਨਾਮੁ ਭੋਜਨੁ ਹਰਿ ਦੇਇ ॥ ਕੋਟਿ ਮਧੇ ਕੋਈ ਵਿਰਲਾ ਲੇਇ ॥"*** (ਪ੍ਰਭਾਤੀ ਮ: ੩, ਪੰਨਾ ੧੩੩੫) ਕੋਈ ਵਿਰਲਾ ਹੀ ਇਸ ਦੁਰਲੱਭ ਨਾਮ ਅੰਮ੍ਰਿਤ ਨੂੰ ਪ੍ਰਾਪਤ ਕਰਦਾ ਹੈ। ਇਸ ਨਾਮ ਰਤਨ ਦਾ ***"ਨਾਮ ਰਤਨ ਕੋ ਕੋ ਬਿਉਹਾਰੀ ॥ ਅੰਮ੍ਰਿਤ ਭੋਜਨੁ ਕਰੇ ਆਹਾਰੀ ॥"*** (ਗਉੜੀ ਗੁਆਰੇਰੀ ਮ: ੫, ਪੰਨਾ ੧੮੧) ਕੋਈ ਵਿਰਲਾ ਗੁਰਮੁਖ ਹੀ ਭੋਜਨ ਕਰਦਾ ਹੈ। ਇਸ ਲਈ ਐਸੀ ਅਮੋਲਕ ਵਸਤੂ ਨੂੰ ਹਿਰਦੇ ਵਿਚ ਸੰਭਾਲ ਕੇ ਰੱਖੀਏ। ਕਦੇ ਭੀ ਹਿਰਦੇ ਵਿਚੋਂ ਬਾਹਰ ਨਾ ਜਾਵੇ ਭਾਵ ਕਦੇ ਭੀ ਵਿਸਰ ਨਾ ਜਾਵੇ। ਇਹ ਬੁਝਾਰਤ ਰੂਪ ਵਿਚ ਗੁਹਜ ਗੱਲ ਦੱਸ ਕੇ ਗੁਰੂ ਜੀ ਨੇ ਸਾਵਧਾਨ ਕੀਤਾ ਹੈ ਕਿ ਕਿਤੇ ਅਵੇਸਲੇ ਪਨ ਵਿਚ ਇਸ ਨੂੰ ਭੁੱਲ ਨਾ ਜਾਣਾ ***"ਗੁਹਜ ਕਥਾ ਇਹ ਗੁਰ ਤੇ ਜਾਣੀ ॥"*** (ਸੂਹੀ ਮ: ੫, ਪੰਨਾ ੭੩੯) ਜਿਵੇਂ ਕਿ ਗੁਰੂ ਸਾਹਿਬ ਨੇ ਇਹ ਗੁੱਝੀ ਗੱਲ ਦੱਸੀ ਹੈ ਕਿ ਅੰਦਰ ਹੀ ਵਾਹਿਗੁਰੂ ਨਾਮ ਰੂਪ ਅਲੱਭ ਭੋਜਨ ਹੈ ਉਸ ਨੂੰ ਛਕ ਕੇ ਤ੍ਰਿਪਤ ਹੋ ਜਾਈਦਾ ਹੈ। ਤ੍ਰਿਪਤ ਹੋਣ ਲਈ ਬਾਹਰ ਮ੍ਰਿਗ ਤ੍ਰਿਸ਼ਨਾ ਵਾਂਗ ਭਟਕਣ ਦੀ ਲੋੜ ਨਹੀਂ ***"ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ ॥"*** (ਮਾਰੂ ਮ: ੫, ਪੰਨਾ ੧੦੦੨) ਇਹੋ ਹੀ ਗੁਹਜ ਗੱਲ ਹੈ ਜੋ ਸਤਿਗੁਰਾਂ ਨੇ ਬੁਝਾਰਤ ਰੂਪ ਵਿਚ ਦੱਸੀ ਹੈ।

**ਨੋਟ :** ***"ਥਾਲੈ ਵਿਚਿ ਤੈ ਵਸਤੂ ਪਈਓ"*** ਦਾ ਭਾਵ ਹੈ ਕਿ ਤੇਰੇ ਹਿਰਦੇ ਥਾਲ ਵਿਚ ਵਸਤੂ ਪਈ ਹੋਈ ਹੈ। ਏਥੇ 'ਤੈ' ਦਾ ਅਰਥ 'ਤ੍ਰੈ' ਜਾਂ 'ਤਿੰਨ' ਨਹੀਂ ਹੈ। ਮੁੰਦਾਵਣੀ ਪੰਨਾ ੧੪੨੯ ਦੇ ਸਿਰਲੇਖ ਹੇਠ ਆਏ ਸਬਦੁ ***"ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ ॥"*** (ਮੁੰਦਾਵਣੀ ਮ: ੫, ਪੰਨਾ ੧੪੨੯) ਪਾਠ ਹੈ। ਉਥੇ ਸਤ, ਸੰਤੋਖ ਤੇ ਵਿਚਾਰ ਤਿੰਨ ਵਸਤਾਂ ਦਾ ਅਰਥ ਹੈ ਪਰ ਇਥੇ 'ਤੈ' ਤੋਂ ਭਾਵ ਹੈ ਤੇਰੇ ਹਿਰਦੇ ਵਿਚ।

*One does not have to run far and wide for purity - it dwells within us. All that we need is to understand this paradox that the seeker in us has to seek within to find that which seems lost.*

*ਰਾਗੁ ਸੋਰਠਿ ਵਾਰ ਮਹਲੇ ੪ ਕੀ*

**ਸਲੋਕੁ ਮਃ ੩ ॥**

**ਵਿਣੁ ਨਾਵੈ ਸਭਿ ਭਰਮਦੇ ਨਿਤ ਜਗਿ ਤੋਟਾ ਸੈਸਾਰਿ ॥ ਮਨਮੁਖਿ ਕਰਮ ਕਮਾਵਣੇ ਹਉਮੈ ਅੰਧੁ ਗੁਬਾਰੁ ॥ ਗੁਰਮੁਖਿ ਅੰਮ੍ਰਿਤੁ ਪੀਵਣਾ ਨਾਨਕ ਸਬਦੁ ਵੀਚਾਰਿ ॥੧॥ ਮਃ ੩ ॥ ਸਹਜੇ ਜਾਗੈ ਸਹਜੇ ਸੋਵੈ ॥ ਗੁਰਮੁਖਿ ਅਨਦਿਨੁ ਉਸਤਤਿ ਹੋਵੈ ॥ ਮਨਮੁਖ ਭਰਮੈ ਸਹਸਾ ਹੋਵੈ ॥ ਅੰਤਰਿ ਚਿੰਤਾ ਨੀਦ ਨ ਸੋਵੈ ॥ ਗਿਆਨੀ ਜਾਗਹਿ ਸਵਹਿ ਸੁਭਾਇ ॥ ਨਾਨਕ ਨਾਮਿ ਰਤਿਆ ਬਲਿ ਜਾਉ ॥੨॥ ਪਉੜੀ ॥ ਸੇ ਹਰਿ ਨਾਮੁ ਧਿਆਵਹਿ ਜੋ ਹਰਿ ਰਤਿਆ ॥ ਹਰਿ ਇਕੁ ਧਿਆਵਹਿ ਇਕੁ ਇਕੋ ਹਰਿ ਸਤਿਆ ॥ ਹਰਿ ਇਕੋ ਵਰਤੈ ਇਕੁ ਇਕੋ ਉਤਪਤਿਆ ॥ ਜੋ ਹਰਿ ਨਾਮੁ ਧਿਆਵਹਿ ਤਿਨ ਡਰੁ ਸਟਿ ਘਤਿਆ ॥ ਗੁਰਮਤੀ ਦੇਵੈ ਆਪਿ ਗੁਰਮੁਖਿ ਹਰਿ ਜਪਿਆ ॥੯॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੪੫-੪੬*

*ਸ਼ਬਦਾਰਥ:* ਤੋਟਾ=ਘਾਟਾ, ਨੁਕਸਾਨ। ਅੰਧੁ ਗੁਬਾਰੁ=ਹਨੇਰ ਖਾਤੇ ਵਿਚ। ਸਹਜੇ=ਧੀਰਜ, ਸ਼ਾਂਤੀ, ਆਰਾਮ ਨਾਲ, ਸਹਿਜ ਸੁਭਾਵਕ, ਨਿਰਯਤਨ ਅਵਸਥਾ। ਸਤਿਆ=ਸਤਿ ਸਰੂਪ। ਉਤਪਤਿਆ=ਉਤਪਤੀ ਕਰਨ ਵਾਲਾ ਪ੍ਰਭੂ। ਸਟਿ ਘਤਿਆ=ਸੁੱਟ ਦਿੱਤਾ, ਦੂਰ ਕਰ ਦਿੱਤਾ।

*ਸਾਰ ਭਾਵ:* ਗੁਰਮੁਖਾਂ ਦੀ ਬਿਵਸਥਾ।

| ਮੂਲ | ਅਰਥ |
|---|---|
| **ਸਲੋਕੁ ਮਃ ੩ ॥** | ਸਲੋਕੁ ਮ: ੩ ॥ |
| **ਵਿਣੁ ਨਾਵੈ ਸਭਿ ਭਰਮਦੇ ਨਿਤ ਜਗਿ ਤੋਟਾ ਸੈਸਾਰਿ ॥** | ਜੋ ਪ੍ਰਭੂ ਦੇ ਨਾਮ ਸਿਮਰਣ ਨੂੰ ਛੱਡ ਕੇ ਹੋਰਥੇ ਭਰਮਦੇ ਫਿਰਦੇ ਹਨ ਉਨ੍ਹਾਂ ਸਭਨਾਂ ਨੂੰ ਜਗਤ ਵਿਚ ਹਮੇਸ਼ਾ ਘਾਟਾ ਹੀ ਰਹਿੰਦਾ ਹੈ। |
| **ਮਨਮੁਖਿ ਕਰਮ ਕਮਾਵਣੇ ਹਉਮੈ ਅੰਧੁ ਗੁਬਾਰੁ ॥** | ਮਨਮੁਖੀਏ ਹਉਮੈ ਹੰਕਾਰ ਦੇ ਅੰਨ੍ਹੇ ਹਨੇਰੇ ਵਿਚ ਹੀ ਕਰਮ ਕਰੀ ਜਾਂਦੇ ਹਨ। |

| | |
|---|---|
| ਗੁਰਮੁਖਿ ਅੰਮ੍ਰਿਤੁ ਪੀਵਣਾ ਨਾਨਕ ਸਬਦੁ ਵੀਚਾਰਿ ॥੧॥ | ਗੁਰਮੁਖ ਪੁਰਸ਼ ਤਾਂ ਗੁਰਾਂ ਦੇ ਉਪਦੇਸ਼ ਨੂੰ ਧਾਰ ਕੇ ਨਾਮ ਅੰਮ੍ਰਿਤ ਪੀਂਦੇ ਹਨ ਭਾਵ ਨਾਮ ਜਾਪ ਕਰਦੇ ਹਨ॥੧॥ |
| ਮਃ ੩ ॥ | ਮ: ੩॥ |
| ਸਹਜੇ ਜਾਗੈ ਸਹਜੇ ਸੋਵੈ ॥ | ਗੁਰਮੁਖਾਂ ਦੇ ਇਹ ਪ੍ਰਗਟ ਲੱਛਣ ਹਨ ਕਿ ਉਹ ਸਹਿਜ ਭਾਵ ਨਾਲ ਨਿਰ ਸੰਕਲਪ ਹੋ ਕੇ ਜਾਗਦੇ ਅਤੇ ਸਹਿਜ ਭਾਵ ਨਾਲ ਨਿਰ ਸੰਕਲਪ ਹੋ ਕੇ ਸੌਂਦੇ ਹਨ। |
| ਗੁਰਮੁਖਿ ਅਨਦਿਨੁ ਉਸਤਤਿ ਹੋਵੈ ॥ | ਉਹ ਗੁਰਮੁਖ ਦਿਨ ਰਾਤ ਪ੍ਰਭੂ ਦਾ ਜਸ ਗਾਇਨ ਕਰਦੇ ਹਨ। |
| ਮਨਮੁਖ ਭਰਮੈ ਸਹਸਾ ਹੋਵੈ ॥ | ਮਨਮੁਖੀਏ ਸੰਸਿਆਂ ਸ਼ੱਕਾਂ ਵਿਚ ਭਟਕਦੇ ਫਿਰਦੇ ਹਨ। |
| ਅੰਤਰਿ ਚਿੰਤਾ ਨੀਦ ਨ ਸੋਵੈ ॥ | ਇਸੇ ਕਾਰਨ ਅੰਤਰ ਆਤਮਾ ਵਿਚ ਚਿੰਤਾ ਫ਼ਿਕਰ ਹੋਣ ਕਰਕੇ ਨੀਂਦਰ ਭੀ ਨਹੀਂ ਲੈ ਸਕਦੇ, ਭਾਵ ਸੌਂਦੇ ਭੀ ਨਹੀਂ। |
| ਗਿਆਨੀ ਜਾਗਹਿ ਸਵਹਿ ਸੁਭਾਇ ॥ ਨਾਨਕ ਨਾਮਿ ਰਤਿਆ ਬਲਿ ਜਾਉ ॥੨॥ | ਗਿਆਨਵਾਨ ਸਹਿਜ ਅਵਸਥਾ ਵਿਚ ਹੀ ਜਾਗਦੇ ਤੇ ਸੌਂਦੇ ਹਨ ਤੇ ਪ੍ਰਭੂ ਦੇ ਨਾਮ ਰੰਗ ਵਿਚ ਰੱਤੇ ਹੋਏ ਵਾਰਨੇ ਜਾਂਦੇ ਹਨ॥੨॥ |
| ਪਉੜੀ ॥ | ਪਉੜੀ॥ |
| ਸੇ ਹਰਿ ਨਾਮੁ ਧਿਆਵਹਿ ਜੋ ਹਰਿ ਰਤਿਆ ॥ | ਜੋ ਹਰੀ ਨਾਲ ਪ੍ਰੇਮ ਕਰਦੇ ਹਨ ਉਹ ਨਾਮ ਸਿਮਰਦੇ ਹਨ। |
| ਹਰਿ ਇਕੁ ਧਿਆਵਹਿ ਇਕੁ ਇਕੋ ਹਰਿ ਸਤਿਆ ॥ | ਇਕੋ ਹੀ ਇਕ ਜੋ ਸੱਚਾ ਪ੍ਰਭੂ ਹੈ ਓਸ ਨੂੰ ਸਿਮਰਦੇ ਹਨ। |
| ਹਰਿ ਇਕੋ ਵਰਤੈ ਇਕੁ ਇਕੋ ਉਤਪਤਿਆ ॥ | ਇਕੋ ਪ੍ਰਭੂ ਸਰਬ ਵਿਆਪਕ ਹੈ। ਅਰ ਓਹੋ ਇਕ ਹੀ ਉਤਪਤੀ ਕਰਨਹਾਰ ਹੈ। |
| ਜੋ ਹਰਿ ਨਾਮੁ ਧਿਆਵਹਿ ਤਿਨ ਡਰੁ ਸਟਿ ਘਤਿਆ ॥ | ਜੋ ਵਾਹਿਗੁਰੂ ਦਾ ਨਾਮ ਸਿਮਰਣ ਕਰਦੇ ਹਨ ਉਨ੍ਹਾਂ ਨੇ ਜਮਾਂ ਦਾ ਡਰ ਦੂਰ ਕਰ ਦਿੱਤਾ ਹੈ। |
| ਗੁਰਮਤੀ ਦੇਵੈ ਆਪਿ ਗੁਰਮੁਖਿ ਹਰਿ ਜਪਿਆ ॥੯॥ | ਗੁਰੂ ਜੀ ਆਪ ਹੀ ਉਨ੍ਹਾਂ ਗੁਰਮੁਖਾਂ ਨੂੰ ਸੂਝ ਬੂਝ ਦੇ ਦਿੰਦੇ ਹਨ ਜੋ ਹਰੀ ਦਾ ਜਾਪ ਕਰਦੇ ਹਨ॥੯॥ |

***ਸਬਦੁ ਸਾਰ :*** ਗੁਰਮੁਖਾਂ ਦੇ ਜੀਵਨ ਵਿਚ ਸਤਿਗੁਰਾਂ ਨੇ ਸਹਿਜ ਅਵਸਥਾ ਦਾ ਜ਼ਿਕਰ ਕੀਤਾ ਹੈ। ਜੋ ਗੁਰਮੁਖ ਜਨ ਹੈ ਉਹ ਆਪਣੇ ਜੀਵਨ ਦੇ ਸਾਰੇ ਸਾਧਨ ਕਰਦਾ ਹੋਇਆ ਭੀ ਸ਼ਾਂਤ ਤੇ ਪ੍ਰਸੰਨ ਰਹਿੰਦਾ ਹੈ। ਘਾਬਰਦਾ ਨਹੀਂ, ਕਾਹਲਾ ਨਹੀਂ ਪੈਂਦਾ। ਕਾਰਜ ਦੀ ਸਫਲਤਾ ਤਥਾ ਅਸਫਲਤਾ ਤੋਂ ਉੱਪਰ ਉੱਠ ਕੇ ਦ੍ਰਿਸ਼ਟਾ ਬਣ ਜਾਂਦਾ ਹੈ। ਧੀਰਜਤਾ, ਹਰਸ਼ਤਾ, ਪ੍ਰਸੰਨਤਾ ਸਹਿਤ ਸਾਰੇ ਕਾਰਜ ਕਰਦਾ ਹੈ। ਕਲਪਨਾ ਕਲੇਸ਼ਾਂ ਵਿਚ ਚਿੱਤ ਬ੍ਰਿਤੀ ਦਿੰਦਾ ਹੀ ਨਹੀਂ ਜਿਵੇਂ ਕਿ ***"ਸਹਜੇ ਜਾਗਣੁ ਸਹਜੇ ਸੋਇ ॥ ਸਹਜੇ ਹੋਤਾ ਜਾਇ ਸੁ ਹੋਇ ॥ ਸਹਜਿ ਬੈਰਾਗੁ ਸਹਜੇ ਹੀ ਹਸਨਾ ॥ ਸਹਜੇ ਚੂਪ ਸਹਜੇ ਹੀ ਜਪਨਾ ॥੩॥ ਸਹਜੇ ਭੋਜਨੁ ਸਹਜੇ ਭਾਉ ॥ ਸਹਜੇ ਮਿਟਿਓ ਸਗਲ ਦੁਰਾਉ ॥ ਸਹਜੇ ਹੋਆ ਸਾਧੂ ਸੰਗੁ ॥ ਸਹਜਿ ਮਿਲਿਓ ਪਾਰਬ੍ਰਹਮੁ ਨਿਸੰਗੁ ॥੪॥ ਸਹਜੇ ਗ੍ਰਿਹ ਮਹਿ ਸਹਜਿ ਉਦਾਸੀ ॥ ਸਹਜੇ ਦੁਬਿਧਾ ਤਨ ਕੀ ਨਾਸੀ ॥ ਜਾ ਕੈ ਸਹਜਿ ਮਨਿ ਭਇਆ ਅਨੰਦੁ ॥ ਤਾ ਕਉ ਭੇਟਿਆ ਪਰਮਾਨੰਦੁ ॥*** (ਗਉੜੀ ਮਹਲਾ ੫, ਪੰਨਾ ੨੩੬-੩੭) ਸੰਸਾਰਕ ਸਾਰੇ ਕਾਰਜ ਨਿਭਾਉਂਦਾ ਹੋਇਆ ਭੀ ਪ੍ਰਭੂ ਦੇ ਲਿਖੇ ਲੇਖ ਪਰ ਭਰੋਸਾ ਰੱਖਦਾ ਹੈ। ***"ਸਹਜ ਸੁਖ ਸੋ ਕੀਨੀ ਭੁਗਤਾ ਜੋ ਠਾਕੁਰਿ ਮਸਤਕਿ ਲੇਖਿਆ ॥"*** (ਗਉੜੀ ਮ: ੫, ਪੰਨਾ ੨੦੮) ਅਤੇ ***"ਸਹਜੇ ਆਵਾ ਸਹਜੇ ਜਾਵਾ ਸਹਜੇ ਮਨੁ ਖੇਲਾਇਆ ਥਾ ॥"*** (ਮਾਰੂ ਮ: ੫, ਪੰਨਾ ੧੦੦੨) ਆਉਣਾ ਜਾਣਾ, ਜੰਮਣਾ ਮਰਨਾ, ਹਰਖ ਸ਼ੋਕ ਸਭ ਸਹਿਜ ਬ੍ਰਿਤੀ ਵਿਚ ਥਿਰ ਰਹਿ ਕੇ ਭੁਗਤਦਾ ਹੈ। ਸਭ ਅਵਸਥਾਵਾਂ ਵਿਚ ਸਹਿਜ ਭਾਵ ਵਿਚ ਰਹਿੰਦਾ ਹੈ ਪਰ ***"ਕੋਈ ਵਿਰਲਾ ਆਪਨ ਕੀਤ॥ ਸੰਗਿ ਚਰਨ ਕਮਲ ਮਨੁ ਸੀਤ ॥"*** (ਨਟ ਪੜਤਾਲ ਮ: ੫, ਪੰਨਾ ੯੮੦) ਐਸਾ ਗੁਰਮੁਖ ਜਨ ਕੋਈ ਵਿਰਲਾ ਹੀ ਹੈ, ਜੋ ਪ੍ਰਭੂ ਦੇ ਚਰਨਾਂ ਕਮਲਾਂ ਨਾਲ ਆਪਣਾ ਮਨ ਸਿਊਂ ਰੱਖੇ।

*Even and spontaneous are the life-rhythms of one immersed in Vaheguru naam-simran. Not ruffled by sorrows nor turning euphoric in joys, the deep dedication and commitment to Vaheguru keep one steady whatever the stress and storms. One effortlessly negotiates all turbulence caused by vacillations.*

ਰਾਗੁ ਸੋਰਠਿ ਵਾਰ ਮਹਲੇ ੪ ਕੀ

ਸਲੋਕ ਮਃ ੩ ॥

ਅੰਤਰਿ ਗਿਆਨੁ ਨ ਆਇਓ ਜਿਤੁ ਕਿਛੁ ਸੋਝੀ ਪਾਇ ॥ ਵਿਣੁ ਡਿਠਾ ਕਿਆ ਸਾਲਾਹੀਐ ਅੰਧਾ ਅੰਧੁ ਕਮਾਇ ॥ ਨਾਨਕ ਸਬਦੁ ਪਛਾਣੀਐ ਨਾਮੁ ਵਸੈ ਮਨਿ ਆਇ ॥੧॥ ਮਃ ੩ ॥ ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ ॥ ਸਚਾ ਸਉਦਾ ਹਟੁ ਸਚੁ ਰਤਨੀ ਭਰੇ ਭੰਡਾਰ ॥ ਗੁਰ ਕਿਰਪਾ ਤੇ ਪਾਈਅਨਿ ਜੇ ਦੇਵੈ ਦੇਵਣਹਾਰੁ ॥ ਸਚਾ ਸਉਦਾ ਲਾਭੁ ਸਦਾ ਖਟਿਆ ਨਾਮੁ ਅਪਾਰੁ ॥ ਵਿਖੁ ਵਿਚਿ ਅੰਮ੍ਰਿਤੁ ਪ੍ਰਗਟਿਆ ਕਰਮਿ ਪੀਆਵਣਹਾਰੁ ॥ ਨਾਨਕ ਸਚੁ ਸਲਾਹੀਐ ਧੰਨੁ ਸਵਾਰਣਹਾਰੁ ॥੨॥ ਪਉੜੀ ॥ ਜਿਨਾ ਅੰਦਰਿ ਕੂੜੁ ਵਰਤੈ ਸਚੁ ਨ ਭਾਵਈ ॥ ਜੇ ਕੋ ਬੋਲੈ ਸਚੁ ਕੂੜਾ ਜਲਿ ਜਾਵਈ ॥ ਕੂੜਿਆਰੀ ਰਜੈ ਕੂੜਿ ਜਿਉ ਵਿਸਟਾ ਕਾਗੁ ਖਾਵਈ ॥ ਜਿਸੁ ਹਰਿ ਹੋਇ ਕ੍ਰਿਪਾਲੁ ਸੋ ਨਾਮੁ ਧਿਆਵਈ ॥ ਹਰਿ ਗੁਰਮੁਖਿ ਨਾਮੁ ਅਰਾਧਿ ਕੂੜੁ ਪਾਪੁ ਲਹਿ ਜਾਵਈ ॥੧੦॥

*ਸ੍ਰੀ ਗੁਰੂ ਗ੍ਰੰਥ ਪੰਨਾ ੬੪੬*

*ਸ਼ਬਦਾਰਥ :* ਸੋਝੀ=ਸਮਝ। ਵਿਖੁ=ਜ਼ਹਿਰ। ਭਾਵਈ=ਚੰਗਾ ਲੱਗਦਾ। ਜਲਿ=ਸੜ। ਵਿਸਟਾ=ਮਲ ਮੂਤ੍ਰ। ਕਾਗੁ=ਕਾਂ।

*ਸਾਰ ਭਾਵ :* "ਸਚਾ ਸਉਦਾ"

| ਮੂਲ | ਅਰਥ |
|---|---|
| ਸਲੋਕ ਮਃ ੩ ॥ | ਸਲੋਕ ਮਃ ੩ ॥ |
| ਅੰਤਰਿ ਗਿਆਨੁ ਨ ਆਇਓ ਜਿਤੁ ਕਿਛੁ ਸੋਝੀ ਪਾਇ ॥ | ਇਸ ਜੀਵ ਦੇ ਅੰਤਰ ਓਸ ਤਤ ਵਸਤੂ ਦਾ ਗਿਆਨ ਹੀ ਨਹੀਂ ਆਇਆ ਜਿਸ ਕਰਕੇ ਕੁਝ ਸਮਝ ਨਹੀਂ ਸਕਿਆ ਭਾਵ ਪਰਮਾਤਮਾ ਦਾ ਗਿਆਨ ਨਹੀਂ ਹੋਇਆ। |

**ਵਿਣੁ ਡਿਠਾ ਕਿਆ ਸਾਲਾਹੀਐ**
**ਅੰਧਾ ਅੰਧੁ ਕਮਾਇ ॥**

ਅੱਖਾਂ ਨਾਲ ਵੇਖੇ ਬਿਨਾਂ ਕੋਈ ਕਿਵੇਂ ਕਿਸੇ ਦੀ ਸ਼ਲਾਘਾ ਕਰ ਸਕਦਾ ਹੈ ਜਿਵੇਂ ਅੰਨ੍ਹੇ ਨੇ ਤਾਂ ਨਾ ਦਿੱਸਣ ਕਰਕੇ ਅੰਨ੍ਹੇ ਵਾਹ ਹੀ ਕੰਮ ਕਰੀ ਜਾਣੇ ਹਨ।

**ਨਾਨਕ ਸਬਦੁ ਪਛਾਣੀਐ**
**ਨਾਮੁ ਵਸੈ ਮਨਿ ਆਇ ॥੧॥**

ਪਰ ਜੇ ਗੁਰਾਂ ਦੁਆਰੇ ਨਾਮ ਦਾ ਵਾਸਾ ਹੋ ਜਾਵੇ ਤਦ ਪ੍ਰਭੂ ਦੀ ਪਛਾਣ ਹੋ ਜਾਂਦੀ ਹੈ॥੧॥

**ਮਃ ੩ ॥**

ਮ: ੩॥

**ਇਕਾ ਬਾਣੀ ਇਕੁ ਗੁਰੁ**
**ਇਕੋ ਸਬਦੁ ਵੀਚਾਰਿ ॥**

ਫੇਰ ਉਹ ਇਕੋ ਧੁਰ ਕੀ ਬਾਣੀ ਪੜ੍ਹਦੇ ਤੇ ਇਕੋ ਬ੍ਰਹਮ ਗਿਆਨੀ ਗੁਰੂ ਪਰ ਨਿਸਚਾ ਰੱਖ ਕੇ ਇਕੋ ਬ੍ਰਹਮ ਦਾ ਵਿਚਾਰ ਕਰਦੇ ਹਨ।

**ਸਚਾ ਸਉਦਾ ਹਟੁ ਸਚੁ**
**ਰਤਨੀ ਭਰੇ ਭੰਡਾਰ ॥**

ਸਤਸੰਗ ਰੂਪੀ ਸੱਚੀ ਦੁਕਾਨ ਵਿਚ ਸੱਚੇ ਨਾਮ ਦਾ ਹੀ ਸੌਦਾ ਭਾਵ ਵਸਤੂ ਹੈ ਤੇ ਸ਼ੁਭ ਵਿਚਾਰ ਰੂਪ ਨਾਮ ਰਤਨਾਂ ਦੇ ਭੰਡਾਰੇ ਭਰੇ ਪਏ ਹਨ।

**ਗੁਰ ਕਿਰਪਾ ਤੇ ਪਾਈਅਨਿ**
**ਜੇ ਦੇਵੈ ਦੇਵਣਹਾਰੁ ॥**

ਪਰ ਜੇ ਦਾਤਾਰ ਪ੍ਰਭੂ ਦੀ ਨਦਰ ਹੋ ਜਾਵੇ ਤਦ ਗੁਰੂ ਦੀ ਕਿਰਪਾ ਦੁਆਰਾ ਸਤਿਸੰਗ ਪ੍ਰਾਪਤ ਹੋ ਜਾਂਦਾ ਹੈ।

**ਸਚਾ ਸਉਦਾ ਲਾਭੁ ਸਦਾ**
**ਖਟਿਆ ਨਾਮੁ ਅਪਾਰੁ ॥**

ਉਨ੍ਹਾਂ ਨੂੰ ਅਪਾਰ ਪ੍ਰਭੂ ਦੇ ਨਾਮ ਰੂਪੀ ਸੱਚੇ ਸੌਦੇ ਦਾ ਬੇਅੰਤ ਲਾਭ ਹੁੰਦਾ ਹੈ।

**ਵਿਖੁ ਵਿਚਿ ਅੰਮ੍ਰਿਤੁ ਪ੍ਰਗਟਿਆ**
**ਕਰਮਿ ਪੀਆਵਣਹਾਰੁ ॥**

ਇਹ ਮਾਨੋ ਵਿਹੁ ਰੂਪ ਸੰਸਾਰ ਵਿਚੋਂ ਨਾਮ ਰੂਪੀ ਅੰਮ੍ਰਿਤ ਪ੍ਰਗਟ ਹੋ ਕੇ ਪ੍ਰਭੂ ਨੇ ਕਿਰਪਾ ਕਰ ਕੇ ਪਿਆਲ ਦਿੱਤਾ ਹੈ।

**ਨਾਨਕ ਸਚੁ ਸਲਾਹੀਐ**
**ਧੰਨੁ ਸਵਾਰਣਹਾਰੁ ॥੨॥**

ਓਸ ਸੱਚੇ ਪ੍ਰਭੂ ਦੀ ਧੰਨਤਾ ਭਾਵ ਸ਼ਲਾਘਾ ਕਰੋ ਜੋ ਜੀਵ ਨੂੰ ਸੁਵਾਰਨ ਵਾਲਾ ਹੈ॥੨॥

**ਪਉੜੀ ॥**

ਪਉੜੀ॥

**ਜਿਨਾ ਅੰਦਰਿ ਕੂੜੁ ਵਰਤੈ**
**ਸਚੁ ਨ ਭਾਵਈ ॥**

ਜਿਨ੍ਹਾਂ ਦੇ ਅੰਦਰ ਝੂਠ ਹੀ ਵੱਸ ਰਿਹਾ ਹੋਵੇ, ਉਨ੍ਹਾਂ ਨੂੰ ਸੱਚ ਤਾਂ ਚੰਗਾ ਲੱਗਦਾ ਹੀ ਨਹੀਂ।

**ਜੇ ਕੋ ਬੋਲੈ ਸਚੁ**
**ਕੂੜਾ ਜਲਿ ਜਾਵਈ ॥**

ਜੋ ਕੋਈ ਸੱਚੀ ਗੱਲ ਆਖੇ ਤਾਂ ਝੂਠਾ ਸੜ ਬਲ ਜਾਂਦਾ ਹੈ।

| | |
|---|---|
| ਕੂੜਿਆਰੀ ਰਜੈ ਕੂੜਿ<br>ਜਿਉ ਵਿਸਟਾ ਕਾਗੁ ਖਾਵਈ ॥ | ਝੂਠਾ ਆਂਦਮੀ ਤਾਂ ਝੂਠ ਬੋਲ ਕੇ ਹੀ ਰੱਜਦਾ ਹੈ ਜਿਸ ਤਰ੍ਹਾਂ ਮਲ ਮੂਤ੍ਰ ਨੂੰ ਖਾ ਕੇ ਕਾਂ ਰੱਜ ਜਾਂਦਾ ਹੈ। |
| ਜਿਸੁ ਹਰਿ ਹੋਇ ਕ੍ਰਿਪਾਲੁ<br>ਸੋ ਨਾਮੁ ਧਿਆਵਈ ॥ | ਜਿਸ 'ਤੇ ਪ੍ਰਭੂ ਕਿਰਪਾ ਕਰੇ ਉਹੋ ਹੀ ਓਸ ਦਾ ਨਾਮ ਸਿਮਰਣ ਕਰਦਾ ਹੈ। |
| ਹਰਿ ਗੁਰਮੁਖਿ ਨਾਮੁ ਅਰਾਧਿ<br>ਕੂੜ ਪਾਪੁ ਲਹਿ ਜਾਵਈ ॥੧੦॥ | ਗੁਰਮੁਖ ਪਿਆਰੇ ਪ੍ਰਭੂ ਦਾ ਨਾਮ ਸਿਮਰਣ ਕਰਦੇ ਹਨ ਜਿਸ ਕਰਕੇ ਝੂਠ ਅਰ ਪਾਪ ਸਭ ਦੂਰ ਹੋ ਜਾਂਦੇ ਹਨ ॥੧੦॥ |

*ਸਬਦੁ ਸਾਰ :* ***"ਵਿਣੁ ਡਿਠਾ ਕਿਆ ਸਾਲਾਹੀਐ"*** ਦਾ ਭਾਵ ਹੈ ਕਿ ਜਿਸ ਨੂੰ ਦੇਖਿਆ ਹੀ ਨਹੀਂ ਉਸ ਸੰਬੰਧੀ ਕੀ ਕਿਹਾ ਜਾਵੇ ? ਇਸ ਸੰਸੇ ਦੀ ਨਵਿਰਤੀ ਲਈ ਗੁਰੂ ਜੀ ਆਖਦੇ ਹਨ ***"ਬਾਤ ਚੀਤ ਸਭ ਰਹੀ ਸਿਆਨਪ ॥ ਜਿਸਹਿ ਜਨਾਵਹੁ ਸੋ ਜਾਨੈ ਨਾਨਕ ॥"*** (ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੮) ਓਹ ਪਰਮਾਤਮਾ ਗੱਲਾਂ ਬਾਤਾਂ ਅਤੇ ਚਤੁਰਾਈਆਂ ਸਿਆਣਪਾਂ ਤੋਂ ਪਰੇ ਹੈ। ਜਿਸ ਨੂੰ ਚਾਹੁੰਦਾ ਹੈ ਉਸ ਨੂੰ ਆਪਾ ਪ੍ਰਗਟਾਉਂਦਾ ਹੈ।

ਚਾਹੁੰਦਾ ਕਿਸ ਨੂੰ ਹੈ ? ***"ਸੰਤਸੰਗ ਜਿਹ ਰਿਦ ਬਸਿਓ ਨਾਨਕ ਤੇ ਨ ਭ੍ਰਮੇ ॥"*** (ਪੰਨਾ ੨੫੮) ਸੰਤਾਂ ਦੀ ਸੰਗਤ ਕਰ ਕੇ ਜਿਸ ਦੇ ਹਿਰਦੇ ਵਿਚ ਓਸ ਦਾ ਨਾਮ ਵੱਸ ਗਿਆ, ਉਸ ਨੂੰ ***"ਸੰਸੈ ਭਰਮੁ ਨਹੀ ਕਛੁ ਬਿਆਪਤ ॥ ਪ੍ਰਗਟ ਪ੍ਰਤਾਪੁ ਤਾਹੂ ਕੋ ਜਾਪਤ ॥"*** (ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੦) ਕੋਈ ਸੰਸਾ ਭਰਮ ਹੀ ਨਹੀਂ ਰਹਿੰਦਾ ਤੇ ਓਸ ਦਾ ਪ੍ਰਤਾਪ ਜ਼ਾਹਿਰਾ ਰੂਪ ਵਿਚ ਦੇਖ ਲੈਂਦਾ ਹੈ।

ਪੂਰਨ ਗੁਰੂ ਅਗਿਆਨ ਕਾਰਨ ਅੰਨ੍ਹੇ ਬੋਲੇ ਜਗਿਆਸੂ ਨੂੰ ਗੁਰੂ ਗਿਆਨ ਅੰਜਨ ਦੇ ਕੇ ***"ਰਤਨੁ ਜਵੇਹਰੁ ਲਾਲੁ ਹਰਿ ਨਾਮਾ ਗੁਰਿ ਕਾਢਿ ਤਲੀ ਦਿਖਲਾਇਆ ॥"*** (ਰਾਮਕਲੀ ਮ: ੪, ਪੰਨਾ ੮੮੦) ਪ੍ਰਤੱਖ ਦਰਸ਼ਨ ਕਰਵਾ ਦਿੰਦੇ ਹਨ।

*Falsehood sways everywhere. To perceive Truth in the midst of falsehood requires an intense focus, an unwavering concentration, a determined application. Naam-simran, gradually builds our spiritual resources of faith in Gurshabad which is always focussed on the contemplation of One Cosmic Energy.*

*ਰਾਗੁ ਸੋਰਠਿ ਵਾਰ ਮਹਲੇ ੪ ਕੀ*

**ਸਲੋਕੁ ਮਃ ੩ ॥**

**ਸੇਖਾ ਚਉਚਕਿਆ ਚਉਵਾਇਆ ਏਹੁ ਮਨੁ ਇਕਤੁ ਘਰਿ ਆਣਿ ॥ ਏਹੜ ਤੇਹੜ ਛਡਿ ਤੂ ਗੁਰ ਕਾ ਸਬਦੁ ਪਛਾਣੁ ॥ ਸਤਿਗੁਰ ਅਗੈ ਢਹਿ ਪਉ ਸਭੁ ਕਿਛੁ ਜਾਣੈ ਜਾਣੁ ॥ ਆਸਾ ਮਨਸਾ ਜਲਾਇ ਤੂ ਹੋਇ ਰਹੁ ਮਿਹਮਾਣੁ ॥ ਸਤਿਗੁਰ ਕੈ ਭਾਣੈ ਭੀ ਚਲਹਿ ਤਾ ਦਰਗਹ ਪਾਵਹਿ ਮਾਣੁ ॥ ਨਾਨਕ ਜਿ ਨਾਮੁ ਨ ਚੇਤਨੀ ਤਿਨ ਧਿਗੁ ਪੈਨਣੁ ਧਿਗੁ ਖਾਣੁ ॥੧॥ ਮਃ ੩ ॥ ਹਰਿ ਗੁਣ ਤੋਟਿ ਨ ਆਵਈ ਕੀਮਤਿ ਕਹਣੁ ਨ ਜਾਇ ॥ ਨਾਨਕ ਗੁਰਮੁਖਿ ਹਰਿ ਗੁਣ ਰਵਹਿ ਗੁਣ ਮਹਿ ਰਹੈ ਸਮਾਇ ॥੨॥ ਪਉੜੀ ॥ ਹਰਿ ਚੋਲੀ ਦੇਹ ਸਵਾਰੀ ਕਢਿ ਪੈਧੀ ਭਗਤਿ ਕਰਿ ॥ ਹਰਿ ਪਾਟੁ ਲਗਾ ਅਧਿਕਾਈ ਬਹੁ ਬਹੁ ਬਿਧਿ ਭਾਤਿ ਕਰਿ ॥ ਕੋਈ ਬੂਝੈ ਬੂਝਣਹਾਰਾ ਅੰਤਰਿ ਬਿਬੇਕੁ ਕਰਿ ॥ ਸੋ ਬੂਝੈ ਏਹੁ ਬਿਬੇਕੁ ਜਿਸੁ ਬੁਝਾਏ ਆਪਿ ਹਰਿ ॥ ਜਨੁ ਨਾਨਕੁ ਕਹੈ ਵਿਚਾਰਾ ਗੁਰਮੁਖਿ ਹਰਿ ਸਤਿ ਹਰਿ ॥੧੧॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੪੬-੪੭*

***ਸ਼ਬਦਾਰਥ:*** ਸੇਖਾ=ਸ਼ੇਖ਼, ਜੀਵ। ਚਉਚਕਿਆ=ਚਹੁੰ ਲੋਕਾਂ ਦੇ ਚੁੱਕੇ ਚੁਕਾਏ। ਚਉਵਾਇਆ=ਵਾਧੂ ਬੋਲਣ ਵਾਲਾ। ਇਕਤੁ ਘਰਿ=ਏਕਤਾ ਦਾ ਘਰ। ਏਹੜ=ਇਹ। ਤੇਹੜ=ਟੇਢਾਪਣ। ਢਹਿ=ਡਿੱਗ ਪੈ। ਮਿਹਮਾਣੁ=ਪ੍ਰਾਹੁਣਾ। ਰਵਹਿ=ਉਚਾਰਨ। ਚੋਲੀ=ਮਾਨਸ ਦੇਹੀ। ਪੈਧੀ=ਪਹਿਨਾਈ। ਪਾਟੁ=ਰੇਸ਼ਮੀ ਬਸਤਰ। ਬਿਬੇਕੁ=ਵਿਚਾਰ, ਦੋ ਤੋਂ ਇਕ ਕਰਨ ਵਾਲੀ ਬੁੱਧੀ।

*ਸਾਰ ਭਾਵ:* ਸਤਿਗੁਰਾਂ ਦੀ ਸੰਗਤ ਵਿਚ ਮਿਲ ਕੇ ਮਨੁੱਖਾ ਜਨਮ ਸੁਫਲ ਕਰੋ।

| **ਮੂਲ** | **ਅਰਥ** |
|---|---|
| **ਸਲੋਕੁ ਮਃ ੩ ॥** | ਸਲੋਕੁ ਮ: ੩ ॥ |
| **ਸੇਖਾ ਚਉਚਕਿਆ ਚਉਵਾਇਆ ਏਹੁ ਮਨੁ ਇਕਤੁ ਘਰਿ ਆਣਿ ॥** | ਐ ਸ਼ੇਖ਼! (ਭਾਵ) ਜੀਵ! ਲੋਕਾਂ ਦੇ ਚੁੱਕੇ ਚੁਕਾਏ ਵਾਧੂ ਬੋਲਣ ਵਾਲੇ! ਆਪਣੇ ਮਨ ਨੂੰ ਏਕਤਾ ਦੇ ਘਰ ਸਤਿਸੰਗਤ ਵਿਚ ਲੈ ਆ। |

| | |
|---|---|
| ਏਹੜ ਤੇਹੜ ਛਡਿ ਤੂ<br>ਗੁਰ ਕਾ ਸਬਦੁ ਪਛਾਣੁ ॥ | ਇਹ ਜੋ ਹੰਕਾਰ ਕਰ ਕੇ ਤੇਰੇ ਵਿਚ ਟੇਢਾ ਪਣ ਹੈ ਇਸ ਨੂੰ ਛੱਡ ਕੇ ਗੁਰਾਂ ਦੇ ਉਪਦੇਸ਼ ਦੀ ਪਹਿਚਾਣ ਕਰ। |
| ਸਤਿਗੁਰ ਅਗੈ ਢਹਿ ਪਉ<br>ਸਭੁ ਕਿਛੁ ਜਾਣੈ ਜਾਣੁ ॥ | ਸਤਿਗੁਰਾਂ ਦੇ ਚਰਨਾਂ ਵਿਚ ਡਿੱਗ ਪਉ, ਓਹ ਸਭ ਕੁਝ ਜਾਣੀ ਜਾਣ ਹਨ। |
| ਆਸਾ ਮਨਸਾ ਜਲਾਇ ਤੂ<br>ਹੋਇ ਰਹੁ ਮਿਹਮਾਣੁ ॥ | ਸਭ ਪ੍ਰਕਾਰ ਦੀਆਂ ਇੱਛਾਵਾਂ ਨੂੰ ਸਾੜ ਫੂਕ ਕੇ ਭਾਵ ਤਿਆਗ ਕੇ ਆਪਣੇ ਆਪ ਨੂੰ ਪ੍ਰਾਹੁਣਾ ਸਮਝ ਕੇ ਰਹੁ। |
| ਸਤਿਗੁਰ ਕੈ ਭਾਣੈ ਭੀ ਚਲਹਿ<br>ਤਾ ਦਰਗਹ ਪਾਵਹਿ ਮਾਣੁ ॥ | ਜਦੋਂ ਸਤਿਗੁਰਾਂ ਦੇ ਹੁਕਮ ਵਿਚ ਚੱਲੇਂਗਾ, ਤਦ ਤੈਨੂੰ ਦਰਗਾਹ ਵਿਚ ਸਤਿਕਾਰ ਮਿਲੇਗਾ। |
| ਨਾਨਕ ਜਿ ਨਾਮੁ ਨ ਚੇਤਨੀ<br>ਤਿਨ ਧਿਗੁ ਪੈਨਣੁ ਧਿਗੁ ਖਾਣੁ ॥੧॥ | ਜਿਹੜੇ ਪ੍ਰਭੂ ਦੇ ਨਾਮ ਦਾ ਸਿਮਰਣ ਨਹੀਂ ਕਰਨਗੇ, ਉਨ੍ਹਾਂ ਦੇ ਖਾਣ ਪੀਣ ਨੂੰ ਧ੍ਰਿਕਾਰਾਂ ਹੀ ਪੈਣਗੀਆਂ ॥੧॥ |
| ਮਃ ੩ ॥ | ਮ: ੩ ॥ |
| ਹਰਿ ਗੁਣ ਤੋਟਿ ਨ ਆਵਈ<br>ਕੀਮਤਿ ਕਹਣੁ ਨ ਜਾਇ ॥ | ਵਾਹਿਗੁਰੂ ਦੇ ਅਪਾਰ ਹੀ ਗੁਣ ਹਨ। ਉਨ੍ਹਾਂ ਦੀ ਗਤਿ ਮਿਤਿ ਕਹੀ ਨਹੀਂ ਜਾ ਸਕਦੀ। ਭਾਵ ਕੋਈ ਕੀਮਤ ਨਹੀਂ ਪਾਈ ਜਾ ਸਕਦੀ। |
| ਨਾਨਕ ਗੁਰਮੁਖਿ ਹਰਿ ਗੁਣ ਰਵਹਿ<br>ਗੁਣ ਮਹਿ ਰਹੈ ਸਮਾਇ ॥੨॥ | ਗੁਰਮੁਖ ਜਨ ਪ੍ਰਭੂ ਦੇ ਗੁਣ ਉਚਾਰਦੇ ਹੋਏ ਓਸੇ ਵਿਚ ਹੀ ਲੀਨ ਹੋ ਜਾਂਦੇ ਹਨ ॥੨॥ |
| ਪਉੜੀ ॥ | ਪਉੜੀ ॥ |
| ਹਰਿ ਚੋਲੀ ਦੇਹ ਸਵਾਰੀ<br>ਕਢਿ ਪੈਧੀ ਭਗਤਿ ਕਰਿ ॥ | ਪ੍ਰਭੂ ਨੇ ਚਉਰਾਸੀਹ ਲੱਖ ਜੂਨਾਂ ਵਿਚੋਂ ਕੱਢ ਕੇ ਭਗਤੀ ਕਰਨ ਵਾਸਤੇ ਸੁੰਦਰ ਮਾਨਸ ਦੇਹ ਰੂਪੀ ਚੋਲੀ ਪਹਿਨਾਈ ਹੈ। |
| ਹਰਿ ਪਾਟੁ ਲਗਾ ਅਧਿਕਾਈ<br>ਬਹੁ ਬਹੁ ਬਿਧਿ ਭਾਤਿ ਕਰਿ ॥ | ਇਸ ਦੇਹ ਰੂਪੀ ਚੋਲੀ ਨੂੰ ਰੇਸ਼ਮੀ ਬਸਤਰ ਆਦਿਕ ਅਨੇਕ ਪ੍ਰਕਾਰ ਦੇ ਸੁਖ ਸਾਧਨ ਭੀ ਮਿਲੇ ਹਨ। |
| ਕੋਈ ਬੂਝੈ ਬੂਝਣਹਾਰਾ<br>ਅੰਤਰਿ ਬਿਬੇਕੁ ਕਰਿ ॥ | ਪਰ ਕੋਈ ਜਾਨਣਹਾਰਾ ਹੀ ਅੰਤਰ ਆਤਮਾ ਵਿਚ ਵਿਚਾਰ ਕਰਦਾ ਹੈ। |
| ਸੋ ਬੂਝੈ ਏਹੁ ਬਿਬੇਕੁ<br>ਜਿਸੁ ਬੁਝਾਏ ਆਪਿ ਹਰਿ ॥ | ਉਹੋ ਹੀ ਇਸ ਅਸਲ ਸਿਧਾਂਤ ਨੂੰ ਜਾਣੇਗਾ ਜਿਸ ਨੂੰ ਆਪ ਪ੍ਰਭੂ ਸਮਝਾਏਗਾ। |

**ਜਨੁ ਨਾਨਕੁ ਕਹੈ ਵਿਚਾਰਾ**
**ਗੁਰਮੁਖਿ ਹਰਿ ਸਤਿ ਹਰਿ ॥੧੧॥**

ਇਹ ਸ਼ੁਭ ਵਿਚਾਰ ਗੁਰਮੁਖ ਪੁਰਸ਼ ਹੀ ਜਾਣਦੇ ਹਨ ਕਿ ਓਹ ਪ੍ਰਭੂ ਸਦਾ ਸਤਿ ਹੈ॥੧੧॥

*ਸਬਦੁ ਸਾਰ:* ***"ਸੇਖਾ ਚਉਚਕਿਆ ਚਉਵਾਇਆ"*** ਭਾਵ ਲੋਕਾਂ ਦੀ ਚੁੱਕ ਵਿਚ ਆਉਣ ਵਾਲੇ ਜੀਵ ਰੂਪ ਸ਼ੇਖ! ***"ਮਾਨਸ ਦੇਹ ਪਾਇ ਪਦ ਹਰਿ ਭਜੁ ਨਾਨਕ ਬਾਤ ਬਤਾਈ ॥"*** (ਸੋਰਠਿ ਮ: ੯, ਪੰਨਾ ੬੩੨) ਮਨੁੱਖਾ ਦੇਹ ਰੂਪ ਜੋ ਕੀਮਤੀ ਚੋਲੀ ਮਿਲੀ ਹੈ ਇਸ ਵਿਚ ਹਰੀ ਸਿਮਰਣ ਕਰ। ਆਪਣੇ ਆਪ ਨੂੰ ਇਸ ਸੰਸਾਰ ਵਿਚ ਚਾਰ ਦਿਨਾਂ ਦਾ ਪ੍ਰਾਹੁਣਾ ਸਮਝ ਪਰ ਤੂੰ ਅਗਿਆਨਤਾ ਵੱਸ ਹੋ ਕੇ ***"ਕਰਿ ਪਰਪੰਚ ਉਦਰ ਨਿਜ ਪੋਖਿਓ ਪਸੁ ਕੀ ਨਿਆਈ ਸੋਇਓ ॥"*** (ਸੋਰਠਿ ਮ: ੯, ਪੰਨਾ ੬੩੩) ਆਪਣਾ ਪੇਟ ਪਾਲਣ ਤੇ ਪਸੁ ਵਾਂਗ ਸੁੱਤੇ ਰਹਿਣ ਵਿਚ ਹੀ ਸਮਾਂ ਗਵਾ ਰਿਹਾ ਹੈਂ। ਯਾਦ ਰੱਖ ***"ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ ॥"*** (ਆਸਾ ਸ੍ਰੀ ਰਵਿਦਾਸ ਜੀ, ਪੰਨਾ ੪੮੬) ਇਹ ਮਨੁੱਖਾ ਦੇਹੀ ਬੜੇ ਭਾਗਾਂ ਨਾਲ ਮਿਲਦੀ ਹੈ। ਇਸ ਨੂੰ ਨੀਚਾਂ ਦੀ ਸੰਗਤ ਕਰ ਕੇ ਵਿਅਰਥ ਨਾ ਖੋਅ ਬੈਠ।

*Where seekers gather is not a place for speeches. Instead it is a place where one learns to hold back one's wayward impulses. In such a gathering - sat sangat - one has the best chance to gather oneself and learn to recognize Truth in the midst of falsehood. Gurbani gives us the measure for this. Gurbani, therefore, should be our ultimate ideal. Ondy thus we can maintain an even keel. Propelled by naam-simran we lose not our direction. Thus, we are able to perform the spiritual task which is what is expected of us in human form. Vaheguru naam-simran saves us from self-seeking temptations. Our concerns for ourselves no more tide over our larger concerns for the whole universe of humans, animals and plants. We become the true worshippers because we realize that it is our duty both to live and maintain the universal design of absolute harmony and balance which is divinely ordained.*

ਰਾਗੁ ਸੋਰਠਿ ਵਾਰ ਮਹਲੇ ੪ ਕੀ

ਸਲੋਕੁ ਮਃ ੩ ॥

ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ ॥ ਗੁਰਮੁਖਿ ਹੋਇ ਸੁ ਭਉ ਕਰੇ ਆਪਣਾ ਆਪੁ ਪਛਾਣੈ ॥ ਗੁਰ ਪਰਸਾਦੀ ਜੀਵਤੁ ਮਰੈ ਤਾ ਮਨ ਹੀ ਤੇ ਮਨੁ ਮਾਨੈ ॥ ਜਿਨ ਕਉ ਮਨ ਕੀ ਪਰਤੀਤਿ ਨਾਹੀ ਨਾਨਕ ਸੇ ਕਿਆ ਕਥਹਿ ਗਿਆਨੈ ॥੧॥ ਮਃ ੩ ॥ ਗੁਰਮੁਖਿ ਚਿਤੁ ਨ ਲਾਇਓ ਅੰਤਿ ਦੁਖੁ ਪਹੁਤਾ ਆਇ ॥ ਅੰਦਰਹੁ ਬਾਹਰਹੁ ਅੰਧਿਆਂ ਸੁਧਿ ਨ ਕਾਈ ਪਾਇ ॥ ਪੰਡਿਤ ਤਿਨ ਕੀ ਬਰਕਤੀ ਸਭੁ ਜਗਤੁ ਖਾਇ ਜੋ ਰਤੇ ਹਰਿ ਨਾਇ ॥ ਜਿਨ ਗੁਰ ਕੈ ਸਬਦਿ ਸਲਾਹਿਆ ਹਰਿ ਸਿਉ ਰਹੇ ਸਮਾਇ ॥ ਪੰਡਿਤ ਦੂਜੈ ਭਾਇ ਬਰਕਤਿ ਨ ਹੋਵਈ ਨਾ ਧਨੁ ਪਲੈ ਪਾਇ ॥ ਪੜਿ ਥਕੇ ਸੰਤੋਖੁ ਨ ਆਇਓ ਅਨਦਿਨੁ ਜਲਤ ਵਿਹਾਇ ॥ ਕੂਕ ਪੂਕਾਰ ਨ ਚੁਕਈ ਨਾ ਸੰਸਾ ਵਿਚਹੁ ਜਾਇ ॥ ਨਾਨਕ ਨਾਮ ਵਿਹੂਣਿਆ ਮੁਹਿ ਕਾਲੈ ਉਠਿ ਜਾਇ ॥੨॥ ਪਉੜੀ ॥ ਹਰਿ ਸਜਣ ਮੇਲਿ ਪਿਆਰੇ ਮਿਲਿ ਪੰਥੁ ਦਸਾਈ ॥ ਜੋ ਹਰਿ ਦਸੇ ਮਿਤੁ ਤਿਸੁ ਹਉ ਬਲਿ ਜਾਈ ॥ ਗੁਣ ਸਾਝੀ ਤਿਨ ਸਿਉ ਕਰੀ ਹਰਿ ਨਾਮੁ ਧਿਆਈ ॥ ਹਰਿ ਸੇਵੀ ਪਿਆਰਾ ਨਿਤ ਸੇਵਿ ਹਰਿ ਸੁਖੁ ਪਾਈ ॥ ਬਲਿਹਾਰੀ ਸਤਿਗੁਰ ਤਿਸੁ ਜਿਨਿ ਸੋਝੀ ਪਾਈ ॥੧੨॥

*ਸ੍ਰੀ ਗੁਰੂ ਗ੍ਰੰਥ ਪੰਨਾ ੬੪੭*

*ਸ਼ਬਦਾਰਥ:* ਪਰਥਾਇ=ਦੂਸਰੇ ਨੂੰ ਸੰਬੋਧਨ ਕਰ ਕੇ। ਭਉ=ਡਰ। ਜੀਵਤੁ ਮਰੈ=ਆਪਾ ਭਾਵ ਤੋਂ ਮੁਕਤ ਹੋਵੇ। ਪਰਤੀਤਿ=ਭਰੋਸਾ, ਯਕੀਨ। ਕਥਹਿ=ਆਖਣਗੇ। ਪਹੁਤਾ=ਪੁੱਜਦਾ। ਕਾਈ=ਕੁਛ ਭੀ। ਬਰਕਤੀ=ਉਨ੍ਹਾਂ ਕਰਕੇ, ਉਨ੍ਹਾਂ ਦੀ ਬਦੌਲਤ। ਵਿਹਾਇ=ਬੀਤ ਜਾਂਦੀ ਹੈ। ਮੁਹਿ ਕਾਲੈ=ਕਲੰਕਤ। ਸੋਝੀ=ਸਮਝ।

*ਸਾਰ ਭਾਵ:* 'ਪ੍ਰਥਮੇ ਮਨੁ ਪਰਬੋਧੈ ਅਪਨਾ'

| ਮੂਲ | ਅਰਥ |
|---|---|
| ਸਲੋਕੁ ਮਃ ੩ ॥ | ਸਲੋਕੁ ਮ: ੩ ॥ |
| ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ ॥ | ਭਾਵੇਂ ਕਿਸੇ ਜਗਿਆਸੂ ਨੂੰ ਸੰਬੋਧਨ ਕਰ ਕੇ ਮਹਾਨ ਪੁਰਸ਼ ਉਪਦੇਸ਼ ਦਿੰਦੇ ਹਨ ਪਰ ਓਹ ਉਪਦੇਸ਼ ਸਾਰੇ ਸੰਸਾਰ ਲ਼ਈ ਸਾਂਝਾ ਹੁੰਦਾ ਹੈ। |
| ਗੁਰਮੁਖਿ ਹੋਇ ਸੁ ਭਉ ਕਰੇ ਆਪਣਾ ਆਪੁ ਪਛਾਣੈ ॥ | ਗੁਰਮੁਖ ਪੁਰਸ਼ ਉਸ ਨੂੰ ਸੁਣ ਕੇ ਜਨਮ ਮਰਨ ਦਾ ਡਰ ਜਾਣ ਕੇ ਆਪਣੇ ਆਪੇ ਨੂੰ ਜਾਣਦਾ ਹੈ ਕਿ ਮੈਂ ਕੀ ਹਾਂ ? ਸ੍ਵੈ ਕੀ ਹੈ ? |
| ਗੁਰ ਪਰਸਾਦੀ ਜੀਵਤੁ ਮਰੈ ਤਾ ਮਨ ਹੀ ਤੇ ਮਨੁ ਮਾਨੈ ॥ | ਜਿਨ੍ਹਾਂ ਉਪਰ ਗੁਰੂ ਜੀ ਦੀ ਕਿਰਪਾ ਹੋ ਜਾਂਦੀ ਹੈ ਉਹ ਜੀਵਤ ਭਾਵ ਤੋਂ ਮਰ ਕੇ ਮਨ ਹੀ ਮਨ ਵਿਚ ਅਸਲੀਅਤ ਨੂੰ ਜਾਣ ਜਾਂਦੇ ਹਨ। |
| ਜਿਨ ਕਉ ਮਨ ਕੀ ਪਰਤੀਤਿ ਨਾਹੀ ਨਾਨਕ ਸੇ ਕਿਆ ਕਥਹਿ ਗਿਆਨੈ ॥੧॥ | ਜਿਨ੍ਹਾਂ ਦੇ ਮਨ ਵਿਚ ਤਤ ਵਸਤੂ ਦਾ ਯਕੀਨ ਨਹੀਂ ਹੋਇਆ ਉਹ ਤਤ ਗਿਆਨ ਕੀ ਆਖ ਸਕਦੇ ਹਨ ॥੧॥ |
| ਮਃ ੩ ॥ | ਮ: ੩ ॥ |
| ਗੁਰਮੁਖਿ ਚਿਤੁ ਨ ਲਾਇਓ ਅੰਤਿ ਦੁਖੁ ਪਹੁਤਾ ਆਇ ॥ | ਗੁਰਾਂ ਤੋਂ ਉਪਦੇਸ਼ ਲੈ ਕੇ ਜਿਨ੍ਹਾਂ ਨੇ ਚਿੱਤ ਵਿਚ ਦ੍ਰਿੜ੍ਹਤਾ ਨਹੀਂ ਆਂਦੀ ਉਨ੍ਹਾਂ ਨੂੰ ਬਹੁਤ ਦੁੱਖ ਪੁੱਜਦਾ ਹੈ। |
| ਅੰਦਰਹੁ ਬਾਹਰਹੁ ਅੰਧਿਆਂ ਸੁਧਿ ਨ ਕਾਈ ਪਾਇ ॥ | ਉਹ ਅੰਦਰੋਂ ਤੇ ਬਾਹਰੋਂ ਅੰਨ੍ਹੇ ਅਗਿਆਨੀ ਹੀ ਹਨ, ਕੋਈ ਸੁਧ ਬੁਧ ਨਹੀਂ ਰੱਖਦੇ। |
| ਪੰਡਿਤ ਤਿਨ ਕੀ ਬਰਕਤੀ ਸਭੁ ਜਗਤੁ ਖਾਇ ਜੋ ਰਤੇ ਹਰਿ ਨਾਇ ॥ | ਹੇ ਪੰਡਿਤ ਜੀ ! ਜੋ ਪ੍ਰਭੂ ਦੇ ਨਾਮ ਰੰਗ ਵਿਚ ਰੱਤੇ ਹੋਏ ਹਨ ਉਨ੍ਹਾਂ ਦੀ ਬਦੌਲਤ ਹੀ ਸਾਰਾ ਸੰਸਾਰ ਖਾਂਦਾ ਹੈ। |
| ਜਿਨ ਗੁਰ ਕੈ ਸਬਦਿ ਸਲਾਹਿਆ ਹਰਿ ਸਿਉ ਰਹੇ ਸਮਾਇ ॥ | ਜਿਨ੍ਹਾਂ ਨੇ ਗੁਰਾਂ ਪਾਸੋਂ ਉਪਦੇਸ਼ ਲੈ ਕੇ ਪ੍ਰਭੂ ਦਾ ਜਸ ਗਾਇਨ ਕੀਤਾ ਹੈ ਉਹ ਪ੍ਰਭੂ ਨਾਲ ਅਭੇਦ ਹੋ ਗਏ ਹਨ। |
| ਪੰਡਿਤ ਦੂਜੈ ਭਾਇ ਬਰਕਤਿ ਨ ਹੋਵਈ ਨਾ ਧਨੁ ਪਲੈ ਪਾਇ ॥ | ਪੰਡਿਤ ਜੀ ! ਦਵੈਤ ਭਾਵਨਾ ਵਿਚ ਕੋਈ ਬਰਕਤ ਨਹੀਂ ਪੈਂਦੀ ਅਰ ਨਾ ਹੀ ਕੁਛ ਦੌਲਤ ਪੱਲੇ ਪੈਂਦੀ ਹੈ। |
| ਪੜਿ ਥਕੇ ਸੰਤੋਖੁ ਨ ਆਇਓ ਅਨਦਿਨੁ ਜਲਤ ਵਿਹਾਇ ॥ | ਪੜ੍ਹ ਪੜ੍ਹ ਕੇ ਥੱਕ ਗਏ ਪਰ ਸੰਤੋਖ ਨਹੀਂ ਆਇਆ ਸਗੋਂ ਦਿਨ ਰਾਤ ਸੜਦਿਆਂ ਹੀ ਲੰਘ ਜਾਂਦੇ ਹਨ। |

ਕੂਕ ਪੂਕਾਰ ਨ ਚੁਕਈ
ਨਾ ਸੰਸਾ ਵਿਚਹੁ ਜਾਇ ॥

ਤਦ ਤਕ ਅਰਜ਼ਾਂ ਪੁਕਾਰਾਂ ਕਰਨੀਆਂ ਮੁੱਕਦੀਆਂ ਨਹੀਂ ਜਦ ਤਕ ਦਵੈਸ਼ ਦਾ ਭਰਮ ਦੂਰ ਨਹੀਂ ਹੁੰਦਾ।

ਨਾਨਕ ਨਾਮ ਵਿਹੂਣਿਆ
ਮੁਹਿ ਕਾਲੈ ਉਠਿ ਜਾਇ ॥੨॥

ਜੋ ਨਾਮ ਸਿਮਰਣ ਨਹੀਂ ਕਰਦੇ ਉਹ ਕਾਲੇ ਮੂੰਹ ਭਾਵ ਕਲੰਕਿਤ ਹੋ ਕੇ ਮਰ ਜਾਂਦੇ ਹਨ॥੨॥

ਪਉੜੀ ॥

ਪਉੜੀ॥

ਹਰਿ ਸਜਣ ਮੇਲਿ ਪਿਆਰੇ
ਮਿਲਿ ਪੰਥੁ ਦਸਾਈ ॥

ਹੇ ਵਾਹਿਗੁਰੂ! ਉਨ੍ਹਾਂ ਸੱਜਣਾਂ ਦਾ ਮਿਲਾਪ ਕਰਵਾ ਦਿਓ ਜਿਨ੍ਹਾਂ ਨਾਲ ਮਿਲ ਕੇ ਤੇਰੇ ਰਾਹ ਦਾ ਪਤਾ ਲੱਗੇ।

ਜੋ ਹਰਿ ਦਸੇ ਮਿਤ੍ਰੁ
ਤਿਸੁ ਹਉ ਬਲਿ ਜਾਈ ॥

ਜੋ ਪਰਮ ਮਿੱਤਰ ਹਰੀ ਦਾ ਰਸਤਾ ਭਾਵ ਸਤਿਸੰਗਤ ਦੱਸਣ, ਮੈਂ ਉਨ੍ਹਾਂ ਤੋਂ ਵਾਰਨੇ ਜਾਵਾਂ।

ਗੁਣ ਸਾਝੀ ਤਿਨ ਸਿਉ ਕਰੀ
ਹਰਿ ਨਾਮੁ ਧਿਆਈ ॥

ਉਨ੍ਹਾਂ ਨਾਲ ਹੀ ਗੁਣਾਂ ਦੀ ਸਾਂਝ ਕਰਾਂ ਅਰ ਹਰੀ ਦਾ ਨਾਮ ਸਿਮਰਣ ਕਰਾਂ।

ਹਰਿ ਸੇਵੀ ਪਿਆਰਾ ਨਿਤ
ਸੇਵਿ ਹਰਿ ਸੁਖੁ ਪਾਈ ॥

ਪ੍ਰਭੂ ਪਿਆਰੇ ਦੀ ਨਿਤਾਪ੍ਰਤੀ ਸੇਵਾ ਅਰਾਧਨਾ ਕਰਾਂ। ਓਸ ਕਰਤਾਰ ਦੀ ਸੇਵਾ ਨਾਲ ਹਰ ਪ੍ਰਕਾਰ ਦੇ ਸੁਖ ਪਾਵਾਂ।

ਬਲਿਹਾਰੀ ਸਤਿਗੁਰ ਤਿਸੁ
ਜਿਨਿ ਸੋਝੀ ਪਾਈ ॥੧੨॥

ਮੈਂ ਉਨ੍ਹਾਂ ਸਤਿਗੁਰਾਂ ਤੋਂ ਬਲਿਹਾਰੀ ਜਾਂਦਾ ਹਾਂ ਜਿਨ੍ਹਾਂ ਦੇ ਉਪਦੇਸ਼ ਕਰਕੇ ਮੈਨੂੰ ਸੂਝ ਪ੍ਰਾਪਤ ਹੋਈ ਹੈ॥੧੨॥

*ਸਬਦੁ ਸਾਰ:* ***"ਜਿਨ ਕਉ ਮਨ ਕੀ ਪਰਤੀਤਿ ਨਾਹੀ"*** ਅਰਥਾਤ ਜਿਵੇਂ ਕਿਸੇ ਕਾਰਜ ਦੇ ਆਰੰਭ ਕਰਨ ਲਈ ਸਭ ਤੋਂ ਪਹਿਲੋਂ ਮਨ ਨੂੰ ਮਜ਼ਬੂਤ ਕੀਤਾ ਜਾਂਦਾ ਹੈ। ਜਿਤਨਾ ਚਿਰ ਮਨ ਦੀ ਦ੍ਰਿੜ੍ਹਤਾ ਨਹੀਂ ਹੁੰਦੀ ਉਤਨਾ ਚਿਰ ਕੰਮ ਵਿਚ ਮਨ ਹੀ ਨਹੀਂ ਲੱਗਦਾ। ਇਸੇ ਤਰ੍ਹਾਂ ਪ੍ਰਭੂ ਭਗਤੀ ਵਾਸਤੇ ਕਿਸੇ ਮਹਾਂ ਪੁਰਸ਼, ਮਹਾਤਮਾ, ਵਿਦਵਾਨ, ਗੁਣੀ ਗਿਆਨੀ, ਤਤ ਵੇਤਾ ਪਰ ਪੂਰਨ ਭਰੋਸਾ ਬੰਨ੍ਹਣਾ ਚਾਹੀਦਾ ਹੈ ਅਰ ਫੇਰ ***"ਜੋ ਗੁਰੁ ਕਹੈ ਸੋਈ ਭਲ ਮੀਠਾ ਮਨ ਕੀ ਮਤਿ ਤਿਆਗਿ ॥"*** (ਪ੍ਰਭਾਤੀ ਮ: ੫, ਪੰਨਾ ੧੩੩੯) ਆਪਣੇ ਮਨ ਦੀ ਮੱਤ ਨੂੰ ਛੱਡ ਕੇ ਗੁਰਾਂ ਦੇ ਦੱਸੇ ਉਪਦੇਸ਼ ਪਰ ਮਨ ਬਾਣੀ ਸਰੀਰ ਕਰਕੇ ਅਮਲ ਕਰਨਾ ਚਾਹੀਦਾ ਹੈ।

ਜਦ ਤਕ ਮਨ ਨੂੰ ਕਿਸੇ ਇਕ ਪਰ ਦ੍ਰਿੜ੍ਹ ਨਹੀਂ ਕੀਤਾ ਜਾਂਦਾ ਤਦ ਤਕ ਸਫਲਤਾ ਪ੍ਰਾਪਤ ਨਹੀਂ ਹੋ ਸਕਦੀ ਕਿਉਂਕਿ ***"ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ ॥"*** (ਆਸਾ ਮ: ੫, ਪੰਨਾ ੩੮੧) ਸਭ ਤੋਂ ਪਹਿਲੇ ਆਪਣੇ ਮਨ ਨੂੰ ਸਮਝਾ ਕੇ ਇਕ ਪਰ ਠਹਿਰਾਉਣਾ ਉਚਿਤ ਹੈ। ਕਿਉਂ ਜੁ ***"ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ॥ ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ***

***ਨ ਕੋਇ ॥"*** (ਗਉੜੀ ਪੂਰਬੀ ਬਾਵਨ ਅਖਰੀ ਕਬੀਰ ਜੀ, ਪੰਨਾ ੩੪੨) ਮਨ ਨੇ ਹੀ ਮਨ ਨੂੰ ਸਮਝਾਉਣਾ ਹੈ ਅਰ ਜਦੋਂ ਮਨ ਨੇ ਮਨ ਨੂੰ ਸਮਝਾ ਦਿੱਤਾ ਫੇਰ ਕਾਰਜ ਸਿੱਧ ਹੋ ਜਾਣ ਵਿਚ ਕੋਈ ਸੰਦੇਹ ਨਹੀਂ ਰਹਿੰਦਾ।

ਇਸ ਦਾ ਭਾਵ ਇਹ ਹੈ ਕਿ ਐ ਜੀਵ! ਸਭ ਤੋਂ ਪਹਿਲੋਂ ਆਪਣੇ ਮਨ ਨੂੰ ਥਿਰ ਕਰ। ਜਦ ਤਕ ਤੇਰਾ ਮਨ ਇਕ ਪਰ ਨਹੀਂ ਮੰਨਦਾ ਤਦ ਤਕ ਦਵੈਸ਼ ਭਾਵਨਾ ਵਿਚ ਹੀ ਰਹੇਂਗਾ ਅਰ ਕੋਈ ਪ੍ਰਾਪਤੀ ਨਹੀਂ ਕਰ ਸਕੇਂਗਾ ਕਿਉਂਕਿ ***"ਦਿਲਹੁ ਮੁਹਬਤਿ ਜਿੰਨ੍ਹ ਸੇਈ ਸਚਿਆ ॥ ਜਿਨ੍ਹ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥"*** (ਆਸਾ ਸੇਖ ਫਰੀਦ, ਪੰਨਾ ੪੮੮) ਜਿਨ੍ਹਾਂ ਦੇ ਮਨ ਵਿਚ ਕੁਝ ਹੋਰ ਤੇ ਮੂੰਹ ਵਿਚ ਕੁਝ ਹੋਰ ਭਾਵ ਦੁਵੈਤ ਭਾਵਨਾ ਹੈ ਉਹ ਕੱਚੇ ਮਨ ਵਾਲੇ ਕਹੇ ਜਾਂਦੇ ਹਨ। ਪ੍ਰਭੂ ਪ੍ਰਾਪਤੀ ਲਈ ***"ਧਰ ਜੀਅਰੇ ਇਕ ਟੇਕ ਤੂ ਲਾਹਿ ਬਿਡਾਨੀ ਆਸ ॥"*** (ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੭) ਦੁਵੈਤ ਭਾਵ ਦੀ ਭਟਕਣਾ ਛੱਡ ਕੇ ਇਕ ਪਰ ਭਰੋਸਾ ਕਰਨਾ ਹੀ ਬਣਦਾ ਹੈ।

*Let us begin by talking to ourselves. It is important to teach one self and one's mind to be one-pointed. To keep considering many points, many options, many alternatives is not the way to realize oneself. Making 'one' a point of reference one can begin to relate to the rest of the universe. Understanding one drop is enough to give us the understanding of the whole ocean. Even this awareness comes through submission to and with the grace of the Guru. Each sacred word - Shabad is the carrier of the whole Truth.*

*ਰਾਗੁ ਸੋਰਠਿ ਵਾਰ ਮਹਲੇ ੪ ਕੀ*

**ਸਲੋਕੁ ਮਃ ੩ ॥**

**ਪੰਡਿਤ ਮੈਲੁ ਨ ਚੁਕਈ ਜੇ ਵੇਦ ਪੜੈ ਜੁਗ ਚਾਰਿ ॥ ਤ੍ਰੈ ਗੁਣ ਮਾਇਆ ਮੂਲੁ ਹੈ ਵਿਚਿ ਹਉਮੈ ਨਾਮੁ ਵਿਸਾਰਿ ॥ ਪੰਡਿਤ ਭੂਲੇ ਦੂਜੈ ਲਾਗੇ ਮਾਇਆ ਕੈ ਵਾਪਾਰਿ ॥ ਅੰਤਰਿ ਤ੍ਰਿਸਨਾ ਭੁਖ ਹੈ ਮੂਰਖ ਭੁਖਿਆ ਮੁਏ ਗਵਾਰ ॥ ਸਤਿਗੁਰਿ ਸੇਵਿਐ ਸੁਖੁ ਪਾਇਆ ਸਚੈ ਸਬਦਿ ਵੀਚਾਰਿ ॥ ਅੰਦਰਹੁ ਤ੍ਰਿਸਨਾ ਭੁਖ ਗਈ ਸਚੈ ਨਾਇ ਪਿਆਰਿ ॥ ਨਾਨਕ ਨਾਮਿ ਰਤੇ ਸਹਜੇ ਰਜੇ ਜਿਨਾ ਹਰਿ ਰਖਿਆ ਉਰਿ ਧਾਰਿ ॥੧॥ ਮਃ ੩ ॥ ਮਨਮੁਖ ਹਰਿ ਨਾਮੁ ਨ ਸੇਵਿਆ ਦੁਖੁ ਲਗਾ ਬਹੁਤਾ ਆਇ ॥ ਅੰਤਰਿ ਅਗਿਆਨੁ ਅੰਧੇਰੁ ਹੈ ਸੁਧਿ ਨ ਕਾਈ ਪਾਇ ॥ ਮਨਹਠਿ ਸਹਜਿ ਨ ਬੀਜਿਓ ਭੁਖਾ ਕਿ ਅਗੈ ਖਾਇ ॥ ਨਾਮੁ ਨਿਧਾਨੁ ਵਿਸਾਰਿਆ ਦੂਜੈ ਲਗਾ ਜਾਇ ॥ ਨਾਨਕ ਗੁਰਮੁਖਿ ਮਿਲਹਿ ਵਡਿਆਈਆ ਜੇ ਆਪੇ ਮੇਲਿ ਮਿਲਾਇ ॥੨॥ ਪਉੜੀ ॥ ਹਰਿ ਰਸਨਾ ਹਰਿ ਜਸੁ ਗਾਵੈ ਖਰੀ ਸੁਹਾਵਣੀ ॥ ਜੋ ਮਨਿ ਤਨਿ ਮੁਖਿ ਹਰਿ ਬੋਲੈ ਸਾ ਹਰਿ ਭਾਵਣੀ ॥ ਜੋ ਗੁਰਮੁਖਿ ਚਖੈ ਸਾਦੁ ਸਾ ਤ੍ਰਿਪਤਾਵਣੀ ॥ ਗੁਣ ਗਾਵੈ ਪਿਆਰੇ ਨਿਤ ਗੁਣ ਗਾਇ ਗੁਣੀ ਸਮਝਾਵਣੀ ॥ ਜਿਸੁ ਹੋਵੈ ਆਪਿ ਦਇਆਲੁ ਸਾ ਸਤਿਗੁਰੂ ਗੁਰੂ ਬੁਲਾਵਣੀ ॥੧੩॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੪੭*

*ਸ਼ਬਦਾਰਥ :* ਮੈਲੁ=ਹੰਕਾਰ ਦੀ ਮੈਲ। ਚੁਕਈ=ਦੂਰ ਹੁੰਦੀ। ਸੁਧਿ=ਸੋਝੀ, ਸਮਝ। ਕਾਈ=ਕੋਈ ਭੀ। ਮਨਹਠਿ=ਮੂਰਖਤਾ ਕਰਕੇ। ਭਾਵਣੀ=ਭਾਉਂਦੀ, ਚੰਗੀ ਲੱਗਦੀ। ਚਖੈ=ਚੱਖਦਾ, ਮਾਣਦਾ।

*ਸਾਰ ਭਾਵ :* ਨਾਮ ਸਿਮਰਣ ਬਿਨਾਂ ਹਉਮੈ ਹੰਕਾਰ ਦੀ ਮੈਲ ਦੂਰ ਨਹੀਂ ਹੋ ਸਕਦੀ।

| ਮੂਲ | ਅਰਥ |
|---|---|
| ਸਲੋਕੁ ਮਃ ੩ ॥ | ਸਲੋਕੁ ਮ: ੩ ॥ |
| ਪੰਡਿਤ ਮੈਲੁ ਨ ਚੁਕਈ ਜੇ ਵੇਦ ਪੜੈ ਜੁਗ ਚਾਰਿ ॥ | ਹੇ ਪੰਡਿਤ ਜੀ! ਜੇ ਹੰਕਾਰ ਦੀ ਮੈਲ ਦੂਰ ਨਹੀਂ ਹੋਈ ਤਾਂ ਫੇਰ ਚਾਰੇ ਜੁਗ ਵੇਦਾਂ ਨੂੰ ਪੜ੍ਹੀ ਜਾਓ, ਕੁਝ ਲਾਭ ਨਹੀਂ ਹੋਣਾ। |
| ਤ੍ਰੈ ਗੁਣ ਮਾਇਆ ਮੂਲੁ ਹੈ ਵਿਚਿ ਹਉਮੈ ਨਾਮੁ ਵਿਸਾਰਿ ॥ | ਰਜੋ, ਤਮੋ, ਸਤੋ ਇਨ੍ਹਾਂ ਤਿੰਨਾਂ ਗੁਣਾਂ ਦਾ ਮੂਲ ਮਾਇਆ ਹੈ। ਤੁਸਾਂ ਵੇਦਾਂ ਦੇ ਪਾਠੀ ਹੋਣ ਦੇ ਹੰਕਾਰ ਵਿਚ ਨਾਮ ਸਿਮਰਣ ਛੱਡ ਦਿੱਤਾ ਹੈ। |
| ਪੰਡਿਤ ਭੂਲੇ ਦੂਜੈ ਲਾਗੇ ਮਾਇਆ ਕੈ ਵਾਪਾਰਿ ॥ | ਪੰਡਿਤ ਜੀ! ਤੁਸੀਂ ਦੁਵੈਤ ਭਾਵ ਵਿਚ ਫਸ ਕੇ ਮਾਇਆ ਦੇ ਕਮਾਉਣ ਵਿਚ ਲੱਗ ਗਏ ਹੋ। |
| ਅੰਤਰਿ ਤ੍ਰਿਸਨਾ ਭੁਖ ਹੈ ਮੂਰਖ ਭੁਖਿਆ ਮੁਏ ਗਵਾਰ ॥ | ਤੁਹਾਡੇ ਅੰਦਰ ਪਦਾਰਥਾਂ ਦੀ ਤ੍ਰਿਸ਼ਨਾ ਅਤੇ ਭੁੱਖ ਹੈ, ਇਸ ਮੂਰਖਤਾ ਕਰਕੇ ਗਵਾਰਾਂ ਵਾਂਗ ਭੁੱਖੇ ਮਰ ਰਹੇ ਹੋ। |
| ਸਤਿਗੁਰਿ ਸੇਵਿਐ ਸੁਖੁ ਪਾਇਆ ਸਚੈ ਸਬਦਿ ਵੀਚਾਰਿ ॥ | ਸਤਿਗੁਰਾਂ ਦੀ ਸੇਵਾ ਵਿਚ ਆ ਕੇ ਸੱਚੇ ਗੁਰ ਉਪਦੇਸ਼ ਦਾ ਵਿਚਾਰ ਕਰੋ ਜਿਸ ਕਰਕੇ ਸੁਖ ਪਾਉਗੇ। |
| ਅੰਦਰਹੁ ਤ੍ਰਿਸਨਾ ਭੁਖ ਗਈ ਸਚੈ ਨਾਇ ਪਿਆਰਿ ॥ | ਫੇਰ ਤੁਹਾਡੇ ਅੰਦਰੋਂ ਤ੍ਰਿਸ਼ਨਾ ਵਾਲੀ ਭੁੱਖ ਹਟ ਜਾਵੇਗੀ ਅਤੇ ਸੱਚੇ ਪ੍ਰਭੂ ਨਾਲ ਪਿਆਰ ਹੋ ਜਾਵੇਗਾ। |
| ਨਾਨਕ ਨਾਮਿ ਰਤੇ ਸਹਜੇ ਰਜੇ ਜਿਨਾ ਹਰਿ ਰਖਿਆ ਉਰਿ ਧਾਰਿ ॥੧॥ | ਜਿਹੜੇ ਪ੍ਰਭੂ ਦੇ ਨਾਮ ਰੰਗ ਵਿਚ ਰੰਗੇ ਹੋਏ ਹਨ ਉਹ ਸਹਿਜ ਸੁਭਾਵਕ ਹੀ ਰੱਜ ਗਏ ਹਨ। ਉਨ੍ਹਾਂ ਨੇ ਹਿਰਦੇ ਵਿਚ ਪ੍ਰਭੂ ਨਾਮ ਧਾਰਨ ਕੀਤਾ ਹੈ॥੧॥ |
| ਮਃ ੩ ॥ | ਮ: ੩ ॥ |
| ਮਨਮੁਖ ਹਰਿ ਨਾਮੁ ਨ ਸੇਵਿਆ ਦੁਖੁ ਲਗਾ ਬਹੁਤਾ ਆਇ ॥ | ਮਨਮੁਖ ਨੇ ਹਰੀ ਦਾ ਨਾਮ ਸਿਮਰਣ ਨਹੀਂ ਕੀਤਾ, ਜਿਸ ਕਰਕੇ ਉਸ ਨੂੰ ਬਹੁਤ ਦੁੱਖ ਲੱਗ ਗਏ ਹਨ। |
| ਅੰਤਰਿ ਅਗਿਆਨੁ ਅੰਧੇਰੁ ਹੈ ਸੁਧਿ ਨ ਕਾਈ ਪਾਇ ॥ | ਉਸ ਦੇ ਮਨ ਅੰਦਰ ਅਗਿਆਨਤਾ ਦਾ ਹਨੇਰ ਘੁੱਪ ਘੇਰ ਹੈ ਇਸ ਕਰਕੇ ਉਸ ਨੂੰ ਕਿਸੇ ਗੱਲ ਦੀ ਸੋਝੀ ਨਹੀਂ ਪੈਂਦੀ ਭਾਵ ਸਮਝ ਨਹੀਂ ਆਉਂਦੀ। |

| | |
|---|---|
| ਮਨਹਠਿ ਸਹਜਿ ਨ ਬੀਜਿਓ<br>ਭੁਖਾ ਕਿ ਅਗੈ ਖਾਇ ॥ | ਜਿਸ ਨੇ ਮੂਰਖਤਾ ਕਰਕੇ ਨਾਮ ਰੂਪ ਬੀਜ ਹੀ ਨਹੀਂ ਬੀਜਿਆ, ਅੱਗੇ ਦਰਗਾਹ ਵਿਚ ਉਸ ਭੁੱਖੇ ਨੂੰ ਖਾਣ ਲਈ ਕੀ ਮਿਲੇਗਾ। |
| ਨਾਮੁ ਨਿਧਾਨੁ ਵਿਸਾਰਿਆ<br>ਦੂਜੈ ਲਗਾ ਜਾਇ ॥ | ਨਿੱਧੀਆਂ ਰੂਪ ਨਾਮ ਖ਼ਜ਼ਾਨਾ ਛੱਡ ਕੇ ਦੂਜੇ ਭਾਵ ਵਿਚ ਹੀ ਲੱਗਾ ਰਿਹਾ ਭਾਵ ਭਜਨ ਸਿਮਰਣ ਦੀ ਥਾਂ ਹੋਰਨਾਂ ਧੰਦਿਆਂ ਵਿਚ ਲੱਗਾ ਰਿਹਾ। |
| ਨਾਨਕ ਗੁਰਮੁਖਿ ਮਿਲਹਿ ਵਡਿਆਈਆ<br>ਜੇ ਆਪੇ ਮੇਲਿ ਮਿਲਾਇ ॥੨॥ | ਉਨ੍ਹਾਂ ਗੁਰਮੁਖਾਂ ਨੂੰ ਵਡਿਆਈਆਂ ਮਿਲ ਜਾਂਦੀਆਂ ਹਨ, ਜਿਨ੍ਹਾਂ ਨੂੰ ਪ੍ਰਭੂ ਆਪ ਮੇਲ ਲੈਂਦਾ ਹੈ॥੨॥ |
| ਪਉੜੀ ॥ | ਪਉੜੀ॥ |
| ਹਰਿ ਰਸਨਾ ਹਰਿ ਜਸੁ ਗਾਵੈ<br>ਖਰੀ ਸੁਹਾਵਣੀ ॥ | ਜਿਸ ਦੀ ਜ਼ੁਬਾਨ ਪ੍ਰਭੂ ਦਾ ਜਸ ਗਾਇਨ ਕਰਦੀ ਹੈ ਉਹ ਖਰੀ ਭਾਵ ਨਿਰਸੰਦੇਹ ਸ਼ੋਭਨੀਕ ਹੈ। |
| ਜੋ ਮਨਿ ਤਨਿ ਮੁਖਿ ਹਰਿ ਬੋਲੈ<br>ਸਾ ਹਰਿ ਭਾਵਣੀ ॥ | ਜੋ ਮਨ ਬਾਣੀ ਸਰੀਰ ਕਰ ਕੇ ਹਰੀ ਜਾਪ ਕਰਦੀ ਹੈ ਉਹ ਪ੍ਰਭੂ ਨੂੰ ਭਾ ਜਾਂਦੀ ਹੈ। |
| ਜੋ ਗੁਰਮੁਖਿ ਚਖੈ ਸਾਦੁ<br>ਸਾ ਤ੍ਰਿਪਤਾਵਣੀ ॥ | ਜਿਨ੍ਹਾਂ ਗੁਰਮੁਖਾਂ ਨੇ ਨਾਮ ਜਾਪ ਦਾ ਸਵਾਦ ਮਾਣਿਆ ਹੈ ਉਹ ਤ੍ਰਿਪਤ ਹੋ ਗਏ ਹਨ। |
| ਗੁਣ ਗਾਵੈ ਪਿਆਰੇ ਨਿਤ<br>ਗੁਣ ਗਾਇ ਗੁਣੀ ਸਮਝਾਵਣੀ ॥ | ਪ੍ਰਭੂ ਦੇ ਪਿਆਰੇ ਨਿਤਾਪ੍ਰਤਿ ਆਪ ਗੁਣ ਗਾਇਨ ਕਰਦੇ ਅਤੇ ਦੂਜਿਆਂ ਨੂੰ ਗੁਣ ਗਾਇਨ ਕਰਨਾ ਦੱਸਦੇ ਹਨ। |
| ਜਿਸੁ ਹੋਵੈ ਆਪਿ ਦਇਆਲੁ<br>ਸਾ ਸਤਿਗੁਰੂ ਗੁਰੂ ਬੁਲਾਵਣੀ ॥੧੩॥ | ਪਰ ਜਿਸ ਉਪਰ ਓਹ ਪ੍ਰਭੂ ਆਪ ਕਿਰਪਾ ਕਰਦਾ ਹੈ ਉਸ ਤੋਂ ਪੂਰਨ ਗੁਰੂ ਇਹ ਨਾਮ ਬਾਣੀ ਬੁਲਵਾਉਂਦੇ ਹਨ॥੧੩॥ |

*ਸਬਦੁ ਸਾਰ :* ***"ਪੰਡਿਤ ਮੈਲੁ ਨ ਚੁਕਈ"*** ਭਾਵ ਜਦੋਂ ਤਕ ਮਨ ਵਿਚੋਂ ਹੰਕਾਰ ਦੀ ਮੈਲ ਨਹੀਂ ਹਟਦੀ ਤਦ ਤਕ ਇਸ ਦੇ ਪੜ੍ਹੇ ਸੁਣੇ ਗ੍ਰੰਥ, ਪੋਥੀਆਂ, ਵੇਦ ਸ਼ਾਸਤਰ ਅਗਿਆਨ ਅੰਧੇਰਾ ਦੂਰ ਨਹੀਂ ਕਰ ਸਕਦੇ। ***"ਹਉਮੈ ਮੈਲੁ ਨ ਚੁਕਈ ਨਾਮਿ ਨ ਲਗੈ ਪਿਆਰੁ ॥"*** (ਵਡਹੰਸ ਕੀ ਵਾਰ ਸਲੋਕੁ ਮ: ੩, ਪੰਨਾ ੫੯੪) ਪ੍ਰਭੂ ਨਾਮ ਸਿਮਰਣ ਵਿਚ ਪ੍ਰੇਮ ਉਪਜਦਾ ਹੀ ਨਹੀਂ ਕਿਉਂਕਿ ਮਨ ਵਿਚ ਤਾਂ ਆਪਣੀ ਵਡੱਪਣ ਸਮਾਈ ਹੋਈ ਹੈ ***"ਹਉ ਪੰਡਿਤੁ ਹਉ ਚਤੁਰੁ ਸਿਆਣਾ ॥"*** ਇਸੇ ਕਰਕੇ ***"ਕਰਣੈਹਾਰੁ ਨ ਬੁਝੈ ਬਿਗਾਨਾ ॥"*** (ਗਉੜੀ ਗੁਆਰੇਰੀ ਮ: ੫, ਪੰਨਾ ੧੭੯) ਕਰਨਹਾਰ ਪ੍ਰਭੂ ਨੂੰ ਇਹ ਮੂਰਖ ਜਾਣਦਾ ਹੀ ਨਹੀਂ।

ਪਰੰਤੂ ਪ੍ਰਭੂ ਦਾ ਨਾਮ ਸਿਮਰਣ ਕੀਤੇ ਬਿਨਾ ***"ਤਿਸਨਾ ਅਗਨਿ ਜਲੈ ਸੰਸਾਰਾ॥ ਲੋਭੁ ਅਭਿਮਾਨੁ ਬਹੁਤੁ ਅਹੰਕਾਰਾ॥"*** (ਮਾਝ ਮ: ੩, ਪੰਨਾ ੧੨੦) ਤ੍ਰਿਸ਼ਨਾ ਦੀ ਅੱਗ, ਹੰਕਾਰ ਦੀ ਮਸਤੀ ਅਰ ਲੋਭ ਵਿਚ ਫਸਿਆ ਪਿਆ ਸਾਰਾ ਸੰਸਾਰ ਸੜ ਬਲ ਰਿਹਾ ਹੈ।

ਜੋ ਪ੍ਰਭੂ ਦੇ ਨਾਮ ਸਿਮਰਣ ਵਿਚ ਤਤਪਰ ਹੋ ਜਾਂਦਾ ਹੈ ***"ਤਿਸਨਾ ਅਗਨਿ ਸਭ ਬੁਝਿ ਗਈ ਜਨ ਨਾਨਕ ਹਰਿ ਉਰਿ ਧਾਰਿ॥"*** (ਸਲੋਕ ਮ: ੩, ਪੰਨਾ ੧੪੧੬) ਉਸ ਦੀ ਤ੍ਰਿਸ਼ਨਾ ਅਗਨੀ ਬੁਝ ਜਾਂਦੀ ਹੈ ਤੇ ਵਾਹਿਗੁਰੂ ਨਾਮ ਵਿਚ ਵਾਸਾ ਹੋ ਜਾਂਦਾ ਹੈ।

ਸਿਧਾਂਤ ਇਹ ਹੈ ਕਿ ਜਦ ਤਕ ਪ੍ਰਭੂ ਦੇ ਨਾਮ ਨੂੰ ਸਿਮਰ ਕੇ ***"ਜਨਮ ਜਨਮ ਕੇ ਲਾਗੇ ਬਿਖੁ ਮੋਰਚਾ ਲਗਿ ਸੰਗਤਿ ਸਾਧ ਸਵਾਰੀ॥"*** (ਧਨਾਸਰੀ ਮ: ੪, ਪੰਨਾ ੬੬੬) ਜਨਮਾਂ ਜਨਮਾਂਤਰਾਂ ਦਾ ਵਿਸ਼ਿਆਂ ਵਿਕਾਰਾਂ ਰੂਪ ਜੰਗਾਲ ਮਨ ਤੋਂ ਨਾ ਲੱਥੇ ਤਦ ਤਕ ਮਨ ਨਿਰਮਲ ਨਹੀਂ ਹੋ ਸਕਦਾ।

*Vaheguru-naam is the seed. From this blooms the spiritual bliss because vaheguru-naam-simran saves us from the egoistic temptation. Naam-simran and Kirtan of Gurbani equip one to resist the viles of carnal impulses. The example of one steadily treading the path of Truth itself becomes the greatest of teachings. The Shabad-guru, by the very act of articulation, works transformation of an individual from the lowly mundane state to the elevated divine state. The material gets transcended without any need of annihilating it. However, one must not do anything by rote. That in fact gives rise to conceit and cravings of the mundane order.*

*ਰਾਗੁ ਸੋਰਠਿ ਵਾਰ ਮਹਲੇ ੪ ਕੀ*

**ਸਲੋਕੁ ਮਃ ੩ ॥**

**ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ ॥ ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ ॥ ਇਉ ਗੁਰਮੁਖਿ ਆਪੁ ਨਿਵਾਰੀਐ ਸਭੁ ਰਾਜੁ ਸ੍ਰਿਸਟਿ ਕਾ ਲੇਇ ॥ ਨਾਨਕ ਗੁਰਮੁਖਿ ਬੁਝੀਐ ਜਾ ਆਪੇ ਨਦਰਿ ਕਰੇਇ ॥੧॥ ਮਃ ੩ ॥ ਜਿਨ ਗੁਰਮੁਖਿ ਨਾਮੁ ਧਿਆਇਆ ਆਏ ਤੇ ਪਰਵਾਣੁ ॥ ਨਾਨਕ ਕੁਲ ਉਧਾਰਹਿ ਆਪਣਾ ਦਰਗਹ ਪਾਵਹਿ ਮਾਣੁ ॥੨॥ ਪਉੜੀ ॥ ਗੁਰਮੁਖਿ ਸਖੀਆ ਸਿਖ ਗੁਰੂ ਮੇਲਾਈਆ ॥ ਇਕਿ ਸੇਵਕ ਗੁਰ ਪਾਸਿ ਇਕਿ ਗੁਰਿ ਕਾਰੈ ਲਾਈਆ ॥ ਜਿਨਾ ਗੁਰੁ ਪਿਆਰਾ ਮਨਿ ਚਿਤਿ ਤਿਨਾ ਭਾਉ ਗੁਰੂ ਦੇਵਾਈਆ ॥ ਗੁਰ ਸਿਖਾ ਇਕੋ ਪਿਆਰੁ ਗੁਰ ਮਿਤਾ ਪੁਤਾ ਭਾਈਆ ॥ ਗੁਰੁ ਸਤਿਗੁਰੁ ਬੋਲਹੁ ਸਭਿ ਗੁਰੁ ਆਖਿ ਗੁਰੂ ਜੀਵਾਈਆ ॥੧੪॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੪੭-੪੮*

*ਸ਼ਬਦਾਰਥ:* ਹਸਤੀ=ਹਾਥੀ। ਅੰਕਸੁ=ਲੋਹੇ ਦੀ ਤਿੱਖੀ ਨੋਕ ਵਾਲਾ ਕੁੰਡਾ ਜੋ ਮਹਾਵਤ ਦੇ ਪਾਸ ਹੁੰਦਾ ਹੈ। ਅਹਰਣਿ=ਲੋਹਾ ਘੜਣ ਵਾਸਤੇ ਲੋਹੇ ਦਾ ਮੋਟਾ ਸਾਰਾ ਟੁਕੜਾ, ਵਦਾਣ। ਊਭੀ=ਤਿਆਰ ਬਰ ਤਿਆਰ ਹੋ ਕੇ, ਖੜਾ ਹੋ ਕੇ, ਹਾਜ਼ਰ ਰਹਿ ਕੇ। ਸਖੀਆ ਸਿਖ=ਗੁਰਸਿਖ ਰੂਪ ਸਖੀਆਂ ਭਾਵ ਪਿਆਰੀਆਂ ਸੰਗਤਾਂ। ਕਾਰੈ=ਕੰਮਾਂ 'ਤੇ। ਭਾਉ=ਪ੍ਰੇਮ।

*ਸਾਰ ਭਾਵ:* ਗੁਰਾਂ ਦੀ ਸੇਵਾ ਵਿਖੇ ਨਿਰਮਾਣ ਤੇ ਨਿਰਇੱਛਤ ਹੋ ਕੇ ਤਤਪਰ ਰਹੋ ਅਰ ਸਿਮਰਨ ਕਰੋ।

| **ਮੂਲ** | **ਅਰਥ** |
| --- | --- |
| **ਸਲੋਕੁ ਮਃ ੩ ॥** | ਸਲੋਕੁ ਮ: ੩ ॥ |
| **ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ ॥** | ਜਿਵੇਂ ਅੰਕੁਸ ਅੱਗੇ ਹਾਥੀ ਦਾ ਸਿਰ ਝੁਕਿਆ ਹੁੰਦਾ ਹੈ ਤੇ ਜਿਵੇਂ ਹਥੌੜੇ ਅੱਗੇ ਅਹਿਰਣ ਝੁਕੀ ਹੁੰਦੀ ਹੈ ਇਸੇ ਤਰ੍ਹਾਂ ਗੁਰਾਂ ਅੱਗੇ ਸਿਰ ਝੁਕਾਈ ਰੱਖੋ। |

| | |
|---|---|
| **ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ ॥** | ਆਪਣਾ ਤਨ, ਮਨ, ਧਨ ਸਭ ਅਰਪ ਕੇ ਹਰ ਸਮੇਂ ਤਿਆਰ ਬਰ ਤਿਆਰ ਰਹਿ ਕੇ ਸੇਵਾ ਕਰੇ ਭਾਵ ਹਰ ਵਕਤ ਹਾਜ਼ਰੀ ਵਿਚ ਖੜਾ ਰਹੇ। |
| **ਇਉ ਗੁਰਮੁਖਿ ਆਪੁ ਨਿਵਾਰੀਐ ਸਭੁ ਰਾਜੁ ਸ੍ਰਿਸਟਿ ਕਾ ਲੇਇ ॥** | ਇਵੇਂ ਸਾਰੀ ਸ੍ਰਿਸ਼ਟੀ ਦਾ ਰਾਜ ਭਾਗ ਭੀ ਮਿਲ ਜਾਵੇ ਤਦ ਭੀ ਆਪਾ ਭਾਵ, ਹੰਕਾਰ ਨੂੰ ਦੂਰ ਰੱਖੇ। |
| **ਨਾਨਕ ਗੁਰਮੁਖਿ ਬੁਝੀਐ ਜਾ ਆਪੇ ਨਦਰਿ ਕਰੇਇ ॥੧॥** | ਪਰ ਜਦੋਂ ਪ੍ਰਭੂ ਆਪ ਕਿਰਪਾ ਕਰਦਾ ਹੈ, ਉਦੋਂ ਹੀ ਗੁਰਮੁਖ ਇਹ ਨਿਮਰਤਾ ਦੇ ਗੁਣ ਨੂੰ ਜਾਣਦਾ ਹੈ॥੧॥ |
| **ਮਃ ੩ ॥** | ਮ: ੩॥ |
| **ਜਿਨ ਗੁਰਮੁਖਿ ਨਾਮੁ ਧਿਆਇਆ ਆਏ ਤੇ ਪਰਵਾਣੁ ॥** | ਜਿਨ੍ਹਾਂ ਗੁਰਮੁਖਾਂ ਨੇ ਪ੍ਰਭੂ ਦਾ ਨਾਮ ਸਿਮਰਣ ਕੀਤਾ ਹੈ ਉਨ੍ਹਾਂ ਦਾ ਸੰਸਾਰ ਵਿਚ ਆਉਣਾ ਪ੍ਰਵਾਨਿਆ ਭਾਵ ਸਫਲ ਹੋ ਗਿਆ ਹੈ। |
| **ਨਾਨਕ ਕੁਲ ਉਧਾਰਹਿ ਆਪਣਾ ਦਰਗਹ ਪਾਵਹਿ ਮਾਣੁ ॥੨॥** | ਉਨ੍ਹਾਂ ਆਪਣਾ ਸਾਰਾ ਕੁਲ ਭੀ ਉਧਾਰ ਲਿਆ ਤੇ ਆਪ ਭੀ ਦਰਗਾਹ ਵਿਚ ਸਤਿਕਾਰੇ ਗਏ ਹਨ॥੨॥ |
| **ਪਉੜੀ ॥** | ਪਉੜੀ॥ |
| **ਗੁਰਮੁਖਿ ਸਖੀਆ ਸਿਖ ਗੁਰੂ ਮੇਲਾਈਆ ॥** | ਗੁਰਮੁਖ ਸਿੱਖ ਰੂਪ ਸਖੀਆਂ ਭਾਵ ਪਿਆਰੀਆਂ ਸੰਗਤਾਂ ਗੁਰੂ ਜੀ ਨੂੰ ਮਿਲੀਆਂ ਹਨ। |
| **ਇਕਿ ਸੇਵਕ ਗੁਰ ਪਾਸਿ ਇਕਿ ਗੁਰਿ ਕਾਰੈ ਲਾਈਆ ॥** | ਗੁਰੂ ਜੀ ਨੇ ਕਿਸੇ ਨੂੰ ਆਪਣੇ ਪਾਸ ਸੇਵਾ ਲਈ ਰੱਖਿਆ ਹੈ ਤੇ ਕਿਸੇ ਨੂੰ ਹੋਰ ਸੇਵਾ 'ਤੇ ਲਾ ਦਿੱਤਾ ਹੈ। |
| **ਜਿਨਾ ਗੁਰੁ ਪਿਆਰਾ ਮਨਿ ਚਿਤਿ ਤਿਨਾ ਭਾਉ ਗੁਰੂ ਦੇਵਾਈਆ ॥** | ਜਿਨ੍ਹਾਂ ਸਖੀਆਂ, ਸਾਧਸੰਗਤਾਂ ਦੇ ਹਿਰਦੇ ਵਿਚ ਗੁਰੂ ਜੀ ਦਾ ਪ੍ਰੇਮ ਹੈ ਉਨ੍ਹਾਂ ਨੂੰ ਸਤਿਗੁਰੂ ਭੀ ਪ੍ਰੇਮ ਕਰਦੇ ਹਨ। |
| **ਗੁਰ ਸਿਖਾ ਇਕੋ ਪਿਆਰੁ ਗੁਰ ਮਿਤਾ ਪੁਤਾ ਭਾਈਆ ॥** | ਗੁਰੂ ਜੀ ਸਿੱਖਾਂ, ਮਿੱਤਰਾਂ, ਪੁੱਤਰਾਂ ਤੇ ਭਰਾਵਾਂ ਨਾਲ ਇਕੋ ਜਿਹਾ ਪਿਆਰ ਕਰਦੇ ਹਨ। |
| **ਗੁਰੁ ਸਤਿਗੁਰੁ ਬੋਲਹੁ ਸਭਿ ਗੁਰੁ ਆਖਿ ਗੁਰੂ ਜੀਵਾਈਆ ॥੧੪॥** | ਸਾਰੇ ਰਲ ਕੇ ਆਖੋ ਧੰਨ ਗੁਰੂ! ਧੰਨ ਸਤਿਗੁਰੂ! ਜਿਨ੍ਹਾਂ ਨੇ ਸਾਨੂੰ ਉਪਦੇਸ਼ ਦੇ ਕੇ ਜੀਵੰਤ ਕੀਤਾ ਹੈ॥੧੪॥ |

*ਸਬਦੁ ਸਾਰ:* ***"ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ ॥"*** ਦਾ ਭਾਵ ਇਹ ਹੈ ਕਿ ਆਪਣੇ ਮਨ ਦੀਆਂ ਚਤੁਰਾਈਆਂ ਅਰ ਤਨ ਦਾ ਆਲਸਪੁਣਾ ਤਿਆਗ ਕੇ ਸੇਵਾ ਵਿਖੇ ਖੜੋਤਾ ਰਹੇ, ਭਾਵ ਹਰ ਸਮੇਂ ਹਾਜ਼ਰ ਰਹਿ ਕੇ ਤਿਆਰ ਬਰ ਤਿਆਰ ਅਵਸਥਾ ਵਿਖੇ ਸਾਵਧਾਨ ਰਹੇ। ਗੁਰਾਂ ਦੇ ਮੁੱਖ ਵਿਚੋਂ ਬਚਨ ਨਿਕਲਦੇ ਸਾਰ ਹੀ ਹੁਕਮ-ਪਾਲਣਾ ਹੋ ਜਾਵੇ ਜਿਵੇਂ ਕਿ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੀ ਹੁਕਮ ਪਾਲਣਾ ਦੀ ਵਿਸ਼ੇਸ਼ ਮਾਨਤਾ ਹੈ।

***"ਸੇਵਾ ਕਰਤ ਹੋਇ ਨਿਹਕਾਮੀ ॥"*** (ਗਉੜੀ ਸੁਖਮਨੀ ਮ: ੫, ਪੰਨਾ ੨੮੬) ਨਿਰ ਸੰਕਲਪ ਭਾਵ ਬਗ਼ੈਰ ਕਿਸੇ ਇੱਛਾ ਦੇ ਸੇਵਾ ਕਰੇ। ਇਸ ਸੇਵਾ ਨਾਲ ਹੀ ***"ਸੇਵਤ ਹੀ ਸੁਖੁ ਸਾਂਤਿ ਸਰੀਰ ॥"*** (ਆਸਾ ਮ: ੩, ਪੰਨਾ ੩੬੧) ਅਸਲ ਸ਼ਾਤੀ ਤੇ ਸੁਖ ਪ੍ਰਾਪਤ ਹੁੰਦਾ ਹੈ, ਪਰ ਇਹ ਚੇਤੇ ਰੱਖੋ ਕਿ ***"ਸੇਵਾ ਥਾਇ ਨ ਪਵਈ ਤਿਸ ਕੀ ਖਪਿ ਖਪਿ ਹੋਇ ਖੁਆਰੁ ॥"*** (ਸਾਰੰਗ ਮ: ੩, ਪੰਨਾ ੧੨੪੭) ਜੋ ਕਾਮਨਾ ਅਧੀਨ ਸੇਵਾ ਕਰਦਾ ਹੈ ਉਸ ਸੇਵਾ ਦਾ ਬਦਲਾ ਲੈਣਾ ਚਾਹੁੰਦਾ ਹੈ ਉਸ ਦੀ ਘਾਲੀ ਘਾਲਣਾ ਨਿਸਫਲ ਹੀ ਜਾਂਦੀ ਹੈ।

*Unconditional dedication to the Guru is the prime demand for spiritual realization. Doing Guru's service and seeking rewards for the same is bound to bring disillusionment. Everwilling, ever ready to act as the Guru bids, is the attitude of a learner - a Sikh. Simran is the highest mode of Seva because in simran one is ever in the presence of the Guru. The Shabad of the Guru is the subject of contemplation as well as the object of loving adoration. Thus we transcend our finite selves. Our lives become a humble offering to the Divine in whatever we may be engaged in life to do.*

*ਰਾਗੁ ਸੋਰਠਿ ਵਾਰ ਮਹਲੇ ੪ ਕੀ*

ਸਲੋਕ ਮਃ ੩ ॥

ਨਾਨਕ ਨਾਮੁ ਨ ਚੇਤਨੀ ਅਗਿਆਨੀ ਅੰਧੁਲੇ ਅਵਰੇ ਕਰਮ ਕਮਾਹਿ ॥ ਜਮ ਦਰਿ ਬਧੇ ਮਾਰੀਅਹਿ ਫਿਰਿ ਵਿਸਟਾ ਮਾਹਿ ਪਚਾਹਿ ॥੧॥ ਮਃ ੩ ॥ ਨਾਨਕ ਸਤਿਗੁਰੁ ਸੇਵਹਿ ਆਪਣਾ ਸੇ ਜਨ ਸਚੇ ਪਰਵਾਣੁ ॥ ਹਰਿ ਕੈ ਨਾਇ ਸਮਾਇ ਰਹੇ ਚੂਕਾ ਆਵਣੁ ਜਾਣੁ ॥੨॥ ਪਉੜੀ ॥ ਧਨੁ ਸੰਪੈ ਮਾਇਆ ਸੰਚੀਐ ਅੰਤੇ ਦੁਖਦਾਈ ॥ ਘਰ ਮੰਦਰ ਮਹਲ ਸਵਾਰੀਅਹਿ ਕਿਛੁ ਸਾਥਿ ਨ ਜਾਈ ॥ ਹਰ ਰੰਗੀ ਤੁਰੇ ਨਿਤ ਪਾਲੀਅਹਿ ਕਿਤੈ ਕਾਮਿ ਨ ਆਈ ॥ ਜਨ ਲਾਵਹੁ ਚਿਤੁ ਹਰਿ ਨਾਮ ਸਿਉ ਅੰਤਿ ਹੋਇ ਸਖਾਈ ॥ ਜਨ ਨਾਨਕ ਨਾਮੁ ਧਿਆਇਆ ਗੁਰਮੁਖਿ ਸੁਖੁ ਪਾਈ ॥੧੫॥

*ਸ੍ਰੀ ਗੁਰੂ ਗ੍ਰੰਥ ਪੰਨਾ ੬੪੮*

**ਸ਼ਬਦਾਰਥ:** ਅਗਿਆਨੀ=ਸੂਝ ਬੂਝ ਤੋਂ ਹੀਣੇ, ਖ਼ਾਲੀ। ਅੰਧੁਲੇ=ਅਕਲ ਤੋਂ ਅੰਨ੍ਹੇ ਭਾਵ ਅੰਧ ਅਗਿਆਨੀ। ਅਵਰੇ=ਐਰੇ ਗੈਰੇ, ਹੋਰ ਹੋਰ। ਵਿਸਟਾ=ਘ੍ਰਿਣਤ ਭਾਵ ਉੱਚੀਆਂ ਨੀਵੀਆਂ ਜੂਨਾਂ। ਪਚਾਹਿ=ਖ਼ਰਾਬ ਹੁੰਦੇ। ਧਨੁ=ਨਕਦ ਰੁਪਏ ਪੈਸੇ। ਸੰਪੈ=ਸੰਪਦਾ, ਜਾਇਦਾਦ। ਮਾਇਆ=ਦੁਨਿਆਵੀ ਸਾਜੋ ਸਮਾਨ, ਅਡੰਬਰ। ਘਰ=ਕੱਚੇ ਕੋਠੇ। ਮੰਦਰ=ਪੱਕੇ ਮਕਾਨ। ਮਹਲ=ਦੁਮੰਜ਼ਲੇ, ਤਿਮੰਜ਼ਲੇ ਮਹੱਲ, ਅਟਾਰੀਆਂ। ਤੁਰੇ=ਘੋੜੇ। ਸਖਾਈ=ਸਾਥੀ।

*ਸਾਰ ਭਾਵ:* ਅੰਨ੍ਹਾ ਕੌਣ ਹੈ ?

| ਮੂਲ | ਅਰਥ |
|---|---|
| ਸਲੋਕ ਮਃ ੩ ॥ | ਸਲੋਕ ਮ: ੩ ॥ |
| ਨਾਨਕ ਨਾਮੁ ਨ ਚੇਤਨੀ<br>ਅਗਿਆਨੀ ਅੰਧੁਲੇ<br>ਅਵਰੇ ਕਰਮ ਕਮਾਹਿ ॥ | ਸੂਝ ਬੂਝ ਤੋਂ ਹੀਣੇ, ਅਕਲ ਦੇ ਅੰਨ੍ਹੇ, ਮੂਰਖ, ਅਗਿਆਨੀ ਵਾਹਿਗੁਰੂ ਦਾ ਨਾਮ ਸਿਮਰਦੇ ਨਹੀਂ ਅਤੇ ਹੋਰ ਐਰੇ ਗੈਰੇ ਕਰਮ ਕਰਦੇ ਹਨ। |

ਜਮ ਦਰਿ ਬਧੇ ਮਾਰੀਅਹਿ
ਫਿਰਿ ਵਿਸਟਾ ਮਾਹਿ ਪਚਾਹਿ ॥੧॥

ਉਹ ਜਮਾਂ ਦੇ ਘਰਾਂ ਵਿਚ ਸੰਗਲਾਂ ਨਾਲ ਜਕੜੇ ਹੋਏ ਮਾਰ ਖਾਣਗੇ ਅਤੇ ਗੰਦੀਆਂ ਮੰਦੀਆਂ ਵਿਸ਼ਟਾ ਰੂਪ ਜੂਨਾਂ ਵਿਚ ਖ਼ਰਾਬ ਹੋਣਗੇ ॥੧॥

ਮਃ ੩ ॥

ਨਾਨਕ ਸਤਿਗੁਰੁ ਸੇਵਹਿ ਆਪਣਾ
ਸੇ ਜਨ ਸਚੇ ਪਰਵਾਣੁ ॥

ਜੋ ਆਪਣੇ ਸਤਿਗੁਰਾਂ ਦੀ ਆਰਾਧਨਾ ਕਰਨਗੇ ਉਹ ਸੱਚੇ ਗੁਰਮੁਖ ਦਰਗਾਹ ਵਿਚ ਪ੍ਰਵਾਨੇ ਜਾਣਗੇ ਭਾਵ ਆਦਰ ਪਾਉਣਗੇ।

ਹਰਿ ਕੈ ਨਾਇ ਸਮਾਇ ਰਹੇ
ਚੂਕਾ ਆਵਣੁ ਜਾਣੁ ॥੨॥

ਪ੍ਰਭੂ ਦੇ ਨਾਮ ਵਿਚ ਲੀਨ ਹੋਇਆਂ ਗੁਰਮੁਖ ਜਨਾਂ ਦਾ ਜੰਮਣਾ ਮਰਨਾ ਮੁੱਕ ਜਾਂਦਾ ਹੈ ॥੨॥

ਪਉੜੀ ॥

ਧਨੁ ਸੰਪੈ ਮਾਇਆ ਸੰਚੀਐ
ਅੰਤੇ ਦੁਖਦਾਈ ॥

ਧਨ ਦੌਲਤ ਸੰਪੈ ਭਾਵ ਸਮੱਗਰੀ, ਜ਼ਮੀਨ ਜਾਇਦਾਦ, ਮਾਇਆ ਤਥਾ ਬਾਹਰੀ ਪਰਪੰਚ, ਅਡੰਬਰ ਜੋ ਕੀਤਾ ਜਾਂਦਾ ਹੈ ਉਹ ਅੰਤ ਸਮੇਂ ਦੁੱਖ ਰੂਪ ਹੁੰਦਾ ਹੈ।

ਘਰ ਮੰਦਰ ਮਹਲ ਸਵਾਰੀਅਹਿ
ਕਿਛੁ ਸਾਥਿ ਨ ਜਾਈ ॥

ਕੱਚੇ ਕੋਠੇ, ਪੱਕੇ ਮਕਾਨ, ਉੱਚੇ ਉੱਚੇ ਮਹੱਲ, ਅਟਾਰੀਆਂ ਜੋ ਬਣਾਏ ਸੰਵਾਰੇ ਹਨ ਇਹ ਕੋਈ ਭੀ ਨਾਲ ਨਹੀਂ ਜਾਣੇ।

ਹਰ ਰੰਗੀ ਤੁਰੇ ਨਿਤ ਪਾਲੀਅਹਿ
ਕਿਤੈ ਕਾਮਿ ਨ ਆਈ ॥

ਕਈ ਰੰਗ ਬਰੰਗੇ ਨੀਲੇ, ਕਾਲੇ, ਭੂਰੇ, ਚਿੱਟੇ ਘੋੜੇ ਜੋ ਪਾਲੇ ਸੰਭਾਲੇ ਹੋਏ ਹਨ ਅੰਤ ਸਮੇਂ ਕਿਸੇ ਕੰਮ ਨਹੀਂ ਆਉਣਗੇ।

ਜਨ ਲਾਵਹੁ ਚਿਤੁ ਹਰਿ ਨਾਮ ਸਿਉ
ਅੰਤਿ ਹੋਇ ਸਖਾਈ ॥

ਹੇ ਗੁਰਮੁਖੋ! ਪ੍ਰਭੂ ਦੇ ਨਾਮ ਸਿਮਰਣ ਵਿਚ ਆਪਣਾ ਚਿੱਤ ਲਾਵੋ ਜੋ ਅੰਤ ਕਾਲ ਨੂੰ ਸਾਥੀ ਹੋਵੇਗਾ।

ਜਨ ਨਾਨਕ ਨਾਮੁ ਧਿਆਇਆ
ਗੁਰਮੁਖਿ ਸੁਖੁ ਪਾਈ ॥੧੫॥

ਜਿਨ੍ਹਾਂ ਗੁਰਮੁਖਾਂ ਨੇ ਵਾਹਿਗੁਰੂ ਦੇ ਨਾਮ ਦਾ ਸਿਮਰਣ ਕੀਤਾ ਹੈ ਉਹ ਸਦੀਵੀ ਸੁਖ ਪਾਉਂਦੇ ਹਨ ॥੧੫॥

*ਸਬਦੁ ਸਾਰ:* ***"ਨਾਨਕ ਨਾਮੁ ਨ ਚੇਤਨੀ ਅਗਿਆਨੀ ਅੰਧੁਲੇ"*** ਤੋਂ ਭਾਵ ਹੈ ਕਿ ਉਹ ਮੂਰਖ ਤੇ ਅੰਨ੍ਹੇ ਹਨ ਜੋ ਨਾਮ ਨਹੀਂ ਸਿਮਰਦੇ। ਸਿਮਰਣ ਕਰਨਾ ਮਨ ਦੀ ਬਿਵਸਥਾ ਹੈ।

ਗੁਰੂ ਸਾਹਿਬ ਵੱਲੋਂ 'ਅੰਧੁਲੇ' ਪਦ ਦੀ ਵਰਤੋਂ ਦਾ ਭਾਵ ਇਹ ਹੈ ਕਿ ***"ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਨ ਨਾਹਿ ॥ ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ ॥"*** (ਰਾਮਕਲੀ ਮਃ ੨, ਪੰਨਾ ੯੫੪) ਅੰਧੇ ਉਹ ਹਨ ਜਿਹੜੇ ਪ੍ਰਭੂ ਦੀ ਗਿਆਤ ਤੋਂ ਹੀਣੇ ਹਨ ਅਰਥਾਤ ***"ਨਾਨਕ ਹੁਕਮੁ ਨ ਬੁਝਈ ਅੰਧਾ ਕਹੀਐ ਸੋਇ ॥"*** (ਪੰਨਾ ੯੫੪) ਜੋ ਗੁਰਾਂ ਦੇ ਹੁਕਮ ਨੂੰ ਕੁਝ ਸਮਝਦਾ ਨਹੀਂ ਅਸਲ ਵਿਚ ਤਾਂ

ਉਹ ਹੀ ਅੰਨ੍ਹਾ ਹੈ ਅਥਵਾ ***"ਅੰਧੇ ਅਕਲੀ ਬਾਹਰੇ ਮੂਰਖ ਅੰਧ ਗਿਆਨੁ ॥"*** (ਸੂਹੀ ਮ: ੧, ਪੰਨਾ ੭੮੯) ਜਿਨ੍ਹਾਂ ਦੀ ਚੇਤਨ ਬੁੱਧੀ ਨਹੀਂ ਉਹ ਅੰਨ੍ਹੇ ਸਮਝਣੇ ਚਾਹੀਦੇ ਹਨ ਭਾਵ ਅਕਲ ਤੋਂ ਹੀਣੇ, ਬੇਅਕਲ। ਜਿਨ੍ਹਾਂ ਦੇ ਨੇਤਰਾਂ ਵਿਚ ***"ਗਿਆਨ ਅੰਜਨੁ ਅਗਿਆਨ ਬਿਨਾਸੁ ॥"*** (ਸਾਰਗ ਮ: ੫, ਪੰਨਾ ੧੨੩੫) ਗੁਰ ਗਿਆਨ ਦਾ ਸੁਰਮਾ ਪੈ ਜਾਂਦਾ ਹੈ ਉਨ੍ਹਾਂ ਦਾ ਅਗਿਆਨ ਰੂਪੀ ਹਨੇਰਾ ਦੂਰ ਹੋ ਜਾਂਦਾ ਹੈ।

*Blind are they whose mind is not seized of the truth of their being. To begin with one must seek to be one's own preceptor. Only Gur-shabad and naam-simran awaken this potential of a seeker. Thereafter one monitors one's thought, speech and action and truly sees into the heart of things. The meaning and significance that one is able to discern in the visible, happening world around makes one truly gifted with "sight". The insight into what one sights is the way of the spiritually blessed.*

*ਰਾਗੁ ਸੋਰਠਿ ਵਾਰ ਮਹਲੇ ੪ ਕੀ*

ਸਲੋਕੁ ਮਃ ੩ ॥

ਬਿਨੁ ਕਰਮੈ ਨਾਉ ਨ ਪਾਈਐ ਪੂਰੈ ਕਰਮਿ ਪਾਇਆ ਜਾਇ ॥ ਨਾਨਕ ਨਦਰਿ ਕਰੇ ਜੇ ਆਪਣੀ ਤਾ ਗੁਰਮਤਿ ਮੇਲਿ ਮਿਲਾਇ ॥੧॥ ਮਃ ੧ ॥ ਇਕ ਦਝਹਿ ਇਕ ਦਬੀਅਹਿ ਇਕਨਾ ਕੁਤੇ ਖਾਹਿ ॥ ਇਕਿ ਪਾਣੀ ਵਿਚਿ ਉਸਟੀਅਹਿ ਇਕਿ ਭੀ ਫਿਰਿ ਹਸਣਿ ਪਾਹਿ ॥ ਨਾਨਕ ਏਵ ਨ ਜਾਪਈ ਕਿਥੈ ਜਾਇ ਸਮਾਹਿ ॥੨॥ ਪਉੜੀ ॥ ਤਿਨ ਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ ਜੋ ਨਾਮਿ ਹਰਿ ਰਾਤੇ ॥ ਤਿਨ ਕੇ ਘਰ ਮੰਦਰ ਮਹਲ ਸਰਾਈ ਸਭਿ ਪਵਿਤੁ ਹਹਿ ਜਿਨੀ ਗੁਰਮੁਖਿ ਸੇਵਕ ਸਿਖ ਅਭਿਆਗਤ ਜਾਇ ਵਰਸਾਤੇ ॥ ਤਿਨ ਕੇ ਤੁਰੇ ਜੀਨ ਖੁਰਗੀਰ ਸਭਿ ਪਵਿਤੁ ਹਹਿ ਜਿਨੀ ਗੁਰਮੁਖਿ ਸਿਖ ਸਾਧ ਸੰਤ ਚੜਿ ਜਾਤੇ ॥ ਤਿਨ ਕੇ ਕਰਮ ਧਰਮ ਕਾਰਜ ਸਭਿ ਪਵਿਤੁ ਹਹਿ ਜੋ ਬੋਲਹਿ ਹਰਿ ਹਰਿ ਰਾਮ ਨਾਮੁ ਹਰਿ ਸਾਤੇ ॥ ਜਿਨ ਕੈ ਪੋਤੈ ਪੁੰਨੁ ਹੈ ਸੇ ਗੁਰਮੁਖਿ ਸਿਖ ਗੁਰੂ ਪਹਿ ਜਾਤੇ ॥੧੬॥

*ਸ੍ਰੀ ਗੁਰੂ ਗ੍ਰੰਥ ਪੰਨਾ ੬੪੮*

*ਸ਼ਬਦਾਰਥ :* ਦਝਹਿ=ਸਾੜੇ ਜਾਂਦੇ। ਦਬੀਅਹਿ=ਕਬਰਾਂ ਵਿਚ ਦੱਬੇ ਜਾਂਦੇ। ਕੁਤੇ=ਕਾਂ, ਕੁੱਤੇ, ਇੱਲਾਂ, ਗਿਰਝਾਂ ਆਦਿ। ਉਸਟੀਅਹਿ=ਜਲ ਪ੍ਰਵਾਹ। ਹਸਣਿ=ਸੁੱਕੇ ਖੂਹ ਵਿਚ ਲਮਕਾਏ। ਪੈਧਾ=ਪਹਿਨਿਆ ਬਸਤਰ। ਘਰ=ਕੱਚੇ ਕੋਠੇ। ਮੰਦਰ=ਮਕਾਨ। ਮਹਲ=ਵੱਡੇ ਵੱਡੇ ਮਹੱਲ, ਅਟਾਰੀਆਂ। ਸਰਾਈ=ਸਰਾਵਾਂ, ਰੈਣ ਬਸੇਰੇ। ਅਭਿਆਗਤ=ਤਿਆਗੀ ਸੰਤ ਮਹਾਤਮਾ। ਵਰਸਾਤੇ=ਵਾਸਾ ਕਰਦੇ। ਤੁਰੇ=ਘੋੜੇ। ਜੀਨ=ਕਾਠੀਆਂ। ਖੁਰਗੀਰ=ਤਹਿਰੂ, ਕਾਠੀ ਥੱਲੇ ਪਸੀਨਾ ਜਜ਼ਬ ਕਰਨ ਲਈ ਨਮਦਾ। ਪੋਤੈ=ਖ਼ਜ਼ਾਨੇ, ਪੱਲੇ।

*ਸਾਰ ਭਾਵ :* ਉਹੋ ਹੀ ਸਥਾਨ ਪਵਿੱਤਰ ਹਨ ਜਿਥੇ ਸੰਤ ਭਗਤ ਜਨ ਨਾਮ ਕੀਰਤਨ ਕਰਦੇ ਹਨ।

| ਮੂਲ | ਅਰਥ |
|---|---|
| ਸਲੋਕੁ ਮਃ ੩ ॥ | ਸਲੋਕੁ ਮ: ੩॥ |
| ਬਿਨੁ ਕਰਮੈ ਨਾਉ ਨ ਪਾਈਐ<br>ਪੂਰੈ ਕਰਮਿ ਪਾਇਆ ਜਾਇ ॥ | ਵਾਹਿਗੁਰੂ ਦਾ ਨਾਮ ਸਿਮਰਣ ਕਰਨ ਦਾ ਸੁਭਾਗ ਬਗ਼ੈਰ ਗੁਰੂ ਕਿਰਪਾ ਦੇ ਪ੍ਰਾਪਤ ਨਹੀਂ ਹੁੰਦਾ। ਜੇ ਸ਼ੁਭ ਕਰਮ ਹੋਣ ਤਦ ਹੀ ਇਹ ਸਮਾਂ ਮਿਲਦਾ ਹੈ। |
| ਨਾਨਕ ਨਦਰਿ ਕਰੇ ਜੇ ਆਪਣੀ<br>ਤਾ ਗੁਰਮਤਿ ਮੇਲਿ ਮਿਲਾਇ ॥੧॥ | ਜੇ ਵਾਹਿਗੁਰੂ ਆਪਣੀ ਕਿਰਪਾ ਦ੍ਰਿਸ਼ਟੀ ਕਰੇ ਤਾਂ ਹੀ ਗੁਰੂ ਦੀ ਸਿੱਖਿਆ ਨਾਲ ਮਿਲਾਪ ਹੁੰਦਾ ਹੈ॥੧॥ |
| ਮਃ ੧ ॥ | ਮ: ੧॥ |
| ਇਕ ਦਝਹਿ ਇਕ ਦਬੀਅਹਿ<br>ਇਕਨਾ ਕੁਤੇ ਖਾਹਿ ॥ | ਇਸ ਜੀਵ ਦਾ ਸਰੀਰ ਜਾਂ ਸਾੜਿਆ ਜਾਂਦਾ ਹੈ ਜਾਂ ਜ਼ਮੀਨ ਵਿਚ ਮੜ੍ਹੀ ਰੂਪ ਤਥਾ ਕਬਰ ਵਿਚ ਦੱਬਿਆ ਜਾਂਦਾ ਹੈ ਅਥਵਾ ਉਜਾੜ ਜੰਗਲਾਂ ਵਿਚ ਕਾਂ, ਕੁੱਤੇ ਖਾ ਜਾਂਦੇ ਹਨ। |
| ਇਕਿ ਪਾਣੀ ਵਿਚਿ ਉਸਟੀਅਹਿ<br>ਇਕਿ ਭੀ ਫਿਰਿ ਹਸਣਿ ਪਾਹਿ ॥ | ਜਾਂ ਪਾਣੀ ਵਿਚ ਜਲ ਪ੍ਰਵਾਹ ਕੀਤਾ ਜਾਂਦਾ ਹੈ ਜਾਂ ਸੁੱਕੇ ਖੂਹ ਵਿਚ ਪਾ ਦਿੱਤਾ ਜਾਂਦਾ ਹੈ। |
| ਨਾਨਕ ਏਵ ਨ ਜਾਪਈ<br>ਕਿਥੈ ਜਾਇ ਸਮਾਹਿ ॥੨॥ | ਗੁਰੂ ਜੀ ਫ਼ੁਰਮਾਉਂਦੇ ਹਨ ਕੀ ਕਿਹਾ ਜਾ ਸਕਦਾ ਹੈ ਕਿ ਇਹ ਸਰੀਰ ਕਿਥੇ ਜਾ ਸਮਾਉਣਾ ਹੈ॥੨॥ |
| ਪਉੜੀ ॥ | ਪਉੜੀ॥ |
| ਤਿਨ ਕਾ ਖਾਧਾ ਪੈਧਾ ਮਾਇਆ<br>ਸਭੁ ਪਵਿਤੁ ਹੈ<br>ਜੋ ਨਾਮਿ ਹਰਿ ਰਾਤੇ ॥ | ਉਨ੍ਹਾਂ ਗੁਰਮੁਖਾਂ ਦਾ ਭੋਜਨ, ਬਸਤਰ ਤੇ ਧਨ ਦੌਲਤ ਸਭ ਪਵਿੱਤਰ ਹੋ ਜਾਂਦੇ ਹਨ, ਜੋ ਪ੍ਰਭੂ ਨਾਮ ਸਿਮਰਣ ਵਿਚ ਰੱਤੇ ਹੋਏ ਹਨ। |
| ਤਿਨ ਕੇ ਘਰ ਮੰਦਰ ਮਹਲ ਸਰਾਈ<br>ਸਭਿ ਪਵਿਤੁ ਹਹਿ<br>ਜਿਨੀ ਗੁਰਮੁਖਿ ਸੇਵਕ ਸਿਖ<br>ਅਭਿਆਗਤ ਜਾਇ ਵਰਸਾਤੇ ॥ | ਉਨ੍ਹਾਂ ਦੇ ਕੱਚੇ ਕੋਠੇ, ਪੱਕੇ ਮਕਾਨ, ਵੱਡੇ ਵੱਡੇ ਮਹੱਲ ਅਰ ਪਾਂਧੀਆਂ ਲਈ ਬਣਾਏ ਰੈਣ ਬਸੇਰੇ ਸਭ ਪਵਿੱਤਰ ਹੋ ਜਾਂਦੇ ਹਨ ਜਿਨ੍ਹਾਂ ਵਿਚ ਗੁਰੂ ਦੇ ਸਿੱਖ, ਸੰਤ, ਤਿਆਗਵਾਨ ਸਾਧੂ ਜਾ ਕੇ ਵਾਸਾ ਕਰਦੇ ਹਨ। |
| ਤਿਨ ਕੇ ਤੁਰੇ ਜੀਨ ਖੁਰਗੀਰ<br>ਸਭਿ ਪਵਿਤੁ ਹਹਿ<br>ਜਿਨੀ ਗੁਰਮੁਖਿ ਸਿਖ ਸਾਧ ਸੰਤ ਚੜਿ ਜਾਤੇ ॥ | ਤਿਨ੍ਹਾਂ ਦੇ ਘੋੜੇ, ਕਾਠੀਆਂ ਤੇ ਤਹਿਰੂ ਭਾਵ ਨਮਦਾ ਆਦਿ ਸਭ ਪਵਿੱਤਰ ਹੋ ਜਾਂਦੇ ਹਨ ਜਿਨ੍ਹਾਂ ਉਪਰ ਸਵਾਰ ਹੋ ਕੇ ਸੰਤ ਜਨ ਤੀਰਥਾਂ ਪਰ ਜਾਂਦੇ ਹਨ। |

ਤਿਨ ਕੇ ਕਰਮ ਧਰਮ ਕਾਰਜ
ਸਭਿ ਪਵਿਤ੍ਰ ਹਹਿ
ਜੋ ਬੋਲਹਿ ਹਰਿ ਹਰਿ
ਰਾਮ ਨਾਮੁ ਹਰਿ ਸਾਤੇ ॥

ਉਨ੍ਹਾਂ ਦੇ ਕਰਮ ਧਰਮ ਆਦਿ ਕਾਰਜ ਸਾਰੇ ਪਵਿੱਤਰ ਹਨ ਜੋ ਸਰਬ ਥਾਵਾਂ ਵਿਚ ਰਮੇ ਹੋਏ, ਸਰਬ ਵਿਆਪਕ ਹਰੀ ਦੇ ਨਾਮ ਨੂੰ ਸਤਿ ਜਾਣ ਕੇ ਉਚਾਰਦੇ ਹਨ।

ਜਿਨ ਕੈ ਪੋਤੈ ਪੁੰਨੁ ਹੈ
ਸੇ ਗੁਰਮੁਖਿ ਸਿਖ ਗੁਰੂ ਪਹਿ ਜਾਤੇ ॥੧੬॥

ਜਿਨ੍ਹਾਂ ਦੇ ਭਾਗਾਂ ਰੂਪ ਖ਼ਜ਼ਾਨੇ ਵਿਚ ਪੁੰਨਾਂ ਦੀ ਪੂੰਜੀ ਹੈ ਉਹੋ ਹੀ ਗੁਰਮੁਖ ਪਿਆਰੇ ਸਤਿਗੁਰਾਂ ਦੀ ਸ਼ਰਨ ਵਿਚ ਜਾਂਦੇ ਹਨ॥੧੬॥

ਸਬਦੁ ਸਾਰ: ***"ਇਕ ਦਝਹਿ ਇਕ ਦਬੀਅਹਿ ਇਕਨਾ ਕੁਤੇ ਖਾਹਿ ॥"*** ਦਾ ਭਾਵ ਇਹ ਹੈ ਕਿ ਐ ਜੀਵ! ਤੈਨੂੰ ਇਹ ਪਤਾ ਹੀ ਨਹੀਂ ਕਿ ਜਿਸ ਸਰੀਰ ਦਾ ਤੂੰ ਮਾਣ ਕਰ ਰਿਹਾ ਹੈਂ ***"ਕਿਆ ਜਾਣਾ ਕਿਵ ਮਰਹਗੇ ਕੈਸਾ ਮਰਣਾ ਹੋਇ ॥"*** (ਬਿਹਾਗੜਾ ਮ: ੩, ਪੰਨਾ ੫੫੫) ਇਸ ਦਾ ਅੰਤ ਕਿਵੇਂ ਹੋਣਾ ਹੈ। ***"ਤੀਨਿ ਸੰਙਿਆ ਕਰਿ ਦੇਹੀ ਕੀਨੀ ਜਲ ਕੂਕਰ ਭਸਮੇਹੀ ॥"*** (ਸੋਰਠਿ ਮ: ੫, ਪੰਨਾ ੬੦੯) ਜਲ ਪ੍ਰਵਾਹ ਹੋਵੇਗਾ ਜਾਂ ਕੁੱਤੇ ਬਿੱਲੇ ਖਾਣਗੇ ਤਥਾ ਜ਼ਮੀਨ ਵਿਚ ਹੀ ਦੱਬਿਆ ਜਾਵੇਗਾ ਅਥਵਾ ***"ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ ॥"*** (ਆਸਾ ਮ: ੧, ਪੰਨਾ ੪੬੬) ਤੇਰੀਆਂ ਇੱਟਾਂ ਬਣਾ ਕੇ ਪਕਾਈਆਂ ਜਾਣਗੀਆਂ ਅਰ ਸੜਨ ਵੇਲੇ ਪਈਆਂ ਪੁਕਾਰਾਂ ਕਰਨਗੀਆਂ।

ਇਹ ਮਨੁੱਖਾ ਜਨਮ ***"ਬਡਭਾਗੀ ਕਿਸੈ ਪਰਾਪਤਿ ਹੋਇ ॥"*** (ਗਉੜੀ ਸੁਖਮਨੀ ਮ: ੫, ਪੰਨਾ ੨੭੯) ਕਿਸੇ ਵੱਡੇ ਭਾਗਾਂ ਵਾਲਿਆਂ ਨੂੰ ਮਿਲਦਾ ਹੈ ਇਸ ਲਈ ਕੋਈ ਸ਼ੁਭ ਕੰਮ ਕਰ ਲੈ ਤਾਂ ਕਿ ***"ਆਇਆ ਸਫਲ ਤਾਹੂ ਕੋ ਗਨੀਐ ॥"*** (ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੨) ਤੇਰਾ ਆਉਣਾ ਸਫਲ ਹੋ ਜਾਵੇ, ਕਿਉਂਕਿ ਉਸੇ ਗੁਰਮੁਖ ਦਾ ਖਾਧਾ, ਪੀਤਾ, ਪਹਿਨਿਆ ਸਫਲ ਹੁੰਦਾ ਹੈ ਜੋ ਪ੍ਰਭੂ ਦੇ ਨਾਮ ਸਿਮਰਣ ਵਿਚ ਪਰਪੱਕ ਹੈ। ਸੰਸਾਰਕ ਅਡੰਬਰ ਵੀ ਉਸ ਦੇ ਪਵਿੱਤਰ ਹੋ ਜਾਂਦੇ ਹਨ, ਜਿਨ੍ਹਾਂ ਵਿਚ ਸੰਤ ਮਹਾਤਮਾ, ਗੁਰਮੁਖਾਂ, ਅਭਿਆਗਤਾਂ ਦੇ ਚਰਨ ਪੈ ਜਾਂਦੇ ਹਨ।

ਵਾਹਿਗੁਰੂ ਦਾ ਸਿਮਰਣ ਕਰਨ ਵਾਲਿਆਂ ਦੀ ਯਾਦ ਵਿਚ ਬਣੇ ਅਸਥਾਨ, ਧਰਮਸ਼ਾਲਾਵਾਂ, ਸਰਾਵਾਂ, ਰੈਣ ਬਸੇਰੇ ਓਦੋਂ ਮਹਾਨ ਅਤੇ ਪਵਿੱਤਰ ਹੁੰਦੇ ਹਨ ਜਦੋਂ ਉਥੇ ਸਤਿਸੰਗ, ਕੀਰਤਨ ਕਥਾ, ਪ੍ਰਸੰਗ ਹੁੰਦੇ ਹਨ ਅਰ ਬੇਗਿਣਤ ਪ੍ਰੇਮੀ ਇਕੱਠੇ ਹੋ ਕੇ ਪ੍ਰਭੂ ਦੇ ਨਾਮ ਦਾ ਜਾਪ ਕਰਦੇ ਹਨ। ਗੁਰੂ ਵਾਕ ਹੈ ***"ਜਿਥੈ ਜਾਏ ਭਗਤੁ ਸੁ ਥਾਨੁ ਸੁਹਾਵਣਾ ॥"*** (ਛੁਨਹੇ ਮ: ੫, ਪੰਨਾ ੧੩੬੩) ਜਿਸ ਸਥਾਨ ਪਰ ਭਗਤ ਜਨ ਜਾਂਦੇ ਹਨ ਓਹ ਅਸਥਾਨ ਸੁਹਾਵਣਾ ਭਾਵ ਸ਼ੋਭਾ ਯੋਗ ਹੋ ਜਾਂਦਾ ਹੈ।

*It is the spirit, tone or manner in which space is used that makes it mundane or sacred. Even spaces created by well-meaning persons lose their sanctity if polluted by the practices that serve ulterior designs. The construction of sacred space is one kind of discipline, its maintainance requires a discipline of a higher order. Awareness of the highest creative values as realized by the seekers with the help of Gurshabad alone guarantee that the sacred stays sacred.*

*ਰਾਗੁ ਸੋਰਠਿ ਵਾਰ ਮਹਲੇ ੪ ਕੀ*

ਸਲੋਕੁ ਮਃ ੩ ॥

ਨਾਨਕ ਨਾਵਹੁ ਘੁਥਿਆ ਹਲਤੁ ਪਲਤੁ ਸਭੁ ਜਾਇ ॥ ਜਪੁ ਤਪੁ ਸੰਜਮੁ ਸਭੁ ਹਿਰਿ ਲਇਆ ਮੁਠੀ ਦੂਜੈ ਭਾਇ ॥ ਜਮ ਦਰਿ ਬਧੇ ਮਾਰੀਅਹਿ ਬਹੁਤੀ ਮਿਲੈ ਸਜਾਇ ॥੧॥ ਮਃ ੩ ॥ ਸੰਤਾ ਨਾਲਿ ਵੈਰੁ ਕਮਾਵਦੇ ਦੁਸਟਾ ਨਾਲਿ ਮੋਹੁ ਪਿਆਰੁ ॥ ਅਗੈ ਪਿਛੈ ਸੁਖੁ ਨਹੀ ਮਰਿ ਜੰਮਹਿ ਵਾਰੋ ਵਾਰ ॥ ਤ੍ਰਿਸਨਾ ਕਦੇ ਨ ਬੁਝਈ ਦੁਬਿਧਾ ਹੋਇ ਖੁਆਰੁ ॥ ਮੁਹ ਕਾਲੇ ਤਿਨਾ ਨਿੰਦਕਾ ਤਿਤੁ ਸਚੈ ਦਰਬਾਰਿ ॥ ਨਾਨਕ ਨਾਮ ਵਿਹੂਣਿਆ ਨਾ ਉਰਵਾਰਿ ਨ ਪਾਰਿ ॥੨॥ ਪਉੜੀ ॥ ਜੋ ਹਰਿ ਨਾਮੁ ਧਿਆਇਦੇ ਸੇ ਹਰਿ ਹਰਿ ਨਾਮਿ ਰਤੇ ਮਨ ਮਾਹੀ ॥ ਜਿਨਾ ਮਨਿ ਚਿਤਿ ਇਕੁ ਅਰਾਧਿਆ ਤਿਨਾ ਇਕਸ ਬਿਨੁ ਦੂਜਾ ਕੋ ਨਾਹੀ ॥ ਸੇਈ ਪੁਰਖ ਹਰਿ ਸੇਵਦੇ ਜਿਨ ਧੁਰਿ ਮਸਤਕਿ ਲੇਖੁ ਲਿਖਾਹੀ ॥ ਹਰਿ ਕੇ ਗੁਣ ਨਿਤ ਗਾਵਦੇ ਹਰਿ ਗੁਣ ਗਾਇ ਗੁਣੀ ਸਮਝਾਹੀ ॥ ਵਡਿਆਈ ਵਡੀ ਗੁਰਮੁਖਾ ਗੁਰ ਪੂਰੈ ਹਰਿ ਨਾਮਿ ਸਮਾਹੀ ॥੧੭॥

*ਸ੍ਰੀ ਗੁਰੂ ਗ੍ਰੰਥ ਪੰਨਾ ੬੪੮-੪੯*

***ਸ਼ਬਦਾਰਥ:*** ਘੁਥਿਆ=ਖੁੰਝ ਗਏ, ਭੁੱਲ ਗਏ। ਹਿਰਿ=ਚੁਰਾਇਆ ਗਿਆ, ਲੁੱਟਿਆ ਪੁੱਟਿਆ ਗਿਆ। ਮੁਠੀ=ਠੱਗੇ ਗਏ, ਲੁੱਟੇ ਗਏ। ਜਮ ਦਰਿ=ਜਮਲੋਕ ਦੇ ਬੂਹੇ ਅੱਗੇ। ਵਿਹੂਣਿਆ=ਬਿਨਾਂ। ਉਰਵਾਰਿ=ਇਸ ਲੋਕ ਵਿਚ। ਪਾਰਿ=ਪਰਲੋਕ ਵਿਚ।

***ਸਾਰ ਭਾਵ:*** ਸੰਤ ਜਨਾਂ ਨਾਲ ਵੈਰ ਭਾਵ ਰੱਖਣ ਵਾਲਾ ਦੁਖੀ ਹੀ ਹੁੰਦਾ ਹੈ।

| ਮੂਲ | ਅਰਥ |
|---|---|
| ਸਲੋਕੁ ਮਃ ੩ ॥ | ਸਲੋਕੁ ਮ: ੩ ॥ |
| ਨਾਨਕ ਨਾਵਹੁ ਘੁਥਿਆ ਹਲਤੁ ਪਲਤੁ ਸਭੁ ਜਾਇ ॥ | ਜਿਹੜਾ ਜੀਵ ਵਾਹਿਗੁਰੂ ਦੇ ਨਾਮ ਸਿਮਰਣ ਤੋਂ ਖੁੰਝ ਗਿਆ ਭਾਵ ਭੁੱਲ ਗਿਆ ਹੈ ਉਸ ਦਾ ਲੋਕ ਅਤੇ ਪ੍ਰਲੋਕ ਅਜਾਂਈ ਚਲੇ ਜਾਂਦੇ ਹਨ। |

| | |
|---|---|
| ਜਪੁ ਤਪੁ ਸੰਜਮੁ ਸਭੁ ਹਿਰਿ ਲਇਆ ਮੁਠੀ ਦੂਜੈ ਭਾਇ ॥ | ਉਹ ਵਾਹਿਗੁਰੂ ਦਾ ਆਸਰਾ ਛੱਡ ਕੇ ਹੋਰਨਾਂ ਨਾਲ ਪ੍ਰੇਮ ਕਰਨ ਕਰਕੇ ਲੁੱਟਿਆ ਪੁੱਟਿਆ ਜਾਂਦਾ ਹੈ ਤੇ ਉਸ ਦੇ ਜਪ ਤਪ ਨੇਮ ਬ੍ਰਤ ਆਦਿ ਕੀਤੇ ਕਰਮ ਬਿਅਰਥ ਚਲੇ ਜਾਂਦੇ ਹਨ। |
| ਜਮ ਦਰਿ ਬਧੇ ਮਾਰੀਅਹਿ ਬਹੁਤੀ ਮਿਲੈ ਸਜਾਇ ॥੧॥ | ਉਸ ਨੂੰ ਜਮਲੋਕ ਦੇ ਬੂਹੇ ਅੱਗੇ ਬੰਨ੍ਹ ਕੇ ਮਾਰ ਮਾਰ ਕੇ ਬਹੁਤ ਭਿਆਨਕ ਦੰਡ, ਕਸ਼ਟ ਦਿੱਤੇ ਜਾਂਦੇ ਹਨ ॥੧॥ |
| ਮਃ ੩ ॥ | ਮ: ੩ ॥ |
| ਸੰਤਾ ਨਾਲਿ ਵੈਰੁ ਕਮਾਵਦੇ ਦੁਸਟਾ ਨਾਲਿ ਮੋਹੁ ਪਿਆਰੁ ॥ | ਜਿਹੜੇ ਮਨਮੁਖ ਸੰਤਾਂ ਨਾਲ ਤਾਂ ਵੈਰ ਕਰਦੇ ਹਨ ਅਰ ਖੋਟਿਆਂ ਦੁਸ਼ਟਾਂ ਬੰਦਿਆਂ ਨਾਲ ਮੋਹ ਪਿਆਰ ਪਾਉਂਦੇ ਹਨ। |
| ਅਗੈ ਪਿਛੈ ਸੁਖੁ ਨਹੀ ਮਰਿ ਜੰਮਹਿ ਵਾਰੋ ਵਾਰ ॥ | ਉਨ੍ਹਾਂ ਨੂੰ ਏਥੇ ਓਥੇ ਲੋਕ ਪ੍ਰਲੋਕ ਵਿਚ ਕੋਈ ਸੁਖ ਨਹੀਂ ਮਿਲਦਾ ਅਰ ਘੜੀ ਘੜੀ ਜੰਮਦੇ ਅਤੇ ਮਰਦੇ ਰਹਿੰਦੇ ਹਨ। |
| ਤ੍ਰਿਸਨਾ ਕਦੇ ਨ ਬੁਝਈ ਦੁਬਿਧਾ ਹੋਇ ਖੁਆਰੁ ॥ | ਉਨ੍ਹਾਂ ਦੀ ਤ੍ਰਿਸ਼ਨਾ ਅੱਗ ਕਦੇ ਬੁਝਦੀ ਹੀ ਨਹੀਂ। ਦੁਬਿਧਾ ਵਿਚ ਥਾਂ ਥਾਂ ਦੀ ਭਟਕਣਾ ਵਿਚ ਖੱਜਲ ਖ਼ਰਾਬ ਹੁੰਦੇ ਰਹਿੰਦੇ ਹਨ। |
| ਮੁਹ ਕਾਲੇ ਤਿਨਾ ਨਿੰਦਕਾ ਤਿਤੁ ਸਚੈ ਦਰਬਾਰਿ ॥ | ਓਸ ਸੱਚੀ ਦਰਗਾਹ ਵਿਚ ਉਨ੍ਹਾਂ ਮਨਮੁਖਾਂ ਨਿੰਦਕਾਂ ਦੇ ਮੂੰਹ ਕਾਲੇ ਹੁੰਦੇ ਹਨ। |
| ਨਾਨਕ ਨਾਮ ਵਿਹੂਣਿਆ ਨਾ ਉਰਵਾਰਿ ਨ ਪਾਰਿ ॥੨॥ | ਜੋ ਵਾਹਿਗੁਰੂ ਦੇ ਨਾਮ ਸਿਮਰਣ ਤੋਂ ਖ਼ਾਲੀ ਹਨ ਉਹ ਨਾ ਲੋਕ ਵਿਚ ਤੇ ਨਾ ਪ੍ਰਲੋਕ ਵਿਚ ਜਾਣ ਜੋਗੇ ਹਨ। ਭਾਵ ਵਿਚ-ਵਿਚਾਲੇ ਹੀ ਗੋਤੇ ਖਾਂਦੇ ਰਹਿੰਦੇ ਹਨ ॥੨॥ |
| ਪਉੜੀ ॥ | ਪਉੜੀ ॥ |
| ਜੋ ਹਰਿ ਨਾਮੁ ਧਿਆਇਦੇ ਸੇ ਹਰਿ ਹਰਿ ਨਾਮਿ ਰਤੇ ਮਨ ਮਾਹੀ ॥ | ਜਿਹੜੇ ਗੁਰਮੁਖ ਪ੍ਰਭੂ ਦਾ ਨਾਮ ਸਿਮਰਣ ਕਰਦੇ ਹਨ ਉਹ ਹਰ ਸਮੇਂ ਮਨ ਬਾਣੀ ਕਰਕੇ ਓਸ ਪਰਮਾਤਮਾ ਦੇ ਨਾਮ ਰੰਗ ਵਿਚ ਹੀ ਰਤੇ ਰਹਿੰਦੇ ਹਨ। |
| ਜਿਨਾ ਮਨਿ ਚਿਤਿ ਇਕੁ ਅਰਾਧਿਆ ਤਿਨਾ ਇਕਸ ਬਿਨੁ ਦੂਜਾ ਕੋ ਨਾਹੀ ॥ | ਜਿਨ੍ਹਾਂ ਨੇ ਮਨ ਚਿੱਤ ਵਿਚ ਇਕ ਪ੍ਰਭੂ ਨੂੰ ਹੀ ਯਾਦ ਕੀਤਾ ਹੈ ਉਨ੍ਹਾਂ ਨੂੰ ਇਕ ਪ੍ਰਭੂ ਬਿਨਾਂ ਹੋਰ ਕੋਈ ਦੂਸਰਾ ਦਿੱਸਦਾ ਹੀ ਨਹੀਂ। |
| ਸੇਈ ਪੁਰਖ ਹਰਿ ਸੇਵਦੇ ਜਿਨ ਧੁਰਿ ਮਸਤਕਿ ਲੇਖੁ ਲਿਖਾਹੀ ॥ | ਪਰੰਤੂ ਉਹੋ ਗੁਰਮੁਖ ਭਗਤ ਪ੍ਰਭੂ ਦਾ ਸਿਮਰਣ ਕਰਦੇ ਹਨ ਜਿਨ੍ਹਾਂ ਦੇ ਮੱਥੇ ਪਰ ਧੁਰ ਤੋਂ ਹੀ ਲੇਖ ਲਿਖਿਆ ਹੁੰਦਾ ਹੈ। |

**ਹਰਿ ਕੇ ਗੁਣ ਨਿਤ ਗਾਵਦੇ**
**ਹਰਿ ਗੁਣ ਗਾਇ ਗੁਣੀ ਸਮਝਾਹੀ ॥**

ਉਹ ਪ੍ਰੇਮੀ ਹਰੀ ਪ੍ਰਭੂ ਦੇ ਗੁਣਾਂ ਨੂੰ ਨਿਤਾਪ੍ਰਤਿ ਭਾਵ ਹਰ ਰੋਜ਼ ਗਾਉਂਦੇ ਅਰ ਹੋਰਨਾਂ ਨੂੰ ਗੁਣ ਗਾ ਕੇ ਗੁਣਾਂ ਦਾ ਗਾਇਨ ਕਰਨਾ ਸਮਝਾਉਂਦੇ ਹਨ।

**ਵਡਿਆਈ ਵਡੀ ਗੁਰਮੁਖਾ**
**ਗੁਰ ਪੂਰੈ ਹਰਿ ਨਾਮਿ ਸਮਾਹੀ ॥੧੭॥**

ਐਸੇ ਗੁਰਮੁਖਾਂ ਦੀ ਮਹਿਮਾ ਬੜੀ ਵੱਡੀ ਹੈ ਜੋ ਪੂਰਿਆਂ ਗੁਰਾਂ ਦੇ ਉਪਦੇਸ਼ ਦੁਆਰਾ ਹਰੀ ਦੇ ਨਾਮ ਸਿਮਰਣ ਵਿਚ ਸਮਾਏ ਹੋਏ ਹਨ ॥੧੭॥

*ਸਬਦੁ ਸਾਰ :* ***"ਨਾਨਕ ਨਾਵਹੁ ਘੁਥਿਆ"*** ਵਾਹਿਗੁਰੂ ਦੇ ਨਾਮ ਸਿਮਰਣ ਤੋਂ ਜੋ ਖੁੰਝ ਗਿਆ ਭਾਵ ਵਿਸ਼ੇ ਵਿਕਾਰਾਂ ਵਿਚ ਪਰਚ ਕੇ ਨਾਮ ਸਿਮਰਣ ਵੱਲ ਧਿਆਨ ਹੀ ਨਾ ਦਿੱਤਾ ਅਤੇ ***"ਬੁਰੇ ਕਾਮ ਕਉ ਊਠਿ ਖਲੋਇਆ ॥ ਨਾਮ ਕੀ ਬੇਲਾ ਪੈ ਪੈ ਸੋਇਆ ॥"*** (ਸੂਹੀ ਮ: ੫, ਪੰਨਾ ੭੩੮) ਨਾਮ ਵੱਲੋਂ ਆਲਸ ਕਰ ਲਿਆ ਹੈ ਉਹ ***"ਹਲਤਿ ਪਲਤਿ ਓਇ ਸੁਖੁ ਨ ਪਾਵਹਿ ਅੰਤਿ ਗਏ ਪਛੁਤਾਇ ॥"*** (ਗੂਜਰੀ ਕੀ ਵਾਰ ਮ: ੩, ਪੰਨਾ ੫੧੧) ਲੋਕ ਪ੍ਰਲੋਕ ਭਾਵ ਦੋਹਾਂ ਥਾਵਾਂ ਵਿਚ ਸੁਖ ਨਹੀਂ ਪਾਉਂਦਾ। ਇਸ ਕਰਕੇ ***"ਹਲਤਿ ਨ ਸੋਭਾ ਪਲਤਿ ਨ ਢੋਈ ਅਹਿਲਾ ਜਨਮੁ ਗਵਾਇਆ ॥"*** (ਗਉੜੀ ਚੇਤੀ ਮ: ੧, ਪੰਨਾ ੧੫੫) ਉਸ ਨੂੰ ਕਿਤੇ ਢੋਈ ਨਹੀਂ ਮਿਲਦੀ ਤੇ ਉਸ ਨੇ ***"ਮਾਨਸ ਜਨਮ ਅਕਾਰਥ ਖੋਵਤ ਲਾਜ ਨ ਲੋਕ ਹਸਨ ਕੀ ॥"*** (ਆਸਾ ਮ: ੯, ਪੰਨਾ ੪੧੧) ਲੋਕ ਲਾਜ ਤੋਂ ਬੇਪ੍ਰਵਾਹ ਹੋ ਕੇ ਮਨੁੱਖਾ ਜਨਮ ਬੇ ਅਰਥ ਹੀ ਗਵਾ ਦਿੱਤਾ ਹੈ ***"ਭ੍ਰਮਤ ਫਿਰਤ ਬਹੁ ਜਨਮ ਬਿਲਾਨੇ"*** (ਆਸਾ ਬਾਣੀ ਭਗਤ ਧੰਨਾ ਜੀ, ਪੰਨਾ ੪੮੭)

ਨਾਮ ਸਿਮਰਣ ਤੋਂ ਹੀਣੇ ਆਦਮੀ ***"ਨਾਮ ਵਿਹੂਣੇ ਆਦਮੀ ਧ੍ਰਿਗੁ ਜੀਵਨ ਕਰਮ ਕਰੇਹਿ ॥"*** (ਗੂਜਰੀ ਮ: ੧, ਪੰਨਾ ੪੮੯) ਧ੍ਰਿਕਾਰਾਂ ਪੈਣ ਵਾਲੇ ਕਰਮ ਕਰਦੇ ਹਨ ਜਿਸ ਕਰਕੇ ਇਹ ***"ਨਾਮੁ ਵਿਸਾਰਿ ਚਲੈ ਮੁਹਿ ਕਾਲੈ ਦਰਗਹ ਝੂਠੁ ਖੁਆਰਾ ਹੇ ॥"*** (ਮਾਰੂ ਮ: ੧, ਪੰਨਾ ੧੦੨੭) ਕਾਲਾ ਮੂੰਹ ਕਰ ਕੇ ਦਰਗਾਹ ਵਿਚ ਲਿਆਂਦੇ ਜਾਂਦੇ ਹਨ ਤੇ ਝੂਠ ਪਾਪ ਕਰਮਾਂ ਦੇ ਬਦਲੇ ਰੱਜ ਕੇ ਖ਼ੁਆਰ ਕੀਤੇ ਜਾਂਦੇ ਹਨ।

ਐਸੇ ਨਾਮ ਵਿਹੂਣੇ ਮਨਮੁਖਾਂ ਦੇ ***"ਹਲਤੁ ਪਲਤੁ ਦੋਵੈ ਗਏ ਦਰਗਹ ਨਾਹੀ ਥਾਉ ॥"*** (ਗਉੜੀ ਮ: ੩, ਪੰਨਾ ੩੧੪) ਲੋਕ ਪ੍ਰਲੋਕ ਦੋਨੋਂ ਹੀ ਚਲੇ ਗਏ ਭਾਵ ਦੋਵੇਂ ਥਾਵਾਂ 'ਤੇ ਟਿਕਾਣਾ ਨਹੀਂ ਰਿਹਾ।

ਪਰ ਜੇ ਇਨ੍ਹਾਂ ਉਪਰ ਸੱਚੇ ਪਾਤਸ਼ਾਹ ਦੀ ਕਿਰਪਾ ਦ੍ਰਿਸ਼ਟੀ ਹੋ ਜਾਵੇ ਤਾਂ ਸਤਿਗੁਰਾਂ ਨਾਲ ਮਿਲਾਪ ਹੋ ਜਾਣ ਪਰ ***"ਕਹੁ ਨਾਨਕ ਗੁਰਿ ਕੀਨੀ ਮਇਆ ॥ ਹਲਤਿ ਪਲਤਿ ਮੁਖ ਊਜਲ ਭਇਆ ॥"*** (ਕਾਨੜਾ ਮ: ੫, ਪੰਨਾ ੧੨੯੮) ਸਤਿਗੁਰਾਂ ਦੀ ਕਿਰਪਾ ਨਾਲ ਲੋਕ ਪ੍ਰਲੋਕ ਵਿਚ ਉੱਜਲ ਮੁੱਖ ਹੋ ਜਾਂਦਾ ਹੈ।

*Enthusiastic about ways of the world but indolent in attending to the hunger of the soul, such is the common pattern of life. It brings no comfort physically; it starves us spiritually. We are losers on both the counts.*

ਰਾਗੁ ਸੋਰਠਿ ਵਾਰ ਮਹਲੇ ੪ ਕੀ

ਸਲੋਕੁ ਮਃ ੩ ॥

ਸਤਿਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ ॥ ਸਬਦਿ ਮਰਹਿ ਫਿਰਿ ਨਾ ਮਰਹਿ ਤਾ ਸੇਵਾ ਪਵੈ ਸਭ ਥਾਇ ॥ ਪਾਰਸ ਪਰਸਿਐ ਪਾਰਸੁ ਹੋਵੈ ਸਚਿ ਰਹੈ ਲਿਵ ਲਾਇ ॥ ਜਿਸੁ ਪੂਰਬਿ ਹੋਵੈ ਲਿਖਿਆ ਤਿਸੁ ਸਤਿਗੁਰੁ ਮਿਲੈ ਪ੍ਰਭੁ ਆਇ ॥ ਨਾਨਕ ਗਣਤੈ ਸੇਵਕੁ ਨਾ ਮਿਲੈ ਜਿਸੁ ਬਖਸੇ ਸੋ ਪਵੈ ਥਾਇ ॥੧॥ ਮਃ ੩ ॥ ਮਹਲੁ ਕੁਮਹਲੁ ਨ ਜਾਣਨੀ ਮੂਰਖ ਅਪਣੈ ਸੁਆਇ ॥ ਸਬਦੁ ਚੀਨਹਿ ਤਾ ਮਹਲੁ ਲਹਹਿ ਜੋਤੀ ਜੋਤਿ ਸਮਾਇ ॥ ਸਦਾ ਸਚੇ ਕਾ ਭਉ ਮਨਿ ਵਸੈ ਤਾ ਸਭਾ ਸੋਝੀ ਪਾਇ ॥ ਸਤਿਗੁਰੁ ਅਪਣੈ ਘਰਿ ਵਰਤਦਾ ਆਪੇ ਲਏ ਮਿਲਾਇ ॥ ਨਾਨਕ ਸਤਿਗੁਰਿ ਮਿਲਿਐ ਸਭ ਪੂਰੀ ਪਈ ਜਿਸ ਨੋ ਕਿਰਪਾ ਕਰੇ ਰਜਾਇ ॥੨॥ ਪਉੜੀ ॥ ਧੰਨੁ ਧਨੁ ਭਾਗ ਤਿਨਾ ਭਗਤ ਜਨਾ ਜੋ ਹਰਿ ਨਾਮਾ ਹਰਿ ਮੁਖਿ ਕਹਤਿਆ ॥ ਧਨੁ ਧਨੁ ਭਾਗ ਤਿਨਾ ਸੰਤ ਜਨਾ ਜੋ ਹਰਿ ਜਸੁ ਸ੍ਰਵਣੀ ਸੁਣਤਿਆ ॥ ਧਨੁ ਧਨੁ ਭਾਗ ਤਿਨਾ ਸਾਧ ਜਨਾ ਹਰਿ ਕੀਰਤਨੁ ਗਾਇ ਗੁਣੀ ਜਨ ਬਣਤਿਆ ॥ ਧਨੁ ਧਨੁ ਭਾਗ ਤਿਨਾ ਗੁਰਮੁਖਾ ਜੋ ਗੁਰ ਸਿਖ ਲੈ ਮਨੁ ਜਿਣਤਿਆ ॥ ਸਭ ਦੂ ਵਡੇ ਭਾਗ ਗੁਰਸਿਖਾ ਕੇ ਜੋ ਗੁਰ ਚਰਣੀ ਸਿਖ ਪੜਤਿਆ ॥੧੮॥

*ਸ੍ਰੀ ਗੁਰੂ ਗ੍ਰੰਥ ਪੰਨਾ ੬੪੯*

*ਸ਼ਬਦਾਰਥ:* ਗਾਖੜੀ=ਕਠਿਨ, ਔਖੀ। ਸਿਰੁ ਦੀਜੈ=ਸਿਰ ਅਰਪ ਦੇਵੇ, ਅਹੰਭਾਵ ਦਾ ਤਿਆਗ। ਆਪੁ ਗਵਾਇ=ਅਹੰਭਾਵ ਗੁਆ ਕੇ, ਛੱਡ ਕੇ। ਥਾਇ=ਸਫਲ, ਪ੍ਰਵਾਨ, ਪੂਰੀ। ਪਰਸਿਐ=ਛੂਹ ਕੇ, ਨਾਲ ਲੱਗ ਕੇ। ਗਣਤੈ=ਗਿਣਤੀਆਂ, ਮਿਣਤੀਆਂ, ਨੁਕਤਾ ਚੀਨੀਆਂ ਕਰਨੀਆਂ, ਵਿਚਾਰਾਂ ਕਰਨ ਲੱਗ ਪੈਣੀਆਂ। ਮਹਲੁ ਕੁਮਹਲੁ=ਥਾਂ ਕੁਥਾਂ, ਯੋਗ ਅਯੋਗ। ਸੁਆਇ=ਮਨੋਰਥ। ਰਜਾਇ=ਪਰਮਾਤਮਾ। ਸ੍ਰਵਣੀ=ਕੰਨੀਂ। ਬਣਤਿਆ=ਬਣਦੇ। ਜਿਣਤਿਆ=ਜਿੱਤਿਆ। ਪੜਤਿਆ=ਪੈਂਦੇ ਹਨ।

*ਸਾਰ ਭਾਵ:* ਗੁਰਾਂ ਦੀ ਸੇਵਾ ਕਰਨ ਲਈ ਆਪਣੇ ਆਪੇ ਦਾ ਤਿਆਗ ਕਰਨਾ ਪੈਂਦਾ ਹੈ।

| ਮੂਲ | ਅਰਥ |
|---|---|
| ਸਲੋਕੁ ਮਃ ੩ ॥ | ਸਲੋਕੁ ਮ: ੩ ॥ |
| ਸਤਿਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ ॥ | ਸਤਿਗੁਰਾਂ ਦੀ ਸੇਵਾ ਭਗਤੀ ਕਰਨੀ ਬੜੀ ਔਖੀ ਭਾਵ ਕਠਿਨ ਹੈ। ਇਹ ਉਹੋ ਹੀ ਕਰ ਸਕਦਾ ਹੈ ਜੋ ਆਪਣਾ ਅਹੰਭਾਵ ਰੂਪ ਸਿਰ ਸੌਂਪ ਦੇਵੇ। |
| ਸਬਦਿ ਮਰਹਿ ਫਿਰਿ ਨਾ ਮਰਹਿ ਤਾ ਸੇਵਾ ਪਵੈ ਸਭ ਥਾਇ ॥ | ਗੁਰਾਂ ਦੇ ਉਪਦੇਸ਼ ਦੁਆਰਾ ਜੋ ਅਹੰਭਾਵ ਤੋਂ ਮਰ ਗਿਆ ਹੈ ਉਹ ਮੁੜ ਮੁੜ ਹੰਕਾਰ ਵਿਚ ਨਹੀਂ ਮਰਦਾ। ਇਸੇ ਲਈ ਉਸ ਦੀ ਸੇਵਾ ਪ੍ਰਵਾਨੀ ਜਾਂਦੀ ਹੈ। |
| ਪਾਰਸ ਪਰਸਿਐ ਪਾਰਸੁ ਹੋਵੈ ਸਚਿ ਰਹੈ ਲਿਵ ਲਾਇ ॥ | ਲੋਹਾ ਪਾਰਸ ਨਾਲ ਛੂਹ ਕੇ ਸੋਨਾ ਬਣ ਜਾਂਦਾ ਹੈ ਪਰ ਗੁਰੂ ਕਾ ਸਿੱਖ ਗੁਰ ਉਪਦੇਸ਼ ਗ੍ਰਹਿਣ ਕਰ ਕੇ ਪਾਰਸ ਰੂਪ, ਗੁਰਾਂ ਦਾ ਰੂਪ ਹੀ ਹੋ ਜਾਂਦਾ ਹੈ ਅਰ ਸੱਚੇ ਪ੍ਰਭੂ ਨਾਲ ਲਿਵ ਲੱਗ ਜਾਂਦੀ ਹੈ। |
| ਜਿਸੁ ਪੂਰਬਿ ਹੋਵੈ ਲਿਖਿਆ ਤਿਸੁ ਸਤਿਗੁਰੁ ਮਿਲੈ ਪ੍ਰਭੁ ਆਇ ॥ | ਜਿਸ ਦੇ ਪੂਰਬਲੇ ਭਾਗਾਂ ਵਿਚ ਇਹ ਲੇਖ ਲਿਖਿਆ ਹੁੰਦਾ ਹੈ ਉਸ ਨੂੰ ਸਤਿਗੁਰਾਂ ਦਾ ਸਹਿਜੇ ਹੀ ਮਿਲਾਪ ਹੋ ਜਾਂਦਾ ਹੈ। |
| ਨਾਨਕ ਗਣਤੈ ਸੇਵਕੁ ਨਾ ਮਿਲੈ ਜਿਸੁ ਬਖਸੇ ਸੋ ਪਵੈ ਥਾਇ ॥੧॥ | ਪਰ ਗਿਣਤੀਆਂ ਗਿਣਨ ਵਾਲਾ ਅਰਥਾਤ ਨੋਕਾਂ ਝੋਕਾਂ ਕਰਨ ਵਾਲਾ ਜੋ ਸੇਵਾਦਾਰ ਹੁੰਦਾ ਹੈ ਉਸ ਦਾ ਮੇਲ ਨਹੀਂ ਹੋ ਸਕਦਾ। ਜਿਸ ਨੂੰ ਵਾਹਿਗੁਰੂ ਆਪ ਹੰਕਾਰ ਤੋਂ ਬਚਾ ਲੈਂਦਾ ਹੈ ਉਹ ਹੀ ਥਾਂ ਪੈਂਦਾ ਹੈ ਭਾਵ ਪ੍ਰਵਾਨਿਆ ਜਾਂਦਾ ਹੈ॥੧॥ |
| ਮਃ ੩ ॥ | ਮ: ੩ ॥ |
| ਮਹਲੁ ਕੁਮਹਲੁ ਨ ਜਾਣਨੀ ਮੂਰਖ ਅਪਣੈ ਸੁਆਇ ॥ | ਮੂਰਖ ਸੇਵਕ ਯੋਗ ਅਯੋਗ ਆਤਮਾ ਅਨਾਤਮਾ ਤਾਂ ਜਾਣਦਾ ਹੀ ਨਹੀਂ ਤੇ ਆਪਣੇ ਮਤਲਬ ਦੀ ਹੀ ਕਾਰ ਕਰਦਾ ਹੈ। |
| ਸਬਦੁ ਚੀਨਹਿ ਤਾ ਮਹਲੁ ਲਹਹਿ ਜੋਤੀ ਜੋਤਿ ਸਮਾਇ ॥ | ਜੇ ਸਤਿਗੁਰਾਂ ਦਾ ਉਪਦੇਸ਼ ਸਮਝ ਲਵੇ ਤਾਂ ਆਤਮਾ ਅਨਾਤਮਾ ਦੇ ਭੇਦ ਨੂੰ ਜਾਣ ਕੇ ਸਰੂਪ ਰੂਪੀ ਮਹਲੁ ਦੀ ਜੋਤ ਵਿਚ ਜੋਤ ਮਿਲ ਜਾਂਦੀ ਹੈ। |
| ਸਦਾ ਸਚੇ ਕਾ ਭਉ ਮਨਿ ਵਸੈ ਤਾ ਸਭਾ ਸੋਝੀ ਪਾਇ ॥ | ਉਸ ਦੇ ਮਨ ਵਿਚ ਸਦਾ ਪ੍ਰਭੂ ਦਾ ਭੈ ਵੱਸ ਜਾਂਦਾ ਹੈ। ਜਿਸ ਕਰਕੇ ਹਰ ਪ੍ਰਕਾਰ ਦੀ ਸੂਝ ਬੂਝ ਹੋ ਜਾਂਦੀ ਹੈ। |

**ਸਤਿਗੁਰੁ ਅਪਣੈ ਘਰਿ ਵਰਤਦਾ**
**ਆਪੇ ਲਏ ਮਿਲਾਇ ॥**

ਸਤਿਗੁਰੂ ਜੀ ਤਾਂ ਸਦਾ ਹੀ ਆਪਣੇ ਸਰੂਪ ਘਰ ਵਿਚ ਇਸਥਿਤ ਹੁੰਦੇ ਹਨ। ਉਹ ਐਸੇ ਸੇਵਕ ਨੂੰ ਭੀ ਆਪਣੇ ਨਾਲ ਮਿਲਾ ਲੈਂਦੇ ਹਨ।

**ਨਾਨਕ ਸਤਿਗੁਰਿ ਮਿਲਿਐ**
**ਸਭ ਪੂਰੀ ਪਈ**
**ਜਿਸ ਨੋ ਕਿਰਪਾ ਕਰੇ ਰਜਾਇ ॥੨॥**

ਜਿਸ ਉਪਰ ਪ੍ਰਭੂ ਦੀ ਕਿਰਪਾ ਹੋ ਜਾਂਦੀ ਹੈ, ਉਸ ਦਾ ਸਤਿਗੁਰਾਂ ਨਾਲ ਮਿਲਾਪ ਹੋ ਜਾਂਦਾ ਹੈ ਤੇ ਉਸ ਸੇਵਕ ਦੀ ਸਭ ਘਾਲਣਾ ਪੂਰੀ ਹੋ ਜਾਂਦੀ ਹੈ ਭਾਵ ਸਫਲ ਹੋ ਜਾਂਦੀ ਹੈ ॥੨॥

**ਪਉੜੀ ॥**

ਪਉੜੀ ॥

**ਧੰਨੁ ਧਨੁ ਭਾਗ ਤਿਨਾ ਭਗਤ ਜਨਾ**
**ਜੋ ਹਰਿ ਨਾਮਾ ਹਰਿ ਮੁਖਿ ਕਹਤਿਆ ॥**

ਉਨ੍ਹਾਂ ਭਗਤਾਂ ਦੇ ਧੰਨਤਾਯੋਗ ਭਾਗ ਹਨ ਜੋ ਹਰ ਸਮੇਂ ਮੁਖ ਵਿਚੋਂ ਹਰੀ ਦਾ ਨਾਮ ਕਹਿੰਦੇ ਭਾਵ ਜਪਦੇ ਹਨ।

**ਧਨੁ ਧਨੁ ਭਾਗ ਤਿਨਾ ਸੰਤ ਜਨਾ**
**ਜੋ ਹਰਿ ਜਸੁ ਸ੍ਰਵਣੀ ਸੁਣਤਿਆ ॥**

ਉਨ੍ਹਾਂ ਸੰਤ ਪੁਰਸ਼ਾਂ ਦੇ ਧੰਨ ਭਾਗ ਹਨ ਜੋ ਹਰੀ ਦਾ ਜਸ ਕੰਨਾਂ ਰਾਹੀਂ ਸੁਣਦੇ ਹਨ।

**ਧਨੁ ਧਨੁ ਭਾਗ ਤਿਨਾ ਸਾਧ ਜਨਾ**
**ਹਰਿ ਕੀਰਤਨੁ ਗਾਇ ਗੁਣੀ ਜਨ ਬਣਤਿਆ ॥**

ਉਨ੍ਹਾਂ ਸਾਧਾਂ, ਮਹਾਤਮਾਂ ਦੇ ਭੀ ਧੰਨ ਭਾਗ ਹਨ, ਜੋ ਪ੍ਰਭੂ ਦਾ ਜਸ ਗਾਇਨ ਕਰ ਕੇ ਗੁਣਵਾਨ ਪੁਰਸ਼ ਬਣਦੇ ਹਨ।

**ਧਨੁ ਧਨੁ ਭਾਗ ਤਿਨਾ ਗੁਰਮੁਖਾ**
**ਜੋ ਗੁਰ ਸਿਖ ਲੈ ਮਨੁ ਜਿਣਤਿਆ ॥**

ਧੰਨਤਾਯੋਗ ਭਾਗ ਹਨ ਉਨ੍ਹਾਂ ਗੁਰਮੁਖਾਂ ਦੇ ਜੋ ਗੁਰਾਂ ਪਾਸੋਂ ਸਿੱਖਿਆ ਲੈ ਕੇ ਆਪਣੇ ਮਨ ਨੂੰ ਜਿੱਤਦੇ ਹਨ।

**ਸਭ ਦੂ ਵਡੇ ਭਾਗ ਗੁਰਸਿਖਾ ਕੇ**
**ਜੋ ਗੁਰ ਚਰਣੀ ਸਿਖ ਪੜਤਿਆ ॥੧੮॥**

ਸਭ ਤੋਂ ਵੱਡੇ ਭਾਗਾਂ ਵਾਲੇ ਉਹ ਗੁਰੂ ਦੇ ਸਿੱਖ ਹਨ ਜੋ ਗੁਰਾਂ ਦੇ ਚਰਨਾਂ ਵਿਚ ਪਏ ਹੋਏ ਹਨ ॥੧੮॥

*ਸਬਦੁ ਸਾਰ :* ***"ਨਾਨਕ ਗਣਤੈ ਸੇਵਕੁ ਨਾ ਮਿਲੈ"*** ਇਸ ਸ਼ਬਦ ਵਿਚ ਮੁਖ ਵਿਚਾਰ ਇਹ ਹੈ ਕਿ ਜੋ ਗੁਰੂ ਘਰ ਦੀ ਸੇਵਾ ਕਰਨੀ ਚਾਹੁੰਦਾ ਹੈ ਉਹ ***"ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ ॥"*** (ਆਸਾ ਮ: ੨, ਪੰਨਾ ੪੭੪) ਆਪਣਾ ਅਹੰਭਾਵ ਛੱਡ ਕੇ ਸੇਵਾ ਕਰੇਗਾ ਤਾਂ ਹੀ ਸਨਮਾਨ ਪ੍ਰਾਪਤ ਕਰ ਸਕਦਾ ਹੈ। ਕਿਉਂਕਿ ***"ਗਣਤੈ ਸੇਵ ਨ ਹੋਵਈ ਕੀਤਾ ਥਾਇ ਨ ਪਾਇ ॥"*** (ਸਾਰੰਗ ਕੀ ਵਾਰ ਮ: ੪, ਪੰਨਾ ੧੨੪੬) ਕਰਾਂ ਨਾ ਕਰਾਂ, ਇਸ ਤਰ੍ਹਾਂ ਦੀਆਂ ਗਿਣਤੀਆਂ ਗਿਣਨ ਵਾਲੇ ਦੀ ਸੇਵਾ ਪ੍ਰਵਾਨੀ ਨਹੀਂ ਜਾਂਦੀ।

ਜਿਨ੍ਹਾਂ ਗੁਰਮੁਖਾਂ ਨੇ ***"ਗਣਤ ਨ ਗਣੀ ਹੁਕਮੁ ਪਛਾਣਾ ਬੋਲੀ ਭਾਇ ਸੁਭਾਈ ॥"*** (ਪ੍ਰਭਾਤੀ ਦਖਣੀ ਮ: ੧, ਪੰਨਾ ੧੩੪੪) ਆਪਣੇ ਮਨ ਦੀ ਦੁਚਿਤੀ ਤਿਆਗ ਕੇ ਸਤਿਗੁਰਾਂ ਦੇ ਹੁਕਮ ਨੂੰ ਹੀ ਮੁੱਖ ਜਾਣਿਆ ਹੈ ਉਨ੍ਹਾਂ ਦਾ ਤਾਂ ਬੋਲ ਚਾਲ ਹੀ ਬੜਾ ਮਿੱਠਾ ਹੋ ਜਾਂਦਾ ਹੈ। ਸਭ ਨਾਲ ਬੜੇ ਆਦਰ ਸਤਿਕਾਰ ਨਾਲ ਬੋਲਦੇ ਤੇ ਪੇਸ਼ ਆਉਂਦੇ ਹਨ। ਕਿਉਂਕਿ ਉਨ੍ਹਾਂ ਨੇ ***"ਗਣਤ ਮਿਟਾਈ ਚੂਕੀ ਧਾਈ ਕਦੇ ਨ ਵਿਆਪੈ***

***ਮਨ ਚਿੰਦਾ ॥"*** (ਆਸਾ ਛੰਤ ਮ: ੫, ਪੰਨਾ ੪੫੨) ਆਪਣੇ ਮਨ ਦੀਆਂ ਸੋਚਾਂ ਵਿਚਾਰਾਂ ਛੱਡ ਕੇ ਭਟਕਣਾ ਮਿਟਾ ਦਿੱਤੀ ਹੈ। ਅਰ ***"ਸੇਵਕ ਕਉ ਸੇਵਾ ਬਨਿ ਆਈ ॥ ਹੁਕਮੁ ਬੂਝਿ ਪਰਮ ਪਦੁ ਪਾਈ ॥*** (ਗਉੜੀ ਸੁਖਮਨੀ ਮ: ੫, ਪੰਨਾ ੨੯੨) ਹੁਕਮ ਨੂੰ ਹੀ ਸਿਰ ਮੱਥੇ 'ਤੇ ਰੱਖ ਕੇ ਉੱਚ ਪਦਵੀ ਪਾ ਲਈ ਹੈ।

ਸ੍ਰੀ ਗੁਰੂ ਰਾਮਦਾਸ ਜੀ ਨੇ ਥੜੇ ਬਣਾਉਣ ਦੇ ਹੁਕਮ ਦੀ ਪਾਲਣਾ ਕਰ ਕੇ ਹੀ ਉਹ ਮਹਾਨ ਪਦਵੀ ਪ੍ਰਾਪਤ ਕੀਤੀ ਜੋ ***"ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ ॥"*** (ਰਾਮਕਲੀ ਵਾਰ, ਪੰਨਾ ੯੬੮) ਜਗਤ ਪ੍ਰਸਿੱਧ ਹੋ ਗਏ।

*One begins by doing simran of naam, always conscious of Divinity overspreading everywhere. Next one devotes oneself to listening to the hymns of divine glory. Beginning to engage actively in the acts of singing and becoming wise in the ways of the Almighty Akal Purakh besides turning into a living-breathing embodiment of divine values, is the next stage of one's spiritual growth. Thus one qualifies to receive direction from Gurshabad and become a true Sikh. By winning over one's egocentric impulses and through total submission and dedication to Gurbani one begins to live as per divine resonance of Gurbani. Such a one is identified as Gursikh. One's spiritual evolution is a process of expansion from one stage to another - all that comes anew subsumes what has gone before.*

*ਰਾਗੁ ਸੋਰਠਿ ਵਾਰ ਮਹਲੇ ੪ ਕੀ*

ਸਲੋਕੁ ਮਃ ੩ ॥

ਬ੍ਰਹਮੁ ਬਿੰਦੈ ਤਿਸ ਦਾ ਬ੍ਰਹਮਤੁ ਰਹੈ ਏਕ ਸਬਦਿ ਲਿਵ ਲਾਇ ॥ ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ ਜੋ ਹਰਿ ਹਿਰਦੈ ਸਦਾ ਵਸਾਇ ॥ ਬਿਨੁ ਸਤਿਗੁਰ ਨਾਉ ਨ ਪਾਈਐ ਬੁਝਹੁ ਕਰਿ ਵੀਚਾਰੁ ॥ ਨਾਨਕ ਪੂਰੈ ਭਾਗਿ ਸਤਿਗੁਰੁ ਮਿਲੈ ਸੁਖੁ ਪਾਏ ਜੁਗ ਚਾਰਿ ॥੧॥ ਮਃ ੩ ॥ ਕਿਆ ਗਭਰੂ ਕਿਆ ਬਿਰਧਿ ਹੈ ਮਨਮੁਖ ਤ੍ਰਿਸਨਾ ਭੁਖ ਨ ਜਾਇ ॥ ਗੁਰਮੁਖਿ ਸਬਦੇ ਰਤਿਆ ਸੀਤਲੁ ਹੋਏ ਆਪੁ ਗਵਾਇ ॥ ਅੰਦਰੁ ਤ੍ਰਿਪਤਿ ਸੰਤੋਖਿਆ ਫਿਰਿ ਭੁਖ ਨ ਲਗੈ ਆਇ ॥ ਨਾਨਕ ਜਿ ਗੁਰਮੁਖਿ ਕਰਹਿ ਸੋ ਪਰਵਾਣੁ ਹੈ ਜੋ ਨਾਮਿ ਰਹੇ ਲਿਵ ਲਾਇ ॥੨॥ ਪਉੜੀ ॥ ਹਉ ਬਲਿਹਾਰੀ ਤਿੰਨ ਕੰਉ ਜੋ ਗੁਰਮੁਖਿ ਸਿਖਾ ॥ ਜੋ ਹਰਿ ਨਾਮੁ ਧਿਆਇਦੇ ਤਿਨ ਦਰਸਨੁ ਪਿਖਾ ॥ ਸੁਣਿ ਕੀਰਤਨੁ ਹਰਿ ਗੁਣ ਰਵਾ ਹਰਿ ਜਸੁ ਮਨਿ ਲਿਖਾ ॥ ਹਰਿ ਨਾਮੁ ਸਲਾਹੀ ਰੰਗ ਸਿਉ ਸਭਿ ਕਿਲਵਿਖ ਕ੍ਰਿਖਾ ॥ ਧਨੁ ਧੰਨੁ ਸੁਹਾਵਾ ਸੋ ਸਰੀਰੁ ਥਾਨੁ ਹੈ ਜਿਥੈ ਮੇਰਾ ਗੁਰੁ ਧਰੇ ਵਿਖਾ ॥੧੯॥

*ਸ੍ਰੀ ਗੁਰੂ ਗ੍ਰੰਥ ਪੰਨਾ ੬੪੯-੫੦*

*ਸ਼ਬਦਾਰਥ:* ਬਿੰਦੈ=ਜਾਣੇ, ਸਮਝੇ। ਬ੍ਰਹਮਤੁ=ਬ੍ਰਾਹਮਣ ਪਦ। ਗਭਰੂ=ਜੁਆਨ। ਆਪੁ=ਹੰਕਾਰ। ਪਿਖਾ=ਦੇਖਿਆ। ਰਵਾ=ਉਚਾਰਾਂ। ਲਿਖਾ=ਉੱਕਰ ਲਿਆ, ਲਿਖ ਲਿਆ। ਰੰਗ=ਪ੍ਰੇਮ। ਕਿਲਵਿਖ=ਛੋਟੇ ਵੱਡੇ ਪਾਪ। ਕ੍ਰਿਖਾ=ਖਿੱਚੇ ਗਏ, ਨਸ਼ਟ ਹੋ ਗਏ। ਵਿਖਾ=ਚਰਨ, ਕਦਮ।

*ਸਾਰ ਭਾਵ:* ਸਿਮਰਣ ਕਰੋ; ਵਾਹਿਗੁਰੂ ਨਾਮ ਮਨ ਵਿਚ ਉਕਰ ਜਾਵੇਗਾ।

| ਮੂਲ | ਅਰਥ |
|---|---|
| ਸਲੋਕੁ ਮਃ ੩ ॥ | ਸਲੋਕੁ ਮ: ੩ ॥ |
| ਬ੍ਰਹਮੁ ਬਿੰਦੈ ਤਿਸ ਦਾ ਬ੍ਰਹਮਤੁ ਰਹੈ ਏਕ ਸਬਦਿ ਲਿਵ ਲਾਇ ॥ | ਜੋ ਬ੍ਰਾਹਮਣ ਇਕ ਬ੍ਰਹਮ ਵਿਚ ਲਿਵ ਲਾ ਕੇ ਬ੍ਰਹਮ ਵੀਚਾਰ ਕਰਦਾ ਹੈ ਉਸੇ ਦਾ ਹੀ ਬ੍ਰਾਹਮਣ ਪਦ ਕਾਇਮ ਰਹਿੰਦਾ ਹੈ। |

**ਨਵ ਨਿਧੀ ਅਠਾਰਹ ਸਿਧੀ**
**ਪਿਛੈ ਲਗੀਆ ਫਿਰਹਿ**
**ਜੋ ਹਰਿ ਹਿਰਦੈ ਸਦਾ ਵਸਾਇ ॥**

ਜਿਸ ਨੇ ਆਪਣੇ ਹਿਰਦੇ ਵਿਚ ਸਦਾ ਹੀ ਪ੍ਰਭੂ ਦਾ ਨਾਮ ਵਸਾ ਲਿਆ ਹੈ ਉਸ ਦੇ ਪਿੱਛੇ ਨਉਨਿਧਾਂ ਤੇ ਅਠਾਰਾਂ ਸਿਧੀਆਂ ਤੁਰੀਆਂ ਫਿਰਦੀਆਂ ਹਨ ਭਾਵ ਹਰ ਸਮੇਂ ਹਾਜ਼ਰ ਹਨ।

**ਬਿਨੁ ਸਤਿਗੁਰ ਨਾਉ ਨ ਪਾਈਐ**
**ਬੁਝਹੁ ਕਰਿ ਵੀਚਾਰੁ ॥**

ਬ੍ਰਹਮ ਵਿਚਾਰ ਵਾਲਾ ਉਪਦੇਸ਼ ਗੁਰਾਂ ਤੋਂ ਬਿਨਾਂ ਪ੍ਰਾਪਤ ਨਹੀਂ ਹੁੰਦਾ, ਇਹ ਨਿਸਚਯ ਜਾਣੋ।

**ਨਾਨਕ ਪੂਰੈ ਭਾਗਿ ਸਤਿਗੁਰੁ ਮਿਲੈ**
**ਸੁਖੁ ਪਾਏ ਜੁਗ ਚਾਰਿ ॥੧॥**

ਪੂਰੇ ਭਾਗਾਂ ਨਾਲ ਹੀ ਸੱਚੇ ਗੁਰਾਂ ਦੀ ਪ੍ਰਾਪਤੀ ਹੁੰਦੀ ਹੈ ਜਿਸ ਕਰਕੇ ਚਾਰੇ ਜੁਗਾਂ ਵਿਚ ਸੁਖ ਹੀ ਸੁਖ ਮਿਲਦਾ ਹੈ॥੧॥

**ਮਃ ੩ ॥**

ਮ: ੩॥

**ਕਿਆ ਗਭਰੂ ਕਿਆ ਬਿਰਧਿ ਹੈ**
**ਮਨਮੁਖ ਤ੍ਰਿਸਨਾ ਭੁਖ ਨ ਜਾਇ ॥**

ਜਿਹੜਾ ਮਨਮੁਖ ਹੈ ਉਹ ਭਾਵੇਂ ਜੁਆਨ ਹੋਵੇ ਤੇ ਭਾਵੇਂ ਬਜ਼ੁਰਗ ਹੋਵੇ, ਉਸ ਦੀ ਤ੍ਰਿਸ਼ਨਾਲੂ ਭੁੱਖ ਦੂਰ ਨਹੀਂ ਹੁੰਦੀ।

**ਗੁਰਮੁਖਿ ਸਬਦੇ ਰਤਿਆ**
**ਸੀਤਲੁ ਹੋਏ ਆਪੁ ਗਵਾਇ ॥**

ਗੁਰਮੁਖ ਵਾਹਿਗੁਰੂ ਦੇ ਸਿਮਰਣ ਵਿਚ ਗੜੂੰਦ ਹੋਇਆ ਆਪਾ ਭਾਵ ਨੂੰ ਗਵਾ ਕੇ ਸਦਾ ਹੀ ਸੀਤਲ ਰਹਿੰਦਾ ਹੈ।

**ਅੰਦਰੁ ਤ੍ਰਿਪਤਿ ਸੰਤੋਖਿਆ**
**ਫਿਰਿ ਭੁਖ ਨ ਲਗੈ ਆਇ ॥**

ਉਸ ਦਾ ਅੰਦਰਲਾ ਸਦਾ ਹੀ ਰੱਜਿਆ ਪੁੱਜਿਆ ਹੋਣ ਕਰਕੇ ਸੰਤੋਖਵਾਨ ਹੁੰਦਾ ਹੈ। ਉਸ ਨੂੰ ਬਾਹਰਲੇ ਪਦਾਰਥਾਂ ਦੀ ਕਦੇ ਭੀ ਭੁੱਖ ਨਹੀਂ ਹੁੰਦੀ।

**ਨਾਨਕ ਜਿ ਗੁਰਮੁਖਿ ਕਰਹਿ**
**ਸੋ ਪਰਵਾਣੁ ਹੈ**
**ਜੋ ਨਾਮਿ ਰਹੇ ਲਿਵ ਲਾਇ ॥੨॥**

ਜੋ ਗੁਰਮੁਖ ਜਨ ਪ੍ਰਭੂ ਦੇ ਨਾਮ ਵਿਚ ਲਿਵ ਲਾਉਣ ਵਾਲੇ ਹਨ ਉਹ ਜੋ ਕਰਮ, ਬਚਨ ਕਰ ਦਿੰਦੇ ਹਨ ਸੋ ਮੰਨਿਆ ਜਾਂਦਾ ਹੈ॥੨॥

**ਪਉੜੀ ॥**

ਪਉੜੀ॥

**ਹਉ ਬਲਿਹਾਰੀ ਤਿੰਨ ਕੰਉ**
**ਜੋ ਗੁਰਮੁਖਿ ਸਿਖਾ ॥**

ਗੁਰੂ ਜੀ ਆਖਦੇ ਹਨ ਅਸੀਂ ਉਨ੍ਹਾਂ ਤੋਂ ਬਲਿਹਾਰੇ ਜਾਂਦੇ ਹਾਂ ਜੋ ਗੁਰਾਂ ਪਾਸੋਂ ਸਿੱਖਿਆ ਲੈਂਦੇ ਹਨ।

**ਜੋ ਹਰਿ ਨਾਮੁ ਧਿਆਇਦੇ**
**ਤਿਨ ਦਰਸਨੁ ਪਿਖਾ ॥**

ਜੋ ਵਾਹਿਗੁਰੂ ਦਾ ਨਾਮ ਸਿਮਰਣ ਕਰਦੇ ਹਨ ਉਨ੍ਹਾਂ ਦੇ ਦਰਸ਼ਨ ਕਰਦੇ ਰਹੀਏ।

**ਸੁਣਿ ਕੀਰਤਨੁ ਹਰਿ ਗੁਣ ਰਵਾ**
**ਹਰਿ ਜਸੁ ਮਨਿ ਲਿਖਾ ॥**

ਜੋ ਪ੍ਰਭੂ ਦਾ ਕੀਰਤਨ ਸੁਣ ਕੇ ਉਸ ਦੇ ਗੁਣਾਂ ਦਾ ਗਾਇਨ ਕਰਦੇ ਹਨ ਤੇ ਹਰੀ ਦਾ ਜਸ ਹੀ ਮਨ ਉੱਪਰ ਉੱਕਰ ਲਿਆ ਹੈ।

| | |
|---|---|
| ਹਰਿ ਨਾਮੁ ਸਲਾਹੀ ਰੰਗ ਸਿਉ<br>ਸਭਿ ਕਿਲਵਿਖ ਕ੍ਰਿਖਾ ॥ | ਪ੍ਰਭੂ ਦੇ ਨਾਮ ਦੀ ਹੀ ਪ੍ਰੇਮ ਨਾਲ ਸ਼ਲਾਘਾ ਕਰਦੇ ਹਨ। ਉਨ੍ਹਾਂ ਦੇ ਸਾਰੇ ਪਾਪ ਖ਼ਤਮ ਹੋ ਗਏ ਹਨ। |
| ਧਨੁ ਧੰਨੁ ਸੁਹਾਵਾ ਸੋ ਸਰੀਰੁ ਥਾਨੁ ਹੈ<br>ਜਿਥੈ ਮੇਰਾ ਗੁਰੁ ਧਰੇ ਵਿਖਾ ॥੧੯॥ | ਉਹ ਸਰੀਰ ਰੂਪੀ ਅਸਥਾਨ ਧੰਨਤਾ ਯੋਗ ਹੈ ਜਿਥੇ ਮੇਰੇ ਸਤਿਗੁਰਾਂ ਨੇ ਆਪਣੇ ਚਰਨ ਟਿਕਾਏ ਹਨ ਭਾਵ ਜਿਸ ਹਿਰਦੇ ਵਿਚ ਨਿਵਾਸ ਕੀਤਾ ਹੈ ॥੧੯॥ |

*ਸਬਦੁ ਸਾਰ:* ***"ਬ੍ਰਹਮੁ ਬਿੰਦੈ ਤਿਸ ਦਾ ਬ੍ਰਹਮਤੁ ਰਹੈ"*** ਤੋਂ ਭਾਵ ਹੈ ਕਿ ਸੱਚਾ ਬ੍ਰਾਹਮਣ ਉਹੋ ਹੀ ਹੈ ਜੋ ਬ੍ਰਹਮ ਵਿਚਾਰ ਵਿਚ ਪੂਰਨ ਹੋਵੇ। ਜੋ ਆਪਣੇ ਆਪ ਨੂੰ ਬ੍ਰਾਹਮਣ ਅਖਵਾਉਂਦਾ ਹੈ ਉਹ ਤਾਂ ਹੀ ਬ੍ਰਾਹਮਣ ਹੈ ***"ਬ੍ਰਹਮੁ ਬਿੰਦਹਿ ਤੇ ਬ੍ਰਾਹਮਣਾ ਜੇ ਚਲਹਿ ਸਤਿਗੁਰ ਭਾਇ ॥"*** ( ਬਿਲਾਵਲ ਸਲੋਕ ਮ: ੩, ਪੰਨਾ ੮੪੯-੫੦) ਜੇ ਸਤਿਗੁਰਾਂ ਦੀ ਸਿੱਖਿਆ ਲੈ ਕੇ ਬ੍ਰਹਮ ਵਿਦਿਆ ਦਾ ਵਿਚਾਰ ਕਰਦਾ ਹੈ।

ਬ੍ਰਹਮ ਵਿਦਿਆ ਦਾ ਵਿਚਾਰਵਾਨ ਹੀ 'ਬ੍ਰਹਮ ਗਿਆਨੀ' ਪਦਵੀ ਪ੍ਰਾਪਤ ਕਰਦਾ ਹੈ। ਐਸੇ ਗੁਰਮੁਖ ਜਨ ਦੇ ਮਗਰ ਮਗਰ ਰਿੱਧੀਆਂ ਸਿੱਧੀਆਂ ਫਿਰਦੀਆਂ ਰਹਿੰਦੀਆਂ ਹਨ ਪਰ ਉਹ ਐਸਾ ਸੰਤੋਖਵਾਨ ਹੁੰਦਾ ਹੈ ਕਿ ਉਸ ਨੂੰ ਕਿਸੇ ਪ੍ਰਕਾਰ ਦੀ ਭੁੱਖ ਰਹਿੰਦੀ ਹੀ ਨਹੀਂ।

ਕਿਸੇ ਪਦਵੀ ਦੀ ਸਥਿਰਤਾ ਤਾਂ ਹੀ ਕਾਇਮ ਰਹਿੰਦੀ ਹੈ ਜੇ ਉਸ ਪਦਵੀ ਦੇ ਅਨੁਕੂਲ ਹੀ ਸਭ ਕਰਮ, ਧਰਮ ਕੀਤੇ ਜਾਣ। ਪੰਡਿਤ ਬ੍ਰਾਹਮਣ, ਪਾਠੀ, ਗ੍ਰੰਥੀ, ਉਪਦੇਸ਼ਕ, ਰਾਗੀ, ਪੁਜਾਰੀ, ਸੰਤ, ਮਹਾਤਮਾ ਆਦਿ ਪਦਵੀਆਂ ਪ੍ਰਾਪਤ ਪੁਰਸ਼ ਜੇ ਆਪਣੇ ਨਿੱਤ ਕਰਮਾਂ ਨੂੰ ਵਿਸਾਰ ਦੇਣ ਤਦ ਉਹ ਇਸ ਪਦਵੀ ਤੋਂ ਵੰਚਿਤ ਹੋ ਜਾਣਗੇ। ਇਸ ਲਈ ਗੁਰੂ ਜੀ ਫ਼ੁਰਮਾਉਂਦੇ ਹਨ ਕਿ ***"ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ ॥"*** (ਭੈਰਉ ਮ: ੩, ਪੰਨਾ ੧੧੨੮) ਜੋ ਬ੍ਰਹਮ ਨੂੰ ਜਾਣੇਗਾ ਉਹੋ ਹੀ ਬ੍ਰਾਹਮਣ ਅਖਵਾਉਣ ਦਾ ਹੱਕਦਾਰ ਹੋਵੇਗਾ। ਜੋ ਪਦਵੀ ਅਨੁਕੂਲ ਵਿਵਹਾਰ ਦਾ ਤਿਆਗ ਕਰੇਗਾ, ਉਹ ਆਪਣੇ ਆਪ ਨੂੰ ਉਸ ਪਦ ਦਾ ਅਧਿਕਾਰੀ ਨਹੀਂ ਅਖਵਾ ਸਕਦਾ।

***"ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ ॥"*** (ਮਾਰੂ ਮ: ੩, ਪੰਨਾ ੧੦੮੮) ਤਖ਼ਤ ਤਾਜ ਦਾ ਉਹੋ ਹੀ ਮਾਲਕ ਹੁੰਦਾ ਹੈ ਜੋ ਉਸ ਦੇ ਗੁਣਾਂ ਅਨੁਸਾਰ ਹੋਵੇ ਇਵੇਂ ਬ੍ਰਾਹਮਣ ਭੀ ਉਹੋ ਹੀ ਅਖਵਾਉਣ ਦਾ ਹੱਕਦਾਰ ਹੈ ਜੋ ਬ੍ਰਹਮ ਵਿਚਾਰ ਵਿਚ ਨਿਪੁੰਨ ਹੋਵੇ।

*To be carried away by mere shapes and forms is the way of a lusting, greedy being - whether young or old. The seekers thrive in one another's company. Their very person is venerable, imbued as they are with Gur-shabad.*

ਰਾਗੁ ਸੋਰਠਿ ਵਾਰ ਮਹਲੇ ੪ ਕੀ

ਸਲੋਕੁ ਮਃ ੩ ॥

ਗੁਰ ਬਿਨੁ ਗਿਆਨੁ ਨ ਹੋਵਈ ਨਾ ਸੁਖੁ ਵਸੈ ਮਨਿ ਆਇ ॥ ਨਾਨਕ ਨਾਮ ਵਿਹੂਣੇ ਮਨਮੁਖੀ ਜਾਸਨਿ ਜਨਮੁ ਗਵਾਇ ॥੧॥ ਮਃ ੩ ॥ ਸਿਧ ਸਾਧਿਕ ਨਾਵੈ ਨੋ ਸਭਿ ਖੋਜਦੇ ਥਕਿ ਰਹੇ ਲਿਵ ਲਾਇ ॥ ਬਿਨੁ ਸਤਿਗੁਰ ਕਿਨੈ ਨ ਪਾਇਓ ਗੁਰਮੁਖਿ ਮਿਲੈ ਮਿਲਾਇ ॥ ਬਿਨੁ ਨਾਵੈ ਪੈਨਣੁ ਖਾਣੁ ਸਭੁ ਬਾਦਿ ਹੈ ਧਿਗੁ ਸਿਧੀ ਧਿਗੁ ਕਰਮਾਤਿ ॥ ਸਾ ਸਿਧਿ ਸਾ ਕਰਮਾਤਿ ਹੈ ਅਚਿੰਤੁ ਕਰੇ ਜਿਸੁ ਦਾਤਿ ॥ ਨਾਨਕ ਗੁਰਮੁਖਿ ਹਰਿ ਨਾਮੁ ਮਨਿ ਵਸੈ ਏਹਾ ਸਿਧਿ ਏਹਾ ਕਰਮਾਤਿ ॥੨॥ ਪਉੜੀ ॥ ਹਮ ਢਾਢੀ ਹਰਿ ਪ੍ਰਭ ਖਸਮ ਕੇ ਨਿਤ ਗਾਵਹ ਹਰਿ ਗੁਣ ਛੰਤਾ ॥ ਹਰਿ ਕੀਰਤਨੁ ਕਰਹ ਹਰਿ ਜਸੁ ਸੁਣਹ ਤਿਸੁ ਕਵਲਾ ਕੰਤਾ ॥ ਹਰਿ ਦਾਤਾ ਸਭੁ ਜਗਤੁ ਭਿਖਾਰੀਆ ਮੰਗਤ ਜਨ ਜੰਤਾ ॥ ਹਰਿ ਦੇਵਹੁ ਦਾਨੁ ਦਇਆਲ ਹੋਇ ਵਿਚਿ ਪਾਥਰ ਕ੍ਰਿਮ ਜੰਤਾ ॥ ਜਨ ਨਾਨਕ ਨਾਮੁ ਧਿਆਇਆ ਗੁਰਮੁਖਿ ਧਨਵੰਤਾ ॥੨੦॥

ਸ੍ਰੀ ਗੁਰੂ ਗ੍ਰੰਥ ਪੰਨਾ ੬੫੦

*ਸ਼ਬਦਾਰਥ:* ਵਿਹੂਣੇ=ਖ਼ਾਲੀ। ਅਚਿੰਤੁ=ਵਾਹਿਗੁਰੂ। ਢਾਢੀ=ਜਸ ਗਾਇਨ ਕਰਨ ਵਾਲੇ। ਛੰਤਾ=ਗੁਣਾਂ ਦੇ ਵਰਣਨ ਕਰਨ ਵਾਲੇ ਛੰਦ। ਕਵਲਾ ਕੰਤਾ=ਲੱਛਮੀ ਦੇ ਪਤੀ, ਵਾਹਿਗੁਰੂ। ਮੰਗਤੰ ਜਨ=ਮੰਗਣ ਵਾਲੇ। ਪਾਥਰ=ਪੱਥਰ। ਕ੍ਰਿਮ ਜੰਤਾ=ਕੀੜੇ ਆਦਿਕ ਜੀਵ ਜੰਤੂ। ਧਨਵੰਤਾ=ਭਾਗਵਾਨ।

*ਸਾਰ ਭਾਵ:* ਗੁਰੂ ਪਾਸੋਂ ਹੀ ਬ੍ਰਹਮ ਗਿਆਨ ਦੀ ਪ੍ਰਾਪਤੀ ਹੁੰਦੀ ਹੈ।

| ਮੂਲ | ਅਰਥ |
|---|---|
| **ਸਲੋਕੁ ਮਃ ੩ ॥** | ਸਲੋਕੁ ਮ: ੩ ॥ |
| **ਗੁਰ ਬਿਨੁ ਗਿਆਨੁ ਨ ਹੋਵਈ ਨਾ ਸੁਖੁ ਵਸੈ ਮਨਿ ਆਇ ॥** | ਗੁਰ ਸਿੱਖਿਆ ਬਿਨਾਂ ਗਿਆਨ ਨਹੀਂ ਹੁੰਦਾ, ਇਸੇ ਕਰਕੇ ਮਨ ਵਿਚ ਸੁਖ ਰੂਪ ਨਾਮ ਨਹੀਂ ਵੱਸਦਾ। |

ਨਾਨਕ ਨਾਮ ਵਿਹੂਣੇ ਮਨਮੁਖੀ
ਜਾਸਨਿ ਜਨਮੁ ਗਵਾਇ ॥੧॥

ਨਾਮ ਤੋਂ ਖ਼ਾਲੀ ਜੋ ਮਨਮੁਖ ਹਨ ਉਹ ਆਪਣਾ ਮਾਨਸ ਜਨਮ ਗਵਾ ਜਾਂਦੇ ਹਨ।

ਮਃ ੩ ॥
ਸਿਧ ਸਾਧਿਕ ਨਾਵੈ ਨੋ ਸਭਿ ਖੋਜਦੇ
ਥਕਿ ਰਹੇ ਲਿਵ ਲਾਇ ॥

ਮ: ੩॥
ਸਿੱਧ ਜੋਗੀ ਅਤੇ ਸਾਧਨਾ ਕਰਨ ਵਾਲੇ ਸਾਰੇ ਹੀ ਨਾਮ ਦੀ ਪ੍ਰਾਪਤੀ ਵਾਸਤੇ ਚਿਤ ਬ੍ਰਿਤੀ ਇਕਾਗਰ ਕਰ ਕੇ ਖੋਜ ਕਰਦੇ ਥੱਕ ਗਏ ਹਨ।

ਬਿਨੁ ਸਤਿਗੁਰ ਕਿਨੈ ਨ ਪਾਇਓ
ਗੁਰਮੁਖਿ ਮਿਲੈ ਮਿਲਾਇ ॥

ਪਰ ਸਤਿਗੁਰਾਂ ਦੀ ਸਿੱਖਿਆ ਬਿਨਾਂ ਕੋਈ ਭੀ ਉਸ ਦਾ ਪਾਰ ਪਾ ਨਹੀਂ ਸਕੇ। ਜੇ ਸਤਿਗੁਰ ਮਿਲਾਉਣ ਤਾਂ ਹੀ ਮੇਲ ਹੁੰਦਾ ਹੈ।

ਬਿਨੁ ਨਾਵੈ ਪੈਨਣੁ ਖਾਣੁ ਸਭੁ ਬਾਦਿ ਹੈ
ਧਿਗੁ ਸਿਧੀ ਧਿਗੁ ਕਰਮਾਤਿ ॥

ਨਾਮ ਦੀ ਪ੍ਰਾਪਤੀ ਹੋਣ ਤੋਂ ਬਿਨਾਂ ਖਾਣਾ, ਹੰਢਾਉਣਾ ਸਭ ਬੇਅਰਥ ਹੀ ਹੈ। ਸਿੱਧੀਆਂ ਤੇ ਕਰਾਮਾਤਾਂ ਆਦਿ ਭੀ ਧ੍ਰਿਕਾਰਯੋਗ ਹਨ ਭਾਵ ਕੋਈ ਵਿਸ਼ੇਸ਼ਤਾ ਨਹੀਂ ਰੱਖਦੀਆਂ।

ਸਾ ਸਿਧਿ ਸਾ ਕਰਮਾਤਿ ਹੈ
ਅਚਿੰਤੁ ਕਰੇ ਜਿਸੁ ਦਾਤਿ ॥

ਉਨ੍ਹਾਂ ਦੀਆਂ ਸਿਧੀਆਂ ਦੇ ਕਰਾਮਾਤਾਂ ਤਾਂ ਹੀ ਸਫਲ ਹਨ ਜਿਨ੍ਹਾਂ ਨੂੰ ਵਾਹਿਗੁਰੂ ਆਪ ਨਾਮ ਦੀ ਬਖ਼ਸ਼ਿਸ਼ ਕਰੇ।

ਨਾਨਕ ਗੁਰਮੁਖਿ ਹਰਿ ਨਾਮੁ ਮਨਿ ਵਸੈ
ਏਹਾ ਸਿਧਿ ਏਹਾ ਕਰਮਾਤਿ ॥੨॥

ਗੁਰਮੁਖਾਂ ਦੇ ਮਨ ਵਿਚ ਪ੍ਰਭੂ ਦੇ ਨਾਮ ਦਾ ਜੋ ਵਾਸਾ ਹੈ, ਇਹੋ ਹੀ ਸਿਧੀਆਂ ਤੇ ਕਰਾਮਾਤਾਂ ਹਨ। ਪਾਖੰਡੀਆਂ ਦੀਆਂ ਹੱਥ ਸਫ਼ਾਈਆਂ ਦੀਆਂ ਕਰਾਮਾਤਾਂ ਗੁਰਸਿੱਖੀ ਵਿਚ ਮਹੱਤਤਾ ਨਹੀਂ ਰੱਖਦੀਆਂ॥੨॥

ਪਉੜੀ ॥
ਹਮ ਢਾਢੀ ਹਰਿ ਪ੍ਰਭ ਖਸਮ ਕੇ
ਨਿਤ ਗਾਵਹ ਹਰਿ ਗੁਣ ਛੰਤਾ ॥

ਪਉੜੀ॥
ਮੈਂ ਤਾਂ ਮਾਲਕ ਪ੍ਰਭੂ ਦਾ ਜਸ ਕਰਨ ਵਾਲਾ ਢਾਢੀ ਹਾਂ। ਹਰ ਰੋਜ਼ ਹਰੀ ਦੇ ਗੁਣਾਂ ਦਾ ਵਖਿਆਨ ਕਰਦਾ ਹਾਂ।

ਹਰਿ ਕੀਰਤਨੁ ਕਰਹ ਹਰਿ ਜਸੁ ਸੁਣਹ
ਤਿਸੁ ਕਵਲਾ ਕੰਤਾ ॥

ਓਹ ਪ੍ਰਭੂ ਜੋ ਲੱਛਮੀ ਦਾ ਪਤੀ ਹੈ, ਮੈਂ ਓਸੇ ਪ੍ਰਭੂ ਦਾ ਹੀ ਜਸ ਕਰਦਾ ਹਾਂ ਤੇ ਓਸੇ ਪ੍ਰਭੂ ਦਾ ਹੀ ਜਸ ਸੁਣਦਾ ਹਾਂ।

ਹਰਿ ਦਾਤਾ ਸਭੁ ਜਗਤੁ ਭਿਖਾਰੀਆ
ਮੰਗਤ ਜਨ ਜੰਤਾ ॥

ਓਹ ਵਾਹਿਗੁਰੂ ਹੀ ਸਾਰੇ ਜਗਤ ਨੂੰ ਬਖ਼ਸ਼ਿਸ਼ ਕਰਨ ਵਾਲਾ ਹੈ। ਸੰਸਾਰ ਤਾਂ ਮੰਗਣ ਵਾਲਾ ਮੰਗਤਾ ਹੈ।

ਹਰਿ ਦੇਵਹੁ ਦਾਨੁ ਦਇਆਲ ਹੋਇ
ਵਿਚਿ ਪਾਥਰ ਕ੍ਰਿਮ ਜੰਤਾ ॥

ਹਰੀ ਪ੍ਰਭੂ ਕਿਰਪਾ ਕਰ ਕੇ ਸਭ ਨੂੰ ਦਾਨ ਦਿੰਦਾ ਹੈ। ਇਥੋਂ ਤਕ ਕਿ ਪੱਥਰਾਂ ਵਿਚ ਵੱਸਣ ਵਾਲੇ ਜੀਵਾਂ ਜੰਤੂਆਂ ਨੂੰ ਭੀ ਦਿੰਦਾ ਹੈ।

ਜਨ ਨਾਨਕ ਨਾਮੁ ਧਿਆਇਆ
ਗੁਰਮੁਖਿ ਧਨਵੰਤਾ ॥੨੦॥

ਜਿਨ੍ਹਾਂ ਗੁਰਮੁਖਾਂ ਨੇ ਪ੍ਰਭੂ ਦਾ ਨਾਮ ਸਿਮਰਣ ਕੀਤਾ ਹੈ ਉਹ ਹੀ ਅਸਲ ਭਾਗਵਾਨ ਭਾਵ ਧਨਵਾਨ ਹਨ॥੨੦॥

**ਸਬਦੁ ਸਾਰ:** ***"ਗੁਰ ਬਿਨੁ ਗਿਆਨੁ ਨ ਹੋਵਈ"*** ਅਰਥਾਤ ਇਸ ਅੰਧ ਘੋਰ ਰੂਪ ਸੰਸਾਰ ਵਿਚੋਂ ਤਾਂ ਹੀ ਮੁਕਤ ਹੋ ਸਕੀਦਾ ਹੈ ਜੇ ਗੁਰਾਂ ਪਾਸੋਂ ਗਿਆਨ ਪ੍ਰਾਪਤ ਹੋ ਜਾਵੇ। ਗਿਆਨ ਦੇ ਪ੍ਰਕਾਸ਼ ਨਾਲ ਹੀ ਸਭ ਅੰਧੇਰਾ ਦੂਰ ਹੁੰਦਾ ਹੈ ਪਰ ***"ਗੁਰ ਬਿਨੁ ਗਿਆਨੁ ਨ ਪਾਈਐ ਬਿਖਿਆ ਦੂਜਾ ਸਾਦੁ ॥"*** (ਸਿਰੀਰਾਗੁ ਮ: ੧, ਪੰਨਾ ੬੧) ਗੁਰੂ ਤੋਂ ਬਿਨਾਂ ਗਿਆਨ ਪ੍ਰਾਪਤ ਨਹੀਂ ਹੁੰਦਾ ਇਸੇ ਕਰਕੇ ਵਿਸ਼ੇ ਸੁਆਦ ਵਿਚ ਲੀਨ ਰਹਿੰਦਾ ਹੈ, ਕਿਉਂਕਿ ***"ਗੁਰ ਬਿਨੁ ਪੂਰਾ ਕੋਇ ਨ ਪਾਵੈ ॥"*** (ਆਸਾ ਮ: ੧, ਪੰਨਾ ੪੧੪) ਗੁਰੂ ਕਿਰਪਾ ਤੋਂ ਬਿਨਾਂ ਪੂਰੀ ਨਹੀਂ ਪੈਂਦੀ ਭਾਵ ਸਫਲਤਾ ਨਹੀਂ ਹੁੰਦੀ। ਇਸੇ ਲਈ ***"ਬਿਨੁ ਗੁਰ ਗਾਠਿ ਨ ਛੂਟਈ ਭਾਈ ਥਾਕੇ ਕਰਮ ਕਮਾਇ ॥"*** (ਸੋਰਠਿ ਮ: ੧, ਪੰਨਾ ੬੩੫) ਗੁਰੂ ਗਿਆਨ ਤੋਂ ਬਿਨਾਂ ਭਰਮ ਅੰਧੇਰ ਦੀ ਗੰਢ ਪਾਈ ਹੋਈ ਖੁੱਲ੍ਹਦੀ ਨਹੀਂ ਅਰਥਾਤ ਸੰਸਾ ਭਰਮ ਦੂਰ ਨਹੀਂ ਹੁੰਦਾ ਭਾਵੇਂ ਕਿਤਨੇ ਵੀ ਕਰਮ ਧਰਮ ਕਰ ਕੇ ਥੱਕ ਟੁੱਟ ਜਾਵੇ ਕਿਉਂਕਿ ***"ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ ॥ ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ ॥ ਗੁਰੁ ਕਰੁ ਸਚੁ ਬੀਚਾਰੁ ਗੁਰੂ ਕਰੁ ਰੇ ਮਨ ਮੇਰੇ ॥ ਗੁਰੁ ਕਰੁ ਸਬਦ ਸਪੁੰਨ ਅਘਨ ਕਟਹਿ ਸਭ ਤੇਰੇ ॥ ਗੁਰੁ ਨਯਣਿ ਬਯਣਿ ਗੁਰੁ ਗੁਰੁ ਕਰਹੁ ਗੁਰੂ ਸਤਿ ਕਵਿ ਨਲ੍ਯ ਕਹਿ ॥ ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ ਤੇ ਅਕਯਥ ਸੰਸਾਰ ਮਹਿ ॥"*** (ਸਵਈਏ, ਪੰਨਾ ੧੩੯੯)

ਗੁਰੂ ਦੀ ਸਿੱਖਿਆ ਤੋਂ ਬਿਨਾਂ ਅੰਧ ਅੰਧੇਰ ਹੀ ਰਹਿੰਦਾ ਹੈ। ਅਸਲ ਤਤ ਦੀ ਸਮਝ ਹੀ ਨਹੀਂ ਪੈਂਦੀ। ਨਾ ਹੀ ਮੁਕਤੀ ਪ੍ਰਾਪਤ ਹੁੰਦੀ ਹੈ। ਇਸ ਲਈ ਗੁਰਾਂ ਦੀ ਸਿੱਖਿਆ ਪ੍ਰਾਪਤ ਕਰ ਕੇ, ਪ੍ਰਭੂ ਦੀ ਸਿਮ੍ਰਿਤੀ ਰੱਖ ਕੇ ਦੇਖੋ ਭੀ ਗੁਰਾਂ ਵੱਲ ਤੇ ਸੁਣੋ ਭੀ ਗੁਰਾਂ ਦੇ ਬਚਨ। ਇਸ ਤਰ੍ਹਾਂ ਕਰਨ ਨਾਲ ਸਭ ਪਾਪ ਨਸ਼ਟ ਹੋ ਜਾਣਗੇ। ਜਿਨ੍ਹਾਂ ਮਨਮੁਖਾਂ ਨੇ ਗੁਰਾਂ ਦਾ ਉਪਦੇਸ਼ ਧਾਰਨ ਨਹੀਂ ਕੀਤਾ, ਉਨ੍ਹਾਂ ਦਾ ਤਾਂ ਜਨਮ ਹੀ ਬੇਅਰਥ ਚਲਾ ਗਿਆ ਹੈ।

*Gurbani is the sole source of divine knowledge. A self-realized through Gurbani, is the picture of absolute self-effacive dedication. Such a one is the bard of the Guru ever immersed in singing Gurshabad. This is the greatest miracle or the highest kind of excellence that can come one's way.*

ਰਾਗੁ ਸੋਰਠਿ ਵਾਰ ਮਹਲੇ ੪ ਕੀ

ਸਲੋਕੁ ਮਃ ੩ ॥

ਪੜਣਾ ਗੁੜਣਾ ਸੰਸਾਰ ਕੀ ਕਾਰ ਹੈ ਅੰਦਰਿ ਤ੍ਰਿਸਨਾ ਵਿਕਾਰੁ ॥ ਹਉਮੈ ਵਿਚਿ ਸਭਿ ਪੜਿ ਥਕੇ ਦੂਜੈ ਭਾਇ ਖੁਆਰੁ ॥ ਸੋ ਪੜਿਆ ਸੋ ਪੰਡਿਤੁ ਬੀਨਾ ਗੁਰ ਸਬਦਿ ਕਰੇ ਵੀਚਾਰੁ ॥ ਅੰਦਰੁ ਖੋਜੈ ਤਤੁ ਲਹੈ ਪਾਏ ਮੋਖ਼ ਦੁਆਰੁ ॥ ਗੁਣ ਨਿਧਾਨੁ ਹਰਿ ਪਾਇਆ ਸਹਜਿ ਕਰੇ ਵੀਚਾਰੁ ॥ ਧੰਨੁ ਵਾਪਾਰੀ ਨਾਨਕਾ ਜਿਸੁ ਗੁਰਮੁਖਿ ਨਾਮੁ ਅਧਾਰੁ ॥੧॥ ਮਃ ੩ ॥ ਵਿਣੁ ਮਨੁ ਮਾਰੇ ਕੋਇ ਨ ਸਿਝਈ ਵੇਖਹੁ ਕੋ ਲਿਵ ਲਾਇ ॥ ਭੇਖਧਾਰੀ ਤੀਰਥੀ ਭਵਿ ਥਕੇ ਨਾ ਏਹੁ ਮਨੁ ਮਾਰਿਆ ਜਾਇ ॥ ਗੁਰਮੁਖਿ ਏਹੁ ਮਨੁ ਜੀਵਤੁ ਮਰੈ ਸਚਿ ਰਹੈ ਲਿਵ ਲਾਇ ॥ ਨਾਨਕ ਇਸੁ ਮਨ ਕੀ ਮਲੁ ਇਉ ਉਤਰੈ ਹਉਮੈ ਸਬਦਿ ਜਲਾਇ ॥੨॥ ਪਉੜੀ ॥ ਹਰਿ ਹਰਿ ਸੰਤ ਮਿਲਹੁ ਮੇਰੇ ਭਾਈ ਹਰਿ ਨਾਮੁ ਦ੍ਰਿੜਾਵਹੁ ਇਕ ਕਿਨਕਾ ॥ ਹਰਿ ਹਰਿ ਸੀਗਾਰੁ ਬਨਾਵਹੁ ਹਰਿ ਜਨ ਹਰਿ ਕਾਪੜੁ ਪਹਿਰਹੁ ਖਿਮ ਕਾ ॥ ਐਸਾ ਸੀਗਾਰੁ ਮੇਰੇ ਪ੍ਰਭ ਭਾਵੈ ਹਰਿ ਲਾਗੈ ਪਿਆਰਾ ਪ੍ਰਿਮ ਕਾ ॥ ਹਰਿ ਹਰਿ ਨਾਮੁ ਬੋਲਹੁ ਦਿਨੁ ਰਾਤੀ ਸਭਿ ਕਿਲਬਿਖ ਕਾਟੈ ਇਕ ਪਲਕਾ ॥ ਹਰਿ ਹਰਿ ਦਇਆਲੁ ਹੋਵੈ ਜਿਸੁ ਉਪਰਿ ਸੋ ਗੁਰਮੁਖਿ ਹਰਿ ਜਪਿ ਜਿਣਕਾ ॥੨੧॥

*ਸ੍ਰੀ ਗੁਰੂ ਗ੍ਰੰਥ ਪੰਨਾ ੬੫੦-੫੧*

*ਸ਼ਬਦਾਰਥ:* ਪੜਣਾ=ਵਿਦਿਆ ਪੜ੍ਹਨੀ। ਗੁੜਣਾ=ਵਿਦਿਆ ਵਿਚ ਪਰਪੱਕ ਹੋਣਾ। ਪੰਡਿਤੁ=ਵਿਦਵਾਨ। ਬੀਨਾ=ਸਿਆਣਾ, ਦੂਰ-ਅੰਦੇਸ਼। ਤਤੁ=ਸਾਰ ਵਸਤੂ। ਅਧਾਰੁ=ਆਸਰਾ। ਸਿਝਈ=ਸਿੱਧ, ਸਫਲ। ਜੀਵਤੂ ਮਰੈ=ਜੀਵਨ ਦਾ ਅਹੰਕਾਰ ਭਾਵ ਆਪਾ ਤਿਆਗ। ਸਬਦਿ=ਉਪਦੇਸ਼। ਜਲਾਇ=ਸਾੜ ਦੇਵੇ। ਕਿਨਕਾ=ਥੋੜ੍ਹਾ ਜਿਹਾ। ਕਾਪੜੁ=ਬਸਤਰ। ਖਿਮ ਕਾ=ਖਿਮਾ ਦਾ। ਪ੍ਰਿਮ ਕਾ=ਪਤੀ ਨੂੰ। ਪਲਕਾ=ਪਲ ਮਾਤ੍ਰ। ਜਿਣਕਾ=ਜਿੱਤ ਗਿਆ।

*ਸਾਰ ਭਾਵ:* ਕੇਵਲ ਪੜ੍ਹਨ ਨਾਲ ਮਨ ਦੀ ਮੈਲ ਨਹੀਂ ਜਾਂਦੀ।

| ਮੂਲ | ਅਰਥ |
|---|---|
| ਸਲੋਕੁ ਮਃ ੩ ॥ | ਸਲੋਕੁ ਮ: ੩ ॥ |
| ਪੜਣਾ ਗੁੜਣਾ ਸੰਸਾਰ ਕੀ ਕਾਰ ਹੈ ਅੰਦਰਿ ਤ੍ਰਿਸਨਾ ਵਿਕਾਰੁ ॥ | ਪੜ੍ਹਾਈ ਕਰ ਕੇ ਉਸ ਵਿਚ ਪਰਪੱਕ ਹੋਣਾ ਇਹ ਸਭ ਸੰਸਾਰਕ ਵਿਉਹਾਰ ਹਨ ਜੋ ਮਨ ਦੇ ਅੰਦਰਲੀ ਤ੍ਰਿਸ਼ਨਾ ਤੇ ਵਿਕਾਰਾਂ ਦਾ ਹੀ ਮੂਲ ਕਾਰਨ ਹਨ। |
| ਹਉਮੈ ਵਿਚਿ ਸਭਿ ਪੜਿ ਥਕੇ ਦੂਜੈ ਭਾਇ ਖੁਆਰੁ ॥ | ਜੋ ਹਉਮੈ ਹੰਕਾਰ ਵਿਚ ਪੜ੍ਹ ਕੇ ਥਕਾ ਦਿੰਦੇ ਹਨ ਅਰ ਦੂਵੈਤ ਭਾਵਨਾ ਕਰਕੇ ਖ਼ੁਆਰ ਹੀ ਕਰਦੇ ਹਨ। |
| ਸੋ ਪੜਿਆ ਸੋ ਪੰਡਿਤੁ ਬੀਨਾ ਗੁਰ ਸਬਦਿ ਕਰੇ ਵੀਚਾਰੁ ॥ | ਅਸਲ ਵਿਚ ਉਹੋ ਹੀ ਪੜ੍ਹਿਆ ਹੋਇਆ ਤੇ ਸਿਆਣਾ ਪੰਡਿਤ ਹੈ ਜੋ ਗੁਰਾਂ ਪਾਸੋਂ ਉਪਦੇਸ਼ ਲੈ ਕੇ ਬ੍ਰਹਮ ਵਿਚਾਰ ਕਰਦਾ ਹੈ। |
| ਅੰਦਰੁ ਖੋਜੈ ਤਤੁ ਲਹੈ ਪਾਏ ਮੋਖ ਦੁਆਰੁ ॥ | ਆਪਣੇ ਅੰਦਰ ਦੀ ਤੱਤ ਵਸਤੂ ਨੂੰ ਖੋਜ ਕੇ ਪ੍ਰਾਪਤ ਕਰਦਾ ਹੈ ਤੇ ਮੋਖ-ਦੁਆਰ ਭਾਵ ਮੁਕਤੀ ਦਾ ਦਰਵਾਜ਼ਾ 'ਗਿਆਨ' ਪ੍ਰਾਪਤ ਕਰਦਾ ਹੈ। |
| ਗੁਣ ਨਿਧਾਨੁ ਹਰਿ ਪਾਇਆ ਸਹਜਿ ਕਰੇ ਵੀਚਾਰੁ ॥ | ਗੁਣਾਂ ਦੇ ਖ਼ਜ਼ਾਨੇ ਰੂਪ ਪ੍ਰਭੂ ਨੂੰ ਪ੍ਰਾਪਤ ਕਰ ਕੇ ਸਹਿਜ ਭਾਵ ਨਾਲ ਉਸ ਦੀ ਵਿਚਾਰ ਕਰਦਾ ਹੈ। |
| ਧੰਨੁ ਵਾਪਾਰੀ ਨਾਨਕਾ ਜਿਸੁ ਗੁਰਮੁਖਿ ਨਾਮੁ ਅਧਾਰੁ ॥੧॥ | ਉਹੋ ਹੀ ਨਾਮ ਰਤਨ ਦਾ ਵਪਾਰੀ ਧੰਨਤਾ ਯੋਗ ਹੈ ਜਿਸ ਗੁਰਮੁਖ ਨੂੰ ਨਾਮ ਦਾ ਹੀ ਆਸਰਾ ਹੈ॥੧॥ |
| ਮਃ ੩ ॥ | ਮ: ੩ ॥ |
| ਵਿਣੁ ਮਨੁ ਮਾਰੇ ਕੋਇ ਨ ਸਿਝਈ ਵੇਖਹੁ ਕੋ ਲਿਵ ਲਾਇ ॥ | ਆਪਣੇ ਮਨ ਨੂੰ ਮਾਰੇ ਬਿਨਾਂ ਭਾਵ ਸਾਧੇ ਬਿਨਾਂ ਕੋਈ ਕਾਰਜ ਸਿੱਧ ਨਹੀਂ ਹੁੰਦਾ ਭਾਵੇਂ ਕਿੰਨੀ ਹੀ ਲਿਵ ਲਾਈ ਰੱਖੋ। |
| ਭੇਖਧਾਰੀ ਤੀਰਥੀ ਭਵਿ ਥਕੇ ਨਾ ਏਹੁ ਮਨੁ ਮਾਰਿਆ ਜਾਇ ॥ | ਭੇਖਾਂ ਨੂੰ ਧਾਰਨ ਕਰਕੇ ਭਾਵੇਂ ਕਈ ਤੀਰਥਾਂ ਤੋਂ ਫਿਰ ਆਓ ਇਹ ਮਨ ਮਾਰਿਆ ਨਹੀਂ ਜਾਂਦਾ ਭਾਵ ਵੱਸ ਨਹੀਂ ਰਹਿੰਦਾ। |
| ਗੁਰਮੁਖਿ ਏਹੁ ਮਨੁ ਜੀਵਤੁ ਮਰੈ ਸਚਿ ਰਹੈ ਲਿਵ ਲਾਇ ॥ | ਗੁਰਾਂ ਦੇ ਉਪਦੇਸ਼ ਦੁਆਰਾ ਜੇ ਸੱਚੇ ਵਾਹਿਗੁਰੂ ਨਾਲ ਲਿਵ ਲੱਗ ਜਾਵੇ ਤਾਂ ਹੀ ਇਹ ਮਨ ਜੀਵਤ ਭਾਵ ਅਰਥਾਤ ਹੰਕਾਰ ਤੋਂ ਮਰਦਾ ਹੈ। |

| | |
|---|---|
| ਨਾਨਕ ਇਸੁ ਮਨ ਕੀ ਮਲੁ ਇਉ ਉਤਰੈ ਹਉਮੈ ਸਬਦਿ ਜਲਾਇ ॥੨॥ | ਇਸ ਮਨ ਉਪਰ ਜੋ ਹਉਮੈ ਹੰਕਾਰ ਦੀ ਮੈਲ ਹੈ ਉਹ ਤਾਂ ਹੀ ਉਤਰਦੀ ਹੈ ਜੇ ਗੁਰਾਂ ਦੇ ਸ਼ਬਦ ਦੁਆਰਾ ਉਸ ਨੂੰ ਸਾੜ ਦੇਵੇ॥੨॥ |
| ਪਉੜੀ ॥ | ਪਉੜੀ॥ |
| ਹਰਿ ਹਰਿ ਸੰਤ ਮਿਲਹੁ ਮੇਰੇ ਭਾਈ ਹਰਿ ਨਾਮੁ ਦ੍ਰਿੜਾਵਹੁ ਇਕ ਕਿਨਕਾ ॥ | ਹੇ ਪ੍ਰਭੂ ਦੇ ਸੰਤ ਜਨੋ ਮੇਰੇ ਭਰਾਓ! ਮੈਨੂੰ ਪ੍ਰਭੂ ਦਾ ਨਾਮ ਇਕ ਕਿਣਕਾ ਮਾਤ੍ਰ ਭਾਵ ਥੋੜਾ ਜਿਹਾ ਵੀ ਦ੍ਰਿੜ ਕਰਵਾ ਦਿਉ, ਤਾਂ ਕਿ |
| ਹਰਿ ਹਰਿ ਸੀਗਾਰੁ ਬਨਾਵਹੁ ਹਰਿ ਜਨ ਹਰਿ ਕਾਪੜੁ ਪਹਿਰਹੁ ਖਿਮ ਕਾ ॥ | ਹੇ ਸੰਤ ਜਨੋ! ਮੈਂ ਹਰੀ ਦੇ ਨਾਮ ਦਾ ਹੀ ਸ਼ਿੰਗਾਰ ਬਣਾਵਾਂ ਤੇ ਹਰੀ ਦੇ ਨਾਮ ਦਾ ਹੀ ਖਿਮਾ ਰੂਪੀ ਬਸਤਰ ਪਾਵਾਂ। |
| ਐਸਾ ਸੀਗਾਰੁ ਮੇਰੇ ਪ੍ਰਭ ਭਾਵੈ ਹਰਿ ਲਾਗੈ ਪਿਆਰਾ ਪ੍ਰਿਮ ਕਾ ॥ | ਇਹੋ ਜਿਹਾ ਸ਼ਿੰਗਾਰ ਕਰਾਂ ਜੋ ਪਰਮਾਤਮਾ ਪਤੀ ਨੂੰ ਚੰਗਾ ਲੱਗੇ ਭਾਵ ਪ੍ਰਭੂ ਪਤੀ ਨੂੰ ਪਿਆਰਾ ਲੱਗੇ। |
| ਹਰਿ ਹਰਿ ਨਾਮੁ ਬੋਲਹੁ ਦਿਨੁ ਰਾਤੀ ਸਭਿ ਕਿਲਬਿਖ ਕਾਟੈ ਇਕ ਪਲਕਾ ॥ | ਹਰੀ ਪ੍ਰਭੂ ਦਾ ਹੀ ਰਾਤ ਦਿਨੇ ਨਾਮ ਸਿਮਰਣ ਕਰਾਂ, ਜੋ ਛੋਟੇ ਵੱਡੇ ਪਾਪ ਕਰਮ ਇਕ ਪਲ ਵਿਚ ਕੱਟ ਦਿੰਦਾ ਹੈ। |
| ਹਰਿ ਹਰਿ ਦਇਆਲੁ ਹੋਵੈ ਜਿਸੁ ਉਪਰਿ ਸੋ ਗੁਰਮੁਖਿ ਹਰਿ ਜਪਿ ਜਿਣਕਾ ॥੨੧॥ | ਪਰ ਇਹ ਜਾਪ ਉਹੋ ਹੀ ਗੁਰਮੁਖ ਜਪ ਕੇ ਜੀਵਨ ਜਿੱਤ ਲੈਂਦਾ ਹੈ ਜਿਸ ਉਪਰ ਓਹ ਵਾਹਿਗੁਰੂ ਆਪ ਦਇਆ ਕਰਦਾ ਹੈ॥੨੧॥ |

*ਸਬਦੁ ਸਾਰ :* ***"ਪੜਣਾ ਗੁੜਣਾ ਸੰਸਾਰ ਕੀ ਕਾਰ ਹੈ"*** ਤੋਂ ਗੁਰੂ ਜੀ ਦਾ ਇਹ ਭਾਵ ਹੈ ਕਿ ਸੰਸਾਰਕ ਕਾਰਜ ਸਿੱਧੀ ਵਾਸਤੇ ਤਾਂ ਪੜ੍ਹਾਈ ਕੀਤੀ ਜਾਂਦੀ ਹੈ ਜੋ ਵਪਾਰ ਕਾਰ ਅਰ ਵਿਸ਼ੇ ਵਿਕਾਰਾਂ ਤਥਾ ਚਪਲਤਾ ਵਿਚ ਪ੍ਰਬੀਨਤਾ ਕਰ ਦਿੰਦੀ ਹੈ ਪਰ ਪ੍ਰਭੂ ਪ੍ਰਾਪਤੀ ਵਾਸਤੇ ਇਹ ਦੁਨਿਆਵੀ ਪੜ੍ਹਾਈ ਸਾਧਿਕ ਨਹੀਂ ਹੁੰਦੀ, ਸਗੋਂ ਬਾਧਿਕ ਹੀ ਬਣਦੀ ਹੈ ***"ਲਿਖਿ ਲਿਖਿ ਪੜਿਆ ॥ ਤੇਤਾ ਕੜਿਆ ॥"*** (ਆਸਾ ਮ: ੧, ਪੰਨਾ ੪੬੭) ਜਿਤਨਾ ਪੜ੍ਹੇਗਾ ਓਨਾ ਹੀ ਤਰਕਾਂ ਕੁਤਰਕਾਂ ਕਰੇਗਾ।

ਪਰਮਾਤਮਾ ਦੀ ਪੜ੍ਹਾਈ ਲਈ ਮਨ ਦੀ ਅਡੋਲਤਾ ਤੇ ਦ੍ਰਿੜ੍ਹਤਾ ਦੀ ਲੋੜ ਹੈ ***"ਪੜਿਐ ਨਾਹੀ ਭੇਦੁ ਬੁਝਿਐ ਪਾਵਣਾ ॥"*** (ਮਾਝ ਮ: ੧, ਪੰਨਾ ੧੪੮) ਪੜ੍ਹਨ ਨਾਲ ਨਹੀਂ ਸਗੋਂ ਗੁਹਜ ਭੇਦ ਜਾਨਣ ਨਾਲ ਹੀ ਪ੍ਰਾਪਤੀ ਦਾ ਭੇਦ ਜਾਣਿਆ ਜਾਂਦਾ ਹੈ ਕਿਉਂਕਿ ***"ਪੜਿਐ ਮੈਲੁ ਨ ਉਤਰੈ ਪੂਛਹੁ ਗਿਆਨੀਆ ਜਾਇ ॥"*** (ਸਿਰੀਰਾਗੁ ਮ: ੩, ਪੰਨਾ ੩੯) ਕੇਵਲ ਪੜ੍ਹਨ ਨਾਲ ਮਨ ਦੀ ਮੈਲ ਨਹੀਂ ਜਾਂਦੀ। ਇਹ ਤਾਂ ਗਿਆਨਵਾਨਾਂ ਪਾਸੋਂ ਪੁੱਛ ਕੇ ਅਭਿਆਸ ਕਰਨ ਦੀ ਲੋੜ ਹੈ।

ਮਨਮੁਖ ਲੋਕ ਸੰਸਾਰਕ ਵਿਦਿਆ ਪੜ੍ਹ ਕੇ ਤਾਂ ਬੜੇ ਚਤੁਰ ਹੋ ਜਾਂਦੇ ਹਨ ਪਰ ***"ਪੜਹਿ ਮਨਮੁਖ ਪਰੁ ਬਿਧਿ ਨਹੀ ਜਾਨਾ ॥"*** (ਮਾਰੂ ਮ: ੧, ਪੰਨਾ ੧੦੩੨) ਬੇਸ਼ੱਕ ਪੜ੍ਹ ਤਾਂ ਜਾਂਦੇ ਹਨ ਪਰ ਪਰਮਾਤਮਾ ਦੇ ਮਿਲਾਪ ਦੀ ਬਿਧੀ ਨਹੀਂ ਜਾਣਦੇ ਇਸ ਲਈ ***"ਪੜੇ ਸੁਨੇ ਕਿਆ ਹੋਈ ॥ ਜਉ ਸਹਜ ਨ ਮਿਲਿਓ ਸੋਈ ॥"***

(ਸੋਰਠਿ ਕਬੀਰ, ਪੰਨਾ ੬੫੫) ਇਹੋ ਜਿਹੀ ਸੰਸਾਰਕ ਪੜ੍ਹਾਈ ਲਿਖਾਈ ਕਿਸ ਕੰਮ ਜੇ ਪ੍ਰਭੂ ਪ੍ਰਾਪਤ ਹੋਣ ਵਾਲੀ ਵਿਦਿਆ ਨਾ ਪੜ੍ਹੀ। ਇਸ ਲਈ ਗੁਰੂ ਹੁਕਮ ਹੈ ਕਿ ***"ਪੜਿਐ ਨਾਮੁ ਸਾਲਾਹ ਹੋਰਿ ਬੁਧੀ ਮਿਥਿਆ ॥"*** (ਮਲਾਰ ਮ: ੧, ਪੰਨਾ ੧੨੮੯) ਪੜ੍ਹਨਾ ਹੈ ਤਾਂ ਨਾਮ ਦੀ ਸ਼ਲਾਘਾ ਵਿਚ ਹੀ ਪੜ੍ਹਾਈ ਕਰੋ। ਹੋਰ ਸੰਸਾਰਕ ਝੂਠੀ ਪੜ੍ਹਾਈ ਪ੍ਰਮਾਰਥ ਸਿੱਧੀ ਲਈ ਕਿਸੇ ਕੰਮ ਨਹੀਂ ਆਉਣੀ।

***"ਏਕ ਅਖਰੁ ਹਰਿ ਮਨਿ ਬਸਤ ਨਾਨਕ ਹੋਤ ਨਿਹਾਲ ॥"*** (ਗਉੜੀ ਬਾਵਨ ਅਖਰੀ ਮ: ੫, ਪੰਨਾ ੨੬੧) ਏਕੰਕਾਰ ੧ੴ ਨੂੰ ਹਿਰਦੇ ਵਿਚ ਧਾਰਨ ਕਰਨਾ ਹੈ।

*Worldly education prepares one for worldly ways in which self-promotion and profit-making often become one's main concerns. The education of self-realization is an altogether different discipline. It requires self-introspection followed by self-transcendence as ordained by Gur-shabad. It is a discipline of harnessing one's faculties to be one pointed in terms of being a part of the vast universal pattern. In this realization the individual self matters no more. The seeker begins to live on a plane very different from the one of ordinary physical existence wherein the spiritual attitude of self-abnegation is considered tantamount to dying.*

ਰਾਗੁ ਸੋਰਠਿ ਵਾਰ ਮਹਲੇ ੪ ਕੀ

ਸਲੋਕੁ ਮਃ ੩ ॥

ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ ॥ ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ ॥ ਗੁਰ ਪਰਸਾਦੀ ਜੀਵਤੁ ਮਰੈ ਉਲਟੀ ਹੋਵੈ ਮਤਿ ਬਦਲਾਹੁ ॥ ਨਾਨਕ ਮੈਲੁ ਨ ਲਗਈ ਨਾ ਫਿਰਿ ਜੋਨੀ ਪਾਹੁ ॥੧॥ ਮਃ ੩ ॥ ਚਹੁ ਜੁਗੀ ਕਲਿ ਕਾਲੀ ਕਾਂਢੀ ਇਕ ਉਤਮ ਪਦਵੀ ਇਸੁ ਜੁਗ ਮਾਹਿ ॥ ਗੁਰਮੁਖਿ ਹਰਿ ਕੀਰਤਿ ਫਲੁ ਪਾਈਐ ਜਿਨ ਕਉ ਹਰਿ ਲਿਖਿ ਪਾਹਿ ॥ ਨਾਨਕ ਗੁਰ ਪਰਸਾਦੀ ਅਨਦਿਨੁ ਭਗਤਿ ਹਰਿ ਉਚਰਹਿ ਹਰਿ ਭਗਤੀ ਮਾਹਿ ਸਮਾਹਿ ॥੨॥ ਪਉੜੀ ॥ ਹਰਿ ਹਰਿ ਮੇਲਿ ਸਾਧ ਜਨ ਸੰਗਤਿ ਮੁਖਿ ਬੋਲੀ ਹਰਿ ਹਰਿ ਭਲੀ ਬਾਣਿ ॥ ਹਰਿ ਗੁਣ ਗਾਵਾ ਹਰਿ ਨਿਤ ਚਵਾ ਗੁਰਮਤੀ ਹਰਿ ਰੰਗੁ ਸਦਾ ਮਾਣਿ ॥ ਹਰਿ ਜਪਿ ਜਪਿ ਅਉਖਧ ਖਾਧਿਆ ਸਭਿ ਰੋਗ ਗਵਾਤੇ ਦੁਖਾ ਘਾਣਿ ॥ ਜਿਨਾ ਸਾਸਿ ਗਿਰਾਸਿ ਨ ਵਿਸਰੈ ਸੇ ਹਰਿ ਜਨ ਪੂਰੇ ਸਹੀ ਜਾਣਿ ॥ ਜੋ ਗੁਰਮੁਖਿ ਹਰਿ ਆਰਾਧਦੇ ਤਿਨ ਚੂਕੀ ਜਮ ਕੀ ਜਗਤ ਕਾਣਿ ॥੨੨॥

ਸ੍ਰੀ ਗੁਰੂ ਗ੍ਰੰਥ ਪੰਨਾ ੬੫੧

*ਸ਼ਬਦਾਰਥ :* ਖੰਨਲੀ=ਕੋਹਲੂ ਨੂੰ ਸਾਫ਼ ਕਰਨ ਵਾਲੀ ਟਾਕੀ, ਲੀਰ, ਨੱਤਾ। ਧੋਵਣਿ=ਧੋਂਦੇ ਰਹੋ। ਮੈਲੁ=ਮੈਲ। ਜੋਨੀ ਪਾਹੁ=ਜੂਨਾਂ ਵਿਚ ਪਵੇਗਾ। ਕਾਲੀ=ਕਾਲਾ। ਕਾਂਢੀ=ਕਹੀ ਜਾਂਦੀ ਹੈ। ਬਾਣਿ=ਬਾਣੀ। ਚਵਾ=ਉਚਾਰਾਂ। ਅਉਖਧ=ਅਉਸ਼ਧੀ, ਦਵਾਈ। ਘਾਣਿ=ਘਾਣਾਂ ਦੇ ਘਾਣ, ਬਹੁਤ ਸਾਰੇ। ਗਿਰਾਸਿ=ਮੂੰਹ ਵਿਚ ਬੁਰਕੀ ਪਾਉਣ ਸਮੇਂ। ਕਾਣਿ=ਕਨੌਡ।

*ਸਾਰ ਭਾਵ :* ਕਲਜੁਗ ਵਿਚ ਕੇਵਲ ਸਿਮਰਣ ਨਾਲ ਹੀ ਉਧਾਰ ਹੋ ਸਕਦਾ ਹੈ।

| ਮੂਲ | ਅਰਥ |
|---|---|
| ਸਲੋਕੁ ਮਃ ੩ ॥<br>ਜਨਮ ਜਨਮ ਕੀ<br>ਇਸੁ ਮਨ ਕਉ ਮਲੁ ਲਾਗੀ<br>ਕਾਲਾ ਹੋਆ ਸਿਆਹੁ ॥ | ਸਲੋਕੁ ਮ: ੩॥<br>ਇਸ ਜੀਵ ਆਤਮਾ ਨੂੰ ਜਨਮਾਂ ਜਨਮਾਂਤਰਾਂ ਦੀ ਅਵਿਦਿਆ ਦੀ ਮੈਲ ਲੱਗੀ ਹੋਈ ਹੈ ਜਿਸ ਕਰਕੇ ਇਹ ਸੁਵਾਹ ਵਰਗਾ ਕਾਲਾ ਤੇ ਮੈਲਾ ਹੋਇਆ ਹੋਇਆ ਹੈ। |
| ਖੰਨਲੀ ਧੋਤੀ ਉਜਲੀ ਨ ਹੋਵਈ<br>ਜੇ ਸਉ ਧੋਵਣਿ ਪਾਹੁ ॥ | ਜਿਸ ਤਰ੍ਹਾਂ ਕੋਹਲੂ ਵਾਲੀ ਥਿੰਧੀ ਟਾਕੀ ਸੈਂਕੜੇ ਵੇਰਾਂ ਧੋਤੀ ਜਾਵੇ, ਉਹ ਸਫੈਦ ਤਥਾ ਉੱਜਲੀ ਨਹੀਂ ਹੁੰਦੀ। ਇਸੇ ਤਰ੍ਹਾਂ ਇਹ ਮਨ ਨਿਰਮਲ ਨਹੀਂ ਹੁੰਦਾ। |
| ਗੁਰ ਪਰਸਾਦੀ ਜੀਵਤੁ ਮਰੈ<br>ਉਲਟੀ ਹੋਵੈ ਮਤਿ ਬਦਲਾਹੁ ॥ | ਜੇ ਗੁਰਾਂ ਦੀ ਕਿਰਪਾ ਹੋ ਜਾਵੇ ਤਦ ਬੁੱਧੀ ਜੀਵਤ ਭਾਵ ਤੋਂ ਮਰ ਕੇ ਸੰਸਾਰ ਵੱਲੋਂ ਬਦਲ ਕੇ ਪ੍ਰਭੂ ਵੱਲ ਲੱਗ ਜਾਵੇਗੀ। |
| ਨਾਨਕ ਮੈਲੁ ਨ ਲਗਈ<br>ਨਾ ਫਿਰਿ ਜੋਨੀ ਪਾਹੁ ॥੧॥ | ਫਿਰ ਇਸ ਨੂੰ ਕੋਈ ਭੀ ਵਿਸ਼ੇ ਵਿਕਾਰਾਂ ਦੀ ਮੈਲ ਨਹੀਂ ਲੱਗੇਗੀ ਅਰ ਨਾ ਹੀ ਜਨਮ ਮਰਨ ਵਿਚ ਪਵੇਗਾ॥੧॥ |
| ਮਃ ੩ ॥<br>ਚਹੁ ਜੁਗੀ ਕਲਿ ਕਾਲੀ ਕਾਂਢੀ<br>ਇਕ ਉਤਮ ਪਦਵੀ ਇਸੁ ਜੁਗ ਮਾਹਿ ॥ | ਮ: ੩॥<br>ਭਾਵੇਂ ਚਾਰੇ ਜੁਗਾਂ ਵਿਚੋਂ ਕਲਜੁਗ ਨੂੰ ਕਾਲਾ ਕਿਹਾ ਜਾਂਦਾ ਹੈ ਪਰ ਇਸ ਜੁਗ ਵਿਚ ਇਕ ਉੱਤਮ ਪਦਵੀ ਅਰਥਾਤ ਖ਼ਾਸ ਵਾਧਾ ਹੈ। |
| ਗੁਰਮੁਖਿ ਹਰਿ ਕੀਰਤਿ ਫਲੁ ਪਾਈਐ<br>ਜਿਨ ਕਉ ਹਰਿ ਲਿਖਿ ਪਾਹਿ ॥ | ਪ੍ਰਭੂ ਦੇ ਲਿਖੇ ਲੇਖਾਂ ਅਨੁਸਾਰ ਗੁਰਮੁਖਾਂ ਨਾਲ ਮਿਲ ਕੇ ਹਰੀ ਦੀ ਸਿਫ਼ਤ-ਸਾਲਾਹ ਕਰਨ ਨਾਲ ਹੀ ਫਲ ਪ੍ਰਾਪਤ ਹੋ ਜਾਂਦਾ ਹੈ। |
| ਨਾਨਕ ਗੁਰ ਪਰਸਾਦੀ<br>ਅਨਦਿਨੁ ਭਗਤਿ ਹਰਿ ਉਚਰਹਿ<br>ਹਰਿ ਭਗਤੀ ਮਾਹਿ ਸਮਾਹਿ ॥੨॥ | ਗੁਰਾਂ ਦੀ ਕਿਰਪਾ ਨਾਲ ਉਹ ਭਗਤ ਜਨ ਦਿਨ ਰਾਤ ਹਰੀ ਦਾ ਨਾਮ ਸਿਮਰਣ ਕਰਦਾ ਤੇ ਪ੍ਰਭੂ ਦੀ ਭਗਤੀ ਵਿਚ ਲੀਨ ਰਹਿੰਦਾ ਹੈ॥੨॥ |
| ਪਉੜੀ ॥<br>ਹਰਿ ਹਰਿ ਮੇਲਿ ਸਾਧ ਜਨ ਸੰਗਤਿ<br>ਮੁਖਿ ਬੋਲੀ ਹਰਿ ਹਰਿ ਭਲੀ ਬਾਣਿ ॥ | ਪਉੜੀ॥<br>ਹੇ ਹਰੀ! ਗੁਰਮੁਖਾਂ ਦੀ ਸੰਗਤ ਨਾਲ ਮਿਲਾਪ ਕਰਾਓ ਜਿਥੇ ਹਰ ਵੇਲੇ ਮੂੰਹ ਵਿਚੋਂ ਪ੍ਰਭੂ ਦੀ ਉੱਤਮ ਬਾਣੀ ਬੋਲਦਾ ਰਹਾਂ। |

| | |
|---|---|
| ਹਰਿ ਗੁਣ ਗਾਵਾ ਹਰਿ ਨਿਤ ਚਵਾ ਗੁਰਮਤੀ ਹਰਿ ਰੰਗੁ ਸਦਾ ਮਾਣਿ ॥ | ਹਰੀ ਦੇ ਗੁਣ ਗਾਵਾਂ, ਹਰੀ ਦਾ ਨਾਮ ਹਰ ਸਮੇਂ ਉਚਾਰਾਂ ਤੇ ਗੁਰਾਂ ਦੀ ਮਤਿ ਦੁਆਰਾ ਸਦਾ ਹੀ ਪ੍ਰਭੂ ਦਾ ਪ੍ਰੇਮ ਮਾਣਾਂ। |
| ਹਰਿ ਜਪਿ ਜਪਿ ਅਉਖਧ ਖਾਧਿਆ ਸਭਿ ਰੋਗ ਗਵਾਤੇ ਦੁਖਾ ਘਾਣਿ ॥ | ਹਰੀ ਦਾ ਨਾਮ ਜਪਣ ਰੂਪ ਅਉਸ਼ਧੀ ਖਾ ਕੇ ਭਾਵ ਨਾਮ ਸਿਮਰਣ ਰੂਪ ਦਵਾਈ ਖਾ ਕੇ ਦੁੱਖਾਂ ਦੇ ਘਾਣਾਂ ਦੇ ਘਾਣ ਭਾਵ ਬੇਅੰਤ ਦੁਖਦਾਈ ਰੋਗ ਦੂਰ ਹੋ ਜਾਣ। |
| ਜਿਨਾ ਸਾਸਿ ਗਿਰਾਸਿ ਨ ਵਿਸਰੈ ਸੇ ਹਰਿ ਜਨ ਪੂਰੇ ਸਹੀ ਜਾਣਿ ॥ | ਜਿਨ੍ਹਾਂ ਗੁਰਮੁਖਾਂ ਨੂੰ ਸੁਆਸ ਲੈਂਦਿਆਂ ਤੇ ਭੋਜਨ ਖਾਂਦਿਆਂ ਭੀ ਹਰੀ ਦਾ ਨਾਮ ਨਹੀਂ ਵਿੱਸਰਦਾ ਉਹ ਪ੍ਰਭੂ ਦੇ ਪੂਰਨ ਭਗਤ ਨਿਸਚੇ ਕਰ ਕੇ ਜਾਣੋ। |
| ਜੋ ਗੁਰਮੁਖਿ ਹਰਿ ਆਰਾਧਦੇ ਤਿਨ ਚੂਕੀ ਜਮ ਕੀ ਜਗਤ ਕਾਣਿ ॥੨੨॥ | ਜਿਹੜੇ ਗੁਰਮੁਖ ਪ੍ਰਭੂ ਪਰਮਾਤਮਾ ਨੂੰ ਸਿਮਰਦੇ ਹਨ ਉਨ੍ਹਾਂ ਨੂੰ ਜਮਾਂ ਦੀ ਤੇ ਜੱਗ ਦੀ ਕੋਈ ਧੜੀ ਧੌਂਸ ਤਥਾ ਕਾਣ ਕਨੌਡ ਨਹੀਂ ਹੁੰਦੀ ਭਾਵ ਕੋਈ ਡਰ ਭੈਅ ਨਹੀਂ ਹੁੰਦਾ॥੨੨॥ |

*ਸਬਦੁ ਸਾਰ :* ਗੁਰਬਾਣੀ ਵਿਖੇ ਕਲਜੁਗ ਸੰਬੰਧੀ ਕੁਕ੍ਰਿਤ ਕਰਮਾਂ ਦਾ ਕਈ ਥਾਵਾਂ ਪਰ ਜ਼ਿਕਰ ਆਉਂਦਾ ਹੈ ਜਿਵੇਂ ਕਿ ***"ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥ ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥"*** (ਮਾਝ ਮ: ੧, ਪੰਨਾ ੧੪੫) ਤਥਾ ***"ਕਲਿ ਕਾਲਖ ਅੰਧਿਆਰੀਆ ॥"*** (ਗਉੜੀ ਮ: ੫, ਪੰਨਾ ੨੧੦) ਅਥਵਾ ***"ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ ॥ ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ ॥"*** (ਧਨਾਸਰੀ ਮ: ੧, ਪੰਨਾ ੬੬੨) ਪਰ ਇਸ ਨੂੰ ***"ਇਕ ਉਤਮ ਪਦਵੀ ਇਸੁ ਜੁਗ ਮਾਹਿ ॥"*** ਆਖ ਕੇ ਨਿਵਾਜਿਆ ਭੀ ਹੈ। ਇਸ ਨੂੰ 'ਉੱਤਮ ਪਦਵੀ' ਦੀ ਵਿਸ਼ੇਸ਼ਤਾ ਦੇਣ ਦਾ ਇਹ ਕਾਰਨ ਹੈ ਕਿ ਇਸ ਜੁਗ ਵਿਚ ਹੋਰਨਾਂ ਜੁਗਾਂ ਵਾਂਗ ਜਪ, ਤਪ, ਹੋਮ, ਯੱਗ, ਅਰਚਾ, ਪੂਜਾ, ਘੋਰ ਤਪੱਸਿਆ ਆਦਿ ਕਰਮਾਂ ਵਿਚ ਪ੍ਰਵਿਰਤ ਹੋਣ ਦੀ ਥਾਂ ***"ਤੀਨੋ ਜੁਗ ਤੀਨੋ ਦਿੜੇ ਕਲਿ ਕੇਵਲ ਨਾਮ ਅਧਾਰ ॥*** (ਗਉੜੀ ਬੈਰਾਗਣਿ ਰਵਿਦਾਸ, ਪੰਨਾ ੩੪੬) ਕੇਵਲ ਨਾਮ ਸਿਮਰਣ ਹੀ ਮੁੱਖ ਮੰਨਿਆ ਗਿਆ ਹੈ। ਨਾਮੁ ਸਿਰਮਣ ਕਰਨ ਨਾਲ ਮੋਖ ਪਦ ਪ੍ਰਾਪਤ ਹੋ ਜਾਂਦਾ ਹੈ। ਅਰਥਾਤ :

ਕਲਜੁਗ ਹੀ ਇਕ ਐਸਾ ਜੁਗ ਹੈ ਜਿਸ ਵਿਚ ***"ਕਲਿਜੁਗ ਮਹਿ ਇਕ ਨਾਮਿ ਉਧਾਰੁ ॥"*** (ਭੈਰਉ ਮ: ੫, ਪੰਨਾ ੧੧੩੮) ਕੇਵਲ ਨਾਮ ਸਿਮਰਣ ਨਾਲ ਹੀ ਪਾਰ ਨਿਸਤਾਰਾ ਹੋ ਜਾਂਦਾ ਹੈ। ਇਸ ਲਈ ਗੁਰਬਾਣੀ ਵਿਖੇ ਮੁੜ ਘਿੜ ਕੇ ਨਾਮ ਸਿਮਰਣ ਪਰ ਹੀ ਜ਼ੋਰ ਦਿੱਤਾ ਗਿਆ ਹੈ ਜਿਵੇਂ ਕਿ ***"ਅਬ ਕਲੂ ਆਇਓ ਰੇ ॥ ਇਕੁ ਨਾਮੁ ਬੋਵਹੁ ਬੋਵਹੁ ॥ ਅਨ ਰੂਤਿ ਨਾਹੀ ਨਾਹੀ ॥ ਮਤੁ ਭਰਮਿ ਭੂਲਹੁ ਭੂਲਹੁ ॥"*** (ਬਸੰਤੁ ਮ: ੫, ਪੰਨਾ ੧੧੮੫)

ਕਲਜੁਗ ਵਿਚ ਨਾਮ ਸਿਮਰਣ ਹੀ ਮੁੱਖ ਕਰਮ ਹੈ। ਜਿਸ ਨੇ ਪ੍ਰਭੂ ਦਾ ਨਾਮ ਸਿਮਰਣ ਕੀਤਾ ਉਸ ਨੇ ਸਭ ਉੱਤਮ ਕਰਮ ਕਰ ਲਏ। ਕਲਜੁਗ ਦੀ ਹੋਰ 'ਉੱਤਮ ਪਦਵੀ' ਇਹ ਹੈ ਕਿ ***"ਸਤਜੁਗਿ ਤ੍ਰੇਤਾ ਦੁਆਪਰੁ ਭਣੀਐ ਕਲਿਜੁਗਿ ਊਤਮੋ ਜੁਗਾ ਮਾਹਿ॥ ਅਹਿ ਕਰੁ ਕਰੇ ਸੁ ਅਹਿ ਕਰੁ ਪਾਏ ਕੋਈ ਨ ਪਕੜੀਐ ਕਿਸੈ ਥਾਇ॥"*** (ਆਸਾ ਮ: ੫, ਪੰਨਾ ੪੦੬) ਸਤਜੁਗ ਵਿਚ ਇਕ ਜਣਾ ਕੁਕਰਮ ਕਰੇ ਤਾਂ ਸਾਰਾ ਦੇਸ, ਤ੍ਰੇਤਾ ਵਿਚ ਸਾਰਾ ਨਗਰ ਤੇ ਦੁਆਪਰ ਵਿਚ ਸਾਰਾ ਕੋੜਮਾ ਹੀ ਫੜ ਲਿਆ ਜਾਂਦਾ ਸੀ, ਪਰ ਕਲਜੁਗ ਵਿਚ 'ਜੋ ਕਰੇ ਸੋ ਭਰੇ' ਦਾ ਇਕ ਹੋਰ ਵਾਧਾ ਹੈ। ਇਸੇ ਲਈ ਸਾਰੇ ਜੁਗਾਂ ਨਾਲੋਂ ਕਲਜੁਗ ਨੂੰ 'ਉੱਤਮ ਪਦਵੀ' ਨਾਲ ਸਨਮਾਨਿਆ ਗਿਆ ਹੈ।

*Gurbani gives us a sense of our identity. Reminiscing Vaheguru in wonder and gratitude transforms an individual from being a mere self-seeker to a seeker after the truth of the self.*

ਰਾਗੁ ਸੋਰਠਿ ਵਾਰ ਮਹਲੇ ੪ ਕੀ

ਸਲੋਕੁ ਮਃ ੩ ॥

ਰੇ ਜਨ ਉਥਾਰੈ ਦਬਿਓਹੁ ਸੁਤਿਆ ਗਈ ਵਿਹਾਇ ॥ ਸਤਿਗੁਰ ਕਾ ਸਬਦੁ ਸੁਣਿ ਨ ਜਾਗਿਓ ਅੰਤਰਿ ਨ ਉਪਜਿਓ ਚਾਉ ॥ ਸਰੀਰੁ ਜਲਉ ਗੁਣ ਬਾਹਰਾ ਜੋ ਗੁਰ ਕਾਰ ਨ ਕਮਾਇ ॥ ਜਗਤੁ ਜਲੰਦਾ ਡਿਠੁ ਮੈ ਹਉਮੈ ਦੂਜੈ ਭਾਇ ॥ ਨਾਨਕ ਗੁਰ ਸਰਣਾਈ ਉਬਰੇ ਸਚੁ ਮਨਿ ਸਬਦਿ ਧਿਆਇ ॥੧॥ ਮਃ ੩ ॥ ਸਬਦਿ ਰਤੇ ਹਉਮੈ ਗਈ ਸੋਭਾਵੰਤੀ ਨਾਰਿ ॥ ਪਿਰ ਕੈ ਭਾਣੈ ਸਦਾ ਚਲੈ ਤਾ ਬਨਿਆ ਸੀਗਾਰੁ ॥ ਸੇਜ ਸੁਹਾਵੀ ਸਦਾ ਪਿਰੁ ਰਾਵੈ ਹਰਿ ਵਰੁ ਪਾਇਆ ਨਾਰਿ ॥ ਨਾ ਹਰਿ ਮਰੈ ਨ ਕਦੇ ਦੁਖੁ ਲਾਗੈ ਸਦਾ ਸੁਹਾਗਣਿ ਨਾਰਿ ॥ ਨਾਨਕ ਹਰਿ ਪ੍ਰਭ ਮੇਲਿ ਲਈ ਗੁਰ ਕੈ ਹੇਤਿ ਪਿਆਰਿ ॥੨॥ ਪਉੜੀ ॥ ਜਿਨਾ ਗੁਰੁ ਗੋਪਿਆ ਆਪਣਾ ਤੇ ਨਰ ਬੁਰਿਆਰੀ ॥ ਹਰਿ ਜੀਉ ਤਿਨ ਕਾ ਦਰਸਨੁ ਨਾ ਕਰਹੁ ਪਾਪਿਸਟ ਹਤਿਆਰੀ ॥ ਓਹਿ ਘਰਿ ਘਰਿ ਫਿਰਹਿ ਕੁਸੁਧ ਮਨਿ ਜਿਉ ਧਰਕਟ ਨਾਰੀ ॥ ਵਡਭਾਗੀ ਸੰਗਤਿ ਮਿਲੇ ਗੁਰਮੁਖਿ ਸਵਾਰੀ ॥ ਹਰਿ ਮੇਲਹੁ ਸਤਿਗੁਰ ਦਇਆ ਕਰਿ ਗੁਰ ਕਉ ਬਲਿਹਾਰੀ ॥੨੩॥

*ਸ੍ਰੀ ਗੁਰੂ ਗ੍ਰੰਥ ਪੰਨਾ ੬੫੧*

**ਸ਼ਬਦਾਰਥ:** ਉਥਾਰੈ=ਸੁੱਤੇ ਹੋਇਆਂ ਛਾਤੀ ਪਰ ਹੱਥ ਦਾ ਭਾਰ ਪੈ ਜਾਣਾ ਜਿਸ ਕਾਰਨ ਡਰ ਵਾਲੇ ਸੁਪਨੇ ਆਉਣ ਲੱਗ ਪੈਂਦੇ ਹਨ। ਵਿਹਾਇ=ਬੀਤ ਰਹੀ। ਭਾਣੈ=ਹੁਕਮ ਵਿਚ। ਰਾਵੈ=ਰਵੈ ਭਾਵ ਮਾਣਦੀ ਤਥਾ ਸੰਗਤ ਰੂਪ ਮਿਲਾਪ। ਗੋਪਿਆ=ਲੁਕਾਇਆ ਭਾਵ ਜ਼ਾਹਰ ਨਹੀਂ ਕੀਤਾ, ਪ੍ਰਗਟਾਇਆ ਨਹੀਂ। ਪਾਪਿਸਟ=ਪਾਪੀ ਆਤਮਾ। ਹਤਿਆਰੀ=ਆਤਮਘਾਤੀ। ਕੁਸੁਧ=ਕਪਟੀ ਮਨ ਵਾਲੇ, ਖੋਟੇ। ਧਰਕਟ=ਛੁੱਟੜ, ਧ੍ਰਿਕਾਰੀ ਹੋਈ, ਪਤੀ ਦੀ ਤਿਆਗੀ ਹੋਈ, ਧਰੇਲ।

**ਸਾਰ ਭਾਵ:** ਗੁਰੂ ਗੋਪ ਮਨਮੁਖਾਂ ਦਾ ਅੰਤ ਬੁਰਾ ਹਾਲ ਹੁੰਦਾ ਹੈ।

| ਮੂਲ | ਅਰਥ |
|---|---|
| ਸਲੋਕੁ ਮਃ ੩ ॥ | ਸਲੋਕੁ ਮ: ੩ ॥ |
| ਰੇ ਜਨ ਉਥਾਰੈ ਦਬਿਓਹੁ<br>ਸੁਤਿਆ ਗਈ ਵਿਹਾਇ ॥ | ਹੇ ਜੀਵ! ਤੂੰ ਅਗਿਆਨਤਾ ਦੇ ਭਾਰ ਨਾਲ ਦੱਬਿਆ ਹੋਇਆ ਹੈਂ ਇਸੇ ਕਰਕੇ ਹੀ ਸੁੱਤਿਆਂ ਪਿਆਂ ਹੀ ਤੇਰੀ ਆਯੂ ਬੀਤ ਚੱਲੀ ਹੈ। |
| ਸਤਿਗੁਰ ਕਾ ਸਬਦੁ ਸੁਣਿ ਨ ਜਾਗਿਓ<br>ਅੰਤਰਿ ਨ ਉਪਜਿਓ ਚਾਉ ॥ | ਇਸੇ ਕਰਕੇ ਤੂੰ ਸਤਿਗੁਰਾਂ ਦਾ ਉਪਦੇਸ਼ ਸੁਣ ਕੇ ਭੀ ਨਹੀਂ ਜਾਗਿਆ ਕਿਉਂਕਿ ਤੇਰੀ ਅੰਤਰ ਆਤਮਾ ਵਿਚ ਉਤਸ਼ਾਹ ਹੀ ਪੈਦਾ ਨਹੀਂ ਹੋਇਆ। |
| ਸਰੀਰੁ ਜਲਉ ਗੁਣ ਬਾਹਰਾ<br>ਜੋ ਗੁਰ ਕਾਰ ਨ ਕਮਾਇ ॥ | ਉਹ ਸਰੀਰ ਤਾਂ ਸੜਦਾ ਹੀ ਰਹੇਗਾ ਜੋ ਸ਼ੁਭ ਗੁਣ ਧਾਰਨ ਨਹੀਂ ਕਰਦਾ ਅਤੇ ਗੁਰਾਂ ਦੀ ਸੇਵਾ ਨਹੀਂ ਕਮਾਉਂਦਾ। |
| ਜਗਤੁ ਜਲੰਦਾ ਡਿਠੁ ਮੈ<br>ਹਉਮੈ ਦੂਜੈ ਭਾਇ ॥ | ਇਸੇ ਅਗਿਆਨਤਾ ਵਿਚ ਸਾਰਾ ਸੰਸਾਰ ਹਉਮੈ ਹੰਕਾਰ ਦੀ ਅੱਗ ਵਿਚ ਸੜ ਰਿਹਾ ਮੈਨੂੰ ਦਿਸ ਰਿਹਾ ਹੈ। |
| ਨਾਨਕ ਗੁਰ ਸਰਣਾਈ ਉਬਰੇ<br>ਸਚੁ ਮਨਿ ਸਬਦਿ ਧਿਆਇ ॥੧॥ | ਜਿਨ੍ਹਾਂ ਨੇ ਗੁਰਾਂ ਦੀ ਸਰਨ ਵਿਚ ਆ ਕੇ ਸੱਚੇ ਮਨ ਨਾਲ ਪ੍ਰਭੂ ਦਾ ਸਿਮਰਣ ਕੀਤਾ ਹੈ, ਉਹ ਸੰਸਾਰ ਦੇ ਅੰਧੇਰੇ ਤੋਂ ਬਚ ਗਏ ਹਨ॥੧॥ |
| ਮਃ ੩ ॥ | ਮ: ੩ ॥ |
| ਸਬਦਿ ਰਤੇ ਹਉਮੈ ਗਈ<br>ਸੋਭਾਵੰਤੀ ਨਾਰਿ ॥ | ਜੋ ਗੁਰ ਸ਼ਬਦ ਨਾਲ ਰੱਤੀ ਗਈ ਹੈ ਉਸ ਦੀ ਹੰਗਤਾ ਮਮਤਾ ਦੂਰ ਹੋ ਜਾਂਦੀ ਹੈ ਅਰ ਉਹੋ ਹੀ ਨਾਰੀ ਸ਼ੋਭਾ ਪ੍ਰਾਪਤ ਕਰਦੀ ਹੈ। |
| ਪਿਰ ਕੈ ਭਾਣੈ ਸਦਾ ਚਲੈ<br>ਤਾ ਬਨਿਆ ਸੀਗਾਰੁ ॥ | ਪਤੀ ਦੀ ਆਗਿਆ ਵਿਚ ਸਦਾ ਹੀ ਕਾਰ ਕਰਦੀ ਹੈ ਇਸ ਲਈ ਉਸ ਦੇ ਸ਼ਿੰਗਾਰ ਬਣੇ ਰਹਿੰਦੇ ਭਾਵ ਕਾਇਮ ਰਹਿੰਦੇ ਹਨ। |
| ਸੇਜ ਸੁਹਾਵੀ ਸਦਾ ਪਿਰੁ ਰਾਵੈ<br>ਹਰਿ ਵਰੁ ਪਾਇਆ ਨਾਰਿ ॥ | ਉਸ ਦੀ ਹਿਰਦੇ ਰੂਪੀ ਸੇਜ ਸਦਾ ਹੀ ਸੋਹਣੀ ਭਾਵ ਪ੍ਰਸੰਨ ਰਹਿੰਦੀ ਹੈ ਕਿਉਂਕਿ ਉਹ ਹਰੀ ਰੂਪ ਪ੍ਰਭੂ ਪਤੀ ਦੀ ਸੰਗਤ ਪ੍ਰਾਪਤ ਕਰਦੀ ਹੈ। |
| ਨਾ ਹਰਿ ਮਰੈ ਨ ਕਦੇ ਦੁਖੁ ਲਾਗੈ<br>ਸਦਾ ਸੁਹਾਗਣਿ ਨਾਰਿ ॥ | ਉਸ ਪਤਨੀ ਦਾ ਹਰੀ ਪ੍ਰਭੂ ਪਤੀ ਨਾ ਮਰਦਾ ਹੈ ਤੇ ਨਾ ਹੀ ਉਸ ਨੂੰ ਦੁੱਖ ਲੱਗਦਾ ਹੈ ਉਹ ਪਤਨੀ ਸਦਾ ਹੀ ਸੁਹਾਗਵੰਤੀ ਰਹਿੰਦੀ ਹੈ। |
| ਨਾਨਕ ਹਰਿ ਪ੍ਰਭ ਮੇਲਿ ਲਈ<br>ਗੁਰ ਕੈ ਹੇਤਿ ਪਿਆਰਿ ॥੨॥ | ਉਸ ਨੂੰ ਹਰੀ ਪ੍ਰਭੂ ਆਪਣੇ ਨਾਲ ਮੇਲ ਲੈਂਦਾ ਹੈ ਜੋ ਗੁਰ ਸ਼ਬਦ ਨਾਲ ਹਿਤ ਭਾਵ ਪਿਆਰ ਰੱਖਦੀ ਹੈ॥੨॥ |

| | |
|---|---|
| ਪਉੜੀ ॥ | ਪਉੜੀ ॥ |
| ਜਿਨਾ ਗੁਰੁ ਗੋਪਿਆ ਆਪਣਾ ਤੇ ਨਰ ਬੁਰਿਆਰੀ ॥ | ਉਹ ਇਨਸਾਨ ਬੁਰਿਆਂ ਤੋਂ ਬੁਰੇ ਹਨ ਭਾਵ ਬਹੁਤ ਮਾੜੇ ਹਨ ਜਿਨ੍ਹਾਂ ਨੇ ਆਪਣੇ ਗੁਰਾਂ ਨੂੰ ਲੁਕਾਇਆ ਹੈ ਭਾਵ ਨਿਝੱਕ ਹੋ ਕੇ ਆਖਿਆ ਨਹੀਂ। |
| ਹਰਿ ਜੀਉ ਤਿਨ ਕਾ ਦਰਸਨੁ ਨਾ ਕਰਹੁ ਪਾਪਿਸਟ ਹਤਿਆਰੀ ॥ | ਹੇ ਪ੍ਰਭੂ ! ਮੈਨੂੰ ਉਨ੍ਹਾਂ ਦਾ ਦਰਸ਼ਨ ਨਾ ਕਰਵਾਓ। ਉਹ ਤਾਂ ਮਹਾਂ ਪਾਪੀ ਤੇ ਆਤਮਘਾਤੀ ਭਾਵ ਆਪਣਾ ਹੀ ਨਾਸ ਕਰਨ ਵਾਲੇ ਹਨ। |
| ਓਹਿ ਘਰਿ ਘਰਿ ਫਿਰਹਿ ਕੁਸੁਧ ਮਨਿ ਜਿਉ ਧਰਕਟ ਨਾਰੀ ॥ | ਉਹ ਖੋਟੇ ਮਨਾਂ ਵਾਲੇ ਘਰਾਂ ਘਰਾਂ ਭਾਵ ਥਾਂ ਥਾਂ ਟੱਕਰਾਂ ਮਾਰਦੇ ਫਿਰਦੇ ਹਨ ਜਿਵੇਂ ਪਤੀ ਦੀ ਤਿਆਗੀ ਹੋਈ ਛੁੱਟੜ ਇਸਤਰੀ ਭਟਕਦੀ ਹੈ। |
| ਵਡਭਾਗੀ ਸੰਗਤਿ ਮਿਲੇ ਗੁਰਮੁਖਿ ਸਵਾਰੀ ॥ | ਉਹ ਬੜੇ ਭਾਗਾਂ ਵਾਲੇ ਹਨ ਜੋ ਸਤਿਸੰਗਤ ਵਿਚ ਮਿਲੇ ਹੋਏ ਹਨ ਅਰ ਆਪਣਾ ਆਪ ਸੁਵਾਰ ਕੇ ਗੁਰਮੁਖ ਬਣ ਗਏ ਹਨ। |
| ਹਰਿ ਮੇਲਹੁ ਸਤਿਗੁਰ ਦਇਆ ਕਰਿ ਗੁਰ ਕਉ ਬਲਿਹਾਰੀ ॥੨੩॥ | ਹੇ ਪ੍ਰਭੂ ! ਇਨ੍ਹਾਂ ਉਪਰ ਕਿਰਪਾ ਦ੍ਰਿਸ਼ਟੀ ਕਰ ਕੇ ਆਪਣੇ ਨਾਲ ਮੇਲ ਲਓ ਤਾਂ ਕਿ ਉਹ ਭੀ ਗੁਰਾਂ ਤੋਂ ਬਲਿਹਾਰੇ ਜਾਣ ॥੨੩॥ |

ਸਬਦੁ ਸਾਰ : ***"ਜਿਨਾ ਗੁਰੁ ਗੋਪਿਆ ਆਪਣਾ ਤੇ ਨਰ ਬੁਰਿਆਰੀ ॥"*** ਗੁਰੂ ਹੀ ਐਸੇ ਕ੍ਰਿਪਾਲੂ ਤੇ ਦਇਆਲੂ ਹਨ ਜੋ ਆਪਣੀ ਕਿਰਪਾ ਦ੍ਰਿਸ਼ਟੀ ਨਾਲ ਪਾਪੀਆਂ ਦਾ ਉਧਾਰ ਕਰ ਦਿੰਦੇ ਹਨ। ਜਿਹੜੇ ਮਨਮੁਖ ਕਿਸੇ ਪਾਸੋਂ ਸਿੱਖਿਆ ਲੈ ਕੇ ਭੀ ਸਿੱਖਿਅਕ ਦਾ ਨਾਮ ਉਜਾਗਰ ਨਹੀਂ ਕਰਦੇ ***"ਜੋ ਗੁਰੁ ਗੋਪੇ ਆਪਣਾ ਸੁ ਭਲਾ ਨਾਹੀ ਪੰਚਹੁ ਓਨਿ ਲਾਹਾ ਮੂਲੁ ਸਭੁ ਗਵਾਇਆ ॥"*** (ਗਉੜੀ ਕੀ ਵਾਰ ਮ: ੪, ਪੰਨਾ ੩੦੪) ਉਨ੍ਹਾਂ ਨੇ ਜੀਵਨ ਮੁਕਤ ਰੂਪ ਲਾਭ ਤਾਂ ਕੀ ਲੈਣਾ ਸੀ ਸਗੋਂ ਆਪਣਾ ਮਨੁੱਖਾ ਜਨਮ ਰੂਪ ਮੂਲ ਭੀ ਗਵਾ ਬੈਠੇ ਹਨ। ਉਨ੍ਹਾਂ ਦੇ ਮੱਥੇ ਭੀ ਨਹੀਂ ਲੱਗਣਾ ਚਾਹੀਦਾ। ਉਹ ਗੁਰ ਬਿਹੂਣੇ ***"ਗੁਰ ਬਿਹੂਨ ਮਹਾ ਦੁਖੁ ਪਾਇਆ ਜਮ ਪਕਰੇ ਬਿਲਲਾਈ ॥"*** (ਮਲਾਰ ਮ: ੪, ਪੰਨਾ ੧੨੬੫) ਮਹਾਨ ਦੁਖੀ ਹੋਣਗੇ ਅਰ ਜਦੋਂ ਜਮਰਾਜ ਪਕੜ ਕੇ ਅੱਗੇ ਤੋਰੇਗਾ ਤਦੋਂ ਮਹਾਂ ਕੁਰਲਾਹਟ ਪਾਉਣਗੇ।

*Not acknowledging one's Guru - the source of one's light - is an act of ingratitude that vitiates all one's spiritual efforts. Guru Maniyo Granth is the voice of collective spiritual wisdom among the Sikhs. Accepting a Guru and yet not living according to the Guru's precepts is self-deception of the worst kind. Ingratitude and indifference thus are both equally reprehensible.*

ਰਾਗੁ ਸੋਰਠਿ ਵਾਰ ਮਹਲੇ ੪ ਕੀ

ਸਲੋਕੁ ਮਃ ੩ ॥
ਗੁਰ ਸੇਵਾ ਤੇ ਸੁਖੁ ਊਪਜੈ ਫਿਰਿ ਦੁਖੁ ਨ ਲਗੈ ਆਇ ॥ ਜੰਮਣੁ ਮਰਣਾ ਮਿਟਿ ਗਇਆ ਕਾਲੈ ਕਾ ਕਿਛੁ ਨ ਬਸਾਇ ॥ ਹਰਿ ਸੇਤੀ ਮਨੁ ਰਵਿ ਰਹਿਆ ਸਚੇ ਰਹਿਆ ਸਮਾਇ ॥ ਨਾਨਕ ਹਉ ਬਲਿਹਾਰੀ ਤਿੰਨ ਕਉ ਜੋ ਚਲਨਿ ਸਤਿਗੁਰ ਭਾਇ ॥੧॥ ਮਃ ੩ ॥ ਬਿਨੁ ਸਬਦੈ ਸੁਧੁ ਨ ਹੋਵਈ ਜੇ ਅਨੇਕ ਕਰੈ ਸੀਗਾਰ ॥ ਪਿਰ ਕੀ ਸਾਰ ਨ ਜਾਣਈ ਦੂਜੈ ਭਾਇ ਪਿਆਰੁ ॥ ਸਾ ਕੁਸੁਧ ਸਾ ਕੁਲਖਣੀ ਨਾਨਕ ਨਾਰੀ ਵਿਚਿ ਕੁਨਾਰਿ ॥੨॥ ਪਉੜੀ ॥ ਹਰਿ ਹਰਿ ਅਪਣੀ ਦਇਆ ਕਰਿ ਹਰਿ ਬੋਲੀ ਬੈਣੀ ॥ ਹਰਿ ਨਾਮੁ ਧਿਆਈ ਹਰਿ ਉਚਰਾ ਹਰਿ ਲਾਹਾ ਲੈਣੀ ॥ ਜੋ ਜਪਦੇ ਹਰਿ ਹਰਿ ਦਿਨਸੁ ਰਾਤਿ ਤਿਨ ਹਉ ਕੁਰਬੈਣੀ ॥ ਜਿਨਾ ਸਤਿਗੁਰੁ ਮੇਰਾ ਪਿਆਰਾ ਅਰਾਧਿਆ ਤਿਨ ਜਨ ਦੇਖਾ ਨੈਣੀ ॥ ਹਉ ਵਾਰਿਆ ਅਪਣੇ ਗੁਰੂ ਕਉ ਜਿਨਿ ਮੇਰਾ ਹਰਿ ਸਜਣੁ ਮੇਲਿਆ ਸੈਣੀ ॥੨੪॥

*ਸ੍ਰੀ ਗੁਰੂ ਗ੍ਰੰਥ ਪੰਨਾ ੬੫੧-੫੨*

***ਸ਼ਬਦਾਰਥ:*** ਨ ਬਸਾਇ=ਵੱਸ ਨਹੀਂ ਚੱਲਦਾ, ਪੇਸ਼ ਨਹੀਂ ਜਾਂਦੀ। ਭਾਇ=ਇੱਛਾ, ਭਾਵਨਾ। ਸੁਧੁ=ਸਾਫ਼, ਸੁੰਦਰਤਾ। ਸਾਰ=ਖ਼ਬਰ। ਕੁਸੁਧ=ਅਗਿਆਨਣ, ਮੂਰਖ, ਬੇਵਕੂਫ਼। ਕੁਲਖਣੀ=ਭੈੜੇ ਲੱਛਣਾਂ ਵਾਲੀ। ਕੁਨਾਰਿ=ਖੋਟੀ ਔਰਤ। ਬੈਣੀ=ਬਚਨ, ਗੱਲਾਂ ਬਾਤਾਂ, ਬਾਣੀ। ਉਚਰਾ=ਉਚਾਰਾਂ। ਲਾਹਾ=ਲਾਭ, ਨਫ਼ਾ। ਕੁਰਬੈਣੀ=ਕੁਰਬਾਨ। ਨੈਣੀ=ਅੱਖਾਂ ਨਾਲ। ਸੈਣੀ= ਸਾਥੀ, ਸਾਕ ਸੰਬੰਧੀ, ਸੱਜਣ।

*ਸਾਰ ਭਾਵ:* ਗੁਰਾਂ ਦੀ ਸੇਵਾ ਉੱਤਮ ਕਰਮ ਹੈ।

| ਮੂਲ | ਅਰਥ |
|---|---|
| ਸਲੋਕੁ ਮਃ ੩ ॥ | ਸਲੋਕੁ ਮਃ ੩ ॥ |
| ਗੁਰ ਸੇਵਾ ਤੇ ਸੁਖੁ ਊਪਜੈ ਫਿਰਿ ਦੁਖੁ ਨ ਲਗੈ ਆਇ ॥ | ਸਤਿਗੁਰਾਂ ਦੀ ਸੇਵਾ ਕਰਨ ਨਾਲ ਜੋ ਆਤਮਕ ਅਨੰਦ ਪ੍ਰਾਪਤ ਹੁੰਦਾ ਹੈ ਉਸ ਨੂੰ ਫੇਰ ਹੋਰ ਕੋਈ ਦੁੱਖ ਨਹੀਂ ਲੱਗਦਾ। |

| | |
|---|---|
| ਜੰਮਣੁ ਮਰਣਾ ਮਿਟਿ ਗਇਆ<br>ਕਾਲੈ ਕਾ ਕਿਛੁ ਨ ਬਸਾਇ ॥ | ਉਸ ਗੁਰਮੁਖ ਦਾ ਸੰਸਾਰ ਵਿਚ ਫਿਰ ਜੰਮਣਾ ਤੇ ਮਰਨਾ ਖ਼ਤਮ ਹੋ ਜਾਂਦਾ ਹੈ ਕਿਉਂਕਿ ਉਸ ਅੱਗੇ ਜਮਰਾਜ ਦਾ ਕੋਈ ਵੱਸ ਨਹੀਂ ਚੱਲਦਾ। |
| ਹਰਿ ਸੇਤੀ ਮਨੁ ਰਵਿ ਰਹਿਆ<br>ਸਚੇ ਰਹਿਆ ਸਮਾਇ ॥ | ਉਸ ਦਾ ਮਨ ਪ੍ਰਭੂ ਪਰਮਾਤਮਾ ਵਿਚ ਲੀਨ ਹੋਇਆ ਰਹਿੰਦਾ ਹੈ ਭਾਵ ਸੱਚੇ ਨਾਮ ਵਿਚ ਹੀ ਸਮਾਇਆ ਹੋਇਆ ਹੈ। |
| ਨਾਨਕ ਹਉ ਬਲਿਹਾਰੀ ਤਿੰਨ ਕਉ<br>ਜੋ ਚਲਨਿ ਸਤਿਗੁਰ ਭਾਇ ॥੧॥ | ਸਤਿਗੁਰੂ ਜੀ ਆਖਦੇ ਹਨ ਅਸੀਂ ਉਨ੍ਹਾਂ ਤੋਂ ਸਦਕੇ ਵਾਰਨੇ ਜਾਂਦੇ ਹਾਂ ਜੋ ਗੁਰਾਂ ਦੀ ਇੱਛਾ ਅਨੁਸਾਰ ਚੱਲਦੇ ਹਨ ॥੧॥ |
| ਮਃ ੩ ॥ | ਮ: ੩ ॥ |
| ਬਿਨੁ ਸਬਦੈ ਸੁਧੁ ਨ ਹੋਵਈ<br>ਜੇ ਅਨੇਕ ਕਰੈ ਸੀਗਾਰ ॥ | ਗੁਰੂ ਉਪਦੇਸ਼ ਤੋਂ ਬਿਨਾਂ ਸ਼ੁੱਧਤਾ ਭਾਵ ਸੁੰਦਰਤਾ ਨਹੀਂ ਹੁੰਦੀ ਭਾਵੇਂ ਅਨੇਕ ਤਰ੍ਹਾਂ ਦੇ ਹਾਰ ਸ਼ਿੰਗਾਰ ਕਰ ਲਏ ਜਾਣ। |
| ਪਿਰ ਕੀ ਸਾਰ ਨ ਜਾਣਈ<br>ਦੂਜੈ ਭਾਇ ਪਿਆਰੁ ॥ | ਜਿਸ ਨੇ ਪਤੀ ਪਰਮਾਤਮਾ ਦੀ ਖ਼ਬਰ ਹੀ ਨਹੀਂ ਜਾਣੀ ਅਰ ਦਵੈਤ ਭਾਵਨਾ ਭਾਵ ਦੂਜਿਆਂ ਨਾਲ ਪਿਆਰ ਪਾ ਰੱਖਿਆ ਹੈ। |
| ਸਾ ਕੁਸੁਧ ਸਾ ਕੁਲਖਣੀ<br>ਨਾਨਕ ਨਾਰੀ ਵਿਚਿ ਕੁਨਾਰਿ ॥੨॥ | ਔਰਤਾਂ ਵਿਚੋਂ ਉਹ ਅਗਿਆਨਣ ਮੂਰਖ ਅਤੇ ਭੈੜੇ ਲੱਛਣਾਂ ਵਾਲੀ ਇਕ ਖੋਟੀ ਔਰਤ ਹੈ ॥੨॥ |
| ਪਉੜੀ ॥ | ਪਉੜੀ ॥ |
| ਹਰਿ ਹਰਿ ਅਪਣੀ ਦਇਆ ਕਰਿ<br>ਹਰਿ ਬੋਲੀ ਬੈਣੀ ॥ | ਹੇ ਹਰੀ ਪਰਮਾਤਮਾ! ਆਪ ਦਇਆ ਦ੍ਰਿਸ਼ਟੀ ਕਰੋ ਤਾਂ ਕਿ ਮੈਂ ਸਦਾ ਹਰੀ ਹਰੀ ਨਾਮ ਦੀ ਬਾਣੀ ਬੋਲਦਾ ਰਹਾਂ। |
| ਹਰਿ ਨਾਮੁ ਧਿਆਈ ਹਰਿ ਉਚਰਾ<br>ਹਰਿ ਲਾਹਾ ਲੈਣੀ ॥ | ਹਰੀ ਦਾ ਨਾਮ ਸਿਮਰਣ ਕਰਾਂ ਅਰ ਹਰੀ ਦਾ ਜਸ ਉਚਾਰਨ ਕਰਕੇ ਹਰੀ ਦੇ ਨਾਮ ਦਾ ਲਾਹਾ ਭਾਵ ਨਫ਼ਾ ਪ੍ਰਾਪਤ ਕਰਾਂ। |
| ਜੋ ਜਪਦੇ ਹਰਿ ਹਰਿ ਦਿਨਸੁ ਰਾਤਿ<br>ਤਿਨ ਹਉ ਕੁਰਬੈਣੀ ॥ | ਜੋ ਗੁਰਮੁਖ ਜਨ ਦਿਨੇ ਰਾਤ ਹਰੀ ਪ੍ਰਭੂ ਦਾ ਨਾਮ ਜਾਪ ਕਰਦੇ ਹਨ ਮੈਂ ਉਨ੍ਹਾਂ ਤੋਂ ਕੁਰਬਾਨ ਜਾਵਾਂ। |
| ਜਿਨਾ ਸਤਿਗੁਰੁ ਮੇਰਾ ਪਿਆਰਾ ਅਰਾਧਿਆ<br>ਤਿਨ ਜਨ ਦੇਖਾ ਨੈਣੀ ॥ | ਜਿਨ੍ਹਾਂ ਗੁਰਮੁਖਾਂ ਨੇ ਮੇਰੇ ਪਿਆਰੇ ਗੁਰਾਂ ਦੀ ਅਰਾਧਨਾ ਕੀਤੀ ਹੈ ਮੈਂ ਉਨ੍ਹਾਂ ਗੁਰਮੁਖ ਸੱਜਣਾਂ ਨੂੰ ਨੇਤ੍ਰਾਂ ਨਾਲ ਦੇਖਦਾ ਰਹਾਂ। |
| ਹਉ ਵਾਰਿਆ ਅਪਣੇ ਗੁਰੂ ਕਉ<br>ਜਿਨਿ ਮੇਰਾ ਹਰਿ ਸਜਣੁ ਮੇਲਿਆ ਸੈਣੀ ॥੨੪॥ | ਮੈਂ ਆਪਣੇ ਗੁਰਾਂ ਤੋਂ ਸਦਕੇ ਵਾਰਨੇ ਜਾਵਾਂ ਜਿਨ੍ਹਾਂ ਨੇ ਮੈਨੂੰ ਹਰੀ ਪ੍ਰਭੂ ਸੱਜਣ ਸੰਬੰਧੀ ਨਾਲ ਮੇਲ ਦਿੱਤਾ ਹੈ ॥੨੪॥ |

ਸਬਦੁ ਸਾਰ : ***"ਗੁਰ ਸੇਵਾ ਤੇ ਸੁਖੁ ਊਪਜੈ"*** ਦਾ ਭਾਵ ਇਹ ਹੈ ਕਿ ***"ਕਰਿ ਸੇਵਾ ਸਤਿਗੁਰ ਅਪੁਨੇ ਕੀ ਗੁਰ ਤੇ ਪਾਈਐ ਪਾਲੈ ॥"*** (ਗਉੜੀ ਪੂਰਬੀ ਮ: ੫, ਪੰਨਾ ੨੧੩) ਸਤਿਗੁਰਾਂ ਦੀ ਸੇਵਾ ਕਰੋ ਜਿਸ ਦਾ ਪ੍ਰਗਟ ਫਲ ਇਹ ਪੱਲੇ ਪੈਂਦਾ ਹੈ ਕਿ ਜਮਾਂ ਤੋਂ ਛੁਟਕਾਰਾ ਪੈ ਜਾਂਦਾ ਹੈ ਭਾਵ ਇਸ ਸਰੀਰ ਦੇ ਤਿਆਗਣ ਪਿੱਛੋਂ ਫੇਰ ਚਉਰਾਸੀਹ ਦਾ ਗੇੜਾ ਮੁੱਕ ਜਾਂਦਾ ਹੈ।

ਗੁਰਾਂ ਦੇ ਉਪਦੇਸ਼ ਤੋਂ ਬਗ਼ੈਰ ਇਸ ਜੀਵ ਨੂੰ ਚੰਗੇ ਮੰਦੇ ਕਰਮਾਂ ਦੀ ਸੁੱਧ ਬੁੱਧ ਨਹੀਂ ਹੋ ਸਕਦੀ। ਜਿਵੇਂ ਅਗਿਆਨਣ ਇਸਤਰੀ ਆਪਣੇ ਪਤੀ ਦੀ ਥਾਂ ਗ਼ੈਰਾਂ ਨਾਲ ਪ੍ਰੇਮ ਰੱਖ ਕੇ ਪਤੀ ਪ੍ਰੇਮ ਤੋਂ ਬਿਹੂਨ ਹੀ ਰਹਿੰਦੀ ਹੈ ਇਵੇਂ ਗੁਰ ਗਿਆਨ ਤੋਂ ਹੀਣੇ ਜੀਵ ਭਟਕਦੇ ਹੀ ਫਿਰਦੇ ਹਨ। ਉਹ ਪ੍ਰਭੂ ਪਰਮਾਤਮਾ ਦੇ ਮੇਲ ਤੋਂ ਵਿਹੂਣੇ ਹੀ ਰਹਿ ਜਾਂਦੇ ਹਨ, ਪਰ ਜੋ ਨਾਮ ਸਿਮਰਣ ਵਿਚ ਮਗਨ ਹਨ ਉਹ ਧੰਨਤਾ ਦੇ ਪਾਤਰ ਬਣ ਜਾਂਦੇ ਹਨ। ***"ਆਇਆ ਸਫਲ ਤਾਹੂ ਕੋ ਗਨੀਐ ॥ ਜਾਸੁ ਰਸਨ ਹਰਿ ਹਰਿ ਜਸੁ ਭਨੀਐ ॥"*** (ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੨) ਉਨ੍ਹਾਂ ਦਾ ਆਉਣਾ ਸਫਲ ਹੋ ਜਾਂਦਾ ਹੈ ਜੋ ਪ੍ਰਭੂ ਦਾ ਨਾਮ ਉਚਾਰਦੇ ਹਨ। ਉਨ੍ਹਾਂ ਦੇ ਦਰਸ਼ਨਾਂ ਨੂੰ ਦੁਨੀਆਂ ਲੋਚਦੀ ਰਹਿੰਦੀ ਹੈ।

ਜੋ ਗੁਰਮੁਖ ਵਾਹਿਗੁਰੂ ਦੇ ਨਾਮ ਦਾ ਜਾਪ ਕਰਦੇ ਹਨ ਉਨ੍ਹਾਂ ਸੰਬੰਧੀ ਗੁਰੂ ਜੀ ਆਖਦੇ ਹਨ ਕਿ ਮੈਂ ***"ਤਿਨ ਜਨ ਦੇਖਾ ਨੈਣੀ ॥"*** ਉਨ੍ਹਾਂ ਦੇ ਦਰਸ਼ਨ ਕਰ ਕਰ ਕੇ ਵਾਰੀ ਸਦਕੇ ਜਾਂਦਾ ਹਾਂ।

*Acknowledging Shabad as Guru, and acting upon precepts given by Gur-shabad awakens awareness of such intensity that one lives no more in self-deception. Those who are able to do so are worth going many a mile just for a glimpse. By so doing one is strengthened in one's resolve to dedicate oneself to Gur-shabad. Even at the simple level of daily living one learns to distinguish between right and wrong, good and evil, virtue and vice when one submits oneself to the discipline of naam-simran and Gur-shabad.*

*ਰਾਗੁ ਸੋਰਠਿ ਵਾਰ ਮਹਲੇ ੪ ਕੀ*

**ਸਲੋਕੁ ਮਃ ੪ ॥**

**ਹਰਿ ਦਾਸਨ ਸਿਉ ਪ੍ਰੀਤਿ ਹੈ ਹਰਿ ਦਾਸਨ ਕੋ ਮਿਤੁ ॥ ਹਰਿ ਦਾਸਨ ਕੈ ਵਸਿ ਹੈ ਜਿਉ ਜੰਤੀ ਕੈ ਵਸਿ ਜੰਤੁ ॥ ਹਰਿ ਕੇ ਦਾਸ ਹਰਿ ਧਿਆਇਦੇ ਕਰਿ ਪ੍ਰੀਤਮ ਸਿਉ ਨੇਹੁ ॥ ਕਿਰਪਾ ਕਰਿ ਕੈ ਸੁਨਹੁ ਪ੍ਰਭ ਸਭ ਜਗ ਮਹਿ ਵਰਸੈ ਮੇਹੁ ॥ ਜੋ ਹਰਿ ਦਾਸਨ ਕੀ ਉਸਤਤਿ ਹੈ ਸਾ ਹਰਿ ਕੀ ਵਡਿਆਈ ॥ ਹਰਿ ਆਪਣੀ ਵਡਿਆਈ ਭਾਵਦੀ ਜਨ ਕਾ ਜੈਕਾਰੁ ਕਰਾਈ ॥ ਸੋ ਹਰਿ ਜਨੁ ਨਾਮੁ ਧਿਆਇਦਾ ਹਰਿ ਹਰਿ ਜਨੁ ਇਕ ਸਮਾਨਿ ॥ ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਪੈਜ ਰਖਹੁ ਭਗਵਾਨ ॥੧॥ ਮਃ ੪ ॥ ਨਾਨਕ ਪ੍ਰੀਤਿ ਲਾਈ ਤਿਨਿ ਸਾਚੈ ਤਿਸੁ ਬਿਨੁ ਰਹਣੁ ਨ ਜਾਈ ॥ ਸਤਿਗੁਰੁ ਮਿਲੈ ਤ ਪੂਰਾ ਪਾਈਐ ਹਰਿ ਰਸਿ ਰਸਨ ਰਸਾਈ ॥੨॥ ਪਉੜੀ ॥ ਰੈਣਿ ਦਿਨਸੁ ਪਰਭਾਤਿ ਤੂਹੈ ਹੀ ਗਾਵਣਾ ॥ ਜੀਅ ਜੰਤ ਸਰਬਤ ਨਾਉ ਤੇਰਾ ਧਿਆਵਣਾ ॥ ਤੂ ਦਾਤਾ ਦਾਤਾਰੁ ਤੇਰਾ ਦਿਤਾ ਖਾਵਣਾ ॥ ਭਗਤ ਜਨਾ ਕੈ ਸੰਗਿ ਪਾਪ ਗਵਾਵਣਾ ॥ ਜਨ ਨਾਨਕ ਸਦ ਬਲਿਹਾਰੈ ਬਲਿ ਬਲਿ ਜਾਵਣਾ ॥੨੫॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੫੨*

*ਸ਼ਬਦਾਰਥ :* ਜੰਤੀ=ਜੰਤਰਗੀ ਭਾਵ ਵਾਜਾ ਵਜਾਉਣ ਵਾਲਾ। ਜੰਤੁ=ਵਾਜਾ। ਨੇਹੁ=ਪ੍ਰੇਮ। ਮੇਹੁ=ਮੀਂਹ। ਭਾਵਦੀ=ਚੰਗੀ ਲੱਗਦੀ, ਭਾਉਂਦੀ, ਪਸੰਦ। ਰਸਨ=ਜ਼ੁਬਾਨ। ਰਸਾਈ=ਰਸ ਵਿਚ। ਪਰਭਾਤਿ=ਅੰਮ੍ਰਿਤ ਵੇਲੇ।

*ਸਾਰ ਭਾਵ :* ਪ੍ਰਭੂ ਭਗਤਾਂ ਦੇ ਪ੍ਰੇਮ ਬੰਧਨ ਵਿਚ ਬੱਧਾ ਹੋਇਆ ਹੈ।

| ਮੂਲ | ਅਰਥ |
|---|---|
| **ਸਲੋਕੁ ਮਃ ੪ ॥** | ਸਲੋਕੁ ਮ: ੪ ॥ |
| **ਹਰਿ ਦਾਸਨ ਸਿਉ ਪ੍ਰੀਤਿ ਹੈ ਹਰਿ ਦਾਸਨ ਕੋ ਮਿਤੁ ॥** | ਹਰੀ ਪ੍ਰਭੂ ਦੀ ਆਪਣੇ ਸੇਵਕਾਂ ਨਾਲ ਪ੍ਰੀਤ ਹੁੰਦੀ ਹੈ ਕਿਉਂਕਿ ਉਹ ਸੇਵਕਾਂ ਦਾ ਸੱਚਾ ਮਿੱਤਰ ਹੈ। |

| | |
|---|---|
| **ਹਰਿ ਦਾਸਨ ਕੈ ਵਸਿ ਹੈ ਜਿਉ ਜੰਤੀ ਕੈ ਵਸਿ ਜੰਤੁ ॥** | ਓਹ ਪ੍ਰਭੂ ਸੇਵਕਾਂ ਦੇ ਇਸ ਤਰ੍ਹਾਂ ਵੱਸ ਵਿਚ ਹੈ ਜਿਵੇਂ ਵਜੰਤ੍ਰੀ ਭਾਵ ਵਾਜਾ ਵਜਾਉਣ ਵਾਲੇ ਦੇ ਵੱਸ ਵਿਚ ਵਾਜਾ ਹੁੰਦਾ ਹੈ। |
| **ਹਰਿ ਕੇ ਦਾਸ ਹਰਿ ਧਿਆਇਦੇ ਕਰਿ ਪ੍ਰੀਤਮ ਸਿਉ ਨੇਹੁ ॥** | ਪ੍ਰਭੂ ਦੇ ਸੇਵਕ ਬੜੇ ਪ੍ਰੇਮ ਨਾਲ ਪ੍ਰਭੂ ਦੀ ਅਰਾਧਨਾ ਕਰਦੇ ਹਨ। |
| **ਕਿਰਪਾ ਕਰਿ ਕੈ ਸੁਨਹੁ ਪ੍ਰਭ ਸਭ ਜਗ ਮਹਿ ਵਰਸੈ ਮੇਹੁ ॥** | ਅਤੇ ਪ੍ਰਾਰਥਨਾ ਕਰਦੇ ਹਨ ਕਿ ਹੇ ਪ੍ਰਭੂ ! ਸਾਰੇ ਜਗਤ ਤੇ ਕਿਰਪਾ ਦਾ ਮੀਂਹ ਵਰਸਾਓ ਭਾਵ ਸਾਰੇ ਜਗਤ ਦਾ ਭਲਾ ਕਰੋ। |
| **ਜੋ ਹਰਿ ਦਾਸਨ ਕੀ ਉਸਤਤਿ ਹੈ ਸਾ ਹਰਿ ਕੀ ਵਡਿਆਈ ॥** | ਪ੍ਰਭੂ ਦੇ ਸੇਵਕਾਂ ਦੀ ਜੋ ਮਹਿਮਾ ਹੁੰਦੀ ਹੈ ਉਹ ਮਾਨੋ ਪ੍ਰਭੂ ਦੀ ਹੀ ਸੋਭਾ ਹੈ। |
| **ਹਰਿ ਆਪਣੀ ਵਡਿਆਈ ਭਾਵਦੀ ਜਨ ਕਾ ਜੈਕਾਰੁ ਕਰਾਈ ॥** | ਪ੍ਰਭੂ ਪਰਮਾਤਮਾ ਨੂੰ ਆਪਣੀ ਇਹੋ ਹੀ ਵਡਿਆਈ ਚੰਗੀ ਲੱਗਦੀ ਹੈ ਕਿ ਉਸ ਦੇ ਸੇਵਕਾਂ ਦੀ ਜੈ ਜੈ ਕਾਰ ਹੋਵੇ। |
| **ਸੋ ਹਰਿ ਜਨੁ ਨਾਮੁ ਧਿਆਇਦਾ ਹਰਿ ਹਰਿ ਜਨੁ ਇਕ ਸਮਾਨਿ ॥** | ਉਹ ਪ੍ਰਭੂ ਦਾ ਸੇਵਕ ਓਸ ਪ੍ਰਭੂ ਦਾ ਨਾਮ ਸਿਮਰਣ ਕਰਦਾ ਹੈ ਉਸ ਵਿਚ ਤੇ ਪ੍ਰਭੂ ਵਿਚ ਇਕ ਸਮਾਨਤਾ ਆ ਜਾਂਦੀ ਹੈ। |
| **ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਪੈਜ ਰਖਹੁ ਭਗਵਾਨ ॥੧॥** | ਜੋ ਹਰੀ ਪ੍ਰਭੂ ਦਾ ਸੇਵਕ ਹੈ ਉਸ ਦੀ ਮਾਲਕ ਪ੍ਰਭੂ ਇੱਜ਼ਤ ਰੱਖਦਾ ਹੈ ॥੧॥ |
| **ਮਃ ੪ ॥** | ਮ: ੪ ॥ |
| **ਨਾਨਕ ਪ੍ਰੀਤਿ ਲਾਈ ਤਿਨਿ ਸਾਚੈ ਤਿਸੁ ਬਿਨੁ ਰਹਣੁ ਨ ਜਾਈ ॥** | ਜਿਨ੍ਹਾਂ ਸੇਵਕਾਂ ਨੇ ਓਸ ਸੱਚੇ ਪ੍ਰਭੂ ਨਾਲ ਪ੍ਰੀਤੀ ਲਾਈ ਹੈ। ਉਹ ਓਸ ਬਿਨਾਂ ਰਹਿ ਨਹੀਂ ਸਕਦੇ। |
| **ਸਤਿਗੁਰੁ ਮਿਲੈ ਤ ਪੂਰਾ ਪਾਈਐ ਹਰਿ ਰਸਿ ਰਸਨ ਰਸਾਈ ॥੨॥** | ਪਰ ਗੁਰੂ ਜੀ ਦਾ ਮਿਲਾਪ ਹੋਵੇ ਤਦ ਹੀ ਪੂਰਨ ਪ੍ਰਭੂ ਨੂੰ ਪ੍ਰਾਪਤ ਕਰੀਦਾ ਹੈ ਤੇ ਓਸ ਦੇ ਨਾਮ ਰਸ ਦਾ ਰਸਨਾ ਨੂੰ ਰਸ ਆਉਂਦਾ ਹੈ ॥੨॥ |
| **ਪਉੜੀ ॥** | ਪਉੜੀ ॥ |
| **ਰੈਣਿ ਦਿਨਸੁ ਪਰਭਾਤਿ ਤੂਹੈ ਹੀ ਗਾਵਣਾ ॥** | ਹੇ ਪ੍ਰਭੂ ! ਤੇਰੇ ਸੇਵਕ ਰਾਤ ਦਿਨ ਅੰਮ੍ਰਿਤ ਵੇਲੇ ਤੋਂ ਤੇਰਾ ਹੀ ਨਾਮ ਗਾਉਂਦੇ ਹਨ, ਉਚਾਰਦੇ ਹਨ। |
| **ਜੀਅ ਜੰਤ ਸਰਬਤ ਨਾਉ ਤੇਰਾ ਧਿਆਵਣਾ ॥** | ਸਾਰੇ ਜੀਵ ਜੰਤੂ ਭੀ ਤੇਰਾ ਹੀ ਨਾਮ ਸਿਮਰਦੇ ਹਨ। |

ਤੂ ਦਾਤਾ ਦਾਤਾਰੁ
ਤੇਰਾ ਦਿਤਾ ਖਾਵਣਾ ॥

ਹੇ ਪ੍ਰਭੂ! ਤੂੰ ਹੀ ਦਾਤਾਂ ਦੇਣ ਵਾਲਾ ਦਾਤਾ ਹੈਂ, ਤੇਰਾ ਦਿੱਤਾ ਹੋਇਆ ਹੀ ਸਾਰੇ ਖਾਂਦੇ ਹਨ।

ਭਗਤ ਜਨਾ ਕੈ ਸੰਗਿ
ਪਾਪ ਗਵਾਵਣਾ ॥

ਤੂੰ ਭਗਤਾਂ ਸੇਵਕਾਂ ਦੇ ਸਦਾ ਹੀ ਨਾਲ ਹੈਂ ਅਰ ਉਨ੍ਹਾਂ ਦੇ ਪਾਪ ਕਰਮ ਨਸ਼ਟ ਕਰਦਾ ਹੈਂ।

ਜਨ ਨਾਨਕ ਸਦ ਬਲਿਹਾਰੈ
ਬਲਿ ਬਲਿ ਜਾਵਣਾ ॥੨੫॥

ਦਾਸ ਨਾਨਕ ਤੇਰੇ ਸਦਾ ਹੀ ਬਲਿਹਾਰਨੇ ਵਾਰਨੇ ਜਾਂਦਾ ਹੈ ॥੨੫॥

*ਸਬਦੁ ਸਾਰ :* ***"ਹਰਿ ਦਾਸਨ ਸਿਉ ਪ੍ਰੀਤਿ ਹੈ ਹਰਿ ਦਾਸਨ ਕੋ ਮਿਤੁ ॥"*** ਅਰਥਾਤ ਵਾਹਿਗੁਰੂ ਦੇ ਨਾਮ ਸਿਮਰਣ ਦੀ ਇਕ ਐਸੀ ਪ੍ਰੇਮ ਡੋਰੀ ਹੈ ਜੋ ਓਸੇ ਪਰਮ ਪ੍ਰਮੇਸ਼ਰ ਨੂੰ ਹੀ ਬੰਨ੍ਹ ਲੈਂਦੀ ਹੈ ਅਰ ਓਹ ਪ੍ਰਭੂ ਇਹ ਆਖਣ ਵਿਚ ਆਪਣੀ ਵਡਿਆਈ ਸਮਝਦਾ ਹੈ ਕਿ ***"ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ ॥ ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ ॥"*** (ਸਾਰੰਗ ਨਾਮਦੇਉ, ਪੰਨਾ ੧੨੫੨-੫੩) ਭਗਤਾਂ ਦੀ ਪ੍ਰੇਮ ਡੋਰ ਨਾਲ ਬੱਝਾ ਹੋਇਆ ਭਗਤਾਂ ਦੇ ਪ੍ਰੇਮ ਬੰਧਨ ਤੋਂ ਇਨਕਾਰੀ ਨਹੀਂ ਹੁੰਦਾ।

ਸਭ ਤੋਂ ਵੱਧ ਅਸਚਰਜਤਾ ਇਹ ਹੈ ਕਿ ***"ਸਭੁ ਕੋ ਤੇਰੈ ਵਸਿ ਅਗਮ ਅਗੋਚਰਾ ॥ ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ ॥"*** (ਰਾਮਕਲੀ ਮ: ੫, ਪੰਨਾ ੯੬੨) ਸਾਰਾ ਸੰਸਾਰ ਤਾਂ ਪ੍ਰਭੂ ਦੇ ਅਧਿਕਾਰ ਥੱਲੇ ਹੈ ਪਰ ਓਹ ਅਗਮ ਅਗੋਚਰ ਪ੍ਰਭੂ ਆਪਣੇ ਭਗਤਾਂ ਸੇਵਕਾਂ ਦੇ ਅਧਿਕਾਰ ਵਿਚ ਆ ਜਾਂਦਾ ਹੈ ਅਰ ਭਗਤਾਂ ਨੂੰ ਓਸ ਦੀ ਤਾਕਤ ਦਾ ਸਵੈਮਾਣ ਹੋ ਜਾਂਦਾ ਹੈ। ਭਗਤ ਜਨਾਂ ਦੇ ਹਿਰਦੇ ਵਿਚ ਇਸੇ ਸ਼ਕਤੀ ਦੀ ਹੀ ਸ਼ਕਤੀ ਹੈ। ਐਸਾ ਗੁਰਮੁਖ ਪਿਆਰਾ ਭਗਤ ***"ਕੇਵਲ ਰਾਮ ਨਾਮੁ ਮਨਿ ਵਸਿਆ ਨਾਮੇ ਹੀ ਮੁਕਤਿ ਪਾਈ ॥ ਰਿਧਿ ਸਿਧਿ ਸਭ ਭਗਤਾ ਚਰਣੀ ਲਾਗੀ ਗੁਰ ਕੈ ਸਹਜਿ ਸੁਭਾਈ ॥"*** (ਸੋਰਠਿ ਮ: ੩, ਪੰਨਾ ੬੩੭) ਜਿਸ ਦੇ ਹਿਰਦੇ ਵਿਚ ਇਕੋ ਇਕ ਪ੍ਰਭੂ ਨਾਮ ਸਿਮਰਣ ਹੀ ਅੱਠੇ ਪਹਿਰ ਚਲਦਾ ਹੈ ਉਸ ਦੇ ਚਰਨਾਂ ਵਿਚ ਰਿਧੀਆਂ, ਸਿਧੀਆਂ ਰਹਿੰਦੀਆਂ ਹਨ, ਕਿਉਂਕਿ ਰਿਧੀਆਂ ਸਿਧੀਆਂ ਦਾ ਮਾਲਕ ਉਨ੍ਹਾਂ ਦੀ ਪ੍ਰੇਮ ਡੋਰੀ ਵਿਚ ਬੱਧਾ ਹੁੰਦਾ ਹੈ। ਇਸੇ ਕਰਕੇ ਪ੍ਰਭੂ ਦੇ ਨਾਮ ਸਿਮਰਣ ਵਾਲਾ ***"ਹਰਿ ਹਰਿ ਜਨੁ ਇਕ ਸਮਾਨਿ ॥"*** ਹਰੀ ਦਾ ਜਨ ਹਰੀ ਦਾ ਰੂਪ ਹੀ ਹੋ ਜਾਂਦਾ ਹੈ।

*The relation between the seeker and the sought is one of absolute love (Preet) and faith (Parteet). The subject and the object coalesce with the process and become indistinguishable. The slokas define the perspective while the pauri spells the robust resolution of the seeker.*

ਰਾਗੁ ਸੋਰਠਿ ਵਾਰ ਮਹਲੇ ੪ ਕੀ

ਸਲੋਕੁ ਮਃ ੪ ॥

ਅੰਤਰਿ ਅਗਿਆਨੁ ਭਈ ਮਤਿ ਮਧਿਮ ਸਤਿਗੁਰ ਕੀ ਪਰਤੀਤਿ ਨਾਹੀ ॥ ਅੰਦਰਿ ਕਪਟੁ ਸਭੁ ਕਪਟੋ ਕਰਿ ਜਾਣੈ ਕਪਟੇ ਖਪਹਿ ਖਪਾਹੀ ॥ ਸਤਿਗੁਰ ਕਾ ਭਾਣਾ ਚਿਤਿ ਨ ਆਵੈ ਆਪਣੈ ਸੁਆਇ ਫਿਰਾਹੀ ॥ ਕਿਰਪਾ ਕਰੇ ਜੇ ਆਪਣੀ ਤਾ ਨਾਨਕ ਸਬਦਿ ਸਮਾਹੀ ॥੧॥ ਮਃ ੪ ॥ ਮਨਮੁਖ ਮਾਇਆ ਮੋਹਿ ਵਿਆਪੇ ਦੂਜੈ ਭਾਇ ਮਨੂਆ ਥਿਰੁ ਨਾਹਿ ॥ ਅਨਦਿਨੁ ਜਲਤ ਰਹਹਿ ਦਿਨੁ ਰਾਤੀ ਹਉਮੈ ਖਪਹਿ ਖਪਾਹਿ ॥ ਅੰਤਰਿ ਲੋਭੁ ਮਹਾ ਗੁਬਾਰਾ ਤਿਨ ਕੈ ਨਿਕਟਿ ਨ ਕੋਈ ਜਾਹਿ ॥ ਓਇ ਆਪਿ ਦੁਖੀ ਸੁਖੁ ਕਬਹੂ ਨ ਪਾਵਹਿ ਜਨਮਿ ਮਰਹਿ ਮਰਿ ਜਾਹਿ ॥ ਨਾਨਕ ਬਖਸਿ ਲਏ ਪ੍ਰਭੁ ਸਾਚਾ ਜਿ ਗੁਰ ਚਰਨੀ ਚਿਤੁ ਲਾਹਿ ॥੨॥ ਪਉੜੀ ॥ ਸੰਤ ਭਗਤ ਪਰਵਾਣੁ ਜੋ ਪ੍ਰਭਿ ਭਾਇਆ ॥ ਸੇਈ ਬਿਚਖਣ ਜੰਤ ਜਿਨੀ ਹਰਿ ਧਿਆਇਆ ॥ ਅੰਮ੍ਰਿਤੁ ਨਾਮੁ ਨਿਧਾਨੁ ਭੋਜਨੁ ਖਾਇਆ ॥ ਸੰਤ ਜਨਾ ਕੀ ਧੂਰਿ ਮਸਤਕਿ ਲਾਇਆ ॥ ਨਾਨਕ ਭਏ ਪੁਨੀਤ ਹਰਿ ਤੀਰਥਿ ਨਾਇਆ ॥੨੯॥

ਸ੍ਰੀ ਗੁਰੂ ਗ੍ਰੰਥ ਪੰਨਾ ੬੫੨-੫੩

**ਸ਼ਬਦਾਰਥ:** ਮਧਿਮ=ਹਲਕੀ, ਥੋੜੀ। ਪਰਤੀਤਿ=ਭਰੋਸਾ। ਕਪਟੋ ਕਰਿ ਜਾਣੈ=ਸਭ ਨੂੰ ਕਪਟੀ ਹੀ ਜਾਣਦੇ ਹਨ। ਸੁਆਇ=ਮਨੋਰਥ। ਮਨੂਆ=ਮਨ। ਬਿਚਖਣ=ਚਤੁਰ। ਨਾਇਆ=ਨ੍ਹਾਤੇ, ਇਸ਼ਨਾਨ ਕੀਤਾ।

*ਸਾਰ ਭਾਵ:* ਅਗਿਆਨਤਾ ਹੀ ਸਾਰੇ ਦੁੱਖਾਂ ਦਾ ਕਾਰਨ ਹੈ।

| **ਮੂਲ** | **ਅਰਥ** |
|---|---|
| **ਸਲੋਕੁ ਮਃ ੪ ॥** | ਸਲੋਕੁ ਮ: ੪ ॥ |
| **ਅੰਤਰਿ ਅਗਿਆਨੁ ਭਈ ਮਤਿ ਮਧਿਮ ਸਤਿਗੁਰ ਕੀ ਪਰਤੀਤਿ ਨਾਹੀ ॥** | ਮਨਮੁਖਾਂ ਦੀ ਮਾਇਆ ਜਾਲ ਕਾਰਨ ਅਗਿਆਨ ਕਰਕੇ ਬੁੱਧੀ ਮੱਧਮ ਪੈ ਗਈ ਭਾਵ ਕੋਈ ਸੁੱਧ ਨਾ ਰਹੀ ਜਿਸ ਕਰਕੇ ਉਨ੍ਹਾਂ ਨੂੰ ਗੁਰਾਂ ਉਪਰ ਭਰੋਸਾ ਨਹੀਂ। |

ਅੰਦਰਿ ਕਪਟੁ ਸਭੁ ਕਪਟੋ ਕਰਿ ਜਾਣੈ
ਕਪਟੇ ਖਪਹਿ ਖਪਾਹੀ ॥

ਉਨ੍ਹਾਂ ਦੇ ਅੰਦਰ ਕਪਟ ਫ਼ਰੇਬ ਹੈ ਜਿਸ ਲਈ ਉਹ ਸਭ ਨੂੰ ਫ਼ਰੇਬੀ ਹੀ ਜਾਣਦੇ ਹਨ। ਇਸੇ ਲਈ ਉਹ ਫ਼ਰੇਬ ਹੀ ਫ਼ਰੇਬ ਵਿਚ ਖਪਦੇ ਖਪਾਉਂਦੇ ਹਨ।

ਸਤਿਗੁਰ ਕਾ ਭਾਣਾ ਚਿਤਿ ਨ ਆਵੈ
ਆਪਣੈ ਸੁਆਇ ਫਿਰਾਹੀ ॥

ਉਨ੍ਹਾਂ ਮਨਮੁਖਾਂ ਕਪਟੀਆਂ ਦੇ ਹਿਰਦੇ ਵਿਚ ਗੁਰਾਂ ਦਾ ਉਪਦੇਸ਼ ਵੱਸਦਾ ਹੀ ਨਹੀਂ, ਉਹ ਕੇਵਲ ਆਪਣੇ ਮਤਲਬ ਲਈ ਹੀ ਭੱਜੇ ਫਿਰਦੇ ਹਨ।

ਕਿਰਪਾ ਕਰੇ ਜੇ ਆਪਣੀ
ਤਾ ਨਾਨਕ ਸਬਦਿ ਸਮਾਹੀ ॥੧॥

ਜੇ ਉਨ੍ਹਾਂ ਉੱਤੇ ਸਤਿਗੁਰਾਂ ਦੀ ਕਿਰਪਾ ਹੋ ਜਾਵੇ, ਤਦ ਹੀ ਉਹ ਉਪਦੇਸ਼ ਨੂੰ ਗ੍ਰਹਿਣ ਕਰ ਕੇ ਉਸ ਵਿਚ ਲੀਨ ਹੋਣਗੇ ॥੧॥

ਮਃ ੪ ॥

ਮਨਮੁਖ ਮਾਇਆ ਮੋਹਿ ਵਿਆਪੇ
ਦੂਜੈ ਭਾਇ ਮਨੂਆ ਥਿਰੁ ਨਾਹਿ ॥

ਮ: ੪ ॥

ਮਨਮੁਖ ਤਾਂ ਮਾਇਆ ਦੇ ਪ੍ਰੇਮ ਵਿਚ ਫਸੇ ਹੋਏ ਹਨ। ਦਵੈਤ ਭਾਵਨਾ ਕਰ ਕੇ ਉਨ੍ਹਾਂ ਦਾ ਮਨ ਡਾਵਾਂ ਡੋਲ ਰਹਿੰਦਾ ਹੈ, ਟਿਕਦਾ ਨਹੀਂ।

ਅਨਦਿਨੁ ਜਲਤ ਰਹਹਿ ਦਿਨੁ ਰਾਤੀ
ਹਉਮੈ ਖਪਹਿ ਖਪਾਹਿ ॥

ਹਰ ਸਮੇਂ ਦਿਨੇ ਰਾਤ ਸੜਦੇ ਬਲਦੇ ਹੀ ਰਹਿੰਦੇ ਹਨ, ਅਰ ਹੰਗਤਾ ਮਮਤਾ ਵਿਚ ਪਏ ਹੀ ਖਪਦੇ ਖਪਾਉਂਦੇ ਹਨ।

ਅੰਤਰਿ ਲੋਭੁ ਮਹਾ ਗੁਬਾਰਾ
ਤਿਨ ਕੈ ਨਿਕਟਿ ਨ ਕੋਈ ਜਾਹਿ ॥

ਉਨ੍ਹਾਂ ਦੇ ਅੰਦਰ ਲੋਭ ਦਾ ਹਨੇਰ ਘੁੱਪ ਘੇਰ ਹੈ ਭਾਵ ਬੇਅੰਤ ਹਨੇਰਾ ਹੈ ਇਸ ਕਰਕੇ ਉਨ੍ਹਾਂ ਦੇ ਨੇੜੇ ਕੋਈ ਜਾਂਦਾ ਹੀ ਨਹੀਂ।

ਓਇ ਆਪਿ ਦੁਖੀ ਸੁਖੁ ਕਬਹੂ ਨ ਪਾਵਹਿ
ਜਨਮਿ ਮਰਹਿ ਮਰਿ ਜਾਹਿ ॥

ਉਹ ਆਪ ਦੁਖੀ ਹਨ ਕਦੇ ਭੀ ਸੁਖ ਨਹੀਂ ਮਿਲਦਾ, ਇਸੇ ਕਰਕੇ ਅਸ਼ਾਂਤ ਹੋਏ ਜੀਵ ਜੰਮਦੇ ਮਰਦੇ ਤੇ ਮੁੜ ਘਿੜ ਆਉਂਦੇ ਜਾਂਦੇ ਰਹਿੰਦੇ ਹਨ।

ਨਾਨਕ ਬਖਸਿ ਲਏ ਪ੍ਰਭੁ ਸਾਚਾ
ਜਿ ਗੁਰ ਚਰਨੀ ਚਿਤੁ ਲਾਹਿ ॥੨॥

ਪਰ ਸੱਚਾ ਸਤਿਗੁਰੂ ਉਨ੍ਹਾਂ ਨੂੰ ਬਖ਼ਸ਼ ਲਵੇਗਾ, ਜੇ ਉਹ ਗੁਰਾਂ ਦੇ ਚਰਨਾਂ ਨਾਲ ਆਪਣੀ ਲਿਵ ਲਾ ਲੈਣ ॥੨॥

ਪਉੜੀ ॥

ਸੰਤ ਭਗਤ ਪਰਵਾਣੁ
ਜੋ ਪ੍ਰਭਿ ਭਾਇਆ ॥

ਪਉੜੀ ॥

ਜਿਹੜੇ ਪ੍ਰਭੂ ਨੂੰ ਚੰਗੇ ਲੱਗ ਜਾਂਦੇ ਹਨ, ਉਹੋ ਸੰਤ, ਸੇਵਕ, ਭਗਤ ਪ੍ਰਵਾਨੇ ਜਾਂਦੇ ਹਨ।

ਸੇਈ ਬਿਚਖਣ ਜੰਤ
ਜਿਨੀ ਹਰਿ ਧਿਆਇਆ ॥

ਉਹੋ ਹੀ ਚਤੁਰ ਸਿਆਣੇ ਹਨ ਜਿਨ੍ਹਾਂ ਨੇ ਪ੍ਰਭੂ ਦਾ ਸਿਮਰਣ ਕੀਤਾ ਹੈ।

| | |
|---|---|
| **ਅੰਮ੍ਰਿਤੁ ਨਾਮੁ ਨਿਧਾਨੁ ਭੋਜਨੁ ਖਾਇਆ ॥** | ਉਨ੍ਹਾਂ ਨੇ ਆਪਣੇ ਅੰਦਰੋਂ ਹੀ ਨਾਮ ਖ਼ਜ਼ਾਨੇ ਵਿਚੋਂ ਅੰਮ੍ਰਿਤ ਭੋਜਨ ਛਕਿਆ ਹੈ ਭਾਵ ਸਿਮਰਣ ਕੀਤਾ ਹੈ। |
| **ਸੰਤ ਜਨਾ ਕੀ ਧੂਰਿ ਮਸਤਕਿ ਲਾਇਆ ॥** | ਸੰਤਾਂ, ਭਗਤਾਂ ਦੇ ਚਰਨਾਂ ਦੀ ਧੂੜੀ ਮੱਥੇ ਉੱਤੇ ਲਾਉਂਦੇ ਹਨ ਭਾਵ ਨਿਮਰ ਭਾਵ ਵਿਚ ਰਹਿੰਦੇ ਹਨ। |
| **ਨਾਨਕ ਭਏ ਪੁਨੀਤ ਹਰਿ ਤੀਰਥਿ ਨਾਇਆ ॥੨੬॥** | ਉਹ ਹਰੀ ਪ੍ਰਭੂ ਦੇ ਨਾਮ ਅੰਮ੍ਰਿਤ ਰੂਪ ਤੀਰਥ ਵਿਚ ਇਸ਼ਨਾਨ ਕਰ ਕੇ ਪਵਿੱਤਰ ਹੋਏ ਹਨ ॥੨੬॥ |

*ਸਬਦੁ ਸਾਰ :* ***"ਅੰਤਰਿ ਅਗਿਆਨੁ ਭਈ ਮਤਿ ਮਧਿਮ"*** ਭਾਵ ਅਗਿਆਨਤਾ ਕਰਕੇ ਮਤਹੀਣ ਮੂਰਖ ਮਨਮੁਖ ਜੀਵ ***"ਮੂਰਖੁ ਸਬਦੁ ਨ ਚੀਨਈ ਸੂਝ ਬੂਝ ਨਹ ਕਾਇ ॥"*** (ਰਾਮਕਲੀ ਦਖਣੀ ਓਅੰਕਾਰੁ ਮ: ੧, ਪੰਨਾ ੯੩੮) ਕਿਸੇ ਸਿਆਣੇ ਦੀ ਗੱਲ ਹੀ ਨਹੀਂ ਸੁਣਦਾ, ਕਿਉਂਕਿ ਉਸ ਨੂੰ ਕਿਸੇ ਉਪਰ ਪ੍ਰਤੀਤ ਹੀ ਨਹੀਂ ਆਉਂਦੀ ਭਾਵ ਕਿਸੇ ਪਰ ਯਕੀਨ ਹੀ ਨਹੀਂ ਕਰਦਾ। ਉਹ ***"ਮੂਰਖ ਮੁਗਧ ਅਗਿਆਨ ਅਵੀਚਾਰੀ ॥"*** (ਆਸਾ ਮ: ੫, ਪੰਨਾ ੩੮੮) ਮੂਰਖਾਂ ਦਾ ਮੂਰਖ ਅਵਿਦਿਅਕ ਤੇ ਵਿਚਾਰ ਹੀਣ ਹੁੰਦਾ ਹੈ। ਇਸ ਕਾਰਨ ***"ਮਾਇਆ ਮੋਹਿ ਬਹੁ ਭਰਮਿਆ ॥"*** (ਬਸੰਤੁ ਮ: ੫, ਪੰਨਾ ੧੧੯੩) ਮਾਇਆ ਦੇ ਲੋਭ ਲਾਲਚ ਵਿਚ ਫਸ ਕੇ ਥਾਂ ਥਾਂ ਤੇ ਦਿਨੇ ਰਾਤ ਭਟਕਦਾ ਫਿਰਦਾ ਹੈ ਤੇ ਦੁੱਖ ਭੋਗਦਾ ਰਹਿੰਦਾ ਹੈ। ਜੇਕਰ ਪੂਰਬਲੇ ਭਾਗਾਂ ਅਨੁਸਾਰ ਉਸ ਉਪਰ ***"ਸਤਿਗੁਰ ਭਏ ਦਇਆਲ ਤ ਪੂਰਾ ਪਾਈਐ ॥"*** (ਫੁਨਹੇ ਮ: ੫, ਪੰਨਾ ੧੩੬੨) ਗੁਰਾਂ ਦੀ ਕਿਰਪਾ ਹੋ ਜਾਵੇ ਤਾਂ ਉਸ ਦਾ ਮਨੁੱਖਾ ਜਨਮ ਪੂਰਾ ਪੈ ਜਾਂਦਾ ਭਾਵ ਸਫਲ ਹੋ ਜਾਂਦਾ ਹੈ ਅਰ ਉਹੋ ਹੀ ***"ਸੇਈ ਬਿਚਖਣ ਜੰਤ"*** ਚਤੁਰ ਸਿਆਣਾ ਬਣ ਜਾਂਦਾ ਹੈ।

*The Truth of the universe, its nature, its play of essence and expression is ever so evident and yet the obvious is not understood by individuals who remain caught up in the vicious circle of "more and yet more". Their ignorance has a degree of enormity that cannot be fathomed because their lust, conceit, greed and anger keep them blindfolded. May the Almighty Akal Purakh give them the light so that they submit themselves to Gur-shabad and become as glorious as those whose serene self is ever steeped in naam-simran.*

ਰਾਗੁ ਸੋਰਠਿ ਵਾਰ ਮਹਲੇ ੪ ਕੀ

ਸਲੋਕੁ ਮਃ ੪ ॥

ਗੁਰਮੁਖਿ ਅੰਤਰਿ ਸਾਂਤਿ ਹੈ ਮਨਿ ਤਨਿ ਨਾਮਿ ਸਮਾਇ ॥ ਨਾਮੋ ਚਿਤਵੈ ਨਾਮੁ ਪੜੈ ਨਾਮਿ ਰਹੈ ਲਿਵ ਲਾਇ ॥ ਨਾਮੁ ਪਦਾਰਥੁ ਪਾਇਆ ਚਿੰਤਾ ਗਈ ਬਿਲਾਇ ॥ ਸਤਿਗੁਰਿ ਮਿਲਿਐ ਨਾਮੁ ਊਪਜੈ ਤਿਸਨਾ ਭੁਖ ਸਭ ਜਾਇ ॥ ਨਾਨਕ ਨਾਮੇ ਰਤਿਆ ਨਾਮੋ ਪਲੈ ਪਾਇ ॥੧॥ ਮਃ ੪ ॥ ਸਤਿਗੁਰ ਪੁਰਖਿ ਜਿ ਮਾਰਿਆ ਭ੍ਰਮਿ ਭ੍ਰਮਿਆ ਘਰੁ ਛੋਡਿ ਗਇਆ ॥ ਓਸੁ ਪਿਛੈ ਵਜੈ ਫਕੜੀ ਮੁਹੁ ਕਾਲਾ ਆਗੈ ਭਇਆ ॥ ਓਸੁ ਅਰਲੁ ਬਰਲੁ ਮੁਹਹੁ ਨਿਕਲੈ ਨਿਤ ਝਗੂ ਸੁਟਦਾ ਮੁਆ ॥ ਕਿਆ ਹੋਵੈ ਕਿਸੈ ਹੀ ਦੈ ਕੀਤੈ ਜਾਂ ਧੁਰਿ ਕਿਰਤੁ ਓਸ ਦਾ ਏਹੋ ਜੇਹਾ ਪਇਆ ॥ ਜਿਥੈ ਓਹੁ ਜਾਇ ਤਿਥੈ ਓਹੁ ਝੂਠਾ ਕੂੜੁ ਬੋਲੇ ਕਿਸੈ ਨ ਭਾਵੈ ॥ ਵੇਖਹੁ ਭਾਈ ਵਡਿਆਈ ਹਰਿ ਸੰਤਹੁ ਸੁਆਮੀ ਅਪੁਨੇ ਕੀ ਜੈਸਾ ਕੋਈ ਕਰੈ ਤੈਸਾ ਕੋਈ ਪਾਵੈ ॥ ਏਹੁ ਬ੍ਰਹਮ ਬੀਚਾਰੁ ਹੋਵੈ ਦਰਿ ਸਾਚੈ ਅਗੋ ਦੇ ਜਨੁ ਨਾਨਕੁ ਆਖਿ ਸੁਣਾਵੈ ॥੨॥ ਪਉੜੀ ॥ ਗੁਰਿ ਸਚੈ ਬਧਾ ਥੇਹੁ ਰਖਵਾਲੇ ਗੁਰਿ ਦਿਤੇ ॥ ਪੂਰਨ ਹੋਈ ਆਸ ਗੁਰ ਚਰਣੀ ਮਨ ਰਤੇ ॥ ਗੁਰਿ ਕ੍ਰਿਪਾਲਿ ਬੇਅੰਤਿ ਅਵਗੁਣ ਸਭਿ ਹਤੇ ॥ ਗੁਰਿ ਅਪਣੀ ਕਿਰਪਾ ਧਾਰਿ ਅਪਣੇ ਕਰਿ ਲਿਤੇ ॥ ਨਾਨਕ ਸਦ ਬਲਿਹਾਰ ਜਿਸੁ ਗੁਰ ਕੇ ਗੁਣ ਇਤੇ ॥੨੭॥

*ਸ੍ਰੀ ਗੁਰੂ ਗ੍ਰੰਥ ਪੰਨਾ ੬੫੩*

*ਸ਼ਬਦਾਰਥ:* ਚਿਤਵੈ=ਸਿਮਰਦੇ। ਬਿਲਾਇ=ਦੂਰ ਹੋ ਗਈ। ਮਾਰਿਆ=ਵਿਸਾਰ ਦਿੱਤਾ, ਦੁਰਕਾਰ ਦਿੱਤਾ। ਫਕੜੀ=ਤੌੜੀਆਂ, ਓਇ ਓਇ। ਅਰਲੁ ਬਰਲੁ=ਅੱਲ ਪਟੱਲ। ਝਗੂ=ਨਿੰਦਿਆ, ਚੁਗਲੀ। ਕਿਰਤੁ=ਭਾਗ, ਲੇਖ। ਅਗੋ ਦੇ=ਪਹਿਲਾਂ ਹੀ। ਥੇਹੁ=ਅਸਥਾਨ ਟਿਕਾਣਾ, ਪਿੰਡ ਗੋਇੰਦਵਾਲ। ਹਤੇ=ਨਾਸ ਕੀਤੇ। ਇਤੇ=ਇਤਨੇ, ਬਹੁਤੇ।

*ਸਾਰ ਭਾਵ:* ਗੁਰਮੁਖਾਂ ਤੇ ਮਨਮੁਖਾਂ ਦੇ ਕਰਤੱਵਾਂ ਦਾ ਨਿਰਣਯ।

| ਮੂਲ | ਅਰਥ |
|---|---|
| ਸਲੋਕੁ ਮਃ ੪ ॥ | ਸਲੋਕੁ ਮ: ੪ ॥ |
| ਗੁਰਮੁਖਿ ਅੰਤਰਿ ਸਾਂਤਿ ਹੈ<br>ਮਨਿ ਤਨਿ ਨਾਮਿ ਸਮਾਇ ॥ | ਗੁਰਮੁਖਾਂ ਦੇ ਅੰਤਰ ਆਤਮਾ ਵਿਚ ਸ਼ਾਂਤੀ ਹੈ ਕਿਉਂਕਿ ਉਹ ਮਨ ਬਾਣੀ ਸਰੀਰ ਕਰ ਕੇ ਵਾਹਿਗੁਰੂ ਨਾਮ ਵਿਚ ਸਮਾਏ ਰਹਿੰਦੇ ਹਨ। |
| ਨਾਮੋ ਚਿਤਵੈ ਨਾਮੁ ਪੜੈ<br>ਨਾਮਿ ਰਹੈ ਲਿਵ ਲਾਇ ॥ | ਵਾਹਿਗੁਰੂ ਦਾ ਨਾਮ ਹੀ ਚੇਤਦੇ ਭਾਵ ਚੇਤੇ ਰੱਖਦੇ ਹਨ ਤੇ ਨਾਮ ਦੀ ਮਹਿਮਾ ਹੀ ਪੜ੍ਹਦੇ ਅਤੇ ਹਰ ਸਮੇਂ ਨਾਮ ਜਾਪ ਵਿਚ ਲਿਵ ਲਾਈ ਰੱਖਦੇ ਹਨ। |
| ਨਾਮੁ ਪਦਾਰਥੁ ਪਾਇਆ<br>ਚਿੰਤਾ ਗਈ ਬਿਲਾਇ ॥ | ਉਨ੍ਹਾਂ ਨੇ ਨਾਮ ਰੂਪੀ ਪਦਾਰਥ ਪ੍ਰਾਪਤ ਕਰ ਲਿਆ ਹੈ ਜਿਸ ਕਰਕੇ ਉਨ੍ਹਾਂ ਦੀ ਚਿੰਤਾ ਦੂਰ ਹੋ ਗਈ ਹੈ। |
| ਸਤਿਗੁਰਿ ਮਿਲਿਐ ਨਾਮੁ ਊਪਜੈ<br>ਤਿਸਨਾ ਭੁਖ ਸਭ ਜਾਇ ॥ | ਸਤਿਗੁਰਾਂ ਨਾਲ ਮਿਲਾਪ ਹੋਣ ਪਰ ਹੀ ਨਾਮ ਜਾਪ ਦੀ ਉਤਪਤੀ ਹੁੰਦੀ ਹੈ ਜਿਸ ਕਰਕੇ ਤ੍ਰਿਸ਼ਨਾ ਅਤੇ ਭੁੱਖ ਹਟ ਜਾਂਦੀ ਹੈ। |
| ਨਾਨਕ ਨਾਮੇ ਰਤਿਆ<br>ਨਾਮੋ ਪਲੈ ਪਾਇ ॥੧॥ | ਜਿਹੜੇ ਨਾਮ ਨਾਲ ਰੱਤੇ ਹਨ ਉਨ੍ਹਾਂ ਦੇ ਪੱਲੇ ਨਾਮ ਹੀ ਨਾਮ ਹੈ ਭਾਵ ਉਹ ਨਾਮ ਦਾ ਹੀ ਆਨੰਦ ਮਾਣਦੇ ਹਨ ॥੧॥ |
| ਮਃ ੪ ॥ | ਮ: ੪ ॥ |
| ਸਤਿਗੁਰ ਪੁਰਖਿ ਜਿ ਮਾਰਿਆ<br>ਭ੍ਰਮਿ ਭ੍ਰਮਿਆ ਘਰੁ ਛੋਡਿ ਗਇਆ ॥ | ਜਿਸ ਅਸ਼ਰਧਕ ਨੂੰ ਗੁਰ ਪ੍ਰਮੇਸ਼ਰ ਨੇ ਮਾਰਿਆ ਭਾਵ ਦੁਰਕਾਰ ਦਿੱਤਾ ਹੈ ਉਹ ਅਗਿਆਨੀ ਭਰਮਾਂ ਵਿਚ ਭਟਕਦਾ ਘਰ ਬਾਰ ਛੱਡ ਜਾਂਦਾ ਹੈ। |
| ਓਸੁ ਪਿਛੈ ਵਜੈ ਫਕੜੀ<br>ਮੁਹੁ ਕਾਲਾ ਆਗੈ ਭਇਆ ॥ | ਉਸ ਦੇ ਪਿੱਛੇ ਲੋਕ ਤੌੜੀਆਂ ਮਾਰਦੇ ਹਨ ਤੇ ਅੱਗੇ ਜਿਥੇ ਜਾਂਦਾ ਹੈ ਉਸ ਦਾ ਮੂੰਹ ਕਾਲਾ ਹੁੰਦਾ ਹੈ। |
| ਓਸੁ ਅਰਲੁ ਬਰਲੁ ਮੁਹਹੁ ਨਿਕਲੈ<br>ਨਿਤ ਝਗੂ ਸੁਟਦਾ ਮੁਆ ॥ | ਉਹ ਪਾਗਲਾਂ ਵਾਂਗ ਅੱਲ ਪਟੱਲ ਹੀ ਬੋਲਦਾ ਹੈ ਅਰ ਨਿੰਦਿਆ ਚੁਗਲੀ ਦੀ ਝੱਗ ਸੁੱਟਦਾ ਰਹਿੰਦਾ ਹੀ ਮਰਦਾ ਹੈ। |
| ਕਿਆ ਹੋਵੈ ਕਿਸੈ ਹੀ ਦੈ ਕੀਤੈ<br>ਜਾਂ ਧੁਰਿ ਕਿਰਤੁ ਓਸ ਦਾ<br>ਏਹੋ ਜੇਹਾ ਪਇਆ ॥ | ਕਿਸੇ ਦਾ ਚਾਰਾ ਕੀਤਿਆਂ ਕੀ ਹੋ ਸਕਦਾ ਹੈ ਜਦ ਉਸ ਦੇ ਕਰਮਾਂ ਵਿਚ ਧੁਰੋਂ ਹੀ ਇਹੋ ਜਿਹਾ ਲਿਖਿਆ ਹੋਇਆ ਹੈ। |

ਜਿਥੈ ਓਹੁ ਜਾਇ ਤਿਥੈ ਓਹੁ ਝੂਠਾ
ਕੂੜੁ ਬੋਲੇ ਕਿਸੈ ਨ ਭਾਵੈ ॥

ਉਹ ਨਿੰਦਕ ਜਿਥੇ ਭੀ ਜਾਂਦਾ ਹੈ ਉਥੇ ਝੂਠਾ ਹੀ ਪੈਂਦਾ ਹੈ ਉਸ ਦਾ ਝੂਠ ਬੋਲਿਆ ਹੋਇਆ ਕਿਸੇ ਨੂੰ ਚੰਗਾ ਨਹੀਂ ਲੱਗਦਾ।

ਵੇਖਹੁ ਭਾਈ ਵਡਿਆਈ ਹਰਿ ਸੰਤਹੁ
ਸੁਆਮੀ ਅਪੁਨੇ ਕੀ
ਜੈਸਾ ਕੋਈ ਕਰੈ ਤੈਸਾ ਕੋਈ ਪਾਵੈ ॥

ਹੇ ਸੰਤੋ ਭਗਤੋ! ਇਹੋ ਹੀ ਪ੍ਰਭੂ ਦੀ ਸਿਫ਼ਤ ਹੈ ਕਿ ਜਿਹੋ ਜਿਹਾ ਕੋਈ ਕਰਮ ਕਰਦਾ ਹੈ ਉਹੋ ਜਿਹਾ ਹੀ ਫਲ ਪਾਉਂਦਾ ਹੈ।

ਏਹੁ ਬ੍ਰਹਮ ਬੀਚਾਰੁ ਹੋਵੈ ਦਰਿ ਸਾਚੈ
ਅਗੋ ਦੇ ਜਨੁ ਨਾਨਕੁ ਆਖਿ ਸੁਣਾਵੈ ॥੨॥

ਇਹੋ ਹੀ ਸੱਚੀ ਦਰਗਾਹ ਵਿਚ ਅਸਲ ਨਿਰਣਾ ਹੁੰਦਾ ਹੈ ਜੋ ਪਹਿਲੋਂ ਹੀ ਆਪ ਨੂੰ ਸੁਣਾ ਦਿੱਤਾ ਹੈ॥੨॥

ਪਉੜੀ ॥

ਗੁਰਿ ਸਚੈ ਬਧਾ ਥੇਹੁ
ਰਖਵਾਲੇ ਗੁਰਿ ਦਿਤੇ ॥

ਪਉੜੀ॥

ਸੱਚੇ ਸਤਿਗੁਰਾਂ ਨੇ ਜੋ ਸਤਿਸੰਗਤ ਰੂਪ ਥਾਂ, ਅਸਥਾਨ ਟਿਕਾਣਾ ਕਾਇਮ ਕੀਤਾ ਹੈ ਉਸ ਦੇ ਸਤਿਸੰਗੀ ਰਖਵਾਲੇ ਭੀ ਆਪ ਹੀ ਦੇ ਦਿੱਤੇ ਹਨ।

ਪੂਰਨ ਹੋਈ ਆਸ
ਗੁਰ ਚਰਣੀ ਮਨ ਰਤੇ ॥

ਆਸਾ ਪੂਰਨ ਹੋ ਗਈ ਹੈ ਅਰ ਗੁਰਾਂ ਦੇ ਚਰਨਾਂ ਵਿਚ ਮਨ ਟਿਕ ਗਿਆ ਹੈ।

ਗੁਰਿ ਕ੍ਰਿਪਾਲਿ ਬੇਅੰਤਿ
ਅਵਗੁਣ ਸਭਿ ਹਤੇ ॥

ਗੁਰੂ ਮਹਾਰਾਜ ਬਹੁਤ ਹੀ ਕ੍ਰਿਪਾਲੂ ਹਨ ਜੋ ਸਭ ਅਵਗੁਣਾਂ ਦਾ ਨਾਸ ਕਰ ਦਿੰਦੇ ਹਨ।

ਗੁਰਿ ਅਪਣੀ ਕਿਰਪਾ ਧਾਰਿ
ਅਪਣੇ ਕਰਿ ਲਿਤੇ ॥

ਸਤਿਗੁਰਾਂ ਨੇ ਆਪਣੀ ਕਿਰਪਾ ਕਰ ਕੇ ਸੇਵਕਾਂ ਨੂੰ ਆਪਣਾ ਕਰ ਲਿਆ ਹੈ।

ਨਾਨਕ ਸਦ ਬਲਿਹਾਰ
ਜਿਸੁ ਗੁਰ ਕੇ ਗੁਣ ਇਤੇ ॥੨੭॥

ਅਸੀਂ ਸਦਾ ਹੀ ਓਸ ਦੇ ਬਲਿਹਾਰੇ ਜਾਂਦੇ ਹਾਂ ਜਿਸ ਗੁਰੂ ਦੇ ਐਨੇ ਬੇਅੰਤ ਗੁਣ ਹਨ॥੨੭॥

*ਸਬਦੁ ਸਾਰ :* ਇਸ ਸ਼ਬਦ ਵਿਚ ਗੁਰਮੁਖਾਂ ਤੇ ਮਨਮੁਖਾਂ ਦੇ ਮਨਾਂ ਦੀ ਦਸ਼ਾ ਦਾ ਜ਼ਿਕਰ ਆਉਂਦਾ ਹੈ ਕਿ ਜੋ ਗੁਰਮੁਖ ਭਗਤ ਜਨ ਪ੍ਰਭੂ ਦੇ ਨਾਮ ਸਿਮਰਣ ਵਿਚ ਅੱਠੇ ਪਹਿਰ ਤਤਪਰ ਰਹਿੰਦੇ ਹਨ ਉਨ੍ਹਾਂ ਨੂੰ ਦੁਨਿਆਵੀ ਕਲਹ ਕਲੇਸ਼ ਪੋਂਹਦੇ ਹੀ ਨਹੀਂ ਅਰ ਉਹ ਸਦਾ ਸ਼ਾਂਤ ਚਿਤ ਰਹਿ ਕੇ ਸੁਖੀ ਜੀਵਨ ਬਤੀਤ ਕਰਦੇ ਹਨ ਕਿਉਂਕਿ ***"ਗੁਰਸਿਖਾ ਅੰਦਰਿ ਸਤਿਗੁਰੁ ਵਰਤੈ ਚੁਣਿ ਕਢੇ ਲਧੋਵਾਰੇ ॥"*** (ਗਉੜੀ ਮ: ੪, ਪੰਨਾ ੩੧੨) ਉਨ੍ਹਾਂ ਦੇ ਅੰਦਰ ਸਤਿਗੁਰਾਂ ਦਾ ਉਪਦੇਸ਼ ਵਿਆਪਕ ਹੈ ਜਿਸ ਕਰਕੇ ਉਨ੍ਹਾਂ ਦੇ ਅੰਦਰਲੇ ਸੰਕਲਪ ਵਿਕਲਪ ਦੂਰ ਹੋ ਗਏ ਹਨ।

ਪਰ ਜੋ ਧੁਰੋਂ ਦਰਗਾਹੋਂ ਫਿਟਕਾਰੇ ਹੋਏ ਅਸ਼ਰਧਕ ਮਨਮੁਖ ਹਨ ਉਹ ਹਮੇਸ਼ਾਂ ਹੀ ਦੁਖੀ ਰਹਿੰਦੇ ਹਨ ਅਰ ਲੋਭੀ ਲਾਲਚੀ ਨਿੰਦਾ ਚੁਗਲੀ ਕਰਨ ਵਾਲੇ ਹੋਣ ਕਰਕੇ ਜਿਥੇ ਭੀ ਜਾਂਦੇ ਹਨ ਫਿਟਕਾਰਾਂ ਹੀ ਖਾਂਦੇ ਹਨ ਜਿਵੇਂ ਕਿ ***"ਮਨਮੁਖੁ ਲਹਰਿ ਘਰੁ ਤਜਿ ਵਿਗੂਚੈ ਅਵਰਾ ਕੇ ਘਰ ਹੇਰੈ ॥ ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ ਦੁਰਮਤਿ ਘੂਮਨ ਘੇਰੈ ॥"*** (ਮਾਰੂ ਮ: ੧, ਪੰਨਾ ੧੦੧੨)

ਲੋਭ ਦੀ ਲਹਿਰ ਵਿਚ ਰੁੜ੍ਹ ਕੇ ਘਰ ਬਾਹਰ ਛੱਡ ਜਾਂਦੇ ਹਨ ਅਰ ਫੇਰ ਅੱਗੋਂ ਖੱਜਲ ਖ਼ੁਆਰ ਹੋ ਕੇ ਦੁਖੀ ਹੁੰਦੇ ਹਨ ਪਰ ਸਤਿਗੁਰਾਂ ਦੀ ਸ਼ਰਨ ਨਹੀਂ ਆਉਂਦੇ ਜਿਸ ਕਰਕੇ ਜੰਮਣ ਮਰਨ ਦੀ ਘੁੰਮਣ ਘੇਰੀ ਵਿਚ ਫਸੇ ਭਟਕਦੇ ਰਹਿੰਦੇ ਹਨ।

*Divine Truth is not subject to any factual verification. However, speaking about it without conviction or merely to impress others, or as a mere strategem, is as vicious as telling lies. In the spiritual realm, truth is a lived reality. Nothing that is stated without being a part of the lived experience, however erudite or learned otherwise, can be called Truth. Truthful living alone qualifies one to be spokesperson of Truth. What one does, carries significance. The liar is one who does not live what one preaches or teaches. However truth-based one's teaching or preaching may be, if the teacher's own life is not lived accordingly, the teacher will be reckoned to be a liar, telling lies. Such teaching is unreliable.*

ਰਾਗੁ ਸੋਰਠਿ ਵਾਰ ਮਹਲੇ ੪ ਕੀ

ਸਲੋਕ ਮਃ ੧ ॥
ਤਾ ਕੀ ਰਜਾਇ ਲੇਖਿਆ ਪਾਇ ਅਬ ਕਿਆ ਕੀਜੈ ਪਾਂਡੇ ॥ ਹੁਕਮੁ ਹੋਆ ਹਾਸਲੁ ਤਦੇ ਹੋਇ ਨਿਬੜਿਆ ਹੰਢਹਿ ਜੀਅ ਕਮਾਂਦੇ ॥੧॥ ਮਃ ੨ ॥ ਨਕਿ ਨਥ ਖਸਮ ਹਥ ਕਿਰਤੁ ਧਕੇ ਦੇ ॥ ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ ॥੨॥ ਪਉੜੀ ॥ ਸਭੇ ਗਲਾ ਆਪਿ ਥਾਟਿ ਬਹਾਲੀਓਨੁ ॥ ਆਪੇ ਰਚਨੁ ਰਚਾਇ ਆਪੇ ਹੀ ਘਾਲਿਓਨੁ ॥ ਆਪੇ ਜੰਤ ਉਪਾਇ ਆਪਿ ਪ੍ਰਤਿਪਾਲਿਓਨੁ ॥ ਦਾਸ ਰਖੇ ਕੰਠਿ ਲਾਇ ਨਦਰਿ ਨਿਹਾਲਿਓਨੁ ॥ ਨਾਨਕ ਭਗਤਾ ਸਦਾ ਅਨੰਦੁ ਭਾਉ ਦੂਜਾ ਜਾਲਿਓਨੁ ॥੨੮॥

ਸ੍ਰੀ ਗੁਰੂ ਗ੍ਰੰਥ ਪੰਨਾ ੬੫੩

*ਸ਼ਬਦਾਰਥ:* ਰਜਾਇ=ਇੱਛਾ, ਹੁਕਮ। ਲੇਖਿਆ=ਲਿਖਿਆ। ਹਾਸਲੁ=ਮਿਲਿਆ। ਨਿਬੜਿਆ=ਹੋ ਮੁੱਕਾ, ਹੁੰਦਾ। ਹੰਢਹਿ=ਭੁਗਤਦੇ, ਭੋਗਦੇ। ਨਕਿ ਨਥ=ਨੱਕ ਵਿਚ ਨੱਥ ਭਾਵ ਕਰਮਾਂ ਅਨੁਸਾਰ ਭੋਗ ਭੁਗਾਉਣ ਵਾਲੀ ਹੁਕਮ ਰੂਪ ਨਕੇਲ। ਖਸਮ ਹਥ=ਮਾਲਕ ਦੇ ਹੱਥ ਵਿਚ ਪਕੜੀ ਰੱਸੀ ਜਿਧਰ ਚਾਹੇ ਮੋੜੇ ਤੇ ਤੋਰੇ। ਕਿਰਤੁ=ਰੋਜ਼ੀ, ਰੁਜ਼ਗਾਰ, ਕਮਾਈ ਦਾ ਵਸੀਲਾ। ਥਾਟਿ=ਬਣਾਉ। ਘਾਲਿਓਨੁ=ਘਾਲਦਾ, ਮਾਰਦਾ। ਪ੍ਰਤਿਪਾਲਿਓਨੁ=ਪਾਲਦਾ, ਸੰਭਾਲਦਾ। ਕੰਠਿ=ਗਲ ਨਾਲ। ਭਾਉ ਦੂਜਾ=ਦਵੈਤ ਭਾਵ। ਜਾਲਿਓਨੁ=ਸਾੜ ਦਿੰਦਾ।

*ਸਾਰ ਭਾਵ:* ਸਭ ਸੰਸਾਰ ਪ੍ਰਭੂ ਦੇ ਹੱਥ ਵੱਸ ਹੈ।

| ਮੂਲ | ਅਰਥ |
|---|---|
| ਸਲੋਕ ਮਃ ੧ ॥ | ਸਲੋਕ ਮ: ੧ ॥ |
| ਤਾ ਕੀ ਰਜਾਇ ਲੇਖਿਆ ਪਾਇ ਅਬ ਕਿਆ ਕੀਜੈ ਪਾਂਡੇ ॥ | ਹੇ ਪੰਡਿਤ ਜੀ! ਓਸ ਪ੍ਰਭੂ ਦੀ ਇੱਛਾ ਨਾਲ ਜੋ ਲੇਖ ਲਿਖਿਆ ਗਿਆ ਹੈ ਉਹੋ ਕੁਝ ਹੀ ਮਿਲਣਾ ਹੈ। ਹੁਣ ਕੁਝ ਕੀਤਾ ਨਹੀਂ ਜਾ ਸਕਦਾ। |

| | |
|---|---|
| **ਹੁਕਮੁ ਹੋਆ ਹਾਸਲੁ ਤਦੇ ਹੋਇ ਨਿਬੜਿਆ ਹੰਢਹਿ ਜੀਅ ਕਮਾਂਦੇ ॥੧॥** | ਜੋ ਹੁਕਮ ਹੋਇਆ ਹੈ ਉਸੇ ਤਰ੍ਹਾਂ ਹੀ ਹੋ ਕੇ ਨਿਬੜਦਾ ਭਾਵ ਹੁੰਦਾ ਹੈ ਸਾਰੇ ਜੀਵ ਜੰਤੂ ਉਸ ਹੁਕਮ ਨੂੰ ਭੋਗਦੇ ਹਨ॥੧॥ |
| **ਮਃ ੨ ॥** | ਮ: ੨॥ |
| **ਨਕਿ ਨਥ ਖਸਮ ਹਥ ਕਿਰਤੁ ਧਕੇ ਦੇ ॥** | ਜਿਵੇਂ ਪਸ਼ੂ ਦੇ ਨੱਕ ਵਿਚ ਪਾਈ ਨਕੇਲ ਉਸ ਦੇ ਮਾਲਕ ਦੇ ਹੱਥ ਵਿਚ ਹੁੰਦੀ ਹੈ ਜਿਸ ਖੁਰਲੀ ਵਿਚ ਖਾਣ ਵਾਸਤੇ ਘਾਹ, ਪੱਠਾ, ਵੰਡ-ਵੜੇਵਾਂ ਹੁੰਦਾ ਹੈ ਉਧਰ ਧੱਕ ਦਿੰਦਾ ਭਾਵ ਹੱਕ ਦਿੰਦਾ ਹੈ। ਉਸੇ ਤਰ੍ਹਾਂ ਪ੍ਰਭੂ ਦੇ ਹੱਥ ਵਿਚ ਜੀਵ ਦੇ ਕੀਤੇ ਕਰਮਾਂ ਦਾ ਫਲ ਦੇਣ ਵਾਲੀ ਨਕੇਲ ਹੈ। ਉਹ ਕੀਤੇ ਕਰਮਾਂ ਅਨੁਸਾਰ ਕਿਰਤ ਕਮਾਈ ਵਾਸਤੇ ਉਸੇ ਪਾਸੇ ਵੱਲ ਧਕੇਲ ਦਿੰਦਾ ਹੈ। |
| **ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ ॥੨॥** | ਜਿਥੇ ਕਿਸੇ ਦਾ ਅੰਨ ਦਾਣਾ ਹੈ ਉਥੇ ਖਾਣ ਵਾਸਤੇ ਜਾਣਾ ਹੀ ਪੈਂਦਾ ਹੈ ਇਹ ਗੱਲ ਪੱਕੀ ਜਾਣੋ॥੨॥ |
| **ਪਉੜੀ ॥** | ਪਉੜੀ॥ |
| **ਸਭੇ ਗਲਾ ਆਪਿ ਥਾਟਿ ਬਹਾਲੀਓਨੁ ॥** | ਓਸ ਪ੍ਰਭੂ ਪਰਮਾਤਮਾ ਨੇ ਹਰ ਪ੍ਰਕਾਰ ਦੀਆਂ ਵਿਉਂਤਾਂ ਦਾ ਬਣਾਉ ਬਣਾਇਆ ਹੋਇਆ ਹੈ। |
| **ਆਪੇ ਰਚਨੁ ਰਚਾਇ ਆਪੇ ਹੀ ਘਾਲਿਓਨੁ ॥** | ਆਪ ਹੀ ਸੰਸਾਰ ਦੀ ਰਚਨਾ ਕਰਦਾ ਹੈ ਤੇ ਆਪੇ ਹੀ ਉਸ ਨੂੰ ਘਾਲਾ ਮਾਲਾ ਅਰਥਾਤ ਖ਼ਤਮ ਕਰਦਾ ਹੈ। |
| **ਆਪੇ ਜੰਤ ਉਪਾਇ ਆਪਿ ਪ੍ਰਤਿਪਾਲਿਓਨੁ ॥** | ਆਪ ਹੀ ਸਾਰੇ ਜੀਵ ਜੰਤ ਪੈਦਾ ਕਰਦਾ ਤੇ ਆਪ ਹੀ ਉਨ੍ਹਾਂ ਦੀ ਪਾਲਣਾ ਕਰਦਾ ਹੈ। |
| **ਦਾਸ ਰਖੇ ਕੰਠਿ ਲਾਇ ਨਦਰਿ ਨਿਹਾਲਿਓਨੁ ॥** | ਆਪ ਹੀ ਆਪਣੇ ਦਾਸਾਂ ਨੂੰ ਗਲ ਲਾ ਕੇ ਕਿਰਪਾ ਦ੍ਰਿਸ਼ਟੀ ਨਾਲ ਦੇਖਦਾ ਹੈ। |
| **ਨਾਨਕ ਭਗਤਾ ਸਦਾ ਅਨੰਦੁ ਭਾਉ ਦੂਜਾ ਜਾਲਿਓਨੁ ॥੨੯॥** | ਗੁਰੂ ਜੀ ਆਖਦੇ ਹਨ ਉਨ੍ਹਾਂ ਭਗਤਾਂ ਨੂੰ ਸਦੀਵੀ ਆਨੰਦ ਰਹਿੰਦਾ ਹੈ ਜਿਨ੍ਹਾਂ ਨੇ ਦਵੈਤ ਭਾਵ ਨੂੰ ਸਾੜ ਸੁੱਟਿਆ ਹੈ॥੨੯॥ |

***ਸਬਦੁ ਸਾਰ: "ਆਪੇ ਰਚਨੁ ਰਚਾਇ ਆਪੇ ਹੀ ਘਾਲਿਓਨੁ ॥"*** ਅਰਥਾਤ ਸੰਸਾਰ ਦੀ ਰਚਨਾ ਕਰਨ ਵਾਲਾ ਕਰਤਾ ਪੁਰਖ ਵਾਹਿਗੁਰੂ ਆਪ ਹੀ ਸੰਸਾਰ ਨੂੰ ਸਾਜਦਾ, ਸੰਭਾਲਦਾ, ਪ੍ਰਤਿਪਾਲਦਾ ਤੇ ਅੰਤ ਨੂੰ ਘਾਲਦਾ ਅਰਥਾਤ ਸਮਾਪਤ ਕਰਦਾ ਹੈ। ***"ਤੁਧੁ ਆਪੇ ਆਪਿ ਉਪਾਇਆ ਸਭੁ ਜਗੁ ਤੁਧੁ ਆਪੇ ਵਸਿ ਕਰਿ***

***ਲਇਆ ॥"*** (ਮਲਾਰ ਮ: ੪, ਪੰਨਾ ੧੨੬੪) ਓਸ ਦੇ ਹੱਥ ਵਿਚ ਜੀਵ ਦੇ ਨੱਕ ਦੀ ਨਕੇਲ ਹੈ ਜਿਧਰ ਚਾਹੇ ਮੋੜੇ। ਓਸ ਨੇ ਹਰ ਇਕ ਦੀ ਰੋਜ਼ੀ ਦਾ ਸਾਧਨ ਤੇ ਸਥਾਨ ਮੁਕੱਰਰ ਕੀਤਾ ਹੋਇਆ ਹੈ। ***"ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ ॥"*** ਜਿਥੇ ਇਸ ਦੇ ਖਾਣ ਲਈ ਅੰਨ ਪਾਣੀ ਹੈ, ਉਥੇ ਹੀ ਜਾਣਾ ਪੈਂਦਾ ਹੈ ਭਾਵ ਇਸ ਜੀਵ ਨੂੰ ***"ਜੇਹਾ ਚੀਰੀ ਲਿਖਿਆ ਤੇਹਾ ਹੁਕਮੁ ਕਮਾਹਿ ॥"*** (ਸਾਰੰਗ ਕੀ ਵਾਰ ਸਲੋਕ ਮ: ੨, ਪੰਨਾ ੧੨੩੯) ਜੋ ਮਸਤਕ 'ਤੇ ਲਿਖਿਆ ਗਿਆ ਹੈ ਉਸੇ ਹੁਕਮ ਅਨੁਸਾਰ ਚੱਲਣਾ ਪੈਂਦਾ ਹੈ ਇਸੇ ਕਰਕੇ ਗੁਰਮੁਖ ਭਗਤ ਜਨ ***"ਮਨ ਕੀ ਮਤਿ ਤਿਆਗੀਐ ਸੁਣੀਐ ਉਪਦੇਸੁ ॥"*** (ਬਿਲਾਵਲੁ ਮ: ੫, ਪੰਨਾ ੮੧੪) ਗੁਰਾਂ ਪਾਸੋਂ ਸੁਣੇ ਹੋਏ ਉਪਦੇਸ਼ ਭਾਵ ***"ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ ॥"*** (ਰਾਮਕਲੀ ਦਖਣੀ ਓਅੰਕਾਰੁ ਮ: ੧, ਪੰਨਾ ੯੩੭) ਨੂੰ ਨਿਸਚੇ ਕਰ ਕੇ ***"ਭਗਤਾ ਕਉ ਨਾਮ ਅਧਾਰੁ ਹੈ ਨਾਮੇ ਸੁਖੁ ਹੋਈ ॥"*** (ਸਾਰੰਗ ਕੀ ਵਾਰ ਮ: ੪, ਪੰਨਾ ੧੨੩੯) ਨਾਮ ਦਾ ਆਸਰਾ ਲੈ ਕੇ ਸਭ ਸੁਖ ਪ੍ਰਾਪਤ ਕਰਦੇ ਹਨ।

*Life in the universe is divinely ordained. It appears, develops and concludes according to Hukam (Benevolent Divine Order) though we may often be baffled because the cause-effect chain does not always hold. Gur-shabad gives us the perspective viewed from which everything that happens seems to acquire its real significance and, therefore, becomes supremely just. We learn to accept things as a part of a total design in which Divinity works for our good. This awareness gives us peace that passes understanding. Gurbani is the source and summation of this realization. Naam-simran is the way to dwell in the ambience of Gurbani.*

ਰਾਗੁ ਸੋਰਠਿ ਵਾਰ ਮਹਲੇ ੪ ਕੀ

ਸਲੋਕੁ ਮਃ ੩ ॥

ਏ ਮਨ ਹਰਿ ਜੀ ਧਿਆਇ ਤੂ ਇਕ ਮਨਿ ਇਕ ਚਿਤਿ ਭਾਇ ॥ ਹਰਿ ਕੀਆ ਸਦਾ ਸਦਾ ਵਡਿਆਈਆ ਦੇਇ ਨ ਪਛੋਤਾਇ ॥ ਹਉ ਹਰਿ ਕੈ ਸਦ ਬਲਿਹਾਰਣੈ ਜਿਤੁ ਸੇਵਿਐ ਸੁਖੁ ਪਾਇ ॥ ਨਾਨਕ ਗੁਰਮੁਖਿ ਮਿਲਿ ਰਹੈ ਹਉਮੈ ਸਬਦਿ ਜਲਾਇ ॥੧॥ ਮਃ ੩ ॥ ਆਪੇ ਸੇਵਾ ਲਾਇਅਨੁ ਆਪੇ ਬਖਸ ਕਰੇਇ ॥ ਸਭਨਾ ਕਾ ਮਾ ਪਿਉ ਆਪਿ ਹੈ ਆਪੇ ਸਾਰ ਕਰੇਇ ॥ ਨਾਨਕ ਨਾਮੁ ਧਿਆਇਨਿ ਤਿਨ ਨਿਜ ਘਰਿ ਵਾਸੁ ਹੈ ਜੁਗੁ ਜੁਗੁ ਸੋਭਾ ਹੋਇ ॥੨॥ ਪਉੜੀ ॥ ਤੂ ਕਰਣ ਕਾਰਣ ਸਮਰਥੁ ਹਹਿ ਕਰਤੇ ਮੈ ਤੁਝ ਬਿਨੁ ਅਵਰੁ ਨ ਕੋਈ ॥ ਤੁਧੁ ਆਪੇ ਸਿਸਟਿ ਸਿਰਜੀਆ ਆਪੇ ਫੁਨਿ ਗੋਈ ॥ ਸਭੁ ਇਕੋ ਸਬਦੁ ਵਰਤਦਾ ਜੋ ਕਰੇ ਸੁ ਹੋਈ ॥ ਵਡਿਆਈ ਗੁਰਮੁਖਿ ਦੇਇ ਪ੍ਰਭੁ ਹਰਿ ਪਾਵੈ ਸੋਈ ॥ ਗੁਰਮੁਖਿ ਨਾਨਕ ਆਰਾਧਿਆ ਸਭਿ ਆਖਹੁ ਧੰਨੁ ਧੰਨੁ ਧੰਨੁ ਗੁਰੁ ਸੋਈ ॥੨੯॥੧॥ ਸੁਧੁ

*ਸ੍ਰੀ ਗੁਰੂ ਗ੍ਰੰਥ ਪੰਨਾ ੬੫੩-੫੪*

***ਸ਼ਬਦਾਰਥ:*** ਭਾਇ=ਪ੍ਰੇਮ ਨਾਲ। ਸਾਰ=ਖ਼ਬਰ ਸਾਰ। ਨਿਜ ਘਰਿ=ਆਤਮ ਸਰੂਪ ਵਿਚ। ਫੁਨਿ=ਫੇਰ। ਗੋਈ=ਮਿਲਾ ਲਈ, ਮਿੱਟੀ ਵਿਚ ਮਿੱਟੀ ਹੋ ਗਈ। ਸਬਦੁ=ਹੁਕਮ। ਸੁਧੁ=ਸੋਧ ਲਈ ਹੈ।

***ਸਾਰ ਭਾਵ:*** ਪ੍ਰਭੂ ਦੀ ਵੱਡੀ ਵਡਿਆਈ ਇਹ ਹੈ ਕਿ ਓਹ ਸਭ ਨੂੰ ਦਾਤਾਂ ਬਖ਼ਸ਼ਦਾ ਹੈ।

| ਮੂਲ | ਅਰਥ |
|---|---|
| ਸਲੋਕੁ ਮਃ ੩ ॥ | ਸਲੋਕੁ ਮ: ੩ ॥ |
| ਏ ਮਨ ਹਰਿ ਜੀ ਧਿਆਇ ਤੂ ਇਕ ਮਨਿ ਇਕ ਚਿਤਿ ਭਾਇ ॥ | ਹੇ ਮਨ! ਇਕ ਮਨ ਚਿਤ ਹੋ ਕੇ ਪ੍ਰੇਮ ਨਾਲ ਹਰੀ ਪ੍ਰਭੂ ਦੇ ਨਾਮ ਦਾ ਸਿਮਰਣ ਕਰ ਭਾਵ ਹਿਰਦੇ ਵਿਚ ਪ੍ਰੇਮ ਸਹਿਤ ਪ੍ਰਭੂ ਦਾ ਚਿੰਤਨ ਕਰ। |

ਹਰਿ ਕੀਆ ਸਦਾ ਸਦਾ ਵਡਿਆਈਆ
ਦੇਇ ਨ ਪਛੋਤਾਇ ॥

ਹਰੀ ਪ੍ਰਭੂ ਵਿਚ ਸਦਾ ਤੋਂ ਹੀ ਇਹ ਵਡਿਆਈਆਂ ਹਨ ਕਿ ਓਹ ਦਾਤਾਂ ਦੇ ਕੇ ਪਸਚਾਤਾਪ ਨਹੀਂ ਕਰਦਾ ਭਾਵ ਸਦਾ ਹੀ ਦਾਤਾਂ ਦਿੰਦਾ ਰਹਿੰਦਾ ਹੈ।

ਹਉ ਹਰਿ ਕੈ ਸਦ ਬਲਿਹਾਰਣੈ
ਜਿਤੁ ਸੇਵਿਐ ਸੁਖੁ ਪਾਇ ॥

ਅਸੀਂ ਹਰੀ ਤੋਂ ਸਦਾ ਹੀ ਵਾਰਨੇ ਜਾਂਦੇ ਹਾਂ ਜਿਸ ਦੇ ਸਿਮਰਣ ਕਰਨ ਨਾਲ ਸਾਰੇ ਸੁਖ ਪ੍ਰਾਪਤ ਹੁੰਦੇ ਹਨ।

ਨਾਨਕ ਗੁਰਮੁਖਿ ਮਿਲਿ ਰਹੈ
ਹਉਮੈ ਸਬਦਿ ਜਲਾਇ ॥੧॥

ਗੁਰਮੁਖ ਭਗਤ ਹਉਮੈ ਹੰਕਾਰ ਨੂੰ ਗੁਰ ਸ਼ਬਦ ਦੁਆਰਾ ਸਾੜ ਫੂਕ ਕੇ ਪ੍ਰਭੂ ਨਾਲ ਮਿਲੇ ਰਹਿੰਦੇ ਹਨ॥੧॥

ਮः ੩ ॥
ਆਪੇ ਸੇਵਾ ਲਾਇਅਨੁ
ਆਪੇ ਬਖਸ ਕਰੇਇ ॥

ਮ: ੩ ॥
ਓਹ ਵਾਹਿਗੁਰੂ ਆਪ ਹੀ ਬਖ਼ਸ਼ਿਸ਼ ਕਰ ਕੇ ਆਪਣੀ ਸੇਵਾ ਵਿਚ ਲਾ ਲੈਂਦਾ ਹੈ।

ਸਭਨਾ ਕਾ ਮਾ ਪਿਉ ਆਪਿ ਹੈ
ਆਪੇ ਸਾਰ ਕਰੇਇ ॥

ਓਹ ਵਾਹਿਗੁਰੂ ਸਭਨਾਂ ਦਾ ਮਾਤਾ ਪਿਤਾ ਹੈ ਅਰ ਆਪ ਹੀ ਸਭ ਸਾਰ ਸੰਭਾਲ ਕਰਦਾ ਹੈ।

ਨਾਨਕ ਨਾਮੁ ਧਿਆਇਨਿ
ਤਿਨ ਨਿਜ ਘਰਿ ਵਾਸੁ ਹੈ
ਜੁਗੁ ਜੁਗੁ ਸੋਭਾ ਹੋਇ ॥੨॥

ਜਿਨ੍ਹਾਂ ਗੁਰਮੁਖਾਂ ਨੇ ਵਾਹਿਗੁਰੂ ਦੇ ਨਾਮ ਦਾ ਸਿਮਰਣ ਕੀਤਾ ਹੈ, ਉਨ੍ਹਾਂ ਦਾ ਨਿੱਜ ਸਰੂਪ ਵਿਚ ਟਿਕਾਉ ਹੁੰਦਾ ਹੈ ਤੇ ਜੁਗਾਂ ਜੁਗਾਂ ਤਕ ਸੋਭਾ, ਵਡਿਆਈ ਹੁੰਦੀ ਹੈ॥੨॥

ਪਉੜੀ ॥
ਤੂ ਕਰਣ ਕਾਰਣ ਸਮਰਥੁ ਹਹਿ ਕਰਤੇ
ਮੈ ਤੁਝ ਬਿਨੁ ਅਵਰੁ ਨ ਕੋਈ ॥

ਪਉੜੀ ॥
ਹੇ ਕਰਤਾਰ! ਤੂ ਹੀ ਜਗਤ ਦੇ ਕਰਨ ਵਿਚ ਸਮਰੱਥ ਹੈਂ। ਤੇਰੇ ਬਿਨਾਂ ਮੇਰਾ ਹੋਰ ਕੋਈ ਨਹੀਂ।

ਤੁਧੁ ਆਪੇ ਸਿਸਟਿ ਸਿਰਜੀਆ
ਆਪੇ ਫੁਨਿ ਗੋਈ ॥

ਤੂੰ ਆਪ ਹੀ ਜਗਤ ਨੂੰ ਰਚਦਾ ਤੇ ਫੇਰ ਆਪ ਹੀ ਆਪਣੇ ਵਿਚ ਮਿਲਾ ਲੈਂਦਾ ਹੈਂ।

ਸਭੁ ਇਕੋ ਸਬਦੁ ਵਰਤਦਾ
ਜੋ ਕਰੇ ਸੁ ਹੋਈ ॥

ਸਭਨਾਂ ਪਰ ਤੇਰਾ ਹੀ ਹੁਕਮ ਚੱਲਦਾ ਹੈ ਜੋ ਤੂੰ ਕਰਨਾ ਚਾਹੇਂ ਓਹੀਓ ਕੁਝ ਹੁੰਦਾ ਹੈ।

ਵਡਿਆਈ ਗੁਰਮੁਖਿ ਦੇਇ ਪ੍ਰਭੁ
ਹਰਿ ਪਾਵੈ ਸੋਈ ॥

ਤੂੰ ਆਪ ਹੀ ਗੁਰਮੁਖਾਂ ਨੂੰ ਵਡਿਆਈ ਬਖ਼ਸ਼ਦਾ ਹੈਂ ਅਰ ਓਹੋ ਹੀ ਤੈਨੂੰ ਪਾ ਲੈਂਦੇ ਹਨ।

| | |
|---|---|
| **ਗੁਰਮੁਖਿ ਨਾਨਕ ਆਰਾਧਿਆ ਸਭਿ ਆਖਹੁ ਧੰਨੁ ਧੰਨੁ ਧੰਨੁ ਗੁਰੁ ਸੋਈ ॥੨੯॥੧॥ ਸੁਧੁ** | ਗੁਰਮੁਖਾਂ ਨੇ ਤੇਰੀ ਹੀ ਅਰਾਧਨਾ ਕੀਤੀ ਹੈ ਅਰ ਆਪਣੇ ਗੁਰਾਂ ਨੂੰ ਮਨ, ਬਾਣੀ, ਸਰੀਰ ਕਰਕੇ ਧੰਨ ਧੰਨ ਆਖਦੇ ਹਨ ॥੨੯॥੧॥ ਸੁਧੁ |

*ਸਬਦੁ ਸਾਰ :* ***"ਹਰਿ ਕੀਆ ਸਦਾ ਸਦਾ ਵਡਿਆਈਆ"*** ਦਾ ਭਾਵ ਇਹ ਹੈ ਕਿ ਇਸ ਸੰਸਾਰ ਵਿਚ ਹਰੇਕ ਪ੍ਰਾਣੀ ਆਪਣੇ ਪ੍ਰਯੋਜਨ ਖ਼ਾਤਰ ਕਿਸੇ ਨੂੰ ਕੁਝ ਦਿੰਦਾ ਲੈਂਦਾ ਹੈ, ਜਿਸ ਨਾਲ ਇਸ ਦਾ ਕੋਈ ਵਰਤਨ ਵਲੇਵਾ ਨਹੀਂ ਹੁੰਦਾ ਉਸ ਵੱਲ ਦੇਖਦਾ ਤਕ ਨਹੀਂ ਪਰੰਤੂ ਓਹ ਪਰੀਪੂਰਨ ਸਰਬ ਸਮਰੱਥ ਕਾਰਨ ਕਰਨ ਪਰਵਰਦਗਾਰ ਸਦੀਵ ਕਾਲ ਤੋਂ ***"ਸਭਨਾ ਦਾਤਾ ਏਕੁ ਹੈ ਇਕੋ ਹਰਿ ਮਿਤਾ ॥"*** (ਗੂਜਰੀ ਕੀ ਵਾਰ ਮ: ੩, ਪੰਨਾ ੫੧੨) ਸਭਨਾਂ ਨੂੰ ਦਾਤਾਂ ਬਖ਼ਸ਼ਦਾ ਹੈ ਅਰ ਸੱਚਾ ਮਿੱਤਰ ਹੈ ਅਤੇ ਇਹ ਖ਼ਾਸ ਵਡਿਆਈ ਭਾਵ ਵਾਧਾ ਹੈ ਕਿ ਓਹ ***"ਗੁਣੁ ਅਵਗੁਣੁ ਮੇਰਾ ਕਿਛੁ ਨ ਬੀਚਾਰਿਆ ਬਖਸਿ ਲੀਆ ਖਿਨ ਮਾਹੀ ॥"*** (ਵਡਹੰਸੁ ਛੰਤ ਮ: ੫, ਪੰਨਾ ੫੭੭) ਗੁਣ ਅਵਗੁਣ ਕੁਝ ਭੀ ਨਹੀਂ ਦੇਖਦਾ ਅਰ ਸਭ ਨੂੰ ਦਾਤਾਂ ਬਖ਼ਸ਼ਦਾ ਹੀ ਰਹਿੰਦਾ ਹੈ ***"ਸਭਨਾ ਕਾ ਮਾ ਪਿਉ ਆਪਿ ਹੈ ਆਪੇ ਸਾਰ ਕਰੇਇ ॥"*** ਮਾਤਾ ਪਿਤਾ ਵਾਂਗ ਪਿਆਰ ਕਰਦਾ ਤੇ ਕਦੇ ਭੀ ਦੇ ਕੇ ਪਸਚਾਤਾਪ ਨਹੀਂ ਕਰਦਾ।

ਗੁਰਮੁਖ ਪਿਆਰੇ ***"ਗੁਣ ਗਾਇ ਵਿਗਸੈ ਸਦਾ ਅਨਦਿਨੁ ਜਾ ਆਪਿ ਸਾਚੇ ਭਾਵਏ ॥"*** (ਧਨਾਸਰੀ ਛੰਤ ਮ: ੪, ਪੰਨਾ ੬੯੦) ਹਰ ਸਮੇਂ ਦਿਨ ਰਾਤ ਪ੍ਰਭੂ ਦੇ ਇਸ ਪ੍ਰਕਾਰ ਦੇ ਗੁਣ ਗਾਇਨ ਕਰਕੇ ਪ੍ਰਸੰਨ ਰਹਿੰਦੇ ਹਨ।

*Vaheguru - The Almighty Akal Purakh - is the creator of the Universe. Benevolent are the ways of Vaheguru. Wondrous is the regime of Vaheguru in which we always and without any discrimination continue to receive boons and blessings. True parent that Vaheguru is, our mistakes and even ingratitude is forgiven, the moment we turn to and ask for the love of Vaheguru. Such are the praises of Vaheguru that if we but can be songful of them we cover ourselves in the glory of Vaheguru and achieve the still centre of divinity within ourselves.*

## ਰਾਗੁ ਸੋਰਠਿ ਬਾਣੀ ਭਗਤ ਕਬੀਰ ਜੀ ਕੀ ਘਰੁ ੧
## ੧ੴ ਸਤਿਗੁਰ ਪ੍ਰਸਾਦਿ ॥

ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ ॥ ਓਇ ਲੇ ਜਾਰੇ ਓਇ ਲੇ ਗਾਡੇ ਤੇਰੀ ਗਤਿ ਦੁਹੂ ਨ ਪਾਈ ॥੧॥ ਮਨ ਰੇ ਸੰਸਾਰੁ ਅੰਧ ਗਹੇਰਾ ॥ ਚਹੁ ਦਿਸ ਪਸਰਿਓ ਹੈ ਜਮ ਜੇਵਰਾ ॥੧॥ ਰਹਾਉ ॥ ਕਬਿਤ ਪੜੇ ਪੜਿ ਕਬਿਤਾ ਮੂਏ ਕਪੜ ਕੇਦਾਰੈ ਜਾਈ ॥ ਜਟਾ ਧਾਰਿ ਧਾਰਿ ਜੋਗੀ ਮੂਏ ਤੇਰੀ ਗਤਿ ਇਨਹਿ ਨ ਪਾਈ ॥੨॥ ਦਰਬੁ ਸੰਚਿ ਸੰਚਿ ਰਾਜੇ ਮੂਏ ਗਡਿ ਲੇ ਕੰਚਨ ਭਾਰੀ ॥ ਬੇਦ ਪੜੇ ਪੜਿ ਪੰਡਿਤ ਮੂਏ ਰੂਪੁ ਦੇਖਿ ਦੇਖਿ ਨਾਰੀ ॥੩॥ ਰਾਮ ਨਾਮ ਬਿਨੁ ਸਭੈ ਬਿਗੂਤੇ ਦੇਖਹੁ ਨਿਰਖਿ ਸਰੀਰਾ ॥ ਹਰਿ ਕੇ ਨਾਮ ਬਿਨੁ ਕਿਨਿ ਗਤਿ ਪਾਈ ਕਹਿ ਉਪਦੇਸੁ ਕਬੀਰਾ ॥੪॥੧॥

*ਸ੍ਰੀ ਗੁਰੂ ਗ੍ਰੰਥ ਪੰਨਾ ੬੫੪*

*ਸ਼ਬਦਾਰਥ :* ਨਾਈ=ਝੁਕਾ ਕੇ। ਜਾਰੇ=ਅੱਗ ਦੀ ਭੇਟ। ਗਾਡੇ=ਕਬਰ ਵਿਚ ਦੱਬ ਦੇਣਾ। ਗਤਿ=ਇੱਛਾ। ਪਾਈ=ਜਾਣੀ। ਅੰਧ ਗਹੇਰਾ=ਅੰਨ੍ਹਾ ਖੂਹ ਖਾਤਾ। ਜਮ ਜੇਵਰਾ=ਜਮਾਂ ਦੀ ਫਾਹੀ। ਕਪੜ=ਕਾਪੜੀਏ ਭੇਖ ਵਾਲੇ, ਲੀਰਾਂ ਦੀ ਗੋਦੜੀ ਪਾਉਣ ਵਾਲੇ। ਦਰਬੁ=ਧਨ ਦੌਲਤ। ਸੰਚਿ=ਇਕੱਠਾ ਕਰ ਕੇ। ਗਡਿ ਲੇ=ਦੱਬ ਰੱਖੇ। ਬਿਗੂਤੇ=ਖ਼ਰਾਬ ਹੋਏ। ਨਿਰਖਿ=ਨਿਰਣਯ।

*ਸਾਰ ਭਾਵ :* ਇਹ ਸੰਸਾਰ ਥਿਰ ਰਹਿਣ ਵਾਲਾ ਨਹੀਂ।

| ਮੂਲ | ਅਰਥ |
|---|---|
| **ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ ॥** | ਮੂਰਤਾਂ ਦੀ ਪੂਜਾ ਪ੍ਰਤਿਸ਼ਟਾ ਕਰ ਕਰ ਕੇ ਹਿੰਦੂ ਮਰ ਗਏ ਅਰ ਮੁਸਲਮਾਨ ਮੱਕੇ ਵੱਲ ਮੂੰਹ ਕਰ ਕੇ ਸਿਰ ਝੁਕਾ ਝੁਕਾ ਕੇ ਨਮਾਜ਼ਾ ਪੜ੍ਹ ਪੜ੍ਹ ਕੇ ਮਰ ਗਏ। |
| **ਓਇ ਲੇ ਜਾਰੇ ਓਇ ਲੇ ਗਾਡੇ ਤੇਰੀ ਗਤਿ ਦੁਹੂ ਨ ਪਾਈ ॥੧॥** | ਹਿੰਦੂ ਮ੍ਰਿਤਕ ਦੇਹ ਨੂੰ ਸਾੜ ਦਿੰਦੇ ਹਨ ਅਰ ਮੁਸਲਮਾਨ ਕਬਰਾਂ ਵਿਚ ਦੱਬ ਦਿੰਦੇ ਹਨ ਪਰ ਪਰਮਾਤਮਾ ਦੀ ਇੱਛਾ ਕੀ ਹੈ, ਇਹ ਦੋਵੇਂ ਹੀ ਨਹੀਂ ਸਮਝ ਸਕੇ। |

**ਮਨ ਰੇ ਸੰਸਾਰੁ ਅੰਧ ਗਹੇਰਾ ॥**
**ਚਹੁ ਦਿਸ ਪਸਰਿਓ ਹੈ ਜਮ ਜੇਵਰਾ ॥੧॥ ਰਹਾਉ ॥**

ਹੇ ਮਨ! ਇਹ ਸੰਸਾਰ ਤਾਂ ਅੰਨ੍ਹਾ ਖੂਹ ਹੈ। ਇਸ ਦੇ ਚਾਰੇ ਪਾਸੇ ਜਮਾਂ ਦੀ ਫਾਹੀ ਪਈ ਹੋਈ ਹੈ ਭਾਵ ਸਭ ਨੇ ਮਰ ਜਾਣਾ ਹੈ ॥੧॥ ਰਹਾਉ ॥

**ਕਬਿਤ ਪੜੇ ਪੜਿ ਕਬਿਤਾ ਮੂਏ**
**ਕਪੜ ਕੇਦਾਰੈ ਜਾਈ ॥**

ਕਵਿਤਾਵਾਂ ਪੜ੍ਹਨ ਵਾਲੇ ਭੱਟ ਕਵੀ ਤੇ ਕਾਪੜੀ ਪੰਥ ਵਾਲੇ ਕਾਪੜੀਏ ਕੇਦਾਰ ਨਾਥ ਦੇ ਦਰਸ਼ਨ ਕਰਨ ਜਾ ਜਾ ਕੇ ਮਰ ਗਏ।

**ਜਟਾ ਧਾਰਿ ਧਾਰਿ ਜੋਗੀ ਮੂਏ**
**ਤੇਰੀ ਗਤਿ ਇਨਹਿ ਨ ਪਾਈ ॥੨॥**

ਲੰਬੀਆਂ ਲੰਬੀਆਂ ਜਟਾਂ ਧਾਰ ਕੇ ਜੋਗੀ ਮਰ ਗਏ ਪਰ ਉਹ ਭੀ ਪ੍ਰਭੂ ਦੀ ਗਤਿ ਮਿਤਿ ਨਹੀਂ ਜਾਣ ਸਕੇ ॥੨॥

**ਦਰਬੁ ਸੰਚਿ ਸੰਚਿ ਰਾਜੇ ਮੂਏ**
**ਗਡਿ ਲੇ ਕੰਚਨ ਭਾਰੀ ॥**

ਧਨ ਦੌਲਤ ਇਕੱਠੀ ਕਰ ਕੇ ਧਰਤੀ ਵਿਚ ਬੇਅੰਤ ਸੋਨਾ ਆਦਿ ਦੱਬ ਕੇ ਰਾਜੇ ਮਰ ਗਏ।

**ਬੇਦ ਪੜੇ ਪੜਿ ਪੰਡਿਤ ਮੂਏ**
**ਰੂਪੁ ਦੇਖਿ ਦੇਖਿ ਨਾਰੀ ॥੩॥**

ਪੰਡਿਤ ਲੋਕ ਵੇਦ ਆਦਿ ਪੜ੍ਹ ਪੜ੍ਹ ਕੇ ਮਰ ਗਏ ਤੇ ਰੂਪਵੰਤੀਆਂ ਔਰਤਾਂ ਆਪਣਾ ਰੂਪ ਦੇਖ ਦੇਖ ਕੇ ਮਰ ਗਈਆਂ ॥੩॥

**ਰਾਮ ਨਾਮ ਬਿਨੁ ਸਭੈ ਬਿਗੂਤੇ**
**ਦੇਖਹੁ ਨਿਰਖਿ ਸਰੀਰਾ ॥**

ਪਰ ਇਹ ਸਾਰੇ ਰਾਮ ਦੇ ਨਾਮ ਸਿਮਰਣ ਤੋਂ ਭੁੱਲੇ ਹੀ ਰਹੇ ਤੇ ਖ਼ਰਾਬ ਹੋਏ। ਮਨ ਵਿਚ ਨਿਰਣਾ ਕਰ ਕੇ ਦੇਖ ਲਓ।

**ਹਰਿ ਕੇ ਨਾਮ ਬਿਨੁ ਕਿਨਿ ਗਤਿ ਪਾਈ**
**ਕਹਿ ਉਪਦੇਸੁ ਕਬੀਰਾ ॥੪॥੧॥**

ਵਾਹਿਗੁਰੂ ਦੇ ਨਾਮ ਸਿਮਰਣ ਬਗ਼ੈਰ ਕਿਸ ਨੇ ਮੁਕਤੀ ਪਾਈ ਹੈ, ਇਹ ਕਬੀਰ ਜੀ ਆਖਦੇ ਹਨ ॥੪॥੧॥

*ਸਬਦੁ ਸਾਰ:* ***"ਮਨ ਰੇ ਸੰਸਾਰੁ ਅੰਧ ਗਹੇਰਾ ॥"*** ਭਾਵ ਐ ਜੀਵ! ਇਹ ਸੰਸਾਰ ਅੰਨ੍ਹੇ ਖੂਹ ਵਰਗਾ ਹੈ ਜਿਸ ਦੇ ਚਾਰੇ ਪਾਸੇ ਅੰਧ ਅੰਧੇਰ ਹੈ। ਤੂੰ ਮੌਤ ਦੇ ਫੰਧੇ ਵਿਚ ਫਸਿਆ ਪਿਆ ਹੈਂ ਤੇ ਥਿਰ ਨਹੀਂ ਰਹਿਣਾ ***"ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ ॥"*** (ਆਸਾ ਮ: ੧, ਪੰਨਾ ੪੭੪) ਸਭ ਨੇ ਚਲੇ ਜਾਣਾ ਹੈ। ਕਵੀਸ਼ਰ, ਪੰਡਿਤ, ਜੋਗੀ, ਜਟਾਧਾਰੀ, ਰਾਜੇ, ਮਹਾਰਾਜੇ ਆਦਿ ਵਾਹਿਗੁਰੂ ਦੇ ਨਾਮ ਸਿਮਰਣ ਬਿਨਾਂ ਨਿਸਫਲ ਹੀ ਚਲੇ ਜਾਣਗੇ। ***"ਦਿਸ੍ਟਿਮਾਨ ਸਭੁ ਬਿਨਸੀਐ ਕਿਆ ਲਗਹਿ ਗਵਾਰ ॥"*** (ਬਿਲਾਵਲੁ ਮ: ੫, ਪੰਨਾ ੮੦੮) ਜੋ ਕੁਝ ਦਿਸਦਾ ਹੈ ਉਹ ਸਭ ਨਾਸ ਹੋ ਜਾਣ ਵਾਲਾ ਹੈ। ਇਸ ਲਈ ਹੇ ਮੂਰਖ! ਤੂੰ ਇਨ੍ਹਾਂ ਨਾਲ ਕਿਉਂ ਲੰਪਟ ਹੋ ਰਿਹਾ ਹੈਂ ਵਾਹਿਗੁਰੂ ਦਾ ਨਾਮ ਸਿਮਰਣ ਕਰ। ਨਾਮ ਤੋਂ ਬਗ਼ੈਰ ਕਿਸੇ ਦੀ ਭੀ ਮੁਕਤੀ ਨਹੀਂ ਹੋਣੀ।

> *Be-reft of the universal perspective, meaningless are the rituals in which various religious sects engage themselves and worthless are pursuits of knowledge, wealth, power or material charm.*

*ਰਾਗੁ ਸੋਰਠਿ ਬਾਣੀ ਭਗਤ ਕਬੀਰ ਜੀ ਕੀ*

**ਜਬ ਜਰੀਐ ਤਬ ਹੋਇ ਭਸਮ ਤਨੁ ਰਹੈ ਕਿਰਮ ਦਲ ਖਾਈ ॥ ਕਾਚੀ ਗਾਗਰਿ ਨੀਰੁ ਪਰਤੁ ਹੈ ਇਆ ਤਨ ਕੀ ਇਹੈ ਬਡਾਈ ॥੧॥ ਕਾਹੇ ਭਈਆ ਫਿਰਤੌ ਫੂਲਿਆ ਫੂਲਿਆ ॥ ਜਬ ਦਸ ਮਾਸ ਉਰਧ ਮੁਖ ਰਹਤਾ ਸੋ ਦਿਨੁ ਕੈਸੇ ਭੂਲਿਆ ॥੧॥ ਰਹਾਉ ॥ ਜਿਉ ਮਧੁ ਮਾਖੀ ਤਿਉ ਸਠੋਰਿ ਰਸੁ ਜੋਰਿ ਜੋਰਿ ਧਨੁ ਕੀਆ ॥ ਮਰਤੀ ਬਾਰ ਲੇਹੁ ਲੇਹੁ ਕਰੀਐ ਭੂਤੁ ਰਹਨ ਕਿਉ ਦੀਆ ॥੨॥ ਦੇਹੁਰੀ ਲਉ ਬਰੀ ਨਾਰਿ ਸੰਗਿ ਭਈ ਆਗੈ ਸਜਨ ਸੁਹੇਲਾ ॥ ਮਰਘਟ ਲਉ ਸਭੁ ਲੋਗੁ ਕੁਟੰਬੁ ਭਇਓ ਆਗੈ ਹੰਸੁ ਅਕੇਲਾ ॥੩॥ ਕਹਤੁ ਕਬੀਰ ਸੁਨਹੁ ਰੇ ਪ੍ਰਾਨੀ ਪਰੇ ਕਾਲ ਗ੍ਰਸ ਕੂਆ ॥ ਝੂਠੀ ਮਾਇਆ ਆਪੁ ਬੰਧਾਇਆ ਜਿਉ ਨਲਨੀ ਭ੍ਰਮਿ ਸੂਆ ॥੪॥੨॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੫੪*

*ਸ਼ਬਦਾਰਥ :* ਜਰੀਐ=ਸੜਦਾ। ਭਸਮ=ਸਵਾਹ। ਕਿਰਮ=ਕੀੜੇ ਮਕੌੜੇ। ਦਲ=ਸਮੂਹ, ਢੇਰਾਂ ਦੇ ਢੇਰ। ਨੀਰੁ=ਪਾਣੀ। ਫੂਲਿਆਂ ਫੂਲਿਆ=ਆਕੜਿਆ ਫਾਕੜਿਆ। ਮਾਸ=ਮਹੀਨੇ। ਉਰਧ ਮੁਖ=ਮੂੰਹ ਦੇ ਭਾਰ, ਉਲਟਾ। ਮਧੁ ਮਾਖੀ=ਸ਼ਹਿਦ ਦੀ ਮੱਖੀ। ਸਠੋਰਿ=ਮੂਰਖ। ਦੇਹੁਰੀ=ਦਹਿਲੀਜ਼, ਅਖ਼ੀਰਲੇ ਦਰਵਾਜ਼ੇ ਦੀ ਸਰਦਲ। ਬਰੀ=ਵਿਆਹੀ ਹੋਈ। ਮਰਘਟ=ਸ਼ਮਸ਼ਾਨ ਭੂਮੀ। ਹੰਸੁ=ਜੀਵ। ਕਾਲ ਗ੍ਰਸ=ਕਾਲ ਵਿਚ ਫਸੇ ਹੋਏ। ਨਲਨੀ=ਨਲਕੀ, ਡੰਡੀ। ਸੂਆ=ਤੋਤਾ।

*ਸਾਰ ਭਾਵ :* ਹੇ ਜੀਵ! ਝੂਠੇ ਪਦਾਰਥਾਂ ਨਾਲ ਕਿਉਂ ਲਿਪਟ ਰਿਹਾ ਹੈਂ।

| ਮੂਲ | ਅਰਥ |
|---|---|
| **ਜਬ ਜਰੀਐ ਤਬ ਹੋਇ ਭਸਮ ਤਨੁ ਰਹੈ ਕਿਰਮ ਦਲ ਖਾਈ ॥** | ਜਦੋਂ ਇਹ ਤਨ ਭਾਵ ਸਰੀਰ ਸੜ ਜਾਂਦਾ ਹੈ ਤਦੋਂ ਸਵਾਹ ਹੋ ਜਾਂਦਾ ਹੈ। ਜੋ ਕਬਰ ਵਿਚ ਰਹਿੰਦਾ ਹੈ ਉਸ ਨੂੰ ਕੀੜਿਆਂ ਦੇ ਸਮੂਹ ਖਾ ਜਾਂਦੇ ਹਨ। |
| **ਕਾਚੀ ਗਾਗਰਿ ਨੀਰੁ ਪਰਤੁ ਹੈ ਇਆ ਤਨ ਕੀ ਇਹੈ ਬਡਾਈ ॥੧॥** | ਜਿਵੇਂ ਕੱਚੀ ਗਾਗਰ ਪਾਣੀ ਵਿਚ ਪੈਣ ਨਾਲ ਗਲ ਜਾਂਦੀ ਹੈ ਤਿਵੇਂ ਹੀ ਇਹ ਸਰੀਰ ਦੀ ਹਾਲਤ ਹੈ ਭਾਵ ਨਾਸ ਹੋ ਜਾਣ ਵਾਲਾ ਹੈ ॥੧॥ |

**ਕਾਹੇ ਭਈਆ ਫਿਰਤੌ ਫੂਲਿਆ ਫੂਲਿਆ ॥**
**ਜਬ ਦਸ ਮਾਸ ਉਰਧ ਮੁਖ ਰਹਤਾ**
**ਸੋ ਦਿਨੁ ਕੈਸੇ ਭੂਲਿਆ ॥੧॥ ਰਹਾਉ ॥**

ਭਰਾਵਾ! ਕਿਉਂ ਆਕੜਿਆ ਫਿਰਦਾ ਹੈਂ?
ਜਦੋਂ ਮਾਤਾ ਦੇ ਪੇਟ ਵਿਚ ਦਸ ਮਹੀਨੇ ਮੂੰਹ ਪਰਨੇ ਪਿਆ ਹੋਇਆ ਸੈਂ, ਉਹ ਕਸ਼ਟ ਵਾਲੇ ਦਿਨ ਕਿਉਂ ਭੁੱਲ ਗਿਆ ਹੈਂ ॥੧॥ ਰਹਾਉ ॥

**ਜਿਉ ਮਧੁ ਮਾਖੀ ਤਿਉ ਸਠੋਰਿ ਰਸੁ**
**ਜੋਰਿ ਜੋਰਿ ਧਨੁ ਕੀਆ ॥**

ਜਿਵੇਂ ਸ਼ਹਿਦ ਦੀ ਮੱਖੀ ਛੱਤੇ ਵਿਚ ਰਸ ਨੂੰ ਜੋੜਦੀ ਹੈ ਤਿਵੇਂ ਤੂੰ ਮੂਰਖ ਨੇ ਧਨ ਦੌਲਤ ਜੋੜ ਜੋੜ ਕੇ ਜਮ੍ਹਾ ਕੀਤੀ ਹੈ।

**ਮਰਤੀ ਬਾਰ ਲੇਹੁ ਲੇਹੁ ਕਰੀਐ**
**ਭੂਤੁ ਰਹਨ ਕਿਉ ਦੀਆ ॥੨॥**

ਇਸ ਨੂੰ ਤੇਰੇ ਮਰਨ ਪਿੱਛੋਂ ਸਾਰੇ ਸੰਬੰਧੀ ਲੈਣ ਲੈਣ ਦੀ ਕਰਨਗੇ ਅਰ ਆਖਣਗੇ ਭੂਤ ਨੂੰ ਕੱਢੋ, ਕਿਉਂ ਰੱਖ ਛੱਡਿਆ ਹੈ ॥੨॥

**ਦੇਹੁਰੀ ਲਉ ਬਰੀ ਨਾਰਿ ਸੰਗਿ ਭਈ**
**ਆਗੈ ਸਜਨ ਸੁਹੇਲਾ ॥**

ਬੂਹੇ ਦੀ ਦਹਿਲੀਜ਼ ਤੱਕ ਤੇਰੇ ਨਾਲ ਤੇਰੀ ਵਿਆਹੁਤਾ ਔਰਤ ਹੋਵੇਗੀ, ਅੱਗੇ ਰਸਤੇ ਵਿਚ ਸੱਜਣ ਮਿੱਤਰ ਹੋਣਗੇ।

**ਮਰਘਟ ਲਉ ਸਭੁ ਲੋਗੁ ਕੁਟੰਬੁ ਭਇਓ**
**ਆਗੈ ਹੰਸੁ ਅਕੇਲਾ ॥੩॥**

ਸ਼ਮਸ਼ਾਨ ਭੂਮੀ ਤਕ ਸਾਰੇ ਮਿੱਤਰ, ਸੰਬੰਧੀ ਹੋਣਗੇ ਤੇ ਉਸ ਤੋਂ ਅੱਗੇ ਤੂੰ ਜੀਵ ਇਕੱਲਾ ਹੀ ਜਾਵੇਂਗਾ ॥੩॥

**ਕਹਤੁ ਕਬੀਰ ਸੁਨਹੁ ਰੇ ਪ੍ਰਾਨੀ**
**ਪਰੇ ਕਾਲ ਗ੍ਰਸ ਕੂਆ ॥**

ਕਬੀਰ ਜੀ ਆਖਦੇ ਹਨ ਕਿ ਹੇ ਲੋਕੋ! ਇਹ ਸਾਰਾ ਸੰਸਾਰ ਕਾਲ ਭਾਵ ਮੌਤ ਦੀ ਫਾਹੀ ਵਿਚ ਫਸਿਆ ਅੰਨ੍ਹੇ ਖੂਹ ਵਿਚ ਪਿਆ ਹੋਇਆ ਹੈ।

**ਝੂਠੀ ਮਾਇਆ ਆਪੁ ਬੰਧਾਇਆ**
**ਜਿਉ ਨਲਨੀ ਭ੍ਰਮਿ ਸੂਆ ॥੪॥੨॥**

ਝੂਠ ਮੂਠ ਦੀ ਮਾਇਆ ਨਾਲ ਆਪਣੇ ਆਪ ਨੂੰ ਇਸ ਤਰ੍ਹਾਂ ਬੱਧਾ ਹੋਇਆ ਸਮਝਦਾ ਹੈ ਜਿਵੇਂ ਤੋਤਾ ਨਲਨੀ ਭਾਵ ਪਿੰਜਰੇ ਅੰਦਰਲੀ ਡੰਡੀ ਨੂੰ ਡਿੱਗਣ ਦੇ ਡਰ ਕਰਕੇ ਚੰਮੜਿਆ ਰਹਿੰਦਾ ਹੈ ॥੪॥੨॥

*ਸਬਦੁ ਸਾਰ:* ***"ਕਾਚੀ ਗਾਗਰਿ ਨੀਰੁ ਪਰਤੁ ਹੈ"*** ਭਾਵ ਜਿਵੇਂ ਪਾਣੀ ਵਿਚ ਕੱਚਾ ਭਾਂਡਾ ਖੁਰ ਜਾਂਦਾ ਹੈ ਤਿਵੇਂ ਹੀ ਇਹ ਸਰੀਰ ਸਮਾਂ ਪਾ ਕੇ ਨਾਸ ਹੋ ਜਾਂਦਾ ਹੈ ***"ਚਾਰਿ ਦਿਨ ਅਪਨੀ ਨਉਬਤਿ ਚਲੇ ਬਜਾਇ ॥ ਇਤਨਕੁ ਖਟੀਆ ਗਠੀਆ ਮਟੀਆ ਸੰਗਿ ਨ ਕਛੁ ਲੈ ਜਾਇ ॥1॥ ਰਹਾਉ ॥ ਦਿਹਰੀ ਬੈਠੀ ਮਿਹਰੀ ਰੋਵੈ ਦੁਆਰੈ ਲਉ ਸੰਗਿ ਮਾਇ ॥ ਮਰਹਟ ਲਗਿ ਸਭੁ ਲੋਗੁ ਕੁਟੰਬੁ ਮਿਲਿ ਹੰਸੁ ਇਕੇਲਾ ਜਾਇ ॥"*** (ਕੇਦਾਰਾ ਕਬੀਰ, ਪੰਨਾ ੧੧੨੪) ਇਹ ਜੀਵ ਦੋ ਚਾਰ ਦਿਨ ਆਪਣੀ ਤੂਤੀ ਵਜਾ ਕੇ ਚੱਲਦਾ ਬਣਦਾ ਹੈ। ਏਨੀ ਸਾਰੀ ਖੱਟੀ ਖੱਟੀ ਹੋਈ ਇਥੇ ਹੀ ਰਹਿ ਜਾਂਦੀ ਹੈ। ਇਥੋਂ ਤਕ ਕਿ ***"ਘਰ ਕੀ ਨਾਰਿ ਉਰਹਿ ਤਨ ਲਾਗੀ ॥ ਉਹ ਤਉ ਭੂਤੁ ਭੂਤੁ ਕਰਿ ਭਾਗੀ ॥"*** (ਸੂਹੀ ਰਵਿਦਾਸ, ਪੰਨਾ ੭੯੪) ਸਦਾ ਸਰੀਰ ਨਾਲ ਲੱਗੀ ਰਹਿਣ ਵਾਲੀ ਇਸਤਰੀ ਭੀ ਭੂਤ ਭੂਤ ਆਖ ਕੇ ਭੱਜ ਜਾਂਦੀ ਹੈ। ਤਥਾ ***"ਜੋ ਤਨੁ ਉਪਜਿਆ***

*ਸੰਗ ਹੀ ਸੋ ਭੀ ਸੰਗਿ ਨ ਹੋਇਆ ॥"* (ਤਿਲੰਗ ਮ: ੯, ਪੰਨਾ ੭੨੬) ਜਿਹੜਾ ਸਰੀਰ ਪਹਿਲੇ ਦਿਨ ਤੋਂ ਹੀ ਸਾਥੀ ਬਣਿਆ ਸੀ ਉਹ ਭੀ ਸਾਥ ਛੱਡ ਜਾਂਦਾ ਹੈ ਪਰ ਇਹ ਅਗਿਆਨੀ ਜੀਵ ਆਪਣੇ ਆਪ ਨੂੰ ਮਾਇਆ ਦੇ ਫੰਧ ਵਿਚ ਫਸਾ ਕੇ ਅਮੋਲਕ ਮਨੁੱਖਾ ਜਨਮ ਗਵਾ ਲੈਂਦਾ ਹੈ ਅਰ *"ਝੂਠੀ ਮਾਇਆ ਆਪੁ ਬੰਧਾਇਆ ਜਿਉ ਨਲਨੀ ਭ੍ਰਮਿ ਸੁਆ ॥"* ਤੋਤੇ ਵਾਂਗ ਨਲਨੀ ਦੀ ਪਕੜ ਨਹੀਂ ਛੱਡਦਾ ਅਰ ਝੂਠੀ ਮਾਇਆ ਨਾਲ ਇੰਵ ਚੰਮੜਿਆ ਹੋਇਆ ਹੈ ਜਿਵੇਂ ਡੰਡੀ ਨਾਲ ਤੋਤਾ ਚੰਮੜਿਆ ਹੁੰਦਾ ਹੈ।

*Death is the final event of all life and everything we do in life also meets its end. And yet we cling to our physical self and all our material possessions as if they are eternal. To understand it is one thing. Understanding to be really meaningful requires practice - Sadhna - which transforms it to realization. Then one rises above the meaningless controversies that go with rituals.*

*ਰਾਗੁ ਸੋਰਠਿ ਬਾਣੀ ਭਗਤ ਕਬੀਰ ਜੀ ਕੀ*

**ਬੇਦ ਪੁਰਾਨ ਸਭੈ ਮਤ ਸੁਨਿ ਕੈ ਕਰੀ ਕਰਮ ਕੀ ਆਸਾ ॥ ਕਾਲ ਗ੍ਰਸਤ ਸਭ ਲੋਗ ਸਿਆਨੇ ਉਠਿ ਪੰਡਿਤ ਪੈ ਚਲੇ ਨਿਰਾਸਾ ॥੧॥ ਮਨ ਰੇ ਸਰਿਓ ਨ ਏਕੈ ਕਾਜਾ ॥ ਭਜਿਓ ਨ ਰਘੁਪਤਿ ਰਾਜਾ ॥੧॥ ਰਹਾਉ ॥ ਬਨ ਖੰਡ ਜਾਇ ਜੋਗੁ ਤਪੁ ਕੀਨੋ ਕੰਦ ਮੂਲੁ ਚੁਨਿ ਖਾਇਆ ॥ ਨਾਦੀ ਬੇਦੀ ਸਬਦੀ ਮੋਨੀ ਜਮ ਕੇ ਪਟੈ ਲਿਖਾਇਆ ॥੨॥ ਭਗਤਿ ਨਾਰਦੀ ਰਿਦੈ ਨ ਆਈ ਕਾਛਿ ਕੂਛਿ ਤਨੁ ਦੀਨਾ ॥ ਰਾਗ ਰਾਗਨੀ ਡਿੰਭ ਹੋਇ ਬੈਠਾ ਉਨਿ ਹਰਿ ਪਹਿ ਕਿਆ ਲੀਨਾ ॥੩॥ ਪਰਿਓ ਕਾਲੁ ਸਭੈ ਜਗ ਊਪਰ ਮਾਹਿ ਲਿਖੇ ਭ੍ਰਮ ਗਿਆਨੀ ॥ ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ ॥੪॥੩॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੫੪-੫੫*

***ਸ਼ਬਦਾਰਥ:*** ਮਤ=ਸਿਧਾਂਤ, ਸਾਧਨ। ਕਰਮ=ਕਰਮ ਕਾਂਡ। ਕਾਲ ਗ੍ਰਸਤ=ਮੌਤ ਦੀ ਫਾਹੀ, ਗ੍ਰਸੇ ਹੋਏ, ਕਾਲ ਚੱਕਰ ਵਿਚ ਆਏ ਹੋਏ। ਸਿਆਨੇ=ਜਾਣ ਲਿਆ, ਸਿੰਞਾਣ ਲਿਆ। ਪੰਡਿਤ ਪੈ=ਪੰਡਿਤਾਂ ਪਾਸੋਂ। ਨਿਰਾਸਾ=ਉਦਾਸ ਹੋ ਕੇ। ਸਰਿਓ=ਹੋਇਆ। ਬਨ ਖੰਡ=ਜੰਗਲਾਂ ਵਿਚ। ਕੰਦ ਮੂਲੁ=ਫਲ, ਫੁੱਲ। ਨਾਦੀ=ਗੁਰੂ ਦੇ ਮੰਤਰ ਅਭਿਆਸੀ। ਬੇਦੀ=ਵੇਦਾਂ ਦੇ ਮੰਤਰ ਅਭਿਆਸੀ। ਸਬਦੀ=ਇਕ ਅਲਖੀਏ। ਮੋਨੀ=ਚੁੱਪ ਸਾਧਨ ਵਾਲੇ। ਜਮ ਕੇ ਪਟੈ=ਜਮਰਾਜ ਨੂੰ ਅਧਿਕਾਰ ਪ੍ਰਾਪਤੀ ਦਾ ਪ੍ਰਵਾਨਾ। ਭਗਤਿ ਨਾਰਦੀ=ਨਾਰਦ ਮੁਨੀ ਦੀ ਅਨੰਨ ਪ੍ਰੇਮਾ ਭਗਤੀ। ਰਿਦੈ=ਹਿਰਦੇ ਵਿਚ। ਕਾਛਿ ਕੂਛਿ=ਸਜਾ ਬਣਾ ਕੇ, ਛਾਤੀ, ਮੱਥੇ ਤੇ ਡੌਲਿਆਂ ਉਪਰ ਕੇਸਰ ਕਸਤੂਰੀ ਦੇ ਲੇਪ ਨਾਲ ਬਣਾਏ ਗਏ ਚਿੰਨ੍ਹ, ਚੱਕਰ। ਡਿੰਭ=ਪਾਖੰਡੀ। ਭ੍ਰਮ ਗਿਆਨੀ=ਸੰਸੇ ਭਰਮਾਂ ਵਿਚ ਫਸੇ ਨਾਸਤਕ ਅਗਿਆਨੀ। ਖਾਲਸੇ=ਖ਼ਾਲਸ, ਨਿਰੋਲ, ਸ਼ੁੱਧ, ਬੰਧਨ ਮੁਕਤ।

***ਸਾਰ ਭਾਵ:*** ਹੇ ਮਨ! ਤੂੰ ਸਿਮਰਣ ਦਾ ਇਕ ਕੰਮ ਭੀ ਨਹੀਂ ਕੀਤਾ।

| ਮੂਲ | ਅਰਥ |
|---|---|
| **ਬੇਦ ਪੁਰਾਨ ਸਭੈ ਮਤ ਸੁਨਿ ਕੈ ਕਰੀ ਕਰਮ ਕੀ ਆਸਾ ॥** | ਪੰਡਿਤਾਂ ਪਾਸੋਂ ਵੇਦਾਂ ਪੁਰਾਣਾਂ ਤੇ ਹੋਰ ਮਤ ਮਤਾਂਤਰਾਂ ਦੇ ਸਾਰੇ ਵਿਚਾਰ ਤੇ ਸਾਧਨ ਸੁਣ ਕੇ ਕਰਮ ਕਰਨ ਦੀ ਇੱਛਾ ਬਣ ਗਈ। |

| | |
|---|---|
| ਕਾਲ ਗ੍ਰਸਤ ਸਭ ਲੋਗ ਸਿਆਨੇ<br>ਉਠਿ ਪੰਡਿਤ ਪੈ ਚਲੇ ਨਿਰਾਸਾ ॥੧॥ | ਪਰ ਜਦੋਂ ਜਾਣ ਲਿਆ ਕਿ ਇਹ ਤਾਂ ਕਰਮ ਕਾਂਡੀ ਅਤੇ ਹੋਰ ਸਾਰੇ ਲੋਕ ਕਾਲ ਚੱਕਰ ਵਿਚ ਹੀ ਫਸੇ ਹੋਏ ਹਨ ਤਾਂ ਪੰਡਿਤਾਂ ਪਾਸੋਂ ਨਿਰਾਸ ਹੋ ਕੇ ਉੱਠ ਕੇ ਆ ਗਿਆ ॥੧॥ |
| ਮਨ ਰੇ ਸਰਿਓ ਨ ਏਕੈ ਕਾਜਾ ॥<br>ਭਜਿਓ ਨ ਰਘੁਪਤਿ ਰਾਜਾ ॥੧॥ ਰਹਾਉ ॥ | ਹੇ ਮਨ! ਤੇਰੇ ਪਾਸੋਂ ਇਕ ਕੰਮ ਭੀ ਨਾ ਹੋਇਆ ਕਿ ਤੂੰ ਰਘੂ ਕੁਲ ਦੇ ਸ਼੍ਰੋਮਣੀ ਰਾਮ ਨਾਮ ਦੇ ਪ੍ਰਕਾਸ਼ ਰੂਪ ਵਾਹਿਗੁਰੂ ਦਾ ਸਿਮਰਣ ਭੀ ਨਾ ਕੀਤਾ ॥੧॥ ਰਹਾਉ ॥ |
| ਬਨ ਖੰਡ ਜਾਇ ਜੋਗੁ ਤਪੁ ਕੀਨੋ<br>ਕੰਦ ਮੂਲੁ ਚੁਨਿ ਖਾਇਆ ॥ | ਸਿਮਰਣ ਦੀ ਥਾਂ 'ਤੇ ਜੋ ਜੰਗਲ ਵਿਚ ਜਾ ਕੇ ਜੋਗ ਸਾਧਨਾ ਦੀ ਤਪੱਸਿਆ ਕਰਦੇ ਹਨ ਅਤੇ ਫਲ ਫੁਲ ਲੱਭ ਕੇ ਖਾਂਦੇ, ਅਰ |
| ਨਾਦੀ ਬੇਦੀ ਸਬਦੀ ਮੋਨੀ<br>ਜਮ ਕੇ ਪਟੈ ਲਿਖਾਇਆ ॥੨॥ | ਗੁਰਮੰਤਰ ਦੇ ਅਭਿਆਸੀ, ਬੇਦ ਮੰਤਰ ਦੇ ਅਭਿਆਸੀ, ਇਕ ਅਲੱਖ ਦੇ ਅਭਿਆਸੀ ਤੇ ਮੋਨ ਰਹਿਣ ਦੇ ਅਭਿਆਸੀ ਹਨ ਇਹ ਸਭ ਜਮਰਾਜ ਦੇ ਅਧਿਕਾਰ ਵਿਚ ਹੀ ਲਿਖੇ ਹੋਏ ਦੇਖੇ ॥੨॥ |
| ਭਗਤਿ ਨਾਰਦੀ ਰਿਦੈ ਨ ਆਈ<br>ਕਾਛਿ ਕੂਛਿ ਤਨੁ ਦੀਨਾ ॥ | ਪ੍ਰਭੂ ਦੀ ਪ੍ਰੇਮਾ ਭਗਤੀ ਤਾਂ ਰਿਦੇ ਵਿਚ ਆਈ ਹੀ ਨਹੀਂ ਅਰ ਸਰੀਰ ਉਪਰ ਚੰਦਨ, ਕੇਸਰ ਆਦਿ ਦੇ ਚਿੰਨ੍ਹ ਲਾ ਕੇ ਜਮਰਾਜ ਦੀ ਭੇਟਾ ਹੋ ਜਾਂਦੇ ਹਨ। |
| ਰਾਗ ਰਾਗਨੀ ਡਿੰਭ ਹੋਇ ਬੈਠਾ<br>ਉਨਿ ਹਰਿ ਪਹਿ ਕਿਆ ਲੀਨਾ ॥੩॥ | ਰਾਗਾਂ ਤੇ ਰਾਗਣੀਆਂ ਦੇ ਉਚਾਰਣ ਦਾ ਪਾਖੰਡ ਰਚ ਕੇ ਬੈਠਣ ਵਾਲੇ ਪਾਖੰਡੀਆਂ ਨੇ ਪ੍ਰਭੂ ਪਾਸੋਂ ਕੀ ਪ੍ਰਾਪਤ ਕਰਨਾ ਹੈ ॥੩॥ |
| ਪਰਿਓ ਕਾਲੁ ਸਭੈ ਜਗ ਊਪਰ<br>ਮਾਹਿ ਲਿਖੇ ਭ੍ਰਮ ਗਿਆਨੀ ॥ | ਇਨ੍ਹਾਂ ਸੰਸਾਰੀ ਜੀਵਾਂ ਦੇ ਸਿਰ ਉਪਰ ਤਾਂ ਕਾਲ ਦਾ ਚੱਕਰ ਚੱਲ ਰਿਹਾ ਹੈ ਅਰ ਇਨ੍ਹਾਂ ਵਿਚ ਸੰਸਿਆਂ ਭਰਮਾਂ ਵਾਲੇ ਨਾਸਤਕ ਗਿਆਨੀ ਭੀ ਆ ਗਏ ਹਨ। |
| ਕਹੁ ਕਬੀਰ ਜਨ ਭਏ ਖਾਲਸੇ<br>ਪ੍ਰੇਮ ਭਗਤਿ ਜਿਹ ਜਾਨੀ ॥੪॥੩॥ | ਕਬੀਰ ਜੀ ਆਖਦੇ ਹਨ ਜਿਨ੍ਹਾਂ ਨੇ ਪ੍ਰੇਮਾ ਭਗਤੀ ਕਰਨੀ ਜਾਣ ਲਈ ਹੈ ਉਹ ਉਪਰੋਕਤ ਕਰਮਾਂ ਤੋਂ ਖ਼ਾਲਸੇ ਭਾਵ ਸ਼ੁੱਧ ਹੋ ਗਏ ਅਰਥਾਤ ਮੁਕਤ ਹੋ ਗਏ ਹਨ ॥੪॥੩॥ |

*ਸਬਦੁ ਸਾਰ :* ***"ਕਰੀ ਕਰਮ ਕੀ ਆਸਾ ॥"*** ਭਾਵ ਜੋ ਵੇਦਾਂ ਸ਼ਾਸਤਰਾਂ ਤਥਾ ਕਰਮ ਕਾਂਡ ਦੇ ਗ੍ਰੰਥਾਂ ਨੂੰ ਪੜ੍ਹ ਸੁਣ ਕੇ ਲੌਕਿਕ ਕਰਮਾਂ ਦੀ ਕ੍ਰਿਆ ਅਪਣਾ ਕੇ ਜੰਗਲਾਂ, ਮੜ੍ਹੀਆਂ, ਮੱਠਾਂ, ਪਰਬਤਾਂ, ਤੱਟਾਂ, ਤੀਰਥਾਂ ਪਰ ਹਠਯੋਗ ਆਦਿਕ ਕਰਮਾਂ ਵਿਚ ਲੱਗ ਜਾਂਦੇ ਹਨ ਉਹ ਇਨ੍ਹਾਂ ਸਾਧਨਾਂ ਵਿਚ ਹੀ ਆਪਣਾ ਸਾਰਾ ਜੀਵਨ ਬਤੀਤ ਕਰ ਦਿੰਦੇ ਹਨ।

ਧੂਣੀਆਂ ਤਪੌਣੀਆਂ, ਜਲ ਧਾਰਾਵਾਂ ਕਰਨੀਆਂ, ਇਕ ਪੈਰ ਖੜੇ ਰਹਿਣਾ, ਜਟਾਂ ਪਾਲਣੀਆਂ, ਉਨੀਂਦਰੇ ਕੱਟਣੇ, ਭੁੱਖ ਤ੍ਰਿਖਾ ਪਰ ਕਾਬੂ ਪਾਉਣਾ, ਲੰਗੋਟ ਦੇ ਜਤੀ ਰਹਿਣਾ, ਬਿਭੂਤੀ ਰਮੌਣੀ, ਚਿਲੀਹੇ ਕੱਟਣੇ, ਹੋਮ, ਜੱਗ, ਤਪੱਸਿਆ ਆਦਿ ਕਰਨੇ। ਇਨ੍ਹਾਂ ਸਾਰਿਆਂ ਕਰਮਾਂ ***"ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ ॥"*** (ਸੋਰਠਿ ਮ: ੫, ਪੰਨਾ ੬੪੨) ਡੰਡਾਉਤਾਂ ਭਾਵ ਜ਼ਮੀਨ ਪਰ ਅੱਠੇ ਅੰਗ ਛੁਹਾ ਕੇ ਅਗਲਾ ਕਦਮ ਪੁੱਟਣਾ, ਜਪ, ਤਪ, ਬ੍ਰਤ ਆਦਿ ਕਰਮ ਕਰਨੇ, ਇਹ ਸਭ ਪਿਛਲੇ ਜੁਗਾਂ ਦੇ ਧਰਮ ਹਨ। ਕਲਜੁਗ ਵਿਚ ***"ਅਬ ਕਲੂ ਆਇਓ ਰੇ ॥ ਇਕੁ ਨਾਮੁ ਬੋਵਹੁ ਬੋਵਹੁ ॥ ਅਨ ਰੂਤਿ ਨਾਹੀ ਨਾਹੀ ॥ ਮਤੁ ਭਰਮਿ ਭੂਲਹੁ ਭੂਲਹੁ ॥ ਗੁਰ ਮਿਲੇ ਹਰਿ ਪਾਏ ॥"*** (ਬਸੰਤੁ ਮ: ੫, ਪੰਨਾ ੧੧੮੫) ਪ੍ਰਭੂ ਦੀ ਪ੍ਰੇਮਾ ਭਗਤੀ ਹੀ ਮੁਖ ਸਾਧਨ ਹੈ ਇਸ ਲਈ ਗੁਰਾਂ ਦੀ ਸ਼ਰਨ ਜਾ ਕੇ ਵਾਹਿਗੁਰੂ ਦੇ ਦਰਸ਼ਨ ਪ੍ਰਾਪਤ ਕਰੋ। ਨਾਮ ਸਿਮਰਣ ਦੇ ਪ੍ਰਤਾਪ ਨਾਲ ਪ੍ਰਭੂ ਪ੍ਰਾਪਤੀ ਹੋ ਜਾਵੇਗੀ।

*Almost the whole of Guru Granth Sahib is musically formated. However, it is not a book of music. Music is the medium for the realization of truth as embodied in Bani. The verbal expression of the ineffable is brought alive in its actual state in kirtan (singing the praises of the divine).*
*The classical forms of music are understood as Raags in the Indian tradition. A raag is a musical concept and may be presented in varied structures e.g. dhrupad, khyal, kawali, thumri, dadra, ghazal or geet. When Bani is sung in a musical mode i.e. raag, it becomes kirtan. However, while in other structures raag, per se, is the prime object, in kirtan raag is totally subsumed in the articulation of Bani. Kirtan is not dhrupad or khyal or thumri or geet. Kirtan is to relate to Bani in order to meditate on the essence (Cosmic Energy) which permeates all existence. Bani, being the verbalization of the absolute, transcends its linguistic bonds when music qua music becomes its vehicle. In conjunction with Bani music also transcends all the structures - however refined - which may be its embodiment. At the experiential level it is the assimilation of values by being a part of them. Mastery of technique can delude the seeker by absorbing the seeker in itself in such a way as to lose the sense of purpose to which such mastery must ever be submitted. It is a temptation, which can be overcome by constant reminiscing (simran) of what constitutes the Essence.*
*"Khalsa" refers to the state of being one with the essence, shedding all the grossness that attends the material expression. It is a state in which one is no more weighted down by the burdens of the mundane corporeality despite being embodied in them and functioning through them. This is the highest state of transcendence in which nothing is negated and yet nothing hinders one's connectivity with the universal. The temporal is completely harnessed to the realization of the universal. To be "Khalsa" therefore, is to be one with the process that culminates in the ultimate state of being One with the Cosmic Energy which is what Gurbani is.*

*ਰਾਗੁ ਸੋਰਠਿ ਬਾਣੀ ਭਗਤ ਕਬੀਰ ਜੀ ਕੀ*

**ਘਰੁ ੨ ॥**

**ਦੁਇ ਦੁਇ ਲੋਚਨ ਪੇਖਾ ॥ ਹਉ ਹਰਿ ਬਿਨੁ ਅਉਰੁ ਨ ਦੇਖਾ ॥ ਨੈਨ ਰਹੇ ਰੰਗੁ ਲਾਈ ॥ ਅਬ ਬੇ ਗਲ ਕਹਨੁ ਨ ਜਾਈ ॥੧॥ ਹਮਰਾ ਭਰਮੁ ਗਇਆ ਭਉ ਭਾਗਾ ॥ ਜਬ ਰਾਮ ਨਾਮ ਚਿਤੁ ਲਾਗਾ ॥੧॥ ਰਹਾਉ ॥ ਬਾਜੀਗਰ ਡੰਕ ਬਜਾਈ ॥ ਸਭ ਖਲਕ ਤਮਾਸੇ ਆਈ ॥ ਬਾਜੀਗਰ ਸ੍ਵਾਂਗੁ ਸਕੇਲਾ ॥ ਅਪਨੇ ਰੰਗ ਰਵੈ ਅਕੇਲਾ ॥੨॥ ਕਥਨੀ ਕਹਿ ਭਰਮੁ ਨ ਜਾਈ ॥ ਸਭ ਕਥਿ ਕਥਿ ਰਹੀ ਲੁਕਾਈ ॥ ਜਾ ਕਉ ਗੁਰਮੁਖਿ ਆਪਿ ਬੁਝਾਈ ॥ ਤਾ ਕੇ ਹਿਰਦੈ ਰਹਿਆ ਸਮਾਈ ॥੩॥ ਗੁਰ ਕਿੰਚਤ ਕਿਰਪਾ ਕੀਨੀ ॥ ਸਭੁ ਤਨੁ ਮਨੁ ਦੇਹ ਹਰਿ ਲੀਨੀ ॥ ਕਹਿ ਕਬੀਰ ਰੰਗਿ ਰਾਤਾ ॥ ਮਿਲਿਓ ਜਗ ਜੀਵਨ ਦਾਤਾ ॥੪॥੪॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੫੫*

*ਸ਼ਬਦਾਰਥ:* ਲੋਚਨ=ਅੱਖਾਂ, ਨੇਤਰ। ਪੇਖਾ=ਵੇਖਾਂ। ਰੰਗੁ=ਪ੍ਰੇਮ। ਬੇ=ਦੂਸਰੀ। ਡੰਕ=ਡੁਗਡੁਗੀ, ਡਉਰੂ। ਸਕੇਲਾ=ਸਮਾਪਤ ਕੀਤਾ, ਸਾਂਭ ਲਿਆ। ਅਪਨੇ ਰੰਗ=ਅਨੰਦ ਸਰੂਪ ਵਿਚ। ਲੁਕਾਈ=ਦੁਨੀਆਂ।

*ਸਾਰ ਭਾਵ:* ਸੰਸਾਰ ਰਚਨਾ ਦੇ ਭਰਮ ਤੋਂ ਨਵਿਰਤ ਹੋਣ ਲਈ ਨਾਮ ਜਪੋ।

| **ਮੂਲ** | **ਅਰਥ** |
| --- | --- |
| **ਦੁਇ ਦੁਇ ਲੋਚਨ ਪੇਖਾ ॥ ਹਉ ਹਰਿ ਬਿਨੁ ਅਉਰੁ ਨ ਦੇਖਾ ॥** | ਜਦ ਤੋਂ ਮੈਂ ਮਨ ਅਰ ਬੁੱਧੀ ਦੇ ਦੋਨੋਂ ਦੋਨੋਂ ਨੇਤਰਾਂ ਨਾਲ ਦੇਖਣ ਲੱਗਾ ਹਾਂ ਤਾਂ ਪ੍ਰਭੂ ਤੋਂ ਬਿਨਾਂ ਮੈਨੂੰ ਹੋਰ ਕੋਈ ਦਿਸਦਾ ਹੀ ਨਹੀਂ। |
| **ਨੈਨ ਰਹੇ ਰੰਗੁ ਲਾਈ ॥ ਅਬ ਬੇ ਗਲ ਕਹਨੁ ਨ ਜਾਈ ॥੧॥** | ਮੇਰੀਆਂ ਅੱਖਾਂ ਨੂੰ ਉਸੇ ਦਾ ਪ੍ਰੇਮ ਲੱਗ ਗਿਆ ਹੈ। ਹੁਣ ਹੋਰ ਕੋਈ ਦੂਸਰੀ ਗੱਲ ਦੇਖੀ ਅਰ ਕਹੀ ਨਹੀਂ ਜਾਂਦੀ॥੧॥ |
| **ਹਮਰਾ ਭਰਮੁ ਗਇਆ ਭਉ ਭਾਗਾ ॥ ਜਬ ਰਾਮ ਨਾਮ ਚਿਤੁ ਲਾਗਾ ॥ ੧॥ ਰਹਾਉ ॥** | ਮੇਰਾ ਦ੍ਵੈਤ ਰੂਪੀ ਭਰਮ ਤੇ ਜਨਮ ਮਰਨ ਦਾ ਡਰ ਸਭ ਦੂਰ ਹੋ ਗਿਆ ਹੈ। ਜਦੋਂ ਦਾ ਮੇਰਾ ਹਿਰਦਾ ਪ੍ਰਭੂ ਦੇ ਨਾਮ ਸਿਮਰਣ ਵਿਚ ਲੱਗ ਗਿਆ ਹੈ॥੧॥ ਰਹਾਉ ॥ |

| | |
|---|---|
| **ਬਾਜੀਗਰ ਡੰਕ ਬਜਾਈ ॥<br>ਸਭ ਖਲਕ ਤਮਾਸੇ ਆਈ ॥** | ਜਦੋਂ ਬਾਜ਼ੀਗਰ ਭਾਵ ਤਮਾਸ਼ਾ ਕਰਨ ਵਾਲੇ ਨੇ ਡਉਰੂ ਵਜਾਇਆ ਤਾਂ ਬਹੁਤ ਸਾਰੇ ਲੋਕ ਦੇਖਣ ਲਈ ਆ ਗਏ। |
| **ਬਾਜੀਗਰ ਸ੍ਵਾਂਗੁ ਸਕੇਲਾ ॥<br>ਅਪਨੇ ਰੰਗ ਰਵੈ ਅਕੇਲਾ ॥੨॥** | ਜਦੋਂ ਬਾਜ਼ੀਗਰ ਨੇ ਆਪਣਾ ਸਾਮਾਨ ਸਾਂਭ ਲਿਆ ਫੇਰ ਉਹ ਇਕੱਲਾ ਹੋ ਕੇ ਆਪਣੇ ਰੰਗ ਵਿਚ ਅਨੰਦ ਲੈਣ ਲੱਗਾ ॥੨॥ |
| **ਕਥਨੀ ਕਹਿ ਭਰਮੁ ਨ ਜਾਈ ॥<br>ਸਭ ਕਥਿ ਕਥਿ ਰਹੀ ਲੁਕਾਈ ॥** | ਐਵੇਂ ਗੱਲਾਂ ਕਰਨ ਨਾਲ ਸੰਸੇ ਸੰਦੇਹ ਭਰਮ ਦੂਰ ਨਹੀਂ ਹੁੰਦੇ। ਆਖਣ ਨੂੰ ਤਾਂ ਸਾਰੀ ਦੁਨੀਆਂ ਹੀ ਆਖਦੀ ਹੈ। |
| **ਜਾ ਕਉ ਗੁਰਮੁਖਿ ਆਪਿ ਬੁਝਾਈ ॥<br>ਤਾ ਕੇ ਹਿਰਦੈ ਰਹਿਆ ਸਮਾਈ ॥੩॥** | ਜਿਸ ਨੂੰ ਗੁਰੂ ਜੀ ਆਪ ਸਮਝਾਉਂਦੇ ਹਨ ਉਸ ਦੇ ਹਿਰਦੇ ਵਿਚ ਹੀ ਪ੍ਰਭੂ ਦੀ ਸਮਾਈ ਹੁੰਦੀ ਹੈ ॥੩॥ |
| **ਗੁਰ ਕਿੰਚਤ ਕਿਰਪਾ ਕੀਨੀ ॥<br>ਸਭੁ ਤਨੁ ਮਨੁ ਦੇਹ ਹਰਿ ਲੀਨੀ ॥** | ਜਦੋਂ ਗੁਰੂ ਜੀ ਥੋੜੀ ਜਿਤਨੀ ਕਿਰਪਾ ਕਰਦੇ ਹਨ ਤਦੋਂ ਮਨ ਹਰੀ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ। |
| **ਕਹਿ ਕਬੀਰ ਰੰਗਿ ਰਾਤਾ ॥<br>ਮਿਲਿਓ ਜਗ ਜੀਵਨ ਦਾਤਾ ॥੪॥੪॥** | ਕਬੀਰ ਜੀ ਆਖਦੇ ਹਨ ਜੋ ਪ੍ਰਭੂ ਦੇ ਰੰਗ ਵਿਚ ਰੰਗਿਆ ਗਿਆ ਹੈ ਉਸ ਨੂੰ ਜਗਤ ਦਾ ਜੀਵਨ ਰੂਪ ਪ੍ਰਭੂ ਮਿਲ ਗਿਆ ਹੈ ॥੪॥੪॥ |

*ਸਬਦੁ ਸਾਰ :* ***"ਬਾਜੀਗਰ ਡੰਕ ਬਜਾਈ ॥"*** ਭਾਵ ਜਿਸ ਤਰ੍ਹਾਂ ਬਾਜੀਆਂ ਪਾਉਣ ਵਾਲਾ ਡਉਰੂ ਵਜਾ ਕੇ ਬਹੁਤ ਸਾਰੇ ਲੋਕਾਂ ਨੂੰ ਇਕੱਠਾ ਕਰ ਲੈਂਦਾ ਹੈ ਅਰ ਤਮਾਸ਼ਾ ਕਰ ਕੇ ਫੇਰ ਆਪਣਾ ਲਟਾ ਪਟਾ ਸੰਭਾਲ ਕੇ ਅੰਤ ਨੂੰ ਆਪ ਇਕੱਲਾ ਹੋ ਜਾਂਦਾ ਹੈ ਇਸੇ ਤਰ੍ਹਾਂ ਜਦ ਮਾਇਆ ਸਬਲ ਪ੍ਰਭੂ ਨੂੰ ਪਰਪੰਚ ਰਚਣ ਦਾ ਫੁਰਨਾ ਫੁਰਦਾ ਹੈ ਤਦ ***"ਏਕ ਕਵਾਵੈ ਤੇ ਸਭਿ ਹੋਆ ॥"*** (ਮਾਰੂ ਮ: ੫, ਪੰਨਾ ੧੦੦੩) ਓਸ ਦੇ ਇਕ ਬਚਨ ਨਾਲ ਹੀ ਸਾਰਾ ਸੰਸਾਰ ਰਚਿਆ ਜਾਂਦਾ ਹੈ। ਪਰ ਜਦੋਂ ਓਸ ਦਾ ਜੀਅ ਕਰਦਾ ਹੈ ***"ਆਪੇ ਰਚਨੁ ਰਚਾਇ ਆਪੇ ਹੀ ਘਾਲਿਓਨੁ ॥"*** (ਸੋਰਠਿ ਮ: ੪, ਪੰਨਾ ੬੫੩) ਆਪ ਹੀ ਇਸ ਸੰਸਾਰ ਨੂੰ ਰਚ ਕੇ ਫੇਰ ਆਪ ਹੀ ਖ਼ਤਮ ਕਰ ਦਿੰਦਾ ਹੈ ਅਰ ***"ਅਪਨੇ ਰੰਗ ਰਵੈ ਅਕੇਲਾ ॥"*** ਆਪਣੇ ਸਰੂਪ ਵਿਚ ਲੀਨ ਹੋ ਜਾਂਦਾ ਹੈ।

*The creation manifest, in which all creative processes have been assimilated, consummates itself. This wondrous self-summation of creative energy (Creator) is a marvel that is blissful to contemplate.*

*ਰਾਗੁ ਸੋਰਠਿ ਬਾਣੀ ਭਗਤ ਕਬੀਰ ਜੀ ਕੀ*

**ਜਾ ਕੇ ਨਿਗਮ ਦੂਧ ਕੇ ਠਾਟਾ ॥ ਸਮੁੰਦੁ ਬਿਲੋਵਨ ਕਉ ਮਾਟਾ ॥ ਤਾ ਕੀ ਹੋਹੁ ਬਿਲੋਵਨਹਾਰੀ ॥ ਕਿਉ ਮੇਟੈਗੋ ਛਾਛਿ ਤੁਹਾਰੀ ॥੧॥ ਚੇਰੀ ਤੂ ਰਾਮੁ ਨ ਕਰਸਿ ਭਤਾਰਾ ॥ ਜਗਜੀਵਨ ਪ੍ਰਾਨ ਅਧਾਰਾ ॥੧॥ ਰਹਾਉ ॥ ਤੇਰੇ ਗਲਹਿ ਤਉਕੁ ਪਗ ਬੇਰੀ ॥ ਤੂ ਘਰ ਘਰ ਰਮਈਐ ਫੇਰੀ ॥ ਤੂ ਅਜਹੁ ਨ ਚੇਤਸਿ ਚੇਰੀ ॥ ਤੂ ਜਮਿ ਬਪੁਰੀ ਹੈ ਹੇਰੀ ॥੨॥ ਪ੍ਰਭ ਕਰਨ ਕਰਾਵਨਹਾਰੀ ॥ ਕਿਆ ਚੇਰੀ ਹਾਥ ਬਿਚਾਰੀ ॥ ਸੋਈ ਸੋਈ ਜਾਗੀ ॥ ਜਿਤੁ ਲਾਈ ਤਿਤੁ ਲਾਗੀ ॥੩॥ ਚੇਰੀ ਤੈ ਸੁਮਤਿ ਕਹਾਂ ਤੇ ਪਾਈ ॥ ਜਾ ਤੇ ਭ੍ਰਮ ਕੀ ਲੀਕ ਮਿਟਾਈ ॥ ਸੁ ਰਸੁ ਕਬੀਰੈ ਜਾਨਿਆ ॥ ਮੇਰੋ ਗੁਰ ਪ੍ਰਸਾਦਿ ਮਨੁ ਮਾਨਿਆ ॥੪॥੫॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੫੫*

*ਸ਼ਬਦਾਰਥ :* ਨਿਗਮ=ਸ਼ਾਸਤਰ ਆਦਿ। ਠਾਟਾ=ਸਥਾਨ, ਭੰਡਾਰ। ਮਾਟਾ=ਮਟਕਾ, ਚਾਟੀ। ਬਿਲੋਵਨਹਾਰੀ=ਰਿੜਕਣ ਵਾਲੀ। ਛਾਛਿ=ਲੱਸੀ। ਚੇਰੀ=ਜੀਵ ਰੂਪ ਦਾਸੀ। ਭਤਾਰਾ=ਪਤੀ। ਤਉਕੁ=ਪਟਾ, ਜ਼ੰਜੀਰ। ਪਗ=ਪੈਰ। ਬੇਰੀ=ਬੇੜੀਆਂ ਚੇਤਸਿ=ਸਿਮਰਣ ਕਰ। ਸੁਮਤਿ=ਸ੍ਰੇਸ਼ਟ ਅਕਲ, ਸੂਝ ਬੂਝ। ਲੀਕ=ਲਕੀਰ, ਰੇਖਾ।

*ਸਾਰ ਭਾਵ :* ਪ੍ਰਭੂ ਪਰਮਾਤਮਾ ਰੂਪ ਮੱਖਣ ਦੀ ਪ੍ਰਾਪਤੀ ਕਰੋ।

| ਮੂਲ | ਅਰਥ |
|---|---|
| ਜਾ ਕੇ ਨਿਗਮ ਦੂਧ ਕੇ ਠਾਟਾ ॥<br>ਸਮੁੰਦੁ ਬਿਲੋਵਨ ਕਉ ਮਾਟਾ ॥ | ਜਿਸ ਅਗਾਧ ਬੋਧ ਰੂਪ ਮੱਖਣ ਦੀ ਪ੍ਰਾਪਤੀ ਲਈ ਵੇਦਾਂ ਵਿਚ ਗਿਆਨ ਰੂਪੀ ਦੁੱਧ ਦੇ ਰਿੜਕਣ ਵਾਸਤੇ ਸਮੁੰਦਰ ਸਮਾਨ ਭੰਡਾਰ ਭਰੇ ਪਏ ਹਨ। |
| ਤਾ ਕੀ ਹੋਹੁ ਬਿਲੋਵਨਹਾਰੀ ॥<br>ਕਿਉ ਮੇਟੈਗੋ ਛਾਛਿ ਤੁਹਾਰੀ ॥੧॥ | ਹੇ ਜੀਵ! ਉਸ ਗਿਆਨ ਰੂਪ ਦੁੱਧ ਦੇ ਸਮੁੰਦਰ ਨੂੰ ਰਿੜਕਣ ਲਈ ਸਤਿਸੰਗਤ ਰੂਪ ਮਟਕੇ ਭਾਵ ਚਾਟੀ ਰਾਹੀਂ ਰਿੜਕ। ਓਹ ਪ੍ਰਭੂ ਤੇਰੀ ਲੱਸੀ ਭਾਵ ਇੱਛਾ ਕਿਉਂ ਨਹੀਂ ਪੂਰੀ ਕਰੇਗਾ? ਭਾਵ ਜ਼ਰੂਰ ਪੂਰੀ ਕਰੇਗਾ ॥੧॥ |

| | |
|---|---|
| **ਚੇਰੀ ਤੂ ਰਾਮੁ ਨ ਕਰਸਿ ਭਤਾਰਾ ॥ ਜਗਜੀਵਨ ਪ੍ਰਾਨ ਅਧਾਰਾ ॥ ੧॥ ਰਹਾਉ ॥** | ਹੇ ਬੁੱਧੀ ਰੂਪ ਦਾਸੀ ! ਤੂੰ ਸਰਬ ਵਿਆਪਕ ਪਰਮਾਤਮਾ ਨੂੰ ਪਤੀ ਕਿਉਂ ਨਹੀਂ ਬਣਾਉਂਦੀ ਜੋ ਜਗਤ ਦੇ ਜੀਵਨ ਰੂਪ ਪ੍ਰਾਣਾਂ ਦਾ ਆਸਰਾ ਹੈ ॥੧॥ ਰਹਾਉ ॥ |
| **ਤੇਰੇ ਗਲਹਿ ਤਉਕੁ ਪਗ ਬੇਰੀ ॥ ਤੂ ਘਰ ਘਰ ਰਮਈਐ ਫੇਰੀ ॥** | ਤੇਰੇ ਗਲ ਵਿਚ ਅਗਿਆਨਤਾ ਦੀ ਜ਼ੰਜੀਰ ਹੈ ਤੇ ਪੈਰਾਂ ਵਿਚ ਕਰਮ ਕਾਂਡ ਦੀ ਬੇੜੀ ਪਈ ਹੈ। ਇਸੇ ਲਈ ਤੈਨੂੰ ਚੁਰਾਸੀ ਲੱਖ ਜੂਨਾਂ ਦੇ ਘਰਾਂ ਘਰਾਂ ਵਿਚ ਪ੍ਰਭੂ ਨੇ ਫੇਰ ਛੱਡਿਆ ਹੈ। |
| **ਤੂ ਅਜਹੁ ਨ ਚੇਤਸਿ ਚੇਰੀ ॥ ਤੂ ਜਮਿ ਬਪੁਰੀ ਹੈ ਹੇਰੀ ॥੨॥** | ਤੂੰ ਅਜੇ ਭੀ ਵਾਹਿਗੁਰੂ ਨੂੰ ਯਾਦ ਨਹੀਂ ਕਰਦੀ। ਤੈਨੂੰ ਵਿਚਾਰੀ ਨੂੰ ਜਮਰਾਜ ਦੇਖ ਰਿਹਾ ਹੈ ॥੨॥ |
| **ਪ੍ਰਭ ਕਰਨ ਕਰਾਵਨਹਾਰੀ ॥ ਕਿਆ ਚੇਰੀ ਹਾਥ ਬਿਚਾਰੀ ॥** | ਪਰ ਵਿਚਾਰੀ ਬੁੱਧੀ ਰੂਪ ਦਾਸੀ ਦੇ ਹੱਥ ਵੱਸ ਕੀ ਹੈ। ਕਰਨ ਕਰਾਵਨ ਹਾਰ ਤਾਂ ਪ੍ਰਭੂ ਆਪ ਹੀ ਹੈ। |
| **ਸੋਈ ਸੋਈ ਜਾਗੀ ॥ ਜਿਤੁ ਲਾਈ ਤਿਤੁ ਲਾਗੀ ॥੩॥** | ਉਹੋ ਹੀ ਸਾਵਧਾਨ ਹੋਈ ਹੈ ਜਿਸ ਨੂੰ ਪ੍ਰਭੂ ਨੇ ਜਗਾਇਆ ਹੈ ਅਰ ਜਿਧਰ ਓਸ ਨੇ ਲਾਈ ਹੈ, ਉਧਰ ਹੀ ਇਹ ਲੱਗੀ ਹੈ। |
| **ਚੇਰੀ ਤੈ ਸੁਮਤਿ ਕਹਾਂ ਤੇ ਪਾਈ ॥ ਜਾ ਤੇ ਭ੍ਰਮ ਕੀ ਲੀਕ ਮਿਟਾਈ ॥** | ਹੇ ਦਾਸੀ ! ਤੂੰ ਇਹ ਸ੍ਰੇਸ਼ਟ ਅਕਲ ਕਿਥੋਂ ਲਈ ਹੈ। ਜਿਸ ਨੇ ਸੰਸੇ ਭਰਮ ਦੀ ਲਕੀਰ ਹੀ ਮੇਟ ਦਿੱਤੀ ਹੈ। |
| **ਸੁ ਰਸੁ ਕਬੀਰੈ ਜਾਨਿਆ ॥ ਮੇਰੋ ਗੁਰ ਪ੍ਰਸਾਦਿ ਮਨੁ ਮਾਨਿਆ ॥੪॥੫॥** | ਕਬੀਰ ਜੀ ਆਖਦੇ ਹਨ ਕਿ ਜਿਨ੍ਹਾਂ ਦਾ ਗੁਰਾਂ ਦੀ ਕਿਰਪਾ ਕਰਕੇ ਪ੍ਰਭੂ ਪਰ ਮਨ ਮੰਨ ਜਾਂਦਾ ਹੈ ਉਹ ਹੀ ਨਿਰਭੈਤਾ ਦੇ ਅਨੰਦ ਰਸ ਨੂੰ ਜਾਣ ਜਾਂਦੇ ਹਨ ॥੪॥੫॥ |

***ਸਬਦੁ ਸਾਰ: "ਮੇਰੋ ਗੁਰ ਪ੍ਰਸਾਦਿ ਮਨੁ ਮਾਨਿਆ ॥"*** ਸ੍ਰੀ ਕਬੀਰ ਜੀ ਅਲੰਕ੍ਰਿਤ ਢੰਗ ਨਾਲ ਸਮਝਾਉਂਦੇ ਹਨ ਕਿ ਜਿਵੇਂ ਮੱਖਣ ਦੀ ਪ੍ਰਾਪਤੀ ਲਈ ਦੁੱਧ ਰਿੜਕਣ ਉਪਰੰਤ ਹੀ ਮੱਖਣ ਮਿਲਦਾ ਹੈ ਤਿਵੇਂ ਅਗਾਧ ਬੋਧ ਪਰਮਾਤਮਾ ਦਾ ਗਿਆਨ ਰੂਪੀ ਮੱਖਣ ਪ੍ਰਾਪਤ ਕਰਨ ਲਈ ਵੇਦ, ਸ਼ਾਸਤਰ, ਸਿਮ੍ਰਤੀਆਂ, ਉਪਨਿਸ਼ਦਾਂ ਤਥਾ ਹੋਰ ਵਿਦਾਵਨਾਂ ਤਤੁ ਵੇਤਿਆਂ, ਗਿਆਨੀਆਂ, ਮੁਨੀਆਂ, ਰਿਖੀਆਂ, ਗੁਰਾਂ ਦੇ ਰਚਿਤ ਬੇਅੰਤ ਗ੍ਰੰਥ ਜੋ ਗਿਆਨ ਰੂਪੀ ਦੁੱਧ ਦੇ ਸਮੁੰਦਰ ਵਾਂਗ ਅਥਾਹ ਭੰਡਾਰ ਹਨ, ਉਨ੍ਹਾਂ ਨੂੰ ਵਿਚਾਰ ਰੂਪ ਰਿੜਕਣ ਨਾਲ ਹੀ ਤਤ ਸਿਧਾਂਤ ਰੂਪ ਮੱਖਣ ਦੀ ਪ੍ਰਾਪਤੀ ਹੋਵੇਗੀ ਅਰ ਉਸ ਦੀ ਵਿਚਾਰ ਕਰਨ ਲਈ ਸਤਿਸੰਗਤ ਰੂਪ ਚਾਟੀ ਹੈ ਜਿਸ ਰਾਹੀਂ ਮਹਾਨ ਵਿਦਵਾਨ, ਤਤ ਸਮਦਰਸੀ, ਬ੍ਰਹਮ ਗਿਆਤਾ, ਗੁਰਾਂ ਦੇ ਗਿਆਨ ਉਪਦੇਸ਼ ਦਾ ਅਰਥਾਤ ਪਰਸਪਰ ਵਿਚਾਰਾਂ ਕਰ ਕੇ ਅਗਾਧ ਬੋਧ ਪਰਮਾਤਮਾ ਦੇ ਬੋਧ ਰੂਪ ਮੱਖਣ ਦੀ ਪ੍ਰਾਪਤੀ ਕਰਦੇ ਹਨ। ਚਾਟੀ ਵਿਚ ਰਿੜਕਣਾ ਪਾਉਣ ਤੋਂ ਭਾਵ

ਇਹ ਹੈ ਕਿ ਜਗਿਆਸੂ ਜਨ ਆਪਣੇ ਸ਼ੰਕੇ ਨਵਿਰਤ ਕਰਨ ਲਈ ਪ੍ਰਸ਼ਨ ਉੱਤਰ ਕਰ ਕੇ ਨਿਰਸੰਸੇ ਹੋਵੇ ***"ਕਹਿ ਕਬੀਰ ਮਨੁ ਮਾਨਿਆ ॥ ਮਨੁ ਮਾਨਿਆ ਤਉ ਹਰਿ ਜਾਨਿਆ ॥"*** (ਸੋਰਠਿ, ਪੰਨਾ ੬੫੬) ਜਦੋਂ ਮਨ ਦੇ ਸੰਸੇ ਦੂਰ ਹੋ ਗਏ ਤਦੋਂ ਪ੍ਰਭੂ ਨੂੰ ਜਾਣ ਲੈਣ ਵਿਚ ਫੇਰ ਕੋਈ ਦਿੱਕਤ ਪੇਸ਼ ਨਹੀਂ ਆਉਣੀ।

ਪ੍ਰਭੂ ਗਿਆਨ ਦੀ ਪ੍ਰਾਪਤੀ ਲਈ ਕੀਤੇ ਯਤਨ ਕਦੇ ਭੀ ਬੇਅਰਥ ਨਹੀਂ ਜਾਂਦੇ। ਇਸ ਲਈ ਰਿੜਕਣ ਹਾਰ ਜਗਿਆਸੂ ਨੂੰ ਨਿਰਾਸ਼ ਹੋਣ ਦੀ ਕੋਈ ਲੋੜ ਨਹੀਂ। ਜੇ ਕਿਸੇ ਪ੍ਰਾਰਬਧ ਅਧੀਨ ਤੱਤ ਵਸਤੂ ਰੂਪ ਮੱਖਣ ਨਾ ਮਿਲ ਸਕਿਆ ਤਾਂ ਉਸ ਨੂੰ ਗਿਆਨ ਰੂਪ ਲੱਸੀ ਦੀ ਪ੍ਰਾਪਤੀ ਜ਼ਰੂਰ ਹੋਵੇਗੀ।

ਹੋ ਸਕਦਾ ਹੈ ਕਿ ਉੱਤਮ, ਮੱਧਮ, ਅਧਮ, ਅਧਿਕਾਰੀ ਨੂੰ ਉਸੇ ਕ੍ਰਮ ਅਨੁਸਾਰ ਹੀ ਗਿਆਨ ਪ੍ਰਾਪਤ ਹੋਵੇ ਪਰ ਵਿਚਾਰਾਂ ਰਿੜਕਣ ਉਪਰੰਤ ਕੁਝ ਨਾ ਕੁਝ ਪ੍ਰਾਪਤ ਦਾ ਹੋਣਾ ਅਵੱਸ਼ ਹੈ, ਇਸ ਨੂੰ ਕੋਈ ਰੋਕ ਨਹੀਂ ਸਕਦਾ।

*Sri Guru Granth Sahib is the ultimate and absolute source of all knowledge and boons of all kind. Engaging oneself in spiritual discourse, reading scriptures, keeping the company of the virtuous seekers create the ambience necessary for building a living communication with Gur-shabad. One needs to initiate these processes and sustain the effort. This is spiritual fulfilment per se.*

*ਰਾਗੁ ਸੋਰਠਿ ਬਾਣੀ ਭਗਤ ਕਬੀਰ ਜੀ ਕੀ*

**ਜਿਹ ਬਾਝੁ ਨ ਜੀਆ ਜਾਈ ॥ ਜਉ ਮਿਲੈ ਤ ਘਾਲ ਅਘਾਈ ॥ ਸਦ ਜੀਵਨੁ ਭਲੋ ਕਹਾਂਹੀ ॥ ਮੂਏ ਬਿਨੁ ਜੀਵਨੁ ਨਾਹੀ ॥੧॥ ਅਬ ਕਿਆ ਕਥੀਐ ਗਿਆਨੁ ਬੀਚਾਰਾ ॥ ਨਿਜ ਨਿਰਖਤ ਗਤ ਬਿਉਹਾਰਾ ॥੧॥ ਰਹਾਉ ॥ ਘਸਿ ਕੁੰਕਮ ਚੰਦਨੁ ਗਾਰਿਆ ॥ ਬਿਨੁ ਨੈਨਹੁ ਜਗਤੁ ਨਿਹਾਰਿਆ ॥ ਪੂਤਿ ਪਿਤਾ ਇਕੁ ਜਾਇਆ ॥ ਬਿਨੁ ਠਾਹਰ ਨਗਰੁ ਬਸਾਇਆ ॥੨॥ ਜਾਚਕ ਜਨ ਦਾਤਾ ਪਾਇਆ ॥ ਸੋ ਦੀਆ ਨ ਜਾਈ ਖਾਇਆ ॥ ਛੋਡਿਆ ਜਾਇ ਨ ਮੂਕਾ ॥ ਅਉਰਨ ਪਹਿ ਜਾਨਾ ਚੂਕਾ ॥੩॥ ਜੋ ਜੀਵਨ ਮਰਨਾ ਜਾਨੈ ॥ ਸੋ ਪੰਚ ਸੈਲ ਸੁਖ ਮਾਨੈ ॥ ਕਬੀਰੈ ਸੋ ਧਨੁ ਪਾਇਆ ॥ ਹਰਿ ਭੇਟਤ ਆਪੁ ਮਿਟਾਇਆ ॥੪॥੬॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੫੫*

*ਸ਼ਬਦਾਰਥ:* ਘਾਲ ਅਘਾਈ=ਮਿਹਨਤ ਸਫਲ ਹੋ ਜਾਣੀ। ਸਦ ਜੀਵਨੁ=ਚੰਗਾ, ਸ਼ੋਭਨੀਕ, ਜਿਊਣਾ। ਮੂਏ ਬਿਨੁ=ਹੰਗਤਾ ਛੱਡੇ ਬਿਨਾ। ਨਿਜ=ਆਪਣਾ। ਨਿਰਖਤ=ਦਿਸ ਰਿਹਾ। ਗਤ=ਨਾਸ। ਕੁੰਕਮ=ਕੇਸਰ। ਗਾਰਿਆ=ਮਿਲਾ ਲਿਆ। ਬਿਨੁ ਨੈਨਹੁ=ਅੱਖਾਂ ਤੋਂ ਬਿਨਾਂ, ਅੰਨ੍ਹਾ। ਨਿਹਾਰਿਆ=ਦੇਖਿਆ। ਜਾਇਆ=ਜਾਣਿਆ। ਬਿਨੁ ਠਾਹਰ=ਜਿਸ ਦਾ ਕੋਈ ਇਕ ਥਾਂ ਨਹੀਂ ਭਾਵ ਸਰਬ ਵਿਆਪਕ। ਜਾਚਕ=ਮੰਗਤੇ। ਦਾਤਾ=ਦਾਤਾਰ ਪ੍ਰਭੂ। ਜੀਵਨ ਮਰਨਾ=ਜੀਵਤ ਭਾਵ ਤੋਂ ਮਰਣਾ ਭਾਵ ਅਹੰ ਦਾ ਤਿਆਗ। ਪੰਚ=ਮੁਖੀਆ। ਸੈਲ=ਪੱਥਰ ਵਰਗਾ ਮਜ਼ਬੂਤ।

*ਸਾਰ ਭਾਵ:* ਪ੍ਰਭੂ ਪ੍ਰਾਪਤੀ ਲਈ ਆਪਾ ਭਾਵ ਮਿਟਾਓ।

| ਮੂਲ | ਅਰਥ |
|---|---|
| **ਜਿਹ ਬਾਝੁ ਨ ਜੀਆ ਜ਼ਾਈ ॥ ਜਉ ਮਿਲੈ ਤ ਘਾਲ ਅਘਾਈ ॥** | ਜਿਸ ਜੀਵਨ ਸੱਤਾ ਬਿਨਾਂ ਜੀਵਿਆ ਹੀ ਨਹੀਂ ਜਾ ਸਕਦਾ ਅਰ ਜੇ ਉਸ ਦੀ ਸੂਝ ਬੂਝ ਹੋ ਜਾਵੇ ਤਾਂ ਸਾਰੀ ਮਿਹਨਤ ਕੀਤੀ ਸਫਲੀ ਹੋ ਜਾਂਦੀ ਹੈ। |

ਸਦ ਜੀਵਨੁ ਭਲੋ ਕਹਾਂਹੀ ॥
ਮੂਏ ਬਿਨੁ ਜੀਵਨੁ ਨਾਹੀ ॥੧॥

ਉਸੇ ਹੀ ਗਿਆਨਵਾਨ ਦਾ ਜਿਊਣਾ ਚੰਗਾ ਅਖਵਾਉਂਦਾ ਹੈ। ਪਰ ਜੀਵਤ ਭਾਵ ਤੋਂ ਮਰਿਆਂ ਬਿਨਾਂ ਜੀਵਨ ਸੱਤਾ ਦੇ ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ ॥੧॥

ਅਬ ਕਿਆ ਕਥੀਐ ਗਿਆਨੁ ਬੀਚਾਰਾ ॥
ਨਿਜ ਨਿਰਖਤ ਗਤ ਬਿਉਹਾਰਾ ॥
੧॥ ਰਹਾਉ ॥

ਹੁਣ ਮਰਜੀਵੜਾ ਪ੍ਰਭੂ ਸੱਤਾ ਦੇ ਗਿਆਨ ਨੂੰ ਵਿਚਾਰਨ ਵਾਲੀ ਕਿਹੜੀ ਗੱਲ ਆਖੇ ਉਸ ਨੂੰ ਤਾਂ ਆਪਣਾ ਸਰੀਰ ਭੀ ਨਾਸ ਹੋ ਜਾਣ ਵਾਲਾ ਦਿਸ ਰਿਹਾ ਹੈ ॥੧॥ ਰਹਾਉ ॥

ਘਸਿ ਕੁੰਕਮ ਚੰਦਨੁ ਗਾਰਿਆ ॥
ਬਿਨੁ ਨੈਨਹੁ ਜਗਤੁ ਨਿਹਾਰਿਆ ॥

ਚੰਦਨ ਵਿਚ ਕੇਸਰ ਮਿਲਾ ਕੇ ਸਰੀਰ ਉਪਰ ਲਾਉਣ ਵਾਲੇ ਸੰਸਾਰ ਨੂੰ ਤਾਂ ਉਹ ਅੰਨ੍ਹਿਆਂ ਦਾ ਰੂਪ ਹੀ ਦੇਖਦਾ ਹੈ ਭਾਵ ਉਸ ਨੂੰ ਸੰਸਾਰ ਅਗਿਆਨਤਾ ਵਿਚ ਹੀ ਪਿਆ ਦਿੱਸਦਾ ਹੈ।

ਪੂਤਿ ਪਿਤਾ ਇਕੁ ਜਾਇਆ ॥
ਬਿਨੁ ਠਾਹਰ ਨਗਰੁ ਬਸਾਇਆ ॥੨॥

ਜੀਵਨ ਸੱਤਾ ਦੇ ਜਾਣੂ ਪੁੱਤਰ ਨੇ, ਓਸ ਸਰਬ ਵਿਆਪਕ ਪਿਤਾ ਨੂੰ ਜਿਸ ਦਾ ਕੋਈ ਇਕ ਥਾਂ ਨਹੀਂ, ਆਪਣੇ ਹਿਰਦੇ ਰੂਪ ਨਗਰ ਵਿਚ ਥਿਰ ਕਰ ਲਿਆ ਹੈ ॥੨॥

ਜਾਚਕ ਜਨ ਦਾਤਾ ਪਾਇਆ ॥
ਸੋ ਦੀਆ ਨ ਜਾਈ ਖਾਇਆ ॥

ਫੇਰ ਇਸ ਮੰਗਤੇ ਨੂੰ ਉਹ ਦਾਤਾ ਮਿਲ ਗਿਆ ਕਿ ਜਿਸ ਦੀਆਂ ਦਿੱਤੀਆਂ ਦਾਤਾਂ ਜੋ ਖਾ ਖਾ ਕੇ ਵੀ ਖ਼ਤਮ ਨਹੀਂ ਹੁੰਦੀਆਂ। ਇਤਨੀਆਂ ਅਪਾਰ ਹਨ।

ਛੋਡਿਆ ਜਾਇ ਨ ਮੂਕਾ ॥
ਅਉਰਨ ਪਹਿ ਜਾਨਾ ਚੂਕਾ ॥੩॥

ਇਹ ਨਾਮ ਪਦਾਰਥ ਰੂਪ ਦਾਤਾਂ ਨਾ ਹੀ ਛੱਡੀਆਂ ਜਾਂਦੀਆਂ ਹਨ ਤੇ ਨਾ ਹੀ ਮੁੱਕਦੀਆਂ ਹਨ। ਇਸੇ ਕਾਰਨ ਹੁਣ ਹੋਰਥੇ ਜਾਣਾ ਆਉਣਾ ਮੁੱਕ ਹੀ ਗਿਆ ਹੈ ॥੩॥

ਜੋ ਜੀਵਨ ਮਰਨਾ ਜਾਨੈ ॥
ਸੋ ਪੰਚ ਸੈਲ ਸੁਖ ਮਾਨੈ ॥

ਜੋ ਜੀਵਤ-ਭਾਵ ਅਰਥਾਤ ਅਹੰਭਾਵ ਤੋਂ ਮਰਨਾ ਜਾਣ ਜਾਂਦਾ ਹੈ ਉਹ ਹੀ ਮੁਖੀ ਬਣ ਕੇ ਪੱਥਰ ਵਰਗਾ ਮਜ਼ਬੂਤ ਆਤਮਿਕ ਅਨੰਦ ਮਾਣਦਾ ਹੈ।

ਕਬੀਰੈ ਸੋ ਧਨੁ ਪਾਇਆ ॥
ਹਰਿ ਭੇਟਤ ਆਪੁ ਮਿਟਾਇਆ ॥੪॥੬॥

ਕਬੀਰ ਜੀ ਆਖਦੇ ਹਨ ਜਿਸ ਮਰਜੀਵੜੇ ਨੂੰ ਇਹ ਆਤਮ ਸੱਤਾ ਗਿਆਤ ਰੂਪ ਧਨ ਦੀ ਪ੍ਰਾਪਤੀ ਹੋ ਗਈ ਹੈ ਉਸ ਦਾ ਆਪਾ ਭਾਵ ਮਿਟ ਕੇ ਪ੍ਰਭੂ ਵਿਚ ਹੀ ਮੇਲ ਹੋ ਗਿਆ ਹੈ ॥੪॥੬॥

**ਸਬਦੁ ਸਾਰ:** ***"ਜਿਹ ਬਾਝੁ ਨ ਜੀਆ ਜਾਈ ॥"*** ਭਾਵ ਜਿਸ ਮਹਾਨ ਪ੍ਰਭੂ ਸੱਤਾ ਬਿਨਾਂ ਇਕ ਖਿਨ ਮਾਤ੍ਰ ਭੀ ਜੀਵਨ ਜੀਵਿਆ ਨਹੀਂ ਜਾਂਦਾ ਉਸ ਨੂੰ ਜਾਨਣ, ਸਮਝਣ, ਬੁੱਝਣ ਲਈ ਸਭ ਤੋਂ ਪਹਿਲੋਂ ਅਹੰਭਾਵ ਤੋਂ ਮਰਨਾ ਪੈਂਦਾ ਹੈ ਅਰਥਾਤ ਅਹੰਭਾਵ ਤੋਂ ਮੁਕਤ ਹੋ ਕੇ ਨਿਰ ਹੰਕਾਰੀ ਅਵਸਥਾ ਵਿਚ ਮਰਜੀਵੜਾ ਜੀਵਨ ਬਣਾਉਣਾ ਪੈਂਦਾ ਹੈ ਜਦ ਇਹ ਮਨ ਨਿਰ ਅਭਿਮਾਨ, ਨਿਰਮਲ ਹੋ ਜਾਂਦਾ ਹੈ ਤਦ ਇਸ ਨੂੰ ਅੰਤਰ ਆਤਮਾ ਵਿਚ ਹੀ ਜੀਵਨ ਸੱਤਾ ਦਾ ਪ੍ਰਕਾਸ਼ ਦਿਸਣ ਲੱਗ ਪੈਂਦਾ ਹੈ। ਜਿਸ ਦੇ ਫਲ ਸਰੂਪ ***"ਜਿਹ ਧਿਰਿ ਦੇਖਾ ਤਿਹ ਧਿਰਿ ਮਉਜੂਦੁ ॥"*** (ਸਿਰੀਰਾਗੁ ਮ: ੧, ਪੰਨਾ ੮੪) ਉਸ ਨੂੰ ਇਹ ਪ੍ਰਭੂ ਸੱਤਾ ਏਧਰ ਉਧਰ, ਜਿਥੇ ਕਿਤੇ ਦੇਖੇ, ਉਸੇ ਪਾਸੇ ਹੀ ਨਜ਼ਰ ਆਉਂਦੀ ਹੈ।

ਗੁਰਮੁਖ ਦਾ ਇਹੋ ਇਕ ਲਕਸ਼ ਹੈ ਜਿਸ ਨੇ ਉਸ ਨੂੰ ਪਾ ਲਿਆ ਉਸ ਦਾ ***"ਗਹਬਰ ਬਨ ਘੋਰ ਗਹਬਰ ਬਨ ਘੋਰ ਹੇ"*** (ਆਸਾ ਛੰਤ ਮ: ੫, ਪੰਨਾ ੪੬੧) ਗਹਬਰ ਘੋਰ ਬਨ ਸੰਸਾਰ ਵਿਚੋਂ ਹੰਗਤਾ ਦਾ ਛੁਟਕਾਰਾ ਹੋ ਜਾਂਦਾ ਹੈ ਤੇ ਉਸ ਦੀ ਦ੍ਰਿਸ਼ਟੀ ਵਿਚ ***"ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ ॥"*** (ਸਲੋਕ ਭਗਤ ਕਬੀਰ ਜੀਉ, ਪੰਨਾ ੧੩੭੫) ਤੂਹੀ ਤੂਹੀ ਨਜ਼ਰ ਆਉਂਦਾ ਹੈ।

*Marjeevra is one who knows how to live and how to die. The term 'Marjeevra' is synonymous with Awareness of the Ultimate. Free from personal vanity and conceit, the identity of a Marjeevra is defined with reference to the creative expression of the Cosmic Energy. A state of awed wonder and humility arises from this identification with the Absolute. "Thou" embraces "I" in entirety. Having outgrown even any need to say or ask, a Marjeevra lives with Cosmic Intensity.*

*ਰਾਗੁ ਸੋਰਠਿ ਬਾਣੀ ਭਗਤ ਕਬੀਰ ਜੀ ਕੀ*

ਕਿਆ ਪੜੀਐ ਕਿਆ ਗੁਨੀਐ ॥ ਕਿਆ ਬੇਦ ਪੁਰਾਨਾਂ ਸੁਨੀਐ ॥ ਪੜੇ ਸੁਨੇ ਕਿਆ ਹੋਈ ॥ ਜਉ ਸਹਜ ਨ ਮਿਲਿਓ ਸੋਈ ॥੧॥ ਹਰਿ ਕਾ ਨਾਮੁ ਨ ਜਪਸਿ ਗਵਾਰਾ ॥ ਕਿਆ ਸੋਚਹਿ ਬਾਰੰਬਾਰਾ ॥੧॥ ਰਹਾਉ ॥ ਅੰਧਿਆਰੇ ਦੀਪਕੁ ਚਹੀਐ ॥ ਇਕ ਬਸਤੁ ਅਗੋਚਰ ਲਹੀਐ ॥ ਬਸਤੁ ਅਗੋਚਰ ਪਾਈ ॥ ਘਟਿ ਦੀਪਕੁ ਰਹਿਆ ਸਮਾਈ ॥੨॥ ਕਹਿ ਕਬੀਰ ਅਬ ਜਾਨਿਆ ॥ ਜਬ ਜਾਨਿਆ ਤਉ ਮਨੁ ਮਾਨਿਆ ॥ ਮਨ ਮਾਨੇ ਲੋਗੁ ਨ ਪਤੀਜੈ ॥ ਨ ਪਤੀਜੈ ਤਉ ਕਿਆ ਕੀਜੈ ॥੩॥੭॥

*ਸ੍ਰੀ ਗੁਰੂ ਗ੍ਰੰਥ ਪੰਨਾ ੬੫੫-੫੬*

*ਸ਼ਬਦਾਰਥ:* ਗੁਨੀਐ=ਵਿਚਾਰੀਏ। ਸਹਜ=ਸਹਜ ਅਵਸਥਾ, ਭਾਵ ਸ਼ਾਂਤ ਰੂਪ ਚਿਤ ਬ੍ਰਿਤੀ, ਧੀਰਜਤਾ, ਗਹਿਰ ਗੰਭੀਰਤਾ, ਸੁਤੇ ਸਿਧ। ਦੀਪਕੁ=ਦੀਵੇ ਦੀ ਰੌਸ਼ਨੀ, ਚਾਨਣਾ। ਅਗੋਚਰ=ਮਨ ਬਾਣੀ ਸਰੀਰ ਦੀ ਪਹੁੰਚ ਤੋਂ ਪਰੇ, ਨਾ ਦੇਖੀ ਜਾਣ ਵਾਲੀ ਨਿਰੰਕਾਰੀ ਜੋਤ। ਪਤੀਜੈ=ਭਰੋਸਾ।

*ਸਾਰ ਭਾਵ:* ਪੜ੍ਹਨਾ ਤਦ ਸਫਲ ਹੈ ਜੇ ਪ੍ਰਭੂ ਪ੍ਰਾਪਤੀ ਦਾ ਲਕਸ਼ ਲੱਭ ਲਿਆ ਜਾਵੇ।

| ਮੂਲ | ਅਰਥ |
|---|---|
| ਕਿਆ ਪੜੀਐ ਕਿਆ ਗੁਨੀਐ ॥<br>ਕਿਆ ਬੇਦ ਪੁਰਾਨਾਂ ਸੁਨੀਐ ॥ | ਕੀ ਪੜ੍ਹਨਾ ਤੇ ਕੀ ਵਿਚਾਰਨਾ ਹੈ। ਵੇਦਾਂ ਪੁਰਾਣਾਂ ਨੂੰ ਕੀ ਸੁਣਨਾ ਹੈ। |
| ਪੜੇ ਸੁਨੇ ਕਿਆ ਹੋਈ ॥<br>ਜਉ ਸਹਜ ਨ ਮਿਲਿਓ ਸੋਈ ॥੧॥ | ਇਨ੍ਹਾਂ ਨੂੰ ਪੜ੍ਹਨ ਤੇ ਸੁਣਨ ਨਾਲ ਕੀ ਹੋ ਜਾਣਾ ਹੈ ? ਜਦ ਤਦ ਕਿ ਸਹਿਜ ਅਵਸਥਾ ਪ੍ਰਾਪਤ ਨਾ ਹੋਈ ਹੋਵੇ॥੧॥ |
| ਹਰਿ ਕਾ ਨਾਮੁ ਨ ਜਪਸਿ ਗਵਾਰਾ ॥<br>ਕਿਆ ਸੋਚਹਿ ਬਾਰੰਬਾਰਾ ॥੧॥ ਰਹਾਉ ॥ | ਹੇ ਮੂਰਖ! ਤੂੰ ਪ੍ਰਭੂ ਦਾ ਨਾਮ ਨਹੀਂ ਸਿਮਰਦਾ। ਘੜੀ ਘੜੀ ਹੋਰ ਵਿਚਾਰਾਂ ਕੀ ਕਰ ਰਿਹਾ ਹੈਂ॥੧॥ ਰਹਾਉ॥ |

**ਅੰਧਿਆਰੇ ਦੀਪਕੁ ਚਹੀਐ ॥**
**ਇਕ ਬਸਤੁ ਅਗੋਚਰ ਲਹੀਐ ॥**

ਅਗਿਆਨਤਾ ਦਾ ਹਨੇਰਾ ਹਟਾਉਣ ਲਈ ਗਿਆਨ ਦਾ ਦੀਵਾ ਭਾਵ ਚਾਨਣਾ ਚਾਹੀਦਾ ਹੈ ਜਿਸ ਦੀ ਰੌਸ਼ਨੀ ਨਾਲ ਛੁਪੀ ਹੋਈ ਚੀਜ਼ ਭਾਵ ਆਤਮ-ਵਸਤੂ ਮਿਲ ਜਾਂਦੀ ਹੈ।

**ਬਸਤੁ ਅਗੋਚਰ ਪਾਈ ॥**
**ਘਟਿ ਦੀਪਕੁ ਰਹਿਆ ਸਮਾਈ ॥੨॥**

ਜਦੋਂ ਨਾ ਲਖੀ ਜਾਣ ਵਾਲੀ ਨਿਰੰਕਾਰੀ ਜੋਤ ਜਾਣ ਲਈ ਤਾਂ ਹਿਰਦੇ ਵਿਚ ਹੀ ਪ੍ਰਕਾਸ਼ ਹੋ ਗਿਆ ॥੨॥

**ਕਹਿ ਕਬੀਰ ਅਬ ਜਾਨਿਆ ॥**
**ਜਬ ਜਾਨਿਆ ਤਉ ਮਨੁ ਮਾਨਿਆ ॥**

ਕਬੀਰ ਜੀ ਆਖਦੇ ਹਨ ਹੁਣ ਓਸ ਨੂੰ ਜਾਣ ਲਿਆ ਹੈ ਜਦੋਂ ਓਸ ਪ੍ਰਕਾਸ਼ ਦਾ ਪੂਰਾ ਪਤਾ ਲੱਗ ਗਿਆ ਤਾਂ ਓਸ ਉਪਰ ਪੂਰਨ ਮਨ ਮੰਨ ਗਿਆ।

**ਮਨ ਮਾਨੇ ਲੋਗੁ ਨ ਪਤੀਜੈ ॥**
**ਨ ਪਤੀਜੈ ਤਉ ਕਿਆ ਕੀਜੈ ॥੩॥੭॥**

ਮਨ ਤਾਂ ਮੰਨ ਗਿਆ ਪਰ ਲੋਕ ਭਰੋਸਾ ਨਹੀਂ ਕਰਦੇ ਪਰ ਜੇ ਭਰੋਸਾ ਨਹੀਂ ਕਰਦੇ ਤਾਂ ਨਾ ਕਰਨ, ਕੋਈ ਯਤਨ ਕਰਨ ਦੀ ਕੀ ਲੋੜ ਹੈ ॥੩॥੭॥

*ਸਬਦੁ ਸਾਰ :* ***"ਕਿਆ ਪੜੀਐ ਕਿਆ ਗੁਨੀਐ ॥"*** ਦਾ ਭਾਵ ਇਹ ਨਹੀਂ ਕਿ ਪੜ੍ਹਨਾ ਵਿਚਾਰਨਾ ਬੇਅਰਥ ਹੈ। ਸਗੋਂ ਇਸ ਦਾ ਇਹ ਅਰਥ ਹੈ ਕਿ ***"ਪੜਣਾ ਗੁੜਣਾ ਸੰਸਾਰ ਕੀ ਕਾਰ ਹੈ ਅੰਦਰਿ ਤ੍ਰਿਸਨਾ ਵਿਕਾਰੁ ॥ ਹਉਮੈ ਵਿਚਿ ਸਭਿ ਪੜਿ ਥਕੇ ਦੂਜੈ ਭਾਇ ਖੁਆਰੁ ॥"*** (ਸੋਰਠਿ ਮ: ੩, ਪੰਨਾ ੬੫੦) ਜੋ ਪੜ੍ਹ ਲਿਖ ਕੇ ਹੰਕਾਰੀ ਬਣ ਜਾਂਦਾ ਹੈ ਉਸ ਦਾ ਐਸਾ ਪੜ੍ਹਨਾ ਬੇਅਰਥ ਹੈ। ਤਥਾ ***"ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ ॥"*** (ਮਾਝ ਮ: ੧, ਪੰਨਾ ੧੪੦) ਜੋ ਪੜ੍ਹ ਕੇ ਲੋਭੀ, ਲਾਲਚੀ ਤੇ ਹੰਕਾਰੀ ਬਣ ਜਾਂਦਾ ਹੈ, ਇਸ ਨੂੰ ਤਾਂ ਮੂਰਖ ਕਿਹਾ ਜਾਂਦਾ ਹੈ।

ਇਹੋ ਜਿਹੇ ਪੜ੍ਹੇ ਸੁਣੇ ਦਾ ਕੀ ਲਾਭ ਹੈ ਕਿ ***"ਪੜਿ ਥਕੇ ਸੰਤੋਖੁ ਨ ਆਇਓ ਅਨਦਿਨੁ ਜਲਤ ਵਿਹਾਇ ॥"*** (ਸੋਰਠਿ ਮ: ੩, ਪੰਨਾ ੬੪੭) ਸੰਤੋਖ, ਧੀਰਜ ਆਦਿ ਗੁਣ ਤਾਂ ਆਏ ਹੀ ਨਾ ਸਗੋਂ ਦਿਨ ਰਾਤ ਈਰਖਾ ਦੀ ਜਲਨ ਵਿਚ ਸੜਦੇ ਰਹੇ। ਤਥਾ ***"ਪੜਿ ਪੜਿ ਪੰਡਿਤੁ ਬਾਦੁ ਵਖਾਣੈ ॥ ਭੀਤਰਿ ਹੋਦੀ ਵਸਤੁ ਨ ਜਾਣੈ ॥"*** (ਗਉੜੀ ਮ: ੧, ਪੰਨਾ ੧੫੨) ਝਗੜਿਆਂ ਵਾਸਤੇ ਤਾਂ ਉਕਤੀਆਂ ਯੁਕਤੀਆਂ ਬੇਅੰਤ ਆ ਗਈਆਂ ਪਰ ਅੰਦਰ ਜੋ ਪ੍ਰਭੂ ਸੱਤਾ ਵੱਸ ਰਹੀ ਹੈ ਓਸ ਨੂੰ ਜਾਣ ਹੀ ਨਾ ਸਕਿਆ।

***"ਪੜਹਿ ਮਨਮੁਖ ਪਰੁ ਬਿਧਿ ਨਹੀ ਜਾਨਾ ॥ ਨਾਮੁ ਨ ਬੂਝਹਿ ਭਰਮਿ ਭੁਲਾਨਾ ॥"*** (ਮਾਰੂ ਮ: ੧, ਪੰਨਾ ੧੦੩੨) ਪੜ੍ਹ ਪੜ੍ਹ ਕੇ ਤਾਂ ਡਿਗਰੀਆਂ ਲੈ ਲਈਆਂ ਪਰੰਤੂ ਪ੍ਰਭੂ ਨੂੰ ਜਾਣਿਆ ਹੀ ਨਹੀਂ ਤੇ ਭਰਮ ਭੁਲੇਖਿਆਂ ਵਿਚ ਹੀ ਪਿਆ ਰਿਹਾ। ਇਹੋ ਜਿਹੀ ਲਿਖਾਈ ਪੜ੍ਹਾਈ ਵਾਸਤੇ ***"ਲਿਖਿ ਲਿਖਿ ਪੜਿਆ ॥ ਤੇਤਾ ਕੜਿਆ ॥"*** (ਆਸਾ ਮ: ੧, ਪੰਨਾ ੪੬੭) ਜੋ ਲਿਖਿਆ ਪੜ੍ਹਿਆ ਹੈ, ਉਤਨਾ ਖ਼ਰਾਬ ਹੋਇਆ ਹੀ ਆਖਿਆ ਗਿਆ ਹੈ।

ਪੜ੍ਹਨਾ ਗੁੜ੍ਹਨਾ ਤਾਂ ਹੀ ਸਫਲ ਹੈ ***"ਪੜਹਿ ਗੁਣਹਿ ਤਿਨ੍ ਚਾਰ ਵੀਚਾਰ ॥"*** (ਆਸਾ ਮ: ੧, ਪੰਨਾ

੪੭੦) ਜੇ ਕਰ ਸ਼ੁਭ ਵਿਚਾਰ ਅਰ ਸ਼ੁਭ ਆਚਰਣ ਹੋ ਜਾਣ ਤਦ ***"ਏਕ ਅਖਰੁ ਹਰਿ ਮਨਿ ਬਸਤ ਨਾਨਕ ਹੋਤ ਨਿਹਾਲ ॥"*** (ਗਉੜੀ ਬਾਵਨ ਅਖਰੀ ਮ: ੫, ਪੰਨਾ ੨੬੧) ਇਕ ਅੱਖਰ ਜੇ ਮਨ ਵਿਚ ਵੱਸ ਜਾਵੇ ਤਾਂ ਨਿਹਾਲ ਨਿਹਾਲ ਹੋ ਜਾਈਦਾ ਹੈ।

ਕਬੀਰ ਜੀ ਆਖਦੇ ਹਨ ਕਿ ***"ਜਬ ਲਗੁ ਤਾਗਾ ਬਾਹਉ ਬੇਹੀ ॥ ਤਬ ਲਗੁ ਬਿਸਰੈ ਰਾਮੁ ਸਨੇਹੀ ॥"*** (ਗੂਜਰੀ ਕਬੀਰ, ਪੰਨਾ ੫੨੪) ਨਾਲ ਵਿਚ ਧਾਗਾ ਪਾਉਣ ਦਾ ਸਮਾਂ ਭੀ ਰਾਮ ਨਾਮ ਵਿਸਾਰਨ ਵਾਲਾ ਹੈ।

*True excellence is always self-proven. Truly creative achievement is not subject to outside approbation. Its validity is measured by fulfilment that rises within. Especially, in the spiritual realm, this aspect of realization is essential to the truth of realization.*

*ਰਾਗੁ ਸੋਰਠਿ ਬਾਣੀ ਭਗਤ ਕਬੀਰ ਜੀ ਕੀ*

**ਹ੍ਰਿਦੈ ਕਪਟੁ ਮੁਖ ਗਿਆਨੀ ॥ ਝੂਠੇ ਕਹਾ ਬਿਲੋਵਸਿ ਪਾਨੀ ॥੧॥ ਕਾਂਇਆ ਮਾਂਜਸਿ ਕਉਨ ਗੁਨਾਂ ॥ ਜਉ ਘਟ ਭੀਤਰਿ ਹੈ ਮਲਨਾਂ ॥੧॥ ਰਹਾਉ ॥ ਲਉਕੀ ਅਠਸਠਿ ਤੀਰਥ ਨ੍ਹਾਈ ॥ ਕਉਰਾਪਨੁ ਤਊ ਨ ਜਾਈ ॥੨॥ ਕਹਿ ਕਬੀਰ ਬੀਚਾਰੀ ॥ ਭਵ ਸਾਗਰੁ ਤਾਰਿ ਮੁਰਾਰੀ ॥੩॥੮॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੫੬*

***ਸ਼ਬਦਾਰਥ:*** ਮੁਖ=ਮੂੰਹ। ਗਿਆਨੀ=ਗਿਆਨ ਧਿਆਨ ਦੀਆਂ ਗੱਲਾਂ ਕਰਨ ਵਾਲਾ। ਬਿਲੋਵਸਿ=ਰਿੜਕਦਾ। ਕਾਂਇਆ=ਸਰੀਰ। ਕਉਨ ਗੁਨਾਂ=ਕੀ ਲਾਭ ਹੈ। ਭੀਤਰਿ=ਵਿਚ। ਮਲਨਾਂ=ਮੈਲ। ਲਉਕੀ=ਤੂੰਬੀ। ਅਠਸਠਿ ਤੀਰਥ=੬੮ ਪ੍ਰਸਿੱਧ ਤੀਰਥ। ਨ੍ਹਾਈ=ਇਸ਼ਨਾਨ। ਕਉਰਾਪਨੁ=ਕੁੜੱਤਣ।

***ਸਾਰ ਭਾਵ:*** ਕਪਟੀ ਮਨਾਂ ਦੇ ਉਪਦੇਸ਼ ਕੋਈ ਅਸਰ ਨਹੀਂ ਕਰਦੇ।

| ਮੂਲ | ਅਰਥ |
|---|---|
| **ਹ੍ਰਿਦੈ ਕਪਟੁ ਮੁਖ ਗਿਆਨੀ ॥ ਝੂਠੇ ਕਹਾ ਬਿਲੋਵਸਿ ਪਾਨੀ ॥੧॥** | ਹੇ ਜੀਵ! ਤੇਰੇ ਮਨ ਵਿਚ ਤਾਂ ਕਪਟ ਛਲ ਛਿਦ੍ਰ ਹੈ ਅਰ ਮੂੰਹੋਂ ਗਿਆਨ ਧਿਆਨ ਦੀਆਂ ਗੱਲਾਂ ਕਰਦਾ ਹੈਂ। ਇਸ ਝੂਠੇ ਕਥਨਾਂ ਵਾਲੇ ਪਾਣੀ ਨੂੰ ਰਿੜਕ ਕੇ ਕੀ ਪ੍ਰਾਪਤ ਕਰੇਂਗਾ॥੧॥ |
| **ਕਾਂਇਆ ਮਾਂਜਸਿ ਕਉਨ ਗੁਨਾਂ ॥ ਜਉ ਘਟ ਭੀਤਰਿ ਹੈ ਮਲਨਾਂ ॥ ੧॥ ਰਹਾਉ ॥** | ਆਪਣੇ ਸਰੀਰ ਨੂੰ ਸਾਫ਼ ਸੁਥਰਾ ਬਣਾਉਣ ਦਾ ਕੀ ਲਾਭ ਹੈ ਜਦ ਤੇਰੇ ਮਨ ਵਿਚ ਝੂਠ ਫ਼ਰੇਬ ਦੀ ਮੈਲ ਹੈ॥੧॥ ਰਹਾਉ॥ |
| **ਲਉਕੀ ਅਠਸਠਿ ਤੀਰਥ ਨ੍ਹਾਈ ॥ ਕਉਰਾਪਨੁ ਤਊ ਨ ਜਾਈ ॥੨॥** | ਤੂੰਬੀ ਨੂੰ ਜੇ ਅਠਾਹਠ ਤੀਰਥਾਂ ਦੇ ਇਸ਼ਨਾਨ ਕਰਵਾਈਏ ਤਦ ਭੀ ਉਸ ਦੀ ਕੁੜੱਤਣ ਦੂਰ ਨਹੀਂ ਹੁੰਦੀ, ਤਿਵੇਂ ਹੀ ਤੇਰੀ ਹਾਲਤ ਹੈ॥੨॥ |
| **ਕਹਿ ਕਬੀਰ ਬੀਚਾਰੀ ॥ ਭਵ ਸਾਗਰੁ ਤਾਰਿ ਮੁਰਾਰੀ ॥੩॥੮॥** | ਕਬੀਰ ਜੀ ਆਖਦੇ ਹਨ ਕਿ ਇਹ ਵਿਚਾਰ ਦ੍ਰਿੜ੍ਹ ਕਰ ਲੈ ਜੋ ਸੰਸਾਰ ਸਮੁੰਦਰ ਤੋਂ ਪਾਰ ਕਰਨ ਵਾਲਾ ਭਗਵਾਨ ਦਾ ਨਾਮ ਹੀ ਹੈ॥੩॥੮॥ |

ਸਬਦੁ ਸਾਰ: *"ਹਿਰਦੈ ਕਪਟੁ ਮੁਖ ਗਿਆਨੀ ॥"* ਭਾਵ *"ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥"* (ਆਸਾ ਸੇਖ ਫਰੀਦ ਜੀਉ, ਪੰਨਾ ੪੮੮) ਜੋ ਮੂੰਹੋਂ ਕੁਝ ਆਖਦੇ ਹਨ ਅਰ ਮਨ ਵਿਚ ਕੁਝ ਹੋਰ ਹੁੰਦਾ ਹੈ ਉਹ ਦੋਗਲੇ, ਪਖੰਡੀ, ਪਾਪੀ ਅਤੇ ਅਗਿਆਨੀ ਆਖੇ ਜਾਂਦੇ ਹਨ। ਇਹੋ ਜਿਹੇ ਪਖੰਡੀ ਜੋ ਆਪਣੇ ਸਰੀਰ ਨੂੰ ਲਿੰਬ ਪੋਚ ਕੇ ਸੁਹਣਾ ਬਣਾਉਂਦੇ ਹਨ ਤੇ ਮੁੱਖ ਵਿਚੋਂ ਮਿੱਠੇ ਮਿੱਠੇ ਬੋਲ ਬੋਲ ਕੇ ਪ੍ਰਭੂ ਮਿਲਾਪ ਸੰਬੰਧੀ ਪ੍ਰਵਚਨ ਕਰਦੇ ਹਨ, ਜਦ ਉਨ੍ਹਾਂ ਦੇ ਅਹਾਰ, ਵਿਹਾਰ ਤੇ ਅਚਾਰ ਵੱਲ ਨਜ਼ਰ ਮਾਰੀਏ ਤਾਂ ਉਹ ਮਹਾਂ ਮਲੀਨ, ਦੁਰਾਚਾਰੀ, ਤਾਮਸੀ, ਅਭਿਮਾਨੀ ਹੀ ਦਿਸ ਆਉਂਦੇ ਹਨ। ਐਸੇ ਖੋਟੇ ਮਨਾਂ ਵਾਲਿਆਂ ਦੇ ਬਚਨਾਂ ਦਾ ਸ੍ਰੋਤਿਆਂ ਪਰ ਕੋਈ ਪ੍ਰਭਾਵ ਨਹੀਂ ਪੈਂਦਾ। ਕਿਉਂ ਜੁ ਉਹ ***"ਅਵਰ ਉਪਦੇਸੈ ਆਪਿ ਨ ਕਰੈ ॥"*** (ਗਉੜੀ ਸੁਖਮਨੀ ਮ: ੫, ਪੰਨਾ ੨੬੯) ਜੋ ਹੋਰਨਾਂ ਨੂੰ ਤਾਂ ਉਪਦੇਸ਼ ਦਿੰਦੇ ਹਨ ਪਰ ਆਪ ਉਸ ਪਰ ਅਮਲ ਨਹੀਂ ਕਰਦੇ।

ਜਿਵੇਂ ਕੌੜੀ ਤੂੰਬੀ ਨੂੰ ਅਠਾਹਠ ਤੀਰਥਾਂ ਵਿਚ ਇਸ਼ਨਾਨ ਭੀ ਕਰਵਾ ਦੇਈਏ ਤਦ ਭੀ ਉਸ ਦੀ ਕੁੜੱਤਣ ਨਹੀਂ ਹਟਦੀ। ਇਸੇ ਤਰ੍ਹਾਂ ਪਖੰਡੀ ਵਕਤਿਆਂ ਦੇ ਮਨ ਦੀ ਮੈਲ ਦੂਰ ਨਹੀਂ ਹੋਈ ਹੁੰਦੀ ਤਾਂ ਹੀ ਕਪਟੀ ਮਨਾਂ ਦੇ ਉਪਦੇਸ਼ ਅਸਰ ਰਹਿਤ, ਪ੍ਰਭਾਵਹੀਣ ਹੁੰਦੇ ਹਨ।

*To be truly spiritual let our speech and action be in perfect consonance. Talking big but morally reprehensible in our actual doings, makes us hypocritical. May the grace of Almighty save us from this degenerate state.*

## ਸੋਰਠਿ

### ੧ੴ ਸਤਿਗੁਰ ਪ੍ਰਸਾਦਿ ॥

ਬਹੁ ਪਰਪੰਚ ਕਰਿ ਪਰ ਧਨੁ ਲਿਆਵੈ ॥ ਸੁਤ ਦਾਰਾ ਪਹਿ ਆਨਿ ਲੁਟਾਵੈ ॥੧॥ ਮਨ ਮੇਰੇ ਭੂਲੇ ਕਪਟੁ ਨ ਕੀਜੈ ॥ ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ ॥੧॥ ਰਹਾਉ ॥ ਛਿਨੁ ਛਿਨੁ ਤਨੁ ਛੀਜੈ ਜਰਾ ਜਨਾਵੈ ॥ ਤਬ ਤੇਰੀ ਓਕ ਕੋਈ ਪਾਨੀਓ ਨ ਪਾਵੈ ॥੨॥ ਕਹਤੁ ਕਬੀਰੁ ਕੋਈ ਨਹੀ ਤੇਰਾ ॥ ਹਿਰਦੈ ਰਾਮੁ ਕੀ ਨ ਜਪਹਿ ਸਵੇਰਾ ॥੩॥੯॥

*ਸ੍ਰੀ ਗੁਰੂ ਗ੍ਰੰਥ ਪੰਨਾ ੬੫੬*

*ਸ਼ਬਦਾਰਥ:* ਪਰਪੰਚ=ਠੱਗੀ ਚੋਰੀ, ਹੇਰਾ ਫੇਰੀ। ਸੁਤ=ਪੁੱਤਰ। ਦਾਰਾ=ਇਸਤਰੀ। ਨਿਬੇਰਾ=ਲੈਣ ਦੇਣ, ਲੇਖਾ ਜੋਖਾ। ਜੀਅ=ਜਿੰਦੜੀ। ਛਿਨੁ ਛਿਨੁ=ਥੋੜ੍ਹਾ ਥੋੜ੍ਹਾ, ਹੌਲੀ ਹੌਲੀ। ਛੀਜੈ=ਖੀਨ ਹੋ ਰਿਹਾ, ਕਮਜ਼ੋਰ ਹੋ ਰਿਹਾ। ਜਰਾ=ਬੁਢੇਪਾ। ਜਨਾਵੈ=ਜਤਾ ਰਿਹਾ, ਦੱਸ ਰਿਹਾ ਹੈ। ਓਕ=ਬੁੱਕ। ਪਾਨੀਓ=ਪਾਣੀ। ਕੀ ਨ=ਕਿਉਂ ਨਹੀਂ। ਸਵੇਰਾ=ਸਿਮਰਦਾ।

*ਸਾਰ ਭਾਵ:* ਸੰਸਾਰ ਵਿਚ ਕੋਈ ਕਿਸੇ ਦਾ ਨਹੀਂ।

| ਮੂਲ | ਅਰਥ |
|---|---|
| **ਬਹੁ ਪਰਪੰਚ ਕਰਿ ਪਰ ਧਨੁ ਲਿਆਵੈ ॥ ਸੁਤ ਦਾਰਾ ਪਹਿ ਆਨਿ ਲੁਟਾਵੈ ॥੧॥** | ਹੇ ਮਨ! ਤੂੰ ਬਹੁਤ ਹੇਰਾ-ਫੇਰੀਆਂ ਕਰ ਕੇ ਪਰਾਇਆਂ ਪਾਸੋਂ ਧਨ ਠੱਗ ਲਿਆਉਂਦਾ ਹੈਂ ਅਰ ਆਪਣੇ ਪੁੱਤਰ ਤੇ ਇਸਤਰੀ ਪਾਸ ਆ ਕੇ ਲੁਟਾ ਦਿੰਦਾ ਹੈਂ ਭਾਵ ਉਨ੍ਹਾਂ ਨੂੰ ਖ਼ੁਸ਼ੀ ਖ਼ੁਸ਼ੀ ਦੇ ਦਿੰਦਾ ਹੈਂ॥੧॥ |
| **ਮਨ ਮੇਰੇ ਭੂਲੇ ਕਪਟੁ ਨ ਕੀਜੈ ॥ ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ ॥੧॥ ਰਹਾਉ ॥** | ਹੇ ਮੇਰੇ ਭੁੱਲੇ ਹੋਏ ਮਨ! ਐਸਾ ਕਪਟ ਫ਼ਰੇਬ ਨਾ ਕਰ। ਅੰਤ ਕਾਲ ਇਸ ਦਾ ਲੇਖਾ-ਜੋਖਾ ਤੇਰੀ ਜਿੰਦੜੀ ਤੋਂ ਹੀ ਲਿਆ ਜਾਣਾ ਹੈ॥੧॥ ਰਹਾਉ ॥ |

ਛਿਨੁ ਛਿਨੁ ਤਨੁ ਛੀਜੈ ਜਰਾ ਜਨਾਵੈ ॥
ਤਬ ਤੇਰੀ ਓਕ
ਕੋਈ ਪਾਨੀਓ ਨ ਪਾਵੈ ॥੨॥

ਹੌਲੀ ਹੌਲੀ ਤੇਰਾ ਸਰੀਰ ਛਿੱਜ ਰਿਹਾ ਭਾਵ ਕਮਜ਼ੋਰ ਹੋ ਰਿਹਾ ਹੈ ਅਰ ਬੁਢੇਪਾ ਆਪਣਾ ਆਪ ਜਣਾ ਰਿਹਾ ਹੈ। ਆਪ ਉੱਠਣ ਦੀ ਜਦੋਂ ਤੇਰੇ ਵਿਚ ਸਮਰੱਥਾ ਨਹੀਂ ਰਹਿਣੀ ਤੇਰੀ ਬੁੱਕ ਵਿਚ ਕਿਸੇ ਨੇ ਪਾਣੀ ਤਕ ਨਹੀਂ ਪਾਉਣਾ॥੨॥

ਕਹਤੁ ਕਬੀਰੁ ਕੋਈ ਨਹੀ ਤੇਰਾ ॥
ਹਿਰਦੈ ਰਾਮੁ ਕੀ ਨ ਜਪਹਿ ਸਵੇਰਾ ॥
੩॥੯॥

ਕਬੀਰ ਜੀ ਆਖਦੇ ਹਨ ਹੇ ਮਨ! ਤੋੜ ਤਕ ਸਾਥ ਨਿਭਾਉਣ ਵਾਲਾ ਤੇਰੀ ਕੋਈ ਨਹੀਂ। ਇਸ ਲਈ ਕਿਉਂ ਨਹੀਂ ਤੂੰ ਹਿਰਦੇ ਵਿਚ ਪ੍ਰਭੂ ਦਾ ਨਾਮ ਸਿਮਰਣ ਕਰਦਾ॥੩॥੯॥

*ਸਬਦੁ ਸਾਰ :* ***"ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ ॥"*** ਦਾ ਭਾਵ ਇਹ ਹੈ ਕਿ ਠੱਗੀ ਕਰ ਕੇ ਇਕੱਤਰ ਕੀਤੀ ਮਾਇਆ ਦਾ ਲੇਖਾ-ਜੋਖਾ ਜੀਵ ਨੂੰ ਆਪ ਹੀ ਦੇਣਾ ਪੈਂਦਾ ਹੈ। ਇਸ ਲਈ ***"ਸੁਕ੍ਰਿਤੁ ਕਰਿ ਕਰਿ ਲੀਜੈ ਰੇ ਮਨ ॥"*** (ਆਸਾ ਸ੍ਰੀ ਕਬੀਰ ਜੀਉ, ਪੰਨਾ ੪੭੯) ਧਰਮ ਦੀ ਕਮਾਈ ਕਰ ਤਾਂ ਕਿ ਅੱਗੇ ਦਰਗਾਹ ਵਿਚ ਉਜਲ ਮੁੱਖ ਰਹਿ ਸਕੇਂ।

ਯਾਦ ਰੱਖ ਇਹ ਸਾਕ ਸੰਬੰਧੀ ਤੇਰੀ ਬਿਪਤਾ ਦੀ ਘੜੀ ਵਿਚ ਕੋਈ ਸਹਾਇਕ ਨਹੀਂ ਹੋਣਗੇ ***"ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ ॥"*** (ਸੋਰਠਿ ਮ: ੯, ਪੰਨਾ ੬੩੪) ਕਿਸੇ ਨੇ ਨੇੜੇ ਨਹੀਂ ਆਉਣਾ ਅਰ ਤੈਨੂੰ ***"ਸਹੁ ਵੇ ਜੀਆ ਅਪਣਾ ਕੀਆ ॥"*** (ਆਸਾ ਮ: ੧, ਪੰਨਾ ੪੬੭) ਆਪਣੇ ਕੀਤੇ ਕਰਮਾਂ ਦਾ ਫਲ ਆਪ ਹੀ ਭੋਗਣਾ ਪੈਣਾ ਹੈ। ਇਸ ਲਈ ਕਪਟ ਦੀ ਕਮਾਈ ਨੂੰ ਛੱਡ ਕੇ ਨੇਕ ਕਮਾਈ ਕਰ ਅਤੇ ਨਾਮ ਸਿਮਰਣ ਕਰ ਕੇ ਆਪਣਾ ਜਨਮ ਸੰਵਾਰ ਲੈ।

*We lose true focus in life and remain engrossed in the worldly ways of giving and taking only. The limitations of existence can be transcended only through awareness of the spiritual dimension of our being.*

## ਸੋਰਠਿ

ਸੰਤਹੁ ਮਨ ਪਵਨੈ ਸੁਖੁ ਬਨਿਆ ॥ ਕਿਛੁ ਜੋਗੁ ਪਰਾਪਤਿ ਗਨਿਆ ॥ ਰਹਾਉ ॥ ਗੁਰਿ ਦਿਖਲਾਈ ਮੋਰੀ ॥ ਜਿਤੁ ਮਿਰਗ ਪੜਤ ਹੈ ਚੋਰੀ ॥ ਮੂੰਦਿ ਲੀਏ ਦਰਵਾਜੇ ॥ ਬਾਜੀਅਲੇ ਅਨਹਦ ਬਾਜੇ ॥੧॥ ਕੁੰਭ ਕਮਲੁ ਜਲਿ ਭਰਿਆ ॥ ਜਲੁ ਮੇਟਿਆ ਊਭਾ ਕਰਿਆ ॥ ਕਹੁ ਕਬੀਰ ਜਨ ਜਾਨਿਆ ॥ ਜਉ ਜਾਨਿਆ ਤਉ ਮਨੁ ਮਾਨਿਆ ॥੨॥੧੦॥

*ਸ੍ਰੀ ਗੁਰੂ ਗ੍ਰੰਥ ਪੰਨਾ ੬੫੬*

**ਸ਼ਬਦਾਰਥ :** ਮਨ ਪਵਨੈ=ਪਉਣ ਵਰਗਾ, ਠਹਿਰਾਉ ਹੀਨ, ਚੰਚਲ ਮਨ। ਜੋਗੁ=ਜੁੜਨਾ। ਗਨਿਆ=ਜੋਗ ਨੂੰ ਗਿਣਨ ਲੱਗਾ ਭਾਵ ਧਿਆਨ ਦੇਣ ਲੱਗਾ। ਮੋਰੀ=ਕਮਜ਼ੋਰੀ। ਮਿਰਗ=ਵਿਸ਼ੇ ਵਾਸ਼ਨਾ ਰੂਪ ਹਿਰਨ। ਮੂੰਦਿ=ਬੰਦ ਕਰ ਦਿੱਤੇ। ਦਰਵਾਜੇ=ਰਸਤੇ। ਕੁੰਭ=ਘੜਾ। ਕਮਲੁ=ਕਮਲ ਫੁੱਲ ਵਾਂਗ ਸਵੱਛ। ਮੇਟਿਆ=ਡੋਲ੍ਹ ਦਿੱਤਾ। ਊਭਾ=ਪੁੱਠਾ, ਮੂਧਾ। ਮਾਨਿਆ=ਪਤੀਜ ਗਿਆ।

*ਸਾਰ ਭਾਵ :* ਵਿਕਾਰ ਵਾਸਨਾ ਨਸ਼ਟ ਹੋਣ ਪਰ ਹੀ ਪ੍ਰਭੂ ਪ੍ਰਾਪਤੀ ਹੁੰਦੀ ਹੈ।

| ਮੂਲ | ਅਰਥ |
|---|---|
| **ਸੰਤਹੁ ਮਨ ਪਵਨੈ ਸੁਖੁ ਬਨਿਆ ॥ ਕਿਛੁ ਜੋਗੁ ਪਰਾਪਤਿ ਗਨਿਆ ॥ ਰਹਾਉ ॥** | ਹੇ ਸੰਤ ਜਨੋ! ਪਉਣ ਵਰਗੇ ਟਿਕਾਉ ਰਹਿਤ ਚੰਚਲ ਮਨ ਨੂੰ ਕੁਝ ਸੁਖ ਮਿਲਿਆ ਹੈ ਕਿਉਂ ਜੁ ਉਹ ਹੁਣ ਪ੍ਰਭੂ ਪ੍ਰਾਪਤੀ ਵਿਚ ਕੁਝ ਜੁੜਨ ਲੱਗਾ ਹੈ ਭਾਵ ਜੋਗ ਪ੍ਰਾਪਤੀ ਲਈ ਧਿਆਨ ਕਰਨ ਲੱਗਾ ਹੈ ॥ ਰਹਾਉ ॥ |
| **ਗੁਰਿ ਦਿਖਲਾਈ ਮੋਰੀ ॥ ਜਿਤੁ ਮਿਰਗ ਪੜਤ ਹੈ ਚੋਰੀ ॥** | ਗੁਰੂ ਜੀ ਨੇ ਇਸ ਮਨ ਦੀ ਕਮਜ਼ੋਰੀ ਰੂਪੀ ਮੋਰੀ ਸਮਝਾ ਦਿੱਤੀ ਹੈ ਜਿਸ ਰਾਹੀਂ ਕਾਮਾਦਿ ਵਾਸਨਾ ਰੂਪ ਹਿਰਨ ਚੋਰੀ ਚੋਰੀ ਅੰਦਰ ਆ ਜਾਂਦੇ ਸਨ। |
| **ਮੂੰਦਿ ਲੀਏ ਦਰਵਾਜੇ ॥ ਬਾਜੀਅਲੇ ਅਨਹਦ ਬਾਜੇ ॥੧॥** | ਹੁਣ ਮੈਂ ਗੁਰੂ ਉਪਦੇਸ਼ ਕਰਕੇ ਇਹ ਵਾਸਨਾਵਾਂ ਦੇ ਦਰਵਾਜ਼ੇ ਬੰਦ ਕਰ ਲਏ ਹਨ ਜਿਸ ਕਰਕੇ ਅੰਦਰ ਹੀ ਇਕ ਰਸ ਅਨੰਦ ਦੇ ਵਾਜੇ ਵੱਜਣ ਲੱਗ ਪਏ ਹਨ ॥੧॥ |

ਕੁੰਭ ਕਮਲੁ ਜਲਿ ਭਰਿਆ ॥
ਜਲੁ ਮੇਟਿਆ ਊਭਾ ਕਰਿਆ ॥

ਕਮਲ ਵਰਗੇ ਸਵੱਛ ਹਿਰਦੇ ਰੂਪੀ ਘੜੇ ਵਿਚ ਜੋ ਵਿਸ਼ੇ ਵਿਕਾਰ ਰੂਪ ਜਲ ਭਰਿਆ ਪਿਆ ਸੀ, ਜਦੋਂ ਉਹ ਗੁਰੂ ਉਪਦੇਸ਼ ਦੁਆਰਾ ਵਿਕਾਰਾਂ ਵੱਲੋਂ ਮੂਧਾ ਕਰ ਦਿੱਤਾ ਤਾਂ ਉਹ ਵਿਕਾਰੀ ਜਲ ਵਿਚੋਂ ਨਿਕਲ ਗਿਆ।

ਕਹੁ ਕਬੀਰ ਜਨ ਜਾਨਿਆ ॥
ਜਉ ਜਾਨਿਆ ਤਉ ਮਨੁ ਮਾਨਿਆ ॥੨॥੧੦॥

ਕਬੀਰ ਜੀ ਆਖਦੇ ਹਨ ਤਦ ਓਸ ਨਿਰਮਲ ਪ੍ਰਭੂ ਨੂੰ ਜਾਣ ਲਿਆ ਅਰ ਜਾਨਣ ਪਿੱਛੋਂ ਓਸ ਉਪਰ ਮਨ ਮੰਨ ਗਿਆ ਭਾਵ ਟਿਕ ਗਿਆ ॥੨॥੧੦॥

*ਸਬਦੁ ਸਾਰ :* ***"ਸੰਤਹੁ ਮਨ ਪਵਨੈ ਸੁਖੁ ਬਨਿਆ ॥"*** ਦਾ ਅਰਥ ਹੈ ਕਿ ਇਹ ਚੰਚਲ ਮਨ ਜੋ ਪਉਣ ਵਾਂਗ ਇਕ ਥਾਂ 'ਤੇ ਟਿਕਣ ਵਾਲਾ ਨਹੀਂ, ਗੁਰਾਂ ਦੇ ਉਪਦੇਸ਼ ਦੁਆਰਾ ਪ੍ਰਭੂ ਦੀ ਪ੍ਰਾਪਤੀ ਲਈ ਧਿਆਨ ਜੋਗ ਵਿਚ ਜੁੜਨ ਲਈ ਤਿਆਰ ਹੋ ਗਿਆ। ਤਦ ਗੁਰਾਂ ਨੇ ਇਸ ਦੀ ਸਭ ਤੋਂ ਵੱਡੀ ਕਮਜ਼ੋਰੀ ਦੱਸੀ ਕਿ ਇਹ ਤੇਰਾ ਮਨ ਵਿਕਾਰਾਂ ਵਿਚ ਵਿਹੜਿਆ ਹੋਇਆ ਹੈ ***"ਮਨੁ ਵੇਕਾਰੀ ਵੇੜਿਆ ਵੇਕਾਰਾ ਕਰਮ ਕਮਾਇ ॥"*** (ਸ੍ਰੀਰਾਗ ਮ: ੩, ਪੰਨਾ ੮੮) ਵਿਸ਼ੇ ਵਿਕਾਰਾਂ ਦੇ ਹੀ ਕਰਮ ਕਰਦਾ ਹੈ, ਇਸ ਲਈ ਇਹ ਕਮਜ਼ੋਰੀ ਦੂਰ ਕਰ ਜਿਸ ਕਰਕੇ ਵਿਸ਼ੇ ਵਿਕਾਰੀ ਵਾਸ਼ਨਾ ਰੂਪ ਹਿਰਨ ਹਿਰਨੀਆਂ ਆਦਿ ਅੰਦਰ ਆ ਵੜਦੇ ਹਨ। ਇਸ ਉਪਦੇਸ਼ ਦੇ ਮਿਲਣ ਪਰ ਜਦੋਂ ਜਗਿਆਸੂ ਨੇ ***"ਮਨ ਹੀ ਤੇ ਮਨੁ ਮਾਨਿਆ ਗੁਰ ਕੈ ਸਬਦਿ ਅਪਾਰਿ ॥"*** (ਵਡਹੰਸ ਮ: ੩, ਪੰਨਾ ੫੮੭) ਗੁਰਾਂ ਦੇ ਉਪਦੇਸ਼ ਰਾਹੀਂ ਮਨ ਨੂੰ ਸਮਝਾਇਆ ਤਾ ਮਨ ਮੰਨ ਗਿਆ ਅਰ ਵਿਸ਼ੇ ਵਿਕਾਰਾਂ ਦੀ ਚਿਤਵਨੀ ਹੀ ਬੰਦ ਕਰ ਦਿੱਤੀ ਅਰਥਾਤ ਹਿਰਦੇ ਕਮਲ ਦੇ ਕੁੰਭ ਭਾਵ ਘੜੇ ਵਿਚ ਵਿਸ਼ੇ ਵਿਕਾਰਾਂ ਦਾ ਜੋ ਪਾਣੀ ਭਰਿਆ ਪਿਆ ਸੀ ਉਹ ਡੋਲ੍ਹ ਦਿੱਤਾ ਤੇ ਮਨ ਨੂੰ ਉਸ ਪਾਸਿਉਂ ਮੂਧਾ ਕਰ ਲਿਆ। ਜਿਸ ਦਾ ਫਲ ਇਹ ਹੋਇਆ ਕਿ ਅੰਦਰ ਹੀ ਜੋ ਇਕ ਰਸ ਅਨੰਦ-ਘਨ ਨਾਦ ਹੈ ਓਹ ਸੁਣਿਆ ਜਾਣ ਲੱਗਾ।

*Mind is the most slippery phenomenon. It is not easily brought under discipline. Easily swayed by passing fancies, the mind must learn to restrain itself before anything substantial may be gained. Gurbani is the way to know; naam-simran is the way to perform. Thus we learn to be steady.*

## ਰਾਗੁ ਸੋਰਠਿ ॥

ਭੂਖੇ ਭਗਤਿ ਨ ਕੀਜੈ ॥ ਯਹ ਮਾਲਾ ਅਪਨੀ ਲੀਜੈ ॥ ਹਉ ਮਾਂਗਉ ਸੰਤਨ ਰੇਨਾ ॥ ਮੈ ਨਾਹੀ ਕਿਸੀ ਕਾ ਦੇਨਾ ॥੧॥ ਮਾਧੋ ਕੈਸੀ ਬਨੈ ਤੁਮ ਸੰਗੇ ॥ ਆਪਿ ਨ ਦੇਹੁ ਤ ਲੇਵਉ ਮੰਗੇ ॥ ਰਹਾਉ ॥ ਦੁਇ ਸੇਰ ਮਾਂਗਉ ਚੂਨਾ ॥ ਪਾਉ ਘੀਉ ਸੰਗਿ ਲੂਨਾ ॥ ਅਧ ਸੇਰੁ ਮਾਂਗਉ ਦਾਲੇ ॥ ਮੋ ਕਉ ਦੋਨਉ ਵਖਤ ਜਿਵਾਲੇ ॥੨॥ ਖਾਟ ਮਾਂਗਉ ਚਉਪਾਈ ॥ ਸਿਰਹਾਨਾ ਅਵਰ ਤੁਲਾਈ ॥ ਊਪਰ ਕਉ ਮਾਂਗਉ ਖੀਂਧਾ ॥ ਤੇਰੀ ਭਗਤਿ ਕਰੈ ਜਨੁ ਥੀਂਧਾ ॥੩॥ ਮੈ ਨਾਹੀ ਕੀਤਾ ਲਬੋ ॥ ਇਕੁ ਨਾਉ ਤੇਰਾ ਮੈ ਫਬੋ ॥ ਕਹਿ ਕਬੀਰ ਮਨੁ ਮਾਨਿਆ ॥ ਮਨੁ ਮਾਨਿਆ ਤਉ ਹਰਿ ਜਾਨਿਆ ॥੪॥੧੧॥

*ਸ੍ਰੀ ਗੁਰੂ ਗ੍ਰੰਥ ਪੰਨਾ ੬੫੬*

**ਸ਼ਬਦਾਰਥ:** ਰੇਨਾ=ਚਰਨਾਂ ਦੀ ਧੂੜ। ਚੂਨਾ=ਆਟਾ। ਖਾਟ=ਮੰਜੀ। ਚਉਪਾਈ=ਚਾਰ ਪਾਵਿਆਂ ਵਾਲੀ (ਭਾਵ ਚਉਕੀ)। ਖੀਂਧਾ=ਲੇਫ, ਰਜਾਈ। ਥੀਂਧਾ=ਸਨਿਗਧ ਹੋ ਕੇ, ਪ੍ਰੇਮ ਨਾਲ। ਲਬੋ=ਲੋਭ। ਫਬੋ=ਫੱਬ ਜਾਣਾ, ਟਿਕ ਜਾਣਾ।

*ਸਾਰ ਭਾਵ:* ਮਨ ਦਾ ਟਿਕਾਉ।

| ਮੂਲ | ਅਰਥ |
|---|---|
| ਭੂਖੇ ਭਗਤਿ ਨ ਕੀਜੈ ॥ ਯਹ ਮਾਲਾ ਅਪਨੀ ਲੀਜੈ ॥ | ਹੇ ਪ੍ਰਭੂ! ਭੁੱਖੇ ਭਾਣੇ ਰਹਿ ਕੇ ਤੇਰੀ ਭਗਤੀ ਕੀਤੀ ਨਹੀਂ ਜਾਂਦੀ, ਇਸ ਲਈ ਇਹ ਜਿਹੜੀ ਮਾਲਾ ਮੈਂ ਫੜੀ ਹੋਈ ਹੈ, ਤੂੰ ਸੰਭਾਲ ਲੈ। |
| ਹਉ ਮਾਂਗਉ ਸੰਤਨ ਰੇਨਾ ॥ ਮੈ ਨਾਹੀ ਕਿਸੀ ਕਾ ਦੇਨਾ ॥੧॥ | ਮੈਨੂੰ ਤਾਂ ਕੇਵਲ ਸੰਤਾਂ ਦੇ ਚਰਨਾਂ ਦੀ ਧੂੜ ਹੀ ਚਾਹੀਦੀ ਹੈ, ਮੈਂ ਕਿਸੇ ਦਾ ਕੋਈ ਕਰਜ਼ਾ ਨਹੀਂ ਦੇਣਾ ॥੧॥ |
| ਮਾਧੋ ਕੈਸੀ ਬਨੈ ਤੁਮ ਸੰਗੇ ॥ ਆਪਿ ਨ ਦੇਹੁ ਤ ਲੇਵਉ ਮੰਗੇ ॥ ਰਹਾਉ ॥ | ਹੇ ਪ੍ਰਭੂ! ਤੇਰੇ ਨਾਲ ਮੇਰੀ ਕਿਸ ਤਰ੍ਹਾਂ ਬਣ ਆਵੇ। ਜੇ ਤੂੰ ਆਪ ਨਹੀਂ ਦਿੰਦਾ ਤਾਂ ਮੈਂ ਹੀ ਤੇਰੇ ਪਾਸੋਂ ਮੰਗ ਲੈਂਦਾ ਹਾਂ, ਕਿਉਂਕਿ ਸੰਤੋਖ ਸਹਿਤ ਭਗਤੀ ਕਰਨ ਲਈ ਨਿਸਚਿੰਤਤਾ ਜ਼ਰੂਰੀ ਹੈ ॥ ਰਹਾਉ ॥ |

ਦੁਇ ਸੇਰ ਮਾਂਗਉ ਚੂਨਾ ॥
ਪਾਉ ਘੀਉ ਸੰਗਿ ਲੂਨਾ ॥

ਕੇਵਲ ਦੋ ਸੇਰ ਆਟਾ ਦੇ ਦਿਉ। ਪਾ ਪੱਕਾ ਘਿਉ ਅਤੇ ਥੋੜ੍ਹਾ ਜਿਹਾ ਲੂਣ।

ਅਧ ਸੇਰੁ ਮਾਂਗਉ ਦਾਲੇ ॥
ਮੋ ਕਉ ਦੋਨਉ ਵਖਤ ਜਿਵਾਲੇ ॥੨॥

ਅੱਧ ਸੇਰ ਦਾਲ ਮੰਗਦਾ ਹਾਂ। ਇਹ ਸਾਮਾਨ ਦੋਨੋਂ ਵਕਤ ਜ਼ਿੰਦਾ ਰੱਖਣ ਲਈ ਕਾਫ਼ੀ ਹੈ॥੨॥

ਖਾਟ ਮਾਂਗਉ ਚਉਪਾਈ ॥
ਸਿਰਹਾਨਾ ਅਵਰ ਤੁਲਾਈ ॥

ਇਕ ਮੰਜੀ ਅਤੇ ਇਕ ਚਉਕੀ ਚਾਹੁੰਦਾ ਹਾਂ, ਸਿਰ ਹੇਠ ਰੱਖਣ ਲਈ ਇਕ ਸਿਰਹਾਣਾ ਅਤੇ ਹੇਠ ਵਿਛਾਉਣ ਲਈ ਤੁਲਾਈ ਭੀ ਹੋਵੇ।

ਊਪਰ ਕਉ ਮਾਂਗਉ ਖੀਂਧਾ ॥
ਤੇਰੀ ਭਗਤਿ ਕਰੈ ਜਨੁ ਥੀਂਧਾ ॥੩॥

ਉਪਰ ਵਾਸਤੇ ਇਕ ਲੇਫ ਮੰਗਦਾ ਹਾਂ ਇਨ੍ਹਾਂ ਵਸਤਾਂ ਕਰਕੇ ਮਨ ਨੂੰ ਕੋਈ ਚਿੰਤਾ ਨਹੀਂ ਹੋਵੇਗੀ ਅਰ ਹੇ ਪ੍ਰਭੂ! ਤੇਰੀ ਭਗਤੀ ਕਰਾਂਗਾ ਪ੍ਰੇਮ ਨਾਲ ਭਾਵ ਰੁੱਖੇਪਣ ਨਾਲ ਨਹੀਂ ਸਗੋਂ ਸਨਿਗਧ ਹੋ ਕੇ॥੩॥

ਮੈ ਨਾਹੀ ਕੀਤਾ ਲਬੋ ॥
ਇਕੁ ਨਾਉ ਤੇਰਾ ਮੈ ਫਬੋ ॥

ਮੈਂ ਇਹ ਕੁਝ ਲੋਭ ਨਾਲ ਨਹੀਂ ਮੰਗਿਆ। ਇਸ ਤਰ੍ਹਾਂ ਸੰਤੋਖ ਸਹਿਤ ਤੇਰੇ ਇਕ ਨਾਮ ਸਿਮਰਣ ਵਿਚ ਫਬ ਜਾਵਾਂਗਾ, ਭਾਵ ਟਿਕ ਜਾਵਾਂਗਾ।

ਕਹਿ ਕਬੀਰ ਮਨੁ ਮਾਨਿਆ ॥
ਮਨੁ ਮਾਨਿਆ ਤਉ ਹਰਿ ਜਾਨਿਆ ॥੪॥੧੧॥

ਜਦ ਪੂਰਨ ਨਿਸਚਿੰਤਤਾ ਹੋ ਗਈ ਤਾਂ ਪ੍ਰਭੂ ਨਾਲ ਪ੍ਰੇਮ ਕਰਨ ਲਈ ਮਨ ਪਸੀਜ ਗਿਆ। ਜਦ ਮਨ ਮੰਨ ਗਿਆ ਤਾਂ ਪ੍ਰਭੂ ਨੂੰ ਜਾਣ ਲਿਆ ਭਾਵ ਉਸ ਦੇ ਨਾਮ ਸਿਮਰਣ ਵਿਚ ਤਤਪਰ ਹੋ ਗਿਆ॥੪॥੧੧॥

*ਸਬਦੁ ਸਾਰ:* ***"ਭੂਖੇ ਭਗਤਿ ਨ ਕੀਜੈ ॥"*** ਦਾ ਭਾਵ ਇਹ ਹੈ ਕਿ ਕਬੀਰ ਜੀ ਨੇ ਪ੍ਰਭੂ ਨਾਮ ਸਿਮਰਣ ਲਈ ਮਨ ਦੀ ਨਿਸਚਿੰਤਤਾ ਕਰਨੀ ਜ਼ਰੂਰੀ ਸਮਝ ਕੇ ਦੁੱਖ ਭੰਜਨ ਪ੍ਰਭੂ ਤੋਂ ਹੀ ਸਰੀਰਕ ਜ਼ਰੂਰਤਾਂ ਦੀ ਪੂਰਨਤਾ ਲਈ ਮੰਗ ਮੰਗੀ ਹੈ।

ਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ***"ਭੁਖ ਵਿਆਪੈ ਬਹੁ ਬਿਧਿ ਧਾਵੈ ॥"*** (ਮਾਝ ਮ: ੫, ਪੰਨਾ ੯੮) ਇਹ ਜੀਵ ਭੁੱਖ ਦਾ ਮਾਰਿਆ ਚਾਰੇ ਪਾਸੇ ਭੱਜਾ ਫਿਰਦਾ ਹੈ ਤਥਾ ***"ਭੂਖ ਪਿਆਸਾ ਜਗੁ ਭਇਆ ਤਿਪਤਿ ਨਹੀ ਬਿਨੁ ਸਤਿਗੁਰ ਪਾਏ ॥"*** (ਪ੍ਰਭਾਤੀ ਮ: ੧, ਪੰਨਾ ੧੩੪੫) ਭੁੱਖ ਪਿਆਸ ਨਾਲ ਸਾਰਾ ਜਗਤ ਭਟਕਦਾ ਫਿਰਦਾ ਹੈ। ਜਦ ਤਕ ਗੁਰਾਂ ਪਾਸੋਂ ਤ੍ਰਿਪਤੀ ਨਹੀਂ ਹੁੰਦੀ ਤਦ ਤਕ ਸ਼ਾਂਤ ਚਿੱਤ ਨਹੀਂ ਹੋ ਸਕਦਾ। ਅਰ ਜਦ ਚਿੱਤ ਹੀ ਸ਼ਾਂਤ ਨਹੀਂ ਤਾਂ ਫਿਰ ***"ਭੂਖ ਪਿਆਸੋ ਆਥਿ ਕਿਉ ਦਰਿ ਜਾਇਸਾ ਜੀਉ ॥"*** (ਧਨਾਸਰੀ ਮ: ੧, ਪੰਨਾ ੬੮੯) ਇਹ ਅਤ੍ਰਿਪਤ, ਨਾਮ ਸਿਮਰਣ ਤਾਂ ਕਿਧਰੇ ਰਿਹਾ ਪ੍ਰਭੂ ਦੇ ਦਰ ਸਤਿਸੰਗ ਵਿਚ ਹੀ ਕਿਵੇਂ ਜਾ ਸਕਦਾ ਹੈ।

ਭਗਤ ਧੰਨਾ ਜੀ ਭੀ ਟਿਕਾਉ ਅਵਸਥਾ ਵਿਚ ਵਿਘਨ ਪੈਂਦਾ ਦੇਖ ਕੇ ਆਖਦੇ ਹਨ ***"ਦਾਲਿ ਸੀਧਾ ਮਾਗਉ ਘੀਉ ॥ ਹਮਰਾ ਖੁਸੀ ਕਰੈ ਨਿਤ ਜੀਉ ॥ ਪਨ੍ਹ੍ਹੀਆ ਛਾਦਨੁ ਨੀਕਾ ॥ ਅਨਾਜੁ ਮਗਉ ਸਤ ਸੀ ਕਾ ॥1॥ ਗਊ ਭੈਸ ਮਗਉ ਲਾਵੇਰੀ ॥ ਇਕ ਤਾਜਨਿ ਤੁਰੀ ਚੰਗੇਰੀ ॥ ਘਰ ਕੀ ਗੀਹਨਿ ਚੰਗੀ ॥ ਜਨੁ ਧੰਨਾ ਲੇਵੈ ਮੰਗੀ ॥"*** (ਧਨਾਸਰੀ ਧੰਨਾ ਜੀ, ਪੰਨਾ ੬੯੫)

(ਨੋਟ: ਸੰਪ੍ਰਦਾਈ ਗਿਆਨੀ ਇਸ ਸ਼ਬਦ ਦਾ ਅੰਤਰੀਵ ਭਾਵ ਇਸ ਤਰ੍ਹਾਂ ਭੀ ਦੱਸਦੇ ਹਨ ਕਿ:)

ਭੂ=ਪ੍ਰਿਥਵੀ ਅਤੇ ਖੇ=ਆਕਾਸ਼ ਆਦਿ ਪੰਜ ਤੱਤਾਂ ਦਾ ਸਰੀਰ ਹੈ। ਇਸ ਵਿਚ ਭਗਤੀ ਨਹੀਂ ਹੋ ਸਕਦੀ। ਇਹ ਮਾ=ਮਾਇਆ ਜੋ, ਲਾ=ਲਾਈ ਹੈ ਇਸ ਨੂੰ ਲੈ ਲਉ। ਦੁਇ=ਦਵੈਤ ਦਾ, ਸੇਰ=ਸਿਰ, ਚੂਨਾ=ਚੂਰਨ ਮੰਗਦਾ ਹਾਂ। ਤੇਰੇ ਪਾਉ=ਚਰਨਾਂ ਦਾ ਘੀਉ=ਸਨਿਗਧ ਹੋਵਾਂ ਤੇ ਸੰਤਾਂ ਦਾ ਸੰਗ ਲੂਨਾ=ਲੈਣਾ ਚਾਹੁੰਦਾ ਹਾਂ। ਅਧ=ਆਧੀ ਬਿਆਧੀ ਨੂੰ ਦਾਲੇ=ਦਲ ਦੇਣਾ ਮੰਗਦਾ ਹਾਂ ਤੇ ਦੋਨੋਂ ਵਖਤ=ਜਨਮ ਮਰਨ ਦੇ ਸੰਕਟਾਂ ਤੋਂ ਜਿਵੇਂ ਜਿਵਾਲੇ=ਬਚਾਉ ਚਾਹੁੰਦਾ ਹਾਂ। ਖਾਟ=ਖਟ ਸ਼ਾਸਤ੍ਰ। ਚਉਪਾਈ=ਚਾਰ ਵੇਦ। ਸਿਰਹਾਣਾ=ਸਭ ਦਾ ਸਿਰ ਰੂਪ ਹੰਕਾਰ ਦਾ ਨਾਸ ਕਰ ਕੇ ਤੁਲਾਈ=ਸਭ ਦੀ ਬਰਾਬਰਤਾ ਚਾਹੁੰਦਾ ਹਾਂ ਅਰ ਊਪਰ=ਸਭ ਤੋਂ ਉੱਤੇ ਜੋ ਖੀਂਧਾ=ਖਿਮਾ ਇਹ ਦੇ ਦਿਓ ਤੇ ਫੇਰ ਤੁਹਾਡੀ ਭਗਤੀ ਥੀਂਧਾ=ਸਨਿਗਧ ਹੋ ਕੇ ਕਰਾਂ। ਮੈਂ ਲਬੋ=ਲੋਭ ਨਹੀਂ ਕੀਤਾ। ਤੇਰਾ ਨਾਮ ਮੈਨੂੰ ਫਬੋ=ਫਬਦਾ, ਚੰਗਾ ਲੱਗਦਾ ਹੈ।

*A dedicated Bhagat is ever so steady and so content. A Bhagat may voice certain needs and yet the prayers of the Bhagat are never tainted by greed of any sort, ever. Life and pursuits of living are also all spiritually endowed. Spiritual discipline is not weakened by demands of physical well being.*

## ਰਾਗੁ ਸੋਰਠਿ ਬਾਣੀ ਭਗਤ ਨਾਮਦੇ ਜੀ ਕੀ ਘਰੁ ੨
## ੧ੴ ਸਤਿਗੁਰ ਪ੍ਰਸਾਦਿ ॥

ਜਬ ਦੇਖਾ ਤਬ ਗਾਵਾ ॥ ਤਉ ਜਨ ਧੀਰਜੁ ਪਾਵਾ ॥੧॥ ਨਾਦਿ ਸਮਾਇਲੋ ਰੇ ਸਤਿਗੁਰੁ ਭੇਟਿਲੇ ਦੇਵਾ ॥੧॥ ਰਹਾਉ ॥ ਜਹ ਝਿਲਿ ਮਿਲਿ ਕਾਰੁ ਦਿਸੰਤਾ ॥ ਤਹ ਅਨਹਦ ਸਬਦ ਬਜੰਤਾ ॥ ਜੋਤੀ ਜੋਤਿ ਸਮਾਨੀ ॥ ਮੈ ਗੁਰ ਪਰਸਾਦੀ ਜਾਨੀ ॥੨॥ ਰਤਨ ਕਮਲ ਕੋਠਰੀ ॥ ਚਮਕਾਰ ਬੀਜੁਲ ਤਹੀ ॥ ਨੇਰੈ ਨਾਹੀ ਦੂਰਿ ॥ ਨਿਜ ਆਤਮੈ ਰਹਿਆ ਭਰਪੂਰਿ ॥੩॥ ਜਹ ਅਨਹਤ ਸੂਰ ਉਜ੍ਯਾਰਾ ॥ ਤਹ ਦੀਪਕ ਜਲੈ ਛੰਛਾਰਾ ॥ ਗੁਰ ਪਰਸਾਦੀ ਜਾਨਿਆ ॥ ਜਨੁ ਨਾਮਾ ਸਹਜ ਸਮਾਨਿਆ ॥੪॥੧॥

*ਸ੍ਰੀ ਗੁਰੂ ਗ੍ਰੰਥ ਪੰਨਾ ੬੫੬-੫੭*

*ਸ਼ਬਦਾਰਥ :* ਨਾਦਿ=ਗੁਰਾਂ ਦਾ ਉਪਦੇਸ਼ ਰੂਪ ਸ਼ਬਦ। ਭੇਟਿਲੇ=ਮਿਲਾਪ ਕਰਵਾ ਦਿੱਤਾ। ਦੇਵਾ=ਪ੍ਰਕਾਸ਼ ਸਰੂਪ ਪ੍ਰਭੂ। ਝਿਲਿ ਮਿਲਿ=ਪ੍ਰਕਾਸ਼ ਹੀ ਪ੍ਰਕਾਸ਼। ਅਨਹਦ ਸਬਦ=ਬ੍ਰਹਮਾਨੰਦ ਸ਼ਬਦ। ਗੁਰ ਪਰਸਾਦੀ=ਗੁਰਾਂ ਦੀ ਕਿਰਪਾ। ਕਮਲ ਕੋਠਰੀ=ਨਾਭ ਕਮਲ ਰੂਪ ਕੋਠੜੀ। ਨਿਜ ਆਤਮੈ=ਆਪਣੇ ਹਿਰਦੇ ਵਿਚ। ਛੰਛਾਰਾ=ਤੁੱਛ। ਸਹਜ=ਬ੍ਰਹਮਾਨੰਦ।

*ਸਾਰ ਭਾਵ :* ਪ੍ਰਭੂ ਦੇ ਦੀਦਾਰ ਦਾ ਸਥਾਨ।

| ਮੂਲ | ਅਰਥ |
|---|---|
| ਜਬ ਦੇਖਾ ਤਬ ਗਾਵਾ ॥<br>ਤਉ ਜਨ ਧੀਰਜੁ ਪਾਵਾ ॥੧॥ | ਜਦੋਂ ਪ੍ਰਭੂ ਦਾ ਦਰਸ਼ਨ ਪਾ ਕੇ ਉਸ ਦਾ ਜਸ ਗਾਇਨ ਕੀਤਾ ਤਾਂ ਮਨ ਨੂੰ ਧੀਰਜ ਆ ਗਈ ॥੧॥ |
| ਨਾਦਿ ਸਮਾਇਲੋ ਰੇ<br>ਸਤਿਗੁਰੁ ਭੇਟਿਲੇ ਦੇਵਾ ॥੧॥ ਰਹਾਉ ॥ | ਪਰ ਐਸਾ ਕੌਤਕ ਓਦੋਂ ਹੋਇਆ ਜਦੋਂ ਪ੍ਰਕਾਸ਼ ਸਰੂਪ ਪ੍ਰਭੂ ਨੇ ਗੁਰਾਂ ਨਾਲ ਮੇਲ ਕਰਵਾ ਦਿੱਤਾ ਤਦ ਉਨ੍ਹਾਂ ਦੇ ਉਪਦੇਸ਼ ਰੂਪ ਸ਼ਬਦ ਨੂੰ ਹਿਰਦੇ ਵਿਚ ਸਮਾ ਲਿਆ ਭਾਵ ਧਾਰਨ ਕਰ ਲਿਆ ॥੧॥ ਰਹਾਉ ॥ |

**ਜਹ ਝਿਲਿ ਮਿਲਿ ਕਾਰੁ ਦਿਸੰਤਾ ॥**
**ਤਹ ਅਨਹਦ ਸਬਦ ਬਜੰਤਾ ॥**

ਉਥੇ ਪ੍ਰਕਾਸ਼ ਹੀ ਪ੍ਰਕਾਸ਼ ਤੇ ਇਕ ਰਸ ਬ੍ਰਹਮਾਨੰਦ ਸ਼ਬਦ ਦੀ ਧੁਨੀ ਵੱਜ ਰਹੀ ਹੈ।

**ਜੋਤੀ ਜੋਤਿ ਸਮਾਨੀ ॥**
**ਮੈ ਗੁਰ ਪਰਸਾਦੀ ਜਾਨੀ ॥੨॥**

ਐਸੀ ਪ੍ਰਕਾਸ਼ ਜੋਤੀ ਵਿਚ ਮੇਰੀ ਜੋਤ ਸਮਾ ਗਈ। ਇਹ ਸਾਰਾ ਕੁਝ ਗੁਰਾਂ ਦੀ ਕਿਰਪਾ ਨਾਲ ਹੀ ਜਾਣਿਆ ਗਿਆ ॥੨॥

**ਰਤਨ ਕਮਲ ਕੋਠਰੀ ॥**
**ਚਮਕਾਰ ਬੀਜੁਲ ਤਹੀ ॥**

ਓਹ ਰਤਨ ਰੂਪ ਨੂਰ, ਨਾਭ ਕਮਲ ਦੀ ਕੋਠੜੀ ਵਿਚ ਭਾਵ ਓਸ ਨੂਰ ਦੇ ਅੰਤਰਗਤ ਬਿਜਲੀ ਦੀ ਚਮਕ ਜਿਹਾ ਚਮਕਦਾਰ ਹੈ।

**ਨੇਰੈ ਨਾਹੀ ਦੂਰਿ ॥**
**ਨਿਜ ਆਤਮੈ ਰਹਿਆ ਭਰਪੂਰਿ ॥੩॥**

ਓਹ ਨੂਰ ਪਕੜਿਆ ਨਹੀਂ ਜਾਂਦਾ ਇਸ ਲਈ ਨੇੜੇ ਨਹੀਂ, ਅਤੇ ਸਭ ਥਾਂ ਪਰੀਪੂਰਨ ਹੈ ਇਸ ਲਈ ਦੂਰ ਨਹੀਂ ਸਗੋਂ ਓਹ ਤਾਂ ਆਪਣੇ ਅੰਦਰ ਹੀ ਆਤਮ ਸਰੂਪ ਵਿਆਪਕ ਹੈ ॥੩॥

**ਜਹ ਅਨਹਤ ਸੂਰ ਉਜ੍ਯ੍ਯਾਰਾ ॥**
**ਤਹ ਦੀਪਕ ਜਲੈ ਛੰਛਾਰਾ ॥**

ਓਸ ਆਤਮ ਸਰੂਪ ਵਿਚ ਬੇਅੰਤ ਸੂਰਜਾਂ ਦਾ ਪ੍ਰਕਾਸ਼ ਹੀ ਪ੍ਰਕਾਸ਼ ਹੈ, ਉਥੇ ਹੋਰ ਦੀਵੇ ਦਾ ਪ੍ਰਕਾਸ਼ ਤਾਂ ਤੁੱਛ ਹੈ।

**ਗੁਰ ਪਰਸਾਦੀ ਜਾਨਿਆ ॥**
**ਜਨੁ ਨਾਮਾ ਸਹਜ ਸਮਾਨਿਆ ॥੪॥੧॥**

ਇਹ ਸਾਰਾ ਭੇਦ ਗੁਰਾਂ ਦੀ ਕਿਰਪਾ ਦੁਆਰਾ ਹੀ ਜਾਣਿਆ ਗਿਆ ਹੈ। ਜਿਸ ਕਰਕੇ ਦਾਸ ਨਾਮਦੇਵ ਸਹਜ ਰੂਪ ਬ੍ਰਹਮਾਨੰਦ ਵਿਚ ਹੀ ਸਮਾ ਗਿਆ ਹੈ ॥੪॥੧॥

*ਸਬਦੁ ਸਾਰ :* ***"ਰਤਨ ਕਮਲ ਕੋਠਰੀ ॥"*** ਤੋਂ ਭਾਵ ਹੈ ਓਹ ਅਸਥਾਨ ਜਿਥੇ ***"ਨਾਭਿ ਕਮਲ ਤੇ ਬ੍ਰਹਮਾ ਉਪਜੇ"*** (ਗੂਜਰੀ ਮ: ੧, ਪੰਨਾ ੪੮੯) ਅਤੇ ਜਿਥੇ ***"ਕੋਟਿ ਸੂਰ ਜਾ ਕੈ ਪਰਗਾਸ ॥"*** (ਭੈਰਉ ਕਬੀਰ ਜੀਉ, ਪੰਨਾ ੧੧੬੨) ਤਥਾ ***"ਕੋਟਿ ਚੰਦ੍ਰਮੇ ਕਰਹਿ ਚਰਾਕ ॥"*** (ਭੈਰਉ ਕਬੀਰ ਜੀਉ, ਪੰਨਾ ੧੧੬੩) ਅਥਵਾ ***"ਬਿਜੁਲੀ ਚਮਕੈ ਹੋਇ ਅਨੰਦੁ ॥"*** (ਪੰਨਾ ੧੧੬੨) ਐਸੇ ਅਦਭੁਤ ਵਾਤਾਵਰਣ ਸਥਾਨ ਦਾ ਗੁਰਾਂ ਦੇ ਉਪਦੇਸ਼ ਧਾਰਨ ਉਪਰੰਤ ***"ਅਦਿਸਟੁ ਦਿਸੈ ਤਾ ਕਹਿਆ ਜਾਇ ॥"*** (ਗਉੜੀ ਗੁਆਰੇਰੀ ਮ: ੧, ਪੰਨਾ ੨੨੨) ਇਨ੍ਹਾਂ ਨੇਤਰਾਂ ਨਾਲ ਨਾ ਦੇਖੇ ਜਾਣ ਵਾਲੇ ਦਾ ਅੰਤਰ ਆਤਮਾ ਵਿਚ ਦੀਦਾਰ ਕਰ ਕੇ ਮਨ ਨੂੰ ਸ਼ਾਂਤੀ ਪ੍ਰਾਪਤ ਹੋ ਗਈ ਤੇ ਉਸ ***"ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ"*** (ਸੂਹੀ ਮ: ੪, ਪੰਨਾ ੭੩੪) ਅਵਸਥਾ ਵਿਚ ਲੀਨਤਾ ਹੋ ਕੇ ***"ਅਨਦ ਰੂਪੁ ਸਭੁ ਨੈਨ ਅਲੋਇਆ ॥"*** (ਆਸਾ ਮ: ੫, ਪੰਨਾ ੩੮੭) ਅਨੰਦ ਸਰੂਪ ਨੂੰ ਨੈਨਾਂ ਨਾਲ ਦੇਖ ਲਿਆ।

*Very far, beyond grasp, yet very near, all pervasive - such is the Divine Reality. Kirtan of Gur-shabad is the mode of apprehending this apparent contradiction.*

## ਘਰੁ ੪ ਸੋਰਠਿ ॥

ਪਾੜ ਪੜੋਸਣਿ ਪੂਛਿਲੇ ਨਾਮਾ ਕਾ ਪਹਿ ਛਾਨਿ ਛਵਾਈ ਹੋ ॥ ਤੋ ਪਹਿ ਦੁਗਣੀ ਮਜੂਰੀ ਦੈਹਉ ਮੋ ਕਉ ਬੇਢੀ ਦੇਹੁ ਬਤਾਈ ਹੋ ॥੧॥ ਰੀ ਬਾਈ ਬੇਢੀ ਦੇਨੁ ਨ ਜਾਈ ॥ ਦੇਖੁ ਬੇਢੀ ਰਹਿਓ ਸਮਾਈ ॥ ਹਮਾਰੈ ਬੇਢੀ ਪ੍ਰਾਨ ਅਧਾਰਾ ॥੧॥ ਰਹਾਉ ॥ ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ ॥ ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ ॥੨॥ ਐਸੋ ਬੇਢੀ ਬਰਨਿ ਨ ਸਾਕਉ ਸਭ ਅੰਤਰ ਸਭ ਠਾਂਈ ਹੋ ॥ ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੋ ॥੩॥ ਬੇਢੀ ਕੇ ਗੁਣ ਸੁਨਿ ਰੀ ਬਾਈ ਜਲਧਿ ਬਾਂਧਿ ਧ੍ਰੂ ਥਾਪਿਓ ਹੋ ॥ ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਣ ਆਪਿਓ ਹੋ ॥੪॥੨॥

*ਸ੍ਰੀ ਗੁਰੂ ਗ੍ਰੰਥ ਪੰਨਾ ੬੫੭*

*ਸ਼ਬਦਾਰਥ:* ਪਾੜ=ਝੌਂਪੜੀ ਦੇ ਨਾਲ ਲੱਗਦੀ ਝੌਂਪੜੀ ਵਾਲੀ। ਪੜੋਸਣਿ=ਗਵਾਂਢਣ। ਛਾਨਿ=ਝੌਂਪੜੀ। ਛਵਾਈ=ਬਣਵਾਈ। ਦੁਗਣੀ=ਦੂਣੀ। ਬੇਢੀ=ਤਰਖਾਣ, ਕਾਰੀਗਰ। ਤੋਰੈ=ਤੋੜ ਦੇਵੇ ਭਾਵ ਮੋਹ ਛੱਡ ਦੇਵੇ। ਠਾਂਈ=ਥਾਵਾਂ 'ਤੇ। ਜਲਧਿ=ਸਮੁੰਦਰ। ਬਹੋਰੀ=ਵਾਪਸ ਲਿਆਂਦੀ। ਆਪਿਓ=ਅਰਪ ਦਿੱਤਾ, ਦੇ ਦਿੱਤਾ।

*ਸਾਰ ਭਾਵ:* ਪ੍ਰਭੂ ਪ੍ਰਾਪਤੀ ਲਈ ਅਨਿੰਨ ਭਗਤੀ ਕਰਨੀ ਜ਼ਰੂਰੀ ਹੈ।

| ਮੂਲ | ਅਰਥ |
|---|---|
| ਪਾੜ ਪੜੋਸਣਿ ਪੂਛਿਲੇ ਨਾਮਾ ਕਾ ਪਹਿ ਛਾਨਿ ਛਵਾਈ ਹੋ ॥ | ਨਾਲ ਦੀ ਗਵਾਂਢਣ ਪੁੱਛਣ ਲੱਗੀ ਹੇ ਨਾਮਦੇਵ! ਤੂੰ ਇਹ ਆਪਣੀ ਝੌਂਪੜੀ ਕਿਸ ਪਾਸੋਂ ਬਣਵਾਈ ਹੈ ? |
| ਤੋ ਪਹਿ ਦੁਗਣੀ ਮਜੂਰੀ ਦੈਹਉ ਮੋ ਕਉ ਬੇਢੀ ਦੇਹੁ ਬਤਾਈ ਹੋ ॥੧॥ | ਤੇਰੇ ਨਾਲੋਂ ਦੂਣੀ ਮਜ਼ਦੂਰੀ ਦੇਵਾਂਗੀ ਮੈਨੂੰ ਉਹ ਤਰਖਾਣ ਕਾਰੀਗਰ ਦੱਸ ਦੇਹ॥੧॥ |

| | |
|---|---|
| **ਰੀ ਬਾਈ ਬੇਢੀ ਦੇਨੁ ਨ ਜਾਈ ॥<br>ਦੇਖੁ ਬੇਢੀ ਰਹਿਓ ਸਮਾਈ ॥<br>ਹਮਾਰੈ ਬੇਢੀ ਪ੍ਰਾਨ ਅਧਾਰਾ ॥੧॥ ਰਹਾਉ ॥** | ਨਾਮਦੇਵ ਜੀ ਆਖਣ ਲੱਗੇ ਹੇ ਬੀਬੀ ! ਉਸ ਕਾਰੀਗਰ ਦਾ ਪਤਾ ਦੱਸਿਆ ਨਹੀਂ ਜਾ ਸਕਦਾ ਉਹ ਤਾਂ ਸਭ ਥਾਂ ਹੀ ਸਮਾਇਆ ਹੋਇਆ ਹੈ ਅਤੇ ਸਾਰਿਆਂ ਦੇ ਪ੍ਰਾਣਾਂ ਦਾ ਆਸਰਾ ਰੂਪ ਹੈ ॥੧॥ ਰਹਾਉ ॥ |
| **ਬੇਢੀ ਪ੍ਰੀਤਿ ਮਜੂਰੀ ਮਾਂਗੈ<br>ਜਉ ਕੋਊ ਛਾਨਿ ਛਵਾਵੈ ਹੋ ॥** | ਇਹ ਕਾਰੀਗਰ ਜੋ ਭੀ ਓਸ ਤੋਂ ਝੌਂਪੜੀ ਬਣਵਾਉਂਦਾ ਹੈ ਉਸ ਪਾਸੋਂ ਕੇਵਲ ਪਿਆਰ ਦੀ ਹੀ ਮਜ਼ਦੂਰੀ ਮੰਗਦਾ ਹੈ। |
| **ਲੋਗ ਕੁਟੰਬ ਸਭਹੁ ਤੇ ਤੋਰੈ<br>ਤਉ ਆਪਨ ਬੇਢੀ ਆਵੈ ਹੋ ॥੨॥** | ਪਿਆਰ ਭੀ ਇਹ ਕਿ ਸੰਸਾਰ ਦੇ ਸਾਕਾਂ ਸੰਬੰਧੀਆਂ ਨਾਲੋਂ ਮੋਹ ਤੋੜ ਕੇ ਓਸ ਦੇ ਨਾਲ ਜੁੜ ਜਾਵੇ ਤਦ ਓਹ ਆਪੇ ਹੀ ਆ ਜਾਂਦਾ ਹੈ ॥੨॥ |
| **ਐਸੋ ਬੇਢੀ ਬਰਨਿ ਨ ਸਾਕਉ<br>ਸਭ ਅੰਤਰ ਸਭ ਠਾਂਈ ਹੋ ॥** | ਇਹ ਐਸਾ ਕਾਰੀਗਰ ਹੈ ਜਿਸ ਦਾ ਇਕ ਟਿਕਾਣਾ ਤਾਂ ਦੱਸਿਆ ਨਹੀਂ ਜਾ ਸਕਦਾ, ਕਿਉਂਕਿ ਓਹ ਸਭਨਾਂ ਦੇ ਅੰਦਰ ਤੇ ਸਭ ਥਾਂ 'ਤੇ ਮੌਜੂਦ ਹੈ। |
| **ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ<br>ਪੂਛੇ ਕਹਨੁ ਨ ਜਾਈ ਹੋ ॥੩॥** | ਓਸ ਕਾਰੀਗਰ ਬਾਬਤ ਜੇ ਕੋਈ ਪੁੱਛੇ ਤਾਂ ਦੱਸਿਆ ਨਹੀਂ ਜਾ ਸਕਦਾ ਜਿਵੇਂ ਅੰਮ੍ਰਿਤ ਵਸਤੂ ਖਾ ਕੇ ਗੂੰਗਾ ਕੁਝ ਦੱਸ ਨਹੀਂ ਸਕਦਾ ॥੩॥ |
| **ਬੇਢੀ ਕੇ ਗੁਣ ਸੁਨਿ ਰੀ ਬਾਈ<br>ਜਲਧਿ ਬਾਂਧਿ ਧ੍ਰੂ ਥਾਪਿਓ ਹੋ ॥** | ਹੇ ਬੀਬੀ ! ਕਾਰੀਗਰ ਦੇ ਖ਼ਾਸ ਖ਼ਾਸ ਗੁਣ ਸੁਣ ਕਿ ਓਸ ਨੇ ਰਾਮ ਰੂਪ ਹੋ ਕੇ ਸਮੁੰਦਰ ਉੱਤੇ ਪੁਲ ਬੰਨ੍ਹ ਲਿਆ, ਧ੍ਰੂ ਭਗਤ ਨੂੰ ਅਟੱਲ ਪਦਵੀ 'ਤੇ ਬਿਠਾਲ ਦਿੱਤਾ ਹੈ। |
| **ਨਾਮੇ ਕੇ ਸੁਆਮੀ ਸੀਅ ਬਹੋਰੀ<br>ਲੰਕ ਭਭੀਖਣ ਆਪਿਓ ਹੋ ॥੪॥੨॥** | ਮੇਰੇ ਮਾਲਕ ਰਾਮ ਰੂਪ ਪ੍ਰਭੂ ਨੇ ਸੀਤਾ ਨੂੰ ਵਾਪਸ ਲੈ ਆਂਦਾ ਤੇ ਭਭੀਖਣ ਨੂੰ ਲੰਕਾ ਦਾ ਰਾਜ ਬਖ਼ਸ਼ ਦਿੱਤਾ ॥੪॥੨॥ |

***ਸਬਦੁ ਸਾਰ : "ਦੇਖੁ ਬੇਢੀ ਰਹਿਓ ਸਮਾਈ ॥"*** ਸਰਬ ਵਿਆਪਕ ਪ੍ਰਭੂ ਜਿਥੇ ਕਿਸੇ ਸੇਵਕ ਦੇ ਕਾਰਜ ਕਰਨ ਦੀ ਲੋੜ ਪੈਂਦੀ ਹੈ ਉਥੇ ਆਪ ਪੁੱਜ ਜਾਂਦਾ ਹੈ। ***"ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ ॥"*** (ਆਸਾ ਮ: ੫, ਪੰਨਾ ੪੦੩)

*Preet - deep love - and Parteet - deep faith are the hallmarks and essential qualities of a devotee. The care of such a devotee becomes a divine concern. Where such devotees dwell, a whole atmosphere of creativity obtains.*

## ਸੋਰਠਿ ਘਰੁ ੩ ॥

ਅਣਮੜਿਆ ਮੰਦਲੁ ਬਾਜੈ ॥ ਬਿਨੁ ਸਾਵਣ ਘਨਹਰੁ ਗਾਜੈ ॥ ਬਾਦਲ ਬਿਨੁ ਬਰਖਾ ਹੋਈ ॥ ਜਉ ਤਤੁ ਬਿਚਾਰੈ ਕੋਈ ॥੧॥ ਮੋ ਕਉ ਮਿਲਿਓ ਰਾਮੁ ਸਨੇਹੀ ॥ ਜਿਹ ਮਿਲਿਐ ਦੇਹ ਸੁਦੇਹੀ ॥੧॥ ਰਹਾਉ ॥ ਮਿਲਿ ਪਾਰਸ ਕੰਚਨੁ ਹੋਇਆ ॥ ਮੁਖ ਮਨਸਾ ਰਤਨੁ ਪਰੋਇਆ ॥ ਨਿਜ ਭਾਉ ਭਇਆ ਭ੍ਰਮੁ ਭਾਗਾ ॥ ਗੁਰ ਪੂਛੇ ਮਨੁ ਪਤੀਆਗਾ ॥੨॥ ਜਲ ਭੀਤਰਿ ਕੁੰਭ ਸਮਾਨਿਆ ॥ ਸਭ ਰਾਮੁ ਏਕੁ ਕਰਿ ਜਾਨਿਆ ॥ ਗੁਰ ਚੇਲੇ ਹੈ ਮਨੁ ਮਾਨਿਆ ॥ ਜਨ ਨਾਮੈ ਤਤੁ ਪਛਾਨਿਆ ॥੩॥੩॥

*ਸ੍ਰੀ ਗੁਰੂ ਗ੍ਰੰਥ ਪੰਨਾ ੬੫੭*

*ਸ਼ਬਦਾਰਥ :* ਅਣਮੜਿਆ=ਢੋਲ ਦੇ ਮੂੰਹ ਨੂੰ ਖੱਲ ਨਾਲ ਢੱਕ ਦੇਣ ਨੂੰ ਮੜ੍ਹਿਆ ਜਾਣਾ ਆਖਦੇ ਹਨ। ਮੰਦਲੁ=ਢੋਲ। ਘਨਹਰੁ=ਕਾਲੀਆਂ ਘਟਾਵਾਂ। ਤਤੁ=ਅਸਲ ਗੱਲ, ਸਿਧਾਂਤ। ਸਨੇਹੀ=ਪ੍ਰੇਮ ਸਰੂਪ। ਕੰਚਨੁ=ਸੋਨਾ। ਪਰੋਇਆ=ਪ੍ਰੋਤੇ ਜਾਣਾ, ਜੁੜ ਜਾਣਾ। ਨਿਜ=ਆਪਣਾ। ਭਾਉ=ਪ੍ਰੇਮ। ਭ੍ਰਮੁ=ਭੁਲੇਖਾ, ਭਰਮ। ਪਤੀਆਗਾ=ਪਤੀਜ ਗਿਆ, ਪ੍ਰਤੀਤ ਹੋ ਜਾਣਾ, ਭਰੋਸਾ ਹੋ ਜਾਣਾ। ਕੁੰਭ=ਘੜਾ। ਮਾਨਿਆ=ਮੰਨ ਗਿਆ, ਯਕੀਨ ਹੋ ਗਿਆ।

*ਸਾਰ ਭਾਵ :* ਗੁਰਾਂ ਦੇ ਮਿਲਾਪ ਦਾ ਫਲ।

| ਮੂਲ | ਅਰਥ |
|---|---|
| ਅਣਮੜਿਆ ਮੰਦਲੁ ਬਾਜੈ ॥ | ਮੇਰੇ ਮਨ ਰੂਪੀ ਢੋਲ ਵਿਚ, ਕਰਮ ਕਾਂਡਾਂ ਦੀ ਖੱਲ ਨਾਲ ਮੜ੍ਹੇ ਬਿਨਾਂ ਹੀ ਪ੍ਰਭੂ ਨਾਮ ਦੀ ਗੁੰਜਾਰ ਗੂੰਜ ਰਹੀ ਹੈ। |
| ਬਿਨੁ ਸਾਵਣ ਘਨਹਰੁ ਗਾਜੈ ॥ | ਸਾਵਣ ਰੁੱਤ ਦੇ ਬੱਦਲਾਂ ਦੀ ਘਟਾ ਭਾਵ ਘੋਰ ਤਪੱਸਿਆ ਤੋਂ ਬਿਨਾਂ ਹੀ ਮੋਰ ਰੂਪ ਮਨ ਪੈਲਾਂ ਪਾ ਰਿਹਾ ਹੈ। |

| | |
|---|---|
| **ਬਾਦਲ ਬਿਨੁ ਬਰਖਾ ਹੋਈ ॥** | ਹਠ ਯੋਗ ਰੂਪੀ ਬੱਦਲਾਂ ਤੋਂ ਬਿਨਾਂ ਹੀ ਗਿਆਨ ਅਵਸਥਾ ਵਿਚ ਤਤ ਵਸਤੂ ਦੇ ਗਿਆਨ ਦੀ ਬਾਰਸ਼ ਹੋ ਰਹੀ ਹੈ। |
| **ਜਉ ਤਤੁ ਬਿਚਾਰੈ ਕੋਈ ॥੧॥** | ਪਰ ਇਸ ਤੱਤ ਸਿਧਾਂਤ ਨੂੰ ਕੋਈ ਹੀ ਵਿਚਾਰਦਾ ਹੈ ॥੧॥ |
| **ਮੋ ਕਉ ਮਿਲਿਓ ਰਾਮੁ ਸਨੇਹੀ ॥ ਜਿਹ ਮਿਲਿਐ ਦੇਹ ਸੁਦੇਹੀ ॥੧॥ ਰਹਾਉ ॥** | ਮੈਨੂੰ ਪ੍ਰੇਮ ਸਰੂਪ ਪ੍ਰਭੂ ਦਾ ਮਿਲਾਪ ਹੋ ਗਿਆ ਹੈ ਜਿਸ ਕਰਕੇ ਮੇਰਾ ਤਨ ਮਨ ਪਵਿੱਤਰ ਹੋ ਗਿਆ ਹੈ ਭਾਵ ਸੁੰਦਰ ਹੋ ਗਿਆ ਹੈ ॥੧॥ ਰਹਾਉ ॥ |
| **ਮਿਲਿ ਪਾਰਸ ਕੰਚਨੁ ਹੋਇਆ ॥** | ਜਿਵੇਂ ਪਾਰਸ ਨਾਲ ਲੋਹਾ ਛੂਹ ਕੇ ਸੋਨਾ ਬਣ ਜਾਂਦਾ ਹੈ ਤਿਵੇਂ ਮੈਂ ਪ੍ਰਭੂ ਨਾਲ ਮਿਲ ਕੇ ਸੋਨੇ ਵਰਗਾ ਹੋ ਗਿਆ ਹਾਂ। |
| **ਮੁਖ ਮਨਸਾ ਰਤਨੁ ਪਰੋਇਆ ॥** | ਮੈਂ ਮਨ ਬਾਣੀ ਕਰਕੇ ਰਤਨ ਰੂਪ ਨਾਮ ਨਾਲ ਪਰੋਇਆ ਗਿਆ ਹਾਂ ਭਾਵ ਜੁੜ ਗਿਆ ਹਾਂ। |
| **ਨਿਜ ਭਾਉ ਭਇਆ ਭ੍ਰਮੁ ਭਾਗਾ ॥** | ਮੇਰੇ ਮਨ ਵਿਚ ਪ੍ਰਭੂ ਦਾ ਪ੍ਰੇਮ ਹੋ ਜਾਣ ਕਰਕੇ ਹੁਣ ਦਵੈਤ ਭਾਵ ਦਾ ਭੁਲੇਖਾ ਹੀ ਦੂਰ ਹੋ ਗਿਆ ਹੈ। |
| **ਗੁਰ ਪੂਛੇ ਮਨੁ ਪਤੀਆਗਾ ॥੨॥** | ਗੁਰਾਂ ਨੂੰ ਪੁੱਛ ਕੇ ਮਨ ਨੂੰ ਪੂਰਨ ਪ੍ਰਤੀਤ ਹੋ ਗਈ ਹੈ ਭਾਵ ਪੂਰਾ ਭਰੋਸਾ ਹੋ ਗਿਆ ਹੈ ॥੨॥ |
| **ਜਲ ਭੀਤਰਿ ਕੁੰਭ ਸਮਾਨਿਆ ॥** | ਜਿਵੇਂ ਪਾਣੀ ਵਿਚ ਪਾਇਆ ਹੋਇਆ ਘੜਾ ਉਸ ਦੇ ਵਿਚ ਹੀ ਮਿਲ ਜਾਂਦਾ ਹੈ। |
| **ਸਭ ਰਾਮੁ ਏਕੁ ਕਰਿ ਜਾਨਿਆ ॥** | ਇਸੇ ਤਰ੍ਹਾਂ ਸਭ ਵਿਚ ਇਕ ਰਾਮ ਹੀ ਰਮਿਆ ਹੋਇਆ ਜਾਣ ਲਿਆ ਹੈ। |
| **ਗੁਰ ਚੇਲੇ ਹੈ ਮਨੁ ਮਾਨਿਆ ॥** | ਹੁਣ ਗੁਰਾਂ ਦਾ ਮਨ ਭੀ ਆਪਣੇ ਸੇਵਕ ਉਪਰ ਮੰਨ ਗਿਆ ਹੈ ਭਾਵ ਪਤੀਜ ਗਿਆ ਹੈ। |
| **ਜਨ ਨਾਮੈ ਤਤੁ ਪਛਾਨਿਆ ॥੩॥੩॥** | ਕਿਉਂਕਿ ਸੇਵਕ ਨਾਮਦੇਵ ਨੇ ਅਸਲ ਸਿਧਾਂਤ ਰੂਪ ਤੱਤ ਵਸਤੂ ਨੂੰ ਜਾਣ ਲਿਆ ਹੈ ॥੩॥੩॥ |

*ਸਬਦੁ ਸਾਰ :* ਨਾਮਦੇਵ ਜੀ ਆਖਦੇ ਹਨ ਕਿ ਜਿਤਨਾ ਚਿਰ ਪੂਰਨ ਗੁਰਾਂ ਦਾ ਮਿਲਾਪ ਨਹੀਂ ਸੀ ਹੋਇਆ ਤਦੋਂ ਤਕ ਮੈਂ ਆਪਣੇ ਭਰਮ ਭੁਲੇਖੇ ਕਾਰਨ ਆਪਣੇ ਆਪ ਨੂੰ ਵੱਖਰਾ ਸਮਝਦਾ ਰਿਹਾ ਸਾਂ, ਪਰ ਜਦੋਂ ***"ਮੋ ਕਉ ਮਿਲਿਓ ਰਾਮੁ ਸਨੇਹੀ ॥"*** ਪਰਮਾਤਮਾ ਨੇ ਗੁਰਾਂ ਦਾ ਮਿਲਾਪ ਕਰਵਾ ਦਿੱਤਾ, ਤਦੋਂ ***"ਮਨੂਰੈ ਤੇ ਕੰਚਨ ਭਏ ਭਾਈ ਗੁਰੁ ਪਾਰਸੁ ਮੇਲਿ ਮਿਲਾਇ ॥"*** (ਸੋਰਠਿ ਮ: ੩, ਪੰਨਾ ੬੩੮) ਉਨ੍ਹਾਂ ਦੀ ਪਾਰਸ ਰੂਪ ਸੰਗਤ ਕਰਕੇ ਮਹਾਂ ਕਨਿਸ਼ਟ ਮੈਲ ਤੋਂ ਸੋਨੇ ਵਰਗਾ ਬਣ ਗਿਆ ਹਾਂ ਅਰ ਉਸ ਪ੍ਰਭੂ ਦੇ ਅਨੰਦ ਰਸ ਨੂੰ ਆਪਣੇ ਅੰਦਰ ਹੀ ਮਾਨਣ ਲੱਗ ਪਿਆ ਹਾਂ।

> *Gurbani accepts simran as the most significant spiritual activity. For one engrossed in Simran, the awareness of essence does not remain dependent upon any other existential props. Gur-shabad, the expression of the inexpressible, spontaneously begins to reverbrate in the whole being of the devotee. Simran becomes one with breathing.*

## ਰਾਗੁ ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ

### ੧ੴ ਸਤਿਗੁਰ ਪ੍ਰਸਾਦਿ ॥

ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ ॥ ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ ॥੧॥ ਮਾਧਵੇ ਕਿਆ ਕਹੀਐ ਭ੍ਰਮੁ ਐਸਾ ॥ ਜੈਸਾ ਮਾਨੀਐ ਹੋਇ ਨ ਤੈਸਾ ॥੧॥ ਰਹਾਉ ॥ ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ ॥ ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ ॥੨॥ ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ ਅਬ ਕਛੁ ਮਰਮੁ ਜਨਾਇਆ ॥ ਅਨਿਕ ਕਟਕ ਜੈਸੇ ਭੂਲਿ ਪਰੇ ਅਬ ਕਹਤੇ ਕਹਨੁ ਨ ਆਇਆ ॥੩॥ ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ ॥ ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ ॥੪॥੧॥

*ਸ੍ਰੀ ਗੁਰੂ ਗ੍ਰੰਥ ਪੰਨਾ ੬੫੭-੫੮*

***ਸ਼ਬਦਾਰਥ:*** ਹਮ=ਹਉਮੈ ਹੰਕਾਰ। ਤੂ=ਪ੍ਰਭੂ, ਪਰਮਾਤਮਾ। ਅਨਲ=ਹਵਾ, ਪਉਣ। ਅਗਮ=ਬਹੁਤ ਜ਼ਿਆਦਾ, ਤੂਫ਼ਾਨ। ਮਇ ਓਦਧਿ=ਸਮੁੰਦਰ। ਨਰਪਤਿ=ਰਾਜਾ। ਅਛਤ=ਹੁੰਦਿਆਂ ਸੁੰਦਿਆਂ। ਗਤਿ=ਹਾਲਤ। ਰਾਜ=ਰੱਸੀ। ਭੁਇਅੰਗ=ਸੱਪ। ਮਰਮੁ=ਭੇਤ, ਅਸਲ ਗੱਲ। ਜਨਾਇਆ=ਜਾਣਿਆ। ਕਟਕ=ਕੜੇ। ਹਾਥ ਪੈ ਨੇਰੈ=ਹੱਥ ਨਾਲੋਂ ਭੀ ਨਜ਼ਦੀਕ।

***ਸਾਰ ਭਾਵ:*** ਓਹ ਪਰਮਾਤਮਾ ਹੀ ਸਰਬ ਰੂਪਾਂ ਵਿਚ ਪ੍ਰਕਾਸ਼ਮਾਨ ਹੈ।

| ਮੂਲ | ਅਰਥ |
|---|---|
| **ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ ॥** | ਜਿਤਨਾ ਚਿਰ ਹਉਮੈ ਹੈ ਉਤਨਾ ਚਿਰ ਪ੍ਰਭੂ ਪ੍ਰਗਟ ਨਹੀਂ ਹੁੰਦਾ। ਜਦੋਂ ਪ੍ਰਭੂ ਪ੍ਰਗਟ ਹੋ ਜਾਵੇ ਤਦੋਂ ਹਉਮੈ ਨਹੀਂ ਰਹਿੰਦੀ। ਭਾਵ ਮੈਂ ਮੇਰੀ ਓਨਾ ਚਿਰ ਹੀ ਹੁੰਦੀ ਹੈ ਜਿੰਨਾ ਚਿਰ ਪ੍ਰਭੂ ਪ੍ਰਾਪਤੀ ਨਹੀਂ ਹੁੰਦੀ, ਜਦੋਂ ਓਸ ਦੀ ਪ੍ਰਾਪਤੀ ਹੋ ਜਾਦੀ ਹੈ ਤਦੋਂ ਮੈਂ ਮੇਰੀ ਰਹਿੰਦੀ ਹੀ ਨਹੀਂ। |

| | |
|---|---|
| ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ ॥੧॥ | ਜਿਵੇਂ ਪਉਣ ਦੇ ਤੂਫ਼ਾਨ ਨਾਲ ਸਮੁੰਦਰ ਵਿਚ ਲਹਿਰਾਂ ਉੱਠਦੀਆਂ ਹਨ ਪਰ ਤੂਫ਼ਾਨ ਮੁੱਕ ਜਾਣ ਪਰ ਸਮੁੰਦਰ ਦਾ ਪਾਣੀ ਤੇ ਸਮੁੰਦਰ ਦੀਆਂ ਲਹਿਰਾਂ ਪਾਣੀ ਵਿਚ ਹੀ ਪਾਣੀ ਹੋ ਜਾਂਦੀਆਂ ਹਨ, ਤਿਵੇਂ ਅਗਿਆਨਤਾ ਕਾਰਨ ਜੀਵ ਤੇ ਈਸ਼ਵਰ ਦੋ ਸਮਝੇ ਜਾਂਦੇ ਹਨ ਪਰ ਇਹ ਇਕੋ ਦੇ ਹੀ ਦੋ ਸਰੂਪ ਹਨ॥੧॥ |
| ਮਾਧਵੇ ਕਿਆ ਕਹੀਐ ਭ੍ਰਮੁ ਐਸਾ ॥ ਜੈਸਾ ਮਾਨੀਐ ਹੋਇ ਨ ਤੈਸਾ ॥ ੧॥ ਰਹਾਉ ॥ | ਹੇ ਮਾਇਆ ਦੇ ਪਤੀ ਪ੍ਰਭੂ! ਭਰਮ ਭੁਲੇਖੇ ਬਾਬਤ ਕੀ ਆਖਿਆ ਜਾਵੇ। ਜੋ ਕੁਝ ਸਮਝੀਦਾ ਹੈ, ਉਹ ਕੁਝ ਐਸਾ ਹੁੰਦਾ ਨਹੀਂ॥੧॥ ਰਹਾਉ ॥ |
| ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ ॥ | ਜਿਵੇਂ ਇਕ ਰਾਜਾ ਸਿੰਘਾਸਨ 'ਤੇ ਸੁੱਤਾ ਹੋਇਆ ਸੁਪਨੇ ਵਿਚ ਮੰਗਤਾ ਬਣ ਗਿਆ। |
| ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ ॥੨॥ | ਰਾਜ ਭਾਗ ਦੇ ਹੁੰਦਿਆਂ ਸੁੰਦਿਆਂ ਉਸ ਤੋਂ ਵਿੱਛੜ ਕੇ ਦੁੱਖ ਭੋਗਣ ਲੱਗਾ। ਉਸੇ ਤਰ੍ਹਾਂ ਸਾਡੀ ਹਾਲਤ ਹੋ ਗਈ ਹੈ ਕਿ ਅਸੀਂ ਸਤ ਚਿੱਤ ਅਨੰਦ ਸਰੂਪ ਹੁੰਦੇ ਹੋਏ ਭੀ ਅਗਿਆਨਤਾ ਕਾਰਨ ਤੈਥੋਂ ਵਿੱਛੜ ਕੇ ਦੁਖੀ ਹੋ ਰਹੇ ਹਾਂ॥੨॥ |
| ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ ਅਬ ਕਛੁ ਮਰਮੁ ਜਨਾਇਆ ॥ | ਜਿਵੇਂ ਰੱਸੀ ਨੂੰ ਸੱਪ ਸਮਝ ਕੇ ਘਾਬਰ ਜਾਈਦਾ ਹੈ ਤਿਵੇਂ ਅਗਿਆਨਤਾ ਕਾਰਨ ਅਸੀਂ ਆਪਣੇ ਆਪ ਨੂੰ ਜੀਵ ਸਮਝ ਕੇ ਭੁਲੇਖੇ ਵਿਚ ਪਏ ਹੋਏ ਹਾਂ, ਪਰ ਹੁਣ ਕੁਝ ਕੁ ਭੇਤ ਜਾਣਿਆ ਹੈ ਕਿ |
| ਅਨਿਕ ਕਟਕ ਜੈਸੇ ਭੂਲਿ ਪਰੇ ਅਬ ਕਹਤੇ ਕਹਨੁ ਨ ਆਇਆ ॥੩॥ | ਜਿਵੇਂ ਸੋਨੇ ਦੇ ਕਈ ਅਕਾਰਾਂ ਪ੍ਰਕਾਰਾਂ ਦੇ ਬਣੇ ਹੋਏ ਕੜਿਆਂ ਨੂੰ ਸੋਨੇ ਦੇ ਹੀ ਰੂਪ ਨੂੰ ਵੱਖ ਵੱਖ ਸਮਝਣ ਲੱਗ ਪੈਂਦਾ ਹਾਂ ਪਰ ਉਹ ਹੈਨ ਤਾਂ ਇਕੋ ਹੀ ਸੋਨੇ ਦੇ ਭਿੰਨ ਭਿੰਨ ਸਰੂਪ। ਇਵੇਂ ਹੀ ਸਭ ਜੀਵ ਜੰਤੂ ਤੇਰੇ ਹੀ ਰੂਪ ਹਨ। ਹੁਣ ਇਨ੍ਹਾਂ ਨੂੰ ਵੱਖ ਵੱਖ ਨਹੀਂ ਕਿਹਾ ਜਾ ਸਕਦਾ॥੩॥ |
| ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ ॥ | ਸਾਰਿਆਂ ਵਿਚ ਅਨੇਕ ਰੂਪ ਹੋ ਕੇ ਇਕੋ ਹੀ ਮਾਲਕ ਹੈ ਤੇ ਸਭ ਦੇ ਅੰਦਰ ਹੋ ਕੇ ਸਾਰੇ ਭੋਗ ਭੋਗਦਾ ਹੈ। |
| ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ ॥੪॥੧॥ | ਰਵਿਦਾਸ ਜੀ ਆਖਦੇ ਹਨ ਓਹ ਪਰੀਪੂਰਨ ਪਰਮਾਤਮਾ ਤਾਂ ਹੱਥ ਨਾਲੋਂ ਭੀ ਨੇੜੇ ਹੈ ਭਾਵ ਹੱਥ ਤਾਂ ਅਲੱਗ ਦਿਸਦਾ ਹੈ ਪਰ ਓਹ ਤਾਂ ਅੰਦਰ ਵਿਆਪਕ ਹੈ। ਸਹਿਜ ਭਾਵ ਨਾਲ ਹੀ ਓਸ ਦੀ ਪ੍ਰਾਪਤੀ ਹੋਈ ਕਿ ਹੋਈ ਹੀ ਸਮਝੋ। ਕੇਵਲ ਅਨੁਭਵਤਾ ਦੀ ਹੀ ਦੇਰ ਹੈ॥੪॥੧॥ |

ਸਬਦੁ ਸਾਰ : ***"ਜਬ ਹਮ ਹੋਤੇ ਤਬ ਤੂ ਨਾਹੀ"*** ਦਾ ਭਾਵ ਹੈ ਕਿ ਪ੍ਰਭੂ ਦਰਸ਼ਨ ਲਈ ਮਾਇਆ ਜਾਲ ਹਉਮੈ ਹੰਕਾਰ ਤੋਂ ਨਵਿਰਤ ਹੋਣਾ ਜ਼ਰੂਰੀ ਹੈ। ਜਿਵੇਂ ਕਿਸੇ ਬਰਤਨ ਵਿਚ ਦੂਸਰੀ ਵਸਤੂ ਤਾਂ ਹੀ ਪਾਈ ਜਾ ਸਕਦੀ ਹੈ ਜਦੋਂ ਪਹਿਲੀ ਇਕ ਪਾਸੇ ਕਰ ਲਈ ਜਾਵੇ ***"ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ ॥"*** (ਆਸਾ ਮ: ੨, ਪੰਨਾ ੪੭੪) ਇਸੇ ਤਰ੍ਹਾਂ ਹਉਮੈ ਹੰਕਾਰ ਦਾ ਅਛਾਦਿਆ ਹਿਰਦਾ ਪ੍ਰਭੂ ਪ੍ਰਕਾਸ਼ ਦੇ ਚਮਤਕਾਰ ਨੂੰ ਕਿਵੇਂ ਪ੍ਰਗਟਾਅ ਸਕਦਾ ਹੈ ਜਦ ਤਕ ਹਉਮੈ ਅਹੰਕਾਰ ਦਾ ਕਚਰਾ ਦੂਰ ਪਰ੍ਹੇ ਨਾ ਹੋ ਜਾਵੇ। ***"ਹਉ ਮੈ ਕਰੀ ਤਾਂ ਤੂ ਨਾਹੀ ਤੂ ਹੋਵਹਿ ਹਉ ਨਾਹਿ ॥"*** (ਮਾਰੂ ਸਲੋਕ ਮ: ੧, ਪੰਨਾ ੧੦੯੨-੯੩) ਜਿਤਨਾ ਚਿਰ ਹਉਮੈ ਹੈ ਉਤਨਾ ਚਿਰ ਓਹ ਪ੍ਰਭੂ ਪ੍ਰਕਾਸ਼ ਨਹੀਂ ਹੁੰਦਾ ਅਰ ਜਦ ਓਹ ਪ੍ਰਗਟ ਹੋ ਜਾਵੇ ਤਦ ਪ੍ਰਤੱਖ ਇਹੀ ਓਹ ਨਿਸ਼ਾਨੀ ਹੈ ਕਿ ਫੇਰ ਹਉਮੈ ਨਹੀਂ ਰਹਿੰਦੀ। ਉਹ ਗੁਰਮੁਖ ਨਿਰ ਅਭਿਮਾਨ ਹੋ ਕੇ ਨਿਮਰ ਭਾਵ ਨੂੰ ਗ੍ਰਹਿਣ ਕਰ ਲੈਂਦਾ ਹੈ। ਤਦ ***"ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ ॥ ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ ॥"*** (ਸਲੋਕ ਭਗਤ ਕਬੀਰ ਜੀਉ ਕੇ, ਪੰਨਾ ੧੩੬੭) ਉਸ ਦੇ ਨਿਰਮਲ ਮਨ ਉਪਰ ਪਰਮਾਤਮਾ ਦਾ ਪ੍ਰਕਾਸ਼ ਹੋ ਜਾਂਦਾ ਹੈ ਅਰ ***"ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ ॥ ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ ॥"*** (ਸਲੋਕ ਭਗਤ ਕਬੀਰ ਜੀਉ ਕੇ, ਪੰਨਾ ੧੩੭੫) ਫੇਰ ਦੁਬਿਧਾ ਦੂਰ ਹੋ ਜਾਂਦੀ ਹੈ ਅਰ ਇਕ ਤੂ ਹੀ ਤੂ ਨਜ਼ਰ ਆਉਣ ਲੱਗ ਜਾਂਦਾ ਹੈ। ਮੈਂ-ਮੇਰਾ ਤੇ ਤੂੰ-ਤੇਰਾ ਦਾ ਭੇਦ ਭਾਵ ਮੁੱਕ ਕੇ ਇਹ ਨਿਸਚੇ ਹੋ ਜਾਂਦਾ ਹੈ ਕਿ ਜਲ ਅਰ ਤਰੰਗ, ਸੋਨਾ ਅਰ ਸੋਨੇ ਦੇ ਕੜੇ, ਸਭ ਇਕੋ ਦੇ ਰੂਪ ਸਰੂਪ ਹਨ। ਜੀਵ ਆਤਮਾ ਤੇ ਪਰਮਾਤਮਾ ਆਖਣ ਨੂੰ ਹੀ ਦੋ ਹਨ ਪਰ ਅਸਲ ਵਿਚ ***"ਸਰਬ ਜੋਤਿ ਤੇਰੀ ਪਸਰਿ ਰਹੀ ॥ ਜਹ ਜਹ ਦੇਖਾ ਤਹ ਨਰਹਰੀ ॥"*** (ਰਾਮਕਲੀ ਮ: ੧, ਪੰਨਾ ੮੭੬) ਸਰਬ ਰੂਪਾਂ ਵਿਚ ਇਕੋ ਹੀ ਪ੍ਰਕਾਸ਼ ਰਹੀ ਅਨੰਤ ਤਰੰਗੀ ਜੋਤ ਹੈ।

*'I', 'me', 'my' are terms that express ego. They leave no space for any awareness of the essence. It is only with the grace of Guru and following the precepts given by Guru - the sacred word of the Guru - that we transcend our egos and become worthy recepients of the Divine-Eternal. We then realize that like little waves we attain a separate shape only for a short time, and even during that period we are never separated from the eternal flow of the Divine Essence. The acceptance of self mortality achieved through this spiritual realization liberates us from variou bonds that otherwise emasculate us because of the terror of ageing and death.*

*ਰਾਗੁ ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ*

**ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ ॥ ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ ॥੧॥ ਮਾਧਵੇ ਜਾਨਤ ਹਹੁ ਜੈਸੀ ਤੈਸੀ ॥ ਅਬ ਕਹਾ ਕਰਹੁਗੇ ਐਸੀ ॥੧॥ ਰਹਾਉ ॥ ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ ॥ ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ ॥੨॥ ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ ॥ ਮੋਹ ਪਟਲ ਸਭੁ ਜਗਤੁ ਬਿਆਪਿਓ ਭਗਤ ਨਹੀ ਸੰਤਾਪਾ ॥੩॥ ਕਹਿ ਰਵਿਦਾਸ ਭਗਤਿ ਇਕ ਬਾਢੀ ਅਬ ਇਹ ਕਾ ਸਿਉ ਕਹੀਐ ॥ ਜਾ ਕਾਰਨਿ ਹਮ ਤੁਮ ਆਰਾਧੇ ਸੋ ਦੁਖੁ ਅਜਹੂ ਸਹੀਐ ॥੪॥੨॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੫੮*

*ਸ਼ਬਦਾਰਥ:* ਮੋਹ ਫਾਸ=ਮੋਹ ਦੀ ਫਾਹੀ ਵਿਚ। ਬਧਨਿ=ਬੰਧਨ। ਜੈਸੀ ਤੈਸੀ=ਜਿਹੋ ਜਿਹੀ ਹੈ ਓਹੋ ਜਿਹੀ ਹੀ। ਐਸੀ=ਐਸੀ ਵੈਸੀ ਭਾਵ ਨਾ ਹੋਈ ਬਰਾਬਰ। ਮੀਨੁ=ਮੱਛੀ। ਫਾਂਕਿਓ=ਮੱਛੀ ਦੇ ਉਪਰਲੇ ਚੰਨੇ ਲਾਹੇ। ਕਾਟਿਓ=ਕੱਟ ਦਿੱਤੀ। ਬਹੁ ਬਾਨੀ=ਕਈ ਪ੍ਰਕਾਰ ਦੀ। ਖੰਡ ਖੰਡ=ਟੁਕੜੇ ਟੁਕੜੇ। ਆਪਨ ਬਾਪੈ=ਆਪਣਾ ਜ਼ਰ-ਖ਼ਰੀਦ ਬਾਪ। ਭਾਵਨ=ਭਾਵਨਾ, ਪ੍ਰੇਮ। ਪਟਲ=ਪਰਦਾ। ਸੰਤਾਪਾ=ਦੁੱਖ। ਬਾਢੀ=ਵਧ ਗਈ। ਦੁਖੁ=ਮੋਹ ਤਥਾ ਜਨਮ ਮਰਨ ਦਾ ਦੁੱਖ।

*ਸਾਰ ਭਾਵ:* ਹੇ ਪ੍ਰਭੂ! ਸਾਡਾ ਮੋਹ ਤੋਂ ਛੁਟਕਾਰਾ ਕਰੋ।

| ਮੂਲ | ਅਰਥ |
|---|---|
| **ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ ॥** | ਹੇ ਪ੍ਰਭੂ! ਜੇ ਅਸੀਂ ਮੋਹ ਦੀ ਫਾਹੀ ਵਿਚ ਬੱਧੇ ਹੋਏ ਹਾਂ ਤਾਂ ਅਸੀਂ ਭੀ ਤੈਨੂੰ ਪ੍ਰੇਮ ਦੇ ਬੰਧਨ ਵਿਚ ਬੰਨ੍ਹਿਆ ਹੋਇਆ ਹੈ। |
| **ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ ॥੧॥** | ਤੁਸੀਂ ਆਪ ਛੁੱਟਣ ਦਾ ਪ੍ਰਬੰਧ ਕਰੋ ਅਸੀਂ ਤਾਂ ਤੁਹਾਡਾ ਸਿਮਰਣ ਕਰ ਕੇ ਮੋਹ ਦੀ ਫਾਹੀ ਤੋਂ ਛੁੱਟ ਜਾਵਾਂਗੇ ॥੧॥ |

**ਮਾਧਵੇ ਜਾਨਤ ਹਹੁ ਜੈਸੀ ਤੈਸੀ ॥ ਅਬ ਕਹਾ ਕਰਹੁਗੇ ਐਸੀ ॥ ੧॥ ਰਹਾਉ ॥**

ਹੇ ਪ੍ਰਭੂ! ਜੇਹੋ ਜੇਹੀ ਮੇਰੀ ਪ੍ਰੀਤੀ ਹੈ, ਤੇਹੋ ਜੇਹੀ ਤੁਸੀਂ ਜਾਣਦੇ ਹੀ ਹੋ। ਹੁਣ ਤੁਸੀਂ ਉਸ ਨੂੰ ਐਸੀ ਵੈਸੀ ਭਾਵ ਨਾ ਹੋਣ ਬਰਾਬਰ ਕਿਵੇਂ ਕਰੋਗੇ ॥੧॥ ਰਹਾਉ ॥

**ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ ॥**

ਜਿਵੇਂ ਮੱਛੀ ਨੂੰ ਫੜ ਕੇ ਕੱਟ ਵੱਢ ਕੇ ਟੁਕੜੇ ਟੁਕੜੇ ਕਰ ਕੇ ਕਈ ਪ੍ਰਕਾਰ ਦੀ ਰਿੰਨ੍ਹ ਲਈ ਜਾਵੇ।

**ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ ॥੨॥**

ਛੋਟੇ ਛੋਟੇ ਟੁਕੜੇ ਕਰ ਕੇ ਖਾ ਭੀ ਲਈ ਹੋਵੇ ਪਰ ਉਸ ਦੀ ਪਾਣੀ ਨਾਲ ਪ੍ਰੀਤੀ ਹੋਣ ਕਰਕੇ ਪਾਣੀ ਦੀ ਪਿਆਸ ਨਹੀਂ ਬੁਝਦੀ। ਇਵੇਂ ਹੀ ਸਾਡੀ ਪ੍ਰੀਤੀ ਦੀ ਹਾਲਤ ਹੈ ॥੨॥

**ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ ॥**

ਹੇ ਪ੍ਰਭੂ! ਤੂੰ ਕਿਸੇ ਦਾ ਜ਼ਰ-ਖ਼ਰੀਦ ਬਾਪ ਤਾਂ ਨਹੀਂ ਜੋ ਤੈਨੂੰ ਕੋਈ ਕਬਜ਼ੇ ਹੇਠ ਰੱਖੇ। ਤੂੰ ਤਾਂ ਪ੍ਰੇਮ ਭਾਵਨਾ ਵਾਲੇ ਹਰੇਕ ਦਾ ਪ੍ਰਕਾਸ਼ਕ ਰੂਪ ਹੈਂ।

**ਮੋਹ ਪਟਲ ਸਭੁ ਜਗਤੁ ਬਿਆਪਿਓ ਭਗਤ ਨਹੀ ਸੰਤਾਪਾ ॥੩॥**

ਭਾਵੇਂ ਮੋਹ ਦਾ ਪਰਦਾ ਸਾਰੇ ਸੰਸਾਰ 'ਤੇ ਪਿਆ ਹੋਇਆ ਹੈ ਪਰ ਭਗਤਾਂ ਨੂੰ ਇਹ ਮੋਹ ਦੁੱਖ ਨਹੀਂ ਦਿੰਦਾ ॥੩॥

**ਕਹਿ ਰਵਿਦਾਸ ਭਗਤਿ ਇਕ ਬਾਢੀ ਅਬ ਇਹ ਕਾ ਸਿਉ ਕਹੀਐ ॥**

ਰਵਿਦਾਸ ਜੀ ਆਖਦੇ ਹਨ ਹੇ ਪ੍ਰਭੂ ਜੀ! ਸਾਡੀ ਭਗਤੀ ਤਾਂ ਤੁਹਾਡੇ ਨਾਲ ਬਹੁਤ ਵਧ ਗਈ ਹੈ। ਇਹ ਗੱਲ ਕਿਸੇ ਨੂੰ ਆਖਣ ਦੀ ਭੀ ਲੋੜ ਨਹੀਂ।

**ਜਾ ਕਾਰਨਿ ਹਮ ਤੁਮ ਆਰਾਧੇ ਸੋ ਦੁਖੁ ਅਜਹੂ ਸਹੀਐ ॥੪॥੨॥**

ਜਿਸ ਸਬੱਬ ਵਾਸਤੇ ਅਸੀਂ ਤੁਹਾਨੂੰ ਸਿਮਰਦੇ ਹਾਂ, ਕੀ ਉਹ ਮੋਹ ਦਾ ਦੁੱਖ ਅਜੇ ਭੀ ਸਹਿੰਦੇ ਰਹਾਂਗੇ! ਭਾਵ ਨਹੀਂ ਸਹਾਂਗੇ ॥੪॥੨॥

*ਸਬਦੁ ਸਾਰ:* ***"ਜਉ ਹਮ ਬਾਂਧੇ ਮੋਹ ਫਾਸ"*** ਦਾ ਭਾਵ ਹੈ ਕਿ ਹੇ ਪ੍ਰਭੂ! ***"ਮੋਹ ਠਗਉਲੀ ਪਾਇ ਕੈ ਤੁਧੁ ਆਪਹੁ ਜਗਤੁ ਖੁਆਇਆ ॥"*** (ਮਾਝ ਮ: ੧, ਪੰਨਾ ੧੩੮) ਤੂੰ ਆਪ ਹੀ ਸੰਸਾਰ ਨੂੰ ਮੋਹ ਦੀ ਠੱਗ ਬੂਟੀ ਲਾ ਕੇ ਖੱਜਲ ਕਰ ਰਿਹਾ ਹੈਂ। ਅਰ ਅਸਾਂ ਇਹ ਗੱਲ ਜਾਣ ਕੇ ਸੰਸਾਰਕ ਮੋਹ ਤੋਂ ਪਰ੍ਹੇ ਹਟ ਕੇ ਤੇਰੇ ਨਾਲ ਮੋਹ ਪਾ ਲਿਆ ਹੈ। ਮੋਹ ਭੀ ਇਤਨਾ, ਜਿਤਨਾ ਕਿ ਮੱਛੀ ਦਾ ਪਾਣੀ ਨਾਲ ਹੁੰਦਾ ਹੈ। ਉਹ ਮਰ ਖਪ ਕੇ ਭੀ ਪਾਣੀ ਪਾਣੀ ਹੀ ਕਰਦੀ ਹੈ।

ਕਿਰਪਾ ਕਰ ਕੇ ***"ਮੋਹ ਠਗਉਰੀ ਭਰਮੁ ਨਿਵਾਰਹਿ ॥"*** (ਮਾਰੂ ਮ: ੩, ਪੰਨਾ ੧੦੬੯) ਸਾਨੂੰ ਮੋਹ ਦੀ ਠੱਗ ਬੂਟੀ ਤੋਂ ਬਚਾਅ ਲਓ।

ਅਸੀਂ ਤਾਂ ਤੁਹਾਡੀ ਭਗਤੀ ਨਾਲ ਪ੍ਰੇਮ ਤਾਂ ਹੀ ਪਾਇਆ ਹੈ ਕਿ ਤੁਸੀਂ ***"ਮੋਹ ਮਗਨ ਕੂਪ ਅੰਧ ਤੇ ਨਾਨਕ ਗੁਰ ਕਾਢ ॥"*** (ਬਿਲਾਵਲੁ ਮ: ੫, ਪੰਨਾ ੮੧੬) ਮੋਹ ਦੇ ਅੰਨ੍ਹੇ ਖੂਹ ਵਿਚੋਂ ਕੱਢ ਲਵੋਗੇ ਪਰ ਜੇ ***"ਸੋ ਦੁਖੁ ਅਜਹੂ ਸਹੀਐ ॥"*** ਓਹ ਮੋਹ ਦਾ ਦੁੱਖ ਅਜੇ ਭੀ ਸਹਾਰਨਾ ਪਿਆ ਤਾਂ ***"ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ ॥"*** (ਬਿਲਾਵਲੁ ਸਧਨਾ, ਪੰਨਾ ੮੫੮) ਸ਼ੇਰ ਦੀ ਸ਼ਰਨ ਜਾਣ ਦਾ ਕੀ ਲਾਭ ਜੇ ਗਿੱਦੜ ਆ ਕੇ ਫਾਹ ਲਵੇ ? ਭਾਵ ਤੁਹਾਡੇ ਨਾਲ ਮੋਹ ਪਿਆਰ ਦਾ ਕੀ ਲਾਭ ਹੋਵੇਗਾ ਜੇ ਸੰਸਾਰਕ ਮੋਹ ਦੇ ਦੁੱਖ ਤੋਂ ਛੁਟਕਾਰਾ ਨਾ ਹੋਇਆ।

*'Moha' spells delusions. World infatuations build bondages. 'Simran' may enable us to rise above delusions and bondages. However, only divine awareness (gyan) brings full freedom.*

*ਰਾਗੁ ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ*

**ਦੂਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ ॥ ਰਾਜੇ ਇੰਦ੍ਰ ਸਮਸਰਿ ਗ੍ਰਿਹ ਆਸਨ ਬਿਨੁ ਹਰਿ ਭਗਤਿ ਕਹਹੁ ਕਿਹ ਲੇਖੈ ॥੧॥ ਨ ਬੀਚਾਰਿਓ ਰਾਜਾ ਰਾਮ ਕੋ ਰਸੁ ॥ ਜਿਹ ਰਸ ਅਨ ਰਸ ਬੀਸਰਿ ਜਾਹੀ ॥੧॥ ਰਹਾਉ ॥ ਜਾਨਿ ਅਜਾਨ ਭਏ ਹਮ ਬਾਵਰ ਸੋਚ ਅਸੋਚ ਦਿਵਸ ਜਾਹੀ ॥ ਇੰਦ੍ਰੀ ਸਬਲ ਨਿਬਲ ਬਿਬੇਕ ਬੁਧਿ ਪਰਮਾਰਥ ਪਰਵੇਸ ਨਹੀ ॥੨॥ ਕਹੀਅਤ ਆਨ ਅਚਰੀਅਤ ਅਨ ਕਛੁ ਸਮਝ ਨ ਪਰੈ ਅਪਰ ਮਾਇਆ ॥ ਕਹਿ ਰਵਿਦਾਸ ਉਦਾਸ ਦਾਸ ਮਤਿ ਪਰਹਰਿ ਕੋਪੁ ਕਰਹੁ ਜੀਅ ਦਇਆ ॥੩॥੩॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੫੮*

***ਸ਼ਬਦਾਰਥ :*** ਦੁਲਭ=ਮੁਸ਼ਕਲ ਨਾਲ ਪ੍ਰਾਪਤ ਹੋਣ ਵਾਲਾ। ਬਿਰਥਾ=ਨਿਸਫਲ, ਬੇਅਰਥ। ਅਬਿਬੇਕੈ=ਅਗਿਆਨਤਾ। ਸਮਸਰਿ=ਬਰਾਬਰ, ਵਰਗੇ। ਕਿਹ ਲੇਖੈ=ਕਿਸ ਕੰਮ। ਅਨ ਰਸ=ਹੋਰ ਸਵਾਦ। ਅਜਾਨ=ਅਨਜਾਣ। ਬਾਵਰ=ਕਮਲੇ। ਅਸੋਚ=ਸੋਚਣ ਤੋਂ ਪਰ੍ਹੇ, ਮੂਰਖ। ਸਬਲ=ਪਰਮ ਅਰਥ, ਤੱਤ ਵਸਤੂ। ਪਰਵੇਸ=ਦਾਖ਼ਲ ਹੋਣਾ, ਜਾਣਾ। ਆਨ=ਹੋਰ। ਅਚਰੀਅਤ=ਕਰਨਾ, ਕਰਤੱਵ। ਅਨ ਕਛੁ=ਕੁਝ ਹੋਰ। ਅਪਰ=ਅਪਾਰ, ਬੇਅੰਤ। ਪਰਹਰਿ=ਤਿਆਗ ਦੇਣਾ। ਕੋਪੁ=ਕ੍ਰੋਧ।

***ਸਾਰ ਭਾਵ:*** ਮਨੁੱਖਾ ਜਨਮ ਬੇਅੰਤ ਪੁੰਨਾਂ ਦਾ ਫਲ।

| ਮੂਲ | ਅਰਥ |
|---|---|
| **ਦੂਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ ॥** | ਇਹ ਦੁਰਲੱਭ ਮਨੁੱਖਾ ਜਨਮ ਕਈ ਪੁੰਨਾਂ ਦੇ ਫਲ ਬਦਲੇ ਪ੍ਰਾਪਤ ਹੋਇਆ ਹੈ ਪਰ ਅਗਿਆਨਤਾ ਕਾਰਨ ਇਸ ਦੀ ਮਹੱਤਤਾ ਤੋਂ ਜਾਣੂ ਨਾ ਹੋਣ ਕਰਕੇ ਅਜਾਂਈ ਜਾ ਰਿਹਾ ਹੈ। |
| **ਰਾਜੇ ਇੰਦ੍ਰ ਸਮਸਰਿ ਗ੍ਰਿਹ ਆਸਨ ਬਿਨੁ ਹਰਿ ਭਗਤਿ ਕਹਹੁ ਕਿਹ ਲੇਖੈ ॥੧॥** | ਜੇ ਇੰਦਰ ਰਾਜੇ ਵਰਗੇ ਤਖ਼ਤ ਸਥਾਨ ਭੀ ਹੋਣ ਪਰ ਪ੍ਰਭੂ ਦੀ ਭਗਤੀ ਤੋਂ ਬਗ਼ੈਰ ਇਹ ਸਭ ਕੁਝ ਕਿਸ ਕੰਮ ਭਾਵ ਬੇਅਰਥ ਹੀ ਹਨ ॥੧॥ |

| | |
|---|---|
| ਨ ਬੀਚਾਰਿਓ ਰਾਜਾ ਰਾਮ ਕੋ ਰਸੁ ॥ ਜਿਹ ਰਸ ਅਨ ਰਸ ਬੀਸਰਿ ਜਾਹੀ ॥੧॥ਰਹਾਉ ॥ | ਪ੍ਰਭੂ ਦੇ ਨਾਮ ਸਿਮਰਣ ਵਾਲੇ ਅਨੰਦ ਨੂੰ ਸੋਚਿਆ ਹੀ ਨਹੀਂ ਜਿਸ ਦੇ ਅਨੰਦ ਰਸ ਆ ਜਾਨ ਨਾਲ ਹੋਰ ਵਿਸ਼ੇ ਵਿਕਾਰਾਂ ਦੇ ਰਸ ਭੁੱਲ ਹੀ ਜਾਂਦੇ ਹਨ॥੧॥ ਰਹਾਉ ॥ |
| ਜਾਨਿ ਅਜਾਨ ਭਏ ਹਮ ਬਾਵਰ ਸੋਚ ਅਸੋਚ ਦਿਵਸ ਜਾਹੀ ॥ | ਸਭ ਕੁਝ ਜਾਣਦਿਆਂ ਹੋਇਆਂ ਭੀ ਅਨਜਾਣ ਤੇ ਕਮਲੇ ਬਣੇ ਹੋਏ ਹਾਂ। ਸੋਚਣ ਤੋਂ ਅਸੋਚ ਹੋ ਕੇ ਮੂਰਖਾਂ ਵਾਂਗ ਦਿਨ ਬਰਬਾਦ ਕਰ ਰਹੇ ਹਾਂ। |
| ਇੰਦ੍ਰੀ ਸਬਲ ਨਿਬਲ ਬਿਬੇਕ ਬੁਧਿ ਪਰਮਾਰਥ ਪਰਵੇਸ ਨਹੀ ॥੨॥ | ਵਿਸ਼ੇ ਇੰਦਰੀਆਂ ਜ਼ੋਰਾਵਰ ਹਨ ਤੇ ਵਿਚਾਰ ਕਰਨ ਵਾਲੀ ਗਿਆਨ ਇੰਦਰੀ ਕਮਜ਼ੋਰ ਹੈ ਇਸੇ ਕਰਕੇ ਤੱਤ ਵਸਤੂ ਵੱਲ ਜਾਂਦੀ ਹੀ ਨਹੀਂ॥੨॥ |
| ਕਹੀਅਤ ਆਨ ਅਚਰੀਅਤ ਅਨ ਕਛੁ ਸਮਝ ਨ ਪਰੈ ਅਪਰ ਮਾਇਆ ॥ | ਕਹੀਦਾ ਕੁਝ ਹੈ ਤੇ ਕਰੀਦਾ ਕੁਝ ਹੋਰ ਹੀ ਹੈ। ਇਸ ਮਾਇਆਵੀ ਜਾਲ ਦੀ ਵੀ ਕੁਝ ਸਮਝ ਹੀ ਨਹੀਂ ਪੈਂਦੀ। |
| ਕਹਿ ਰਵਿਦਾਸ ਉਦਾਸ ਦਾਸ ਮਤਿ ਪਰਹਰਿ ਕੋਪੁ ਕਰਹੁ ਜੀਅ ਦਇਆ ॥੩॥੩॥ | ਰਵਿਦਾਸ ਜੀ ਆਖਦੇ ਹਨ ਇਸ ਕਰਕੇ ਮੇਰੀ ਬੁੱਧੀ ਵਿਚ ਉਦਾਸੀ ਹੋ ਰਹੀ ਹੈ। ਹੇ ਪ੍ਰਭੂ! ਕ੍ਰੋਧ ਦੂਰ ਕਰ ਕੇ ਮੇਰੇ 'ਤੇ ਦਇਆ ਦ੍ਰਿਸ਼ਟੀ ਕਰੋ। ਭਾਵ ਮੈਨੂੰ ਸੁਮਤਿ ਬਖ਼ਸ਼ੋ ॥੩॥੩॥ |

ਸਬਦੁ ਸਾਰ : ***"ਦੁਲਭ ਜਨਮੁ ਪੁੰਨ ਫਲ ਪਾਇਓ"*** ਭਾਵ ਇਹ ਮਨੁੱਖਾ ਜਨਮ ਬਹੁਤ ਪੁੰਨਾਂ ਦੇ ਫਲ ਹੋਣ ਤਦ ਮੁਸ਼ਕਲ ਨਾਲ ਪ੍ਰਾਪਤ ਹੁੰਦਾ ਹੈ। ***"ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ ॥"*** (ਸਲੋਕ ਭਗਤ ਕਬੀਰ ਜੀਉ ਕੇ, ਪੰਨਾ ੧੩੬੬) ਇਹ ਮੁੜ ਮੁੜ ਕੇ ਨਹੀਂ ਮਿਲਣਾ। ਕਿਉਂਕਿ ***"ਲਖ ਚਉਰਾਸੀਹ ਜੋਨਿ ਭ੍ਰਮਾਇਆ ॥"*** (ਗਉੜੀ ਗੁਆਰੇਰੀ ਮਃ ੫, ਪੰਨਾ ੧੭੬) ਚਉਰਾਸੀ ਲੱਖ ਜੂਨਾਂ ਦੇ ਚੱਕਰ ਕੱਟਣ ਪਰ ਕਿਤੇ ਇਹ ਵਾਰੀ ਆਉਂਦੀ ਹੈ। ਇਹ ਮਨੁੱਖਾ ਦੇਹੀ ਹੀ ***"ਮਿਲੁ ਜਗਦੀਸ ਮਿਲਨ ਕੀ ਬਰੀਆ ॥"*** (ਪੰਨਾ ੧੭੬) ਪਰਮਾਤਮਾ ਨਾਲ ਅਭੇਦ ਹੋ ਜਾਣ ਦੀ ਵਾਰੀ ਹੈ, ਪਰ ਅਭਾਗ ਵੱਸ ਇਹ ਜੀਵ ਜਾਣਦਿਆਂ ਬੁਝਦਿਆਂ ਭੀ ਅਨਜਾਣਾਂ ਵਾਂਗ ਸੰਸਾਰਕ ਅਡੰਬਰਾਂ ਵਿਚ ਫਸ ਕੇ ਵਿਸ਼ੇ ਵਿਕਾਰਾਂ ਦੇ ਰਸਾਂ ਵਿਚ ਰਚ ਕੇ ਪ੍ਰਭੂ ਨਾਮ ਸਿਮਰਣ ਦੇ ਆਨੰਦ ਰਸ ਤੋਂ ਫਾਡੀ ਹੀ ਰਹਿ ਜਾਂਦਾ ਹੈ।

ਐ ਪਾਗਲ ਜੀਵ! ***"ਇਹੀ ਤੇਰਾ ਅਉਸਰੁ ਇਹ ਤੇਰੀ ਬਾਰ ॥"*** (ਭੈਰਉ ਕਬੀਰ, ਪੰਨਾ ੧੧੫੯) ਇਹ ਜੋ ਤੈਨੂੰ ਵਾਰੀ ਮਿਲੀ ਹੈ ਇਸ ਸਮੇਂ ਨੂੰ ਸਭਾਲ। ਨਹੀਂ ਤਾਂ ***"ਪਉੜੀ ਛੁੜਕੀ ਫਿਰਿ ਹਾਥਿ ਨ ਆਵੈ ਅਹਿਲਾ ਜਨਮੁ ਗਵਾਇਆ ॥"*** (ਬਿਲਾਵਲੁ ਮਃ ੩, ਪੰਨਾ ੭੯੬) ਪ੍ਰਭੂ ਮਿਲਾਪ ਵਾਲੀ ਜੋ ਇਹ ਮਨੁੱਖਾ ਜਨਮ ਦੀ ਪਉੜੀ ਹੱਥੋਂ ਨਿਕਲ ਗਈ ਤਾਂ ਫੇਰ ਤੇਰਾ ਇਹ ਜਨਮ ਬੇਅਰਥ ਹੀ ਚਲਾ ਜਾਵੇਗਾ।

*ਰਾਗੁ ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ*

**ਸੁਖ ਸਾਗਰੁ ਸੁਰਤਰ ਚਿੰਤਾਮਨਿ ਕਾਮਧੇਨੁ ਬਸਿ ਜਾ ਕੇ ॥ ਚਾਰਿ ਪਦਾਰਥ ਅਸਟ ਦਸਾ ਸਿਧਿ ਨਵ ਨਿਧਿ ਕਰ ਤਲ ਤਾ ਕੇ ॥੧॥ ਹਰਿ ਹਰਿ ਹਰਿ ਨ ਜਪਹਿ ਰਸਨਾ ॥ ਅਵਰ ਸਭ ਤਿਆਗਿ ਬਚਨ ਰਚਨਾ ॥੧॥ ਰਹਾਉ ॥ ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਖਰ ਮਾਂਹੀ ॥ ਬਿਆਸ ਬਿਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ ॥੨॥ ਸਹਜ ਸਮਾਧਿ ਉਪਾਧਿ ਰਹਤ ਫੁਨਿ ਬਡੈ ਭਾਗਿ ਲਿਵ ਲਾਗੀ ॥ ਕਹਿ ਰਵਿਦਾਸ ਪ੍ਰਗਾਸੁ ਰਿਦੈ ਧਰਿ ਜਨਮ ਮਰਨ ਭੈ ਭਾਗੀ ॥੩॥੪॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੫੮*

***ਸ਼ਬਦਾਰਥ:*** ਸੁਰਤਰ=ਸਵਰਗ ਦੇ ਬ੍ਰਿਛ, ਕਲਪ ਬ੍ਰਿਛ। ਚਿੰਤਾਮਨਿ=ਮਨ ਦੀ ਹਰੇਕ ਇੱਛਾ ਪੂਰੀ ਕਰਨ ਵਾਲੀ ਮਣੀ। ਕਾਮਧੇਨੁ=ਕਾਮਨਾ ਪੂਰਕ ਕਪਲਾ ਗਊ। ਕਰ ਤਲ=ਹੱਥ ਦੀ ਤਲੀ 'ਤੇ। ਬਚਨ ਰਚਨਾ=ਹੋਰ ਗੱਲਾਂ ਬਾਤਾਂ। ਸਰਿ=ਸਮਾਨ, ਬਰਾਬਰ। ਸਹਜ ਸਮਾਧਿ=ਆਤਮਕ ਸਥਿਰਤਾ। ਉਪਾਧਿ ਰਹਤ=ਆਧੀ, ਬਿਆਧੀ, ਉਪਾਧੀ ਆਦਿ ਸੰਕਟਾਂ ਤੋਂ ਬਚ ਕੇ। ਪ੍ਰਗਾਸੁ=ਪ੍ਰਕਾਸ਼। ਭੈ=ਡਰ। ਭਾਗੀ=ਦੂਰ ਹੋ ਗਏ।

***ਸਾਰ ਭਾਵ:*** ਸਿਮਰਣ ਹੀ ਸਭ ਤੋਂ ਉੱਤਮ ਹੈ।

| **ਮੂਲ** | **ਅਰਥ** |
|---|---|
| **ਸੁਖ ਸਾਗਰੁ ਸੁਰਤਰ ਚਿੰਤਾਮਨਿ ਕਾਮਧੇਨੁ ਬਸਿ ਜਾ ਕੇ ॥** | ਓਹ ਪਰਮਾਤਮਾ ਸੁਖਾਂ ਦਾ ਸਮੁੰਦਰ ਹੈ, ਕਲਪ ਬ੍ਰਿਛ ਵਾਂਗ ਮਨ ਇੱਛਤ ਫਲ ਪ੍ਰਦਾਤਾ ਹੈ ਅਰ ਕਾਮਨਾ ਪੂਰਨ ਕਰਨ ਵਾਲੀ ਕਪਲਾ ਗਊ ਜਿਸ ਦੇ ਅਧੀਨ ਹੈ। |
| **ਚਾਰਿ ਪਦਾਰਥ ਅਸਟ ਦਸਾ ਸਿਧਿ ਨਵ ਨਿਧਿ ਕਰ ਤਲ ਤਾ ਕੇ ॥੧॥** | ਧਰਮ, ਅਰਥ, ਕਾਮ, ਮੋਖ ਆਦਿ ਚਾਰ ਪਦਾਰਥ, ਅਠਾਰਾਂ ਸਿਧੀਆਂ ਤੇ ਕੁਬੇਰ ਦੇਵਤੇ ਦੀਆਂ ਨੌਂ ਨਿਧਾਂ ਜਿਸ ਦੇ ਹੱਥ ਦੀ ਤਲੀ ਉਪਰ ਹਨ ॥੧॥ |

| | |
|---|---|
| **ਹਰਿ ਹਰਿ ਹਰਿ ਨ ਜਪਹਿ ਰਸਨਾ ॥ ਅਵਰ ਸਭ ਤਿਆਗਿ ਬਚਨ ਰਚਨਾ ॥ ੧॥ ਰਹਾਉ ॥** | ਹੇ ਰਸਨਾ! ਹੋਰ ਬੇਅੰਤ ਗੱਲਾਂ ਬਾਤਾਂ ਕਰਨੀਆਂ ਛੱਡ ਕੇ ਮਨ ਬਾਣੀ ਸਰੀਰ ਕਰ ਕੇ ਹਰੀ ਪ੍ਰਭੂ ਦਾ ਜਾਪ ਕਿਉਂ ਨਹੀਂ ਕਰਦੀ ॥੧॥ ਰਹਾਉ ॥ |
| **ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਖਰ ਮਾਂਹੀ ॥** | ਅਨੇਕਾਂ ਮਹਾਂਭਾਰਤ ਆਦਿ ਪ੍ਰਸੰਗ ਅਤੇ ਵੇਦ ਸ਼ਾਸਤਰਾਂ ਦੀਆਂ ਵਿਧੀਆਂ ਆਦਿ ਇਹ ਸਾਰੀਆਂ ੩੪ ਅੱਖਰਾਂ ਵਿਚ ਭਾਵ ਲਿਖਤ ਵਿਚ ਹੀ ਹਨ। |
| **ਬਿਆਸ ਬਿਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ ॥੨॥** | ਰਿਖੀ ਬਿਆਸ ਜੀ ਨੇ ਸੋਚ ਸਮਝ ਕੇ ਇਹ ਤੱਤ ਕਿਹਾ ਹੈ ਕਿ ਰਾਮ ਨਾਮ ਸਿਮਰਣ ਦੇ ਬਰਾਬਰ ਹੋਰ ਕੋਈ ਸਾਧਨ ਨਹੀਂ ॥੨॥ |
| **ਸਹਜ ਸਮਾਧਿ ਉਪਾਧਿ ਰਹਤ ਫੁਨਿ ਬਡੈ ਭਾਗਿ ਲਿਵ ਲਾਗੀ ॥** | ਉਹ ਬੜਾ ਵਡਭਾਗਾ ਹੈ ਜਿਸ ਦੀ ਲਿਵ ਲੱਗੀ ਹੈ ਅਰ ਸਭ ਆਧੀਆਂ ਉਪਾਧੀਆਂ ਤੋਂ ਬਚ ਕੇ ਸਹਿਜ ਸਮਾਧੀ ਵਿਚ ਸਥਿਤ ਹੈ। |
| **ਕਹਿ ਰਵਿਦਾਸ ਪ੍ਰਗਾਸੁ ਰਿਦੈ ਧਰਿ ਜਨਮ ਮਰਨ ਭੈ ਭਾਗੀ ॥੩॥੪॥** | ਰਵਿਦਾਸ ਜੀ ਆਖਦੇ ਹਨ ਉਸ ਦੇ ਹਿਰਦੇ ਵਿਚ ਪ੍ਰਭੂ ਪ੍ਰਕਾਸ਼ ਹੋ ਜਾਣ ਕਰਕੇ ਉਸ ਦਾ ਜਨਮ ਮਰਨ ਦਾ ਡਰ ਦੂਰ ਹੋ ਗਿਆ ਹੈ ॥੩॥੪॥ |

*ਸਬਦੁ ਸਾਰ :* ***"ਹਰਿ ਹਰਿ ਹਰਿ ਨ ਜਪਹਿ ਰਸਨਾ ॥"*** ਭਾਵ ਭਗਤ ਰਵਿਦਾਸ ਜੀ ਜੀਵ ਆਤਮਾ ਨੂੰ ਸਾਵਧਾਨ ਕਰ ਰਹੇ ਹਨ ਕਿ ਐ ਮਨਾਂ! ***"ਸਰਬ ਸੁਖਾ ਕਾ ਦਾਤਾ ਸਤਿਗੁਰੁ ਤਾ ਕੀ ਸਰਨੀ ਪਾਈਐ ॥"*** (ਸੋਰਠਿ ਮ: ੫, ਪੰਨਾ ੬੩੦) ਜਿਹੜਾ ਪ੍ਰਭੂ ਸਾਰਿਆਂ ਸੁਖਾਂ ਦੇ ਦੇਣ ਵਾਲਾ ਹੈ, ਓਸ ਦੀ ਸ਼ਰਨ ਪ੍ਰਾਪਤ ਕਰ। ਵੇਦਾਂ, ਸ਼ਾਸਤਰਾਂ, ਸਿੰਮ੍ਰਤੀਆਂ ਆਦਿ ਦੀਆਂ ਵਿਧੀਆਂ ਤੇ ਉਕਤੀਆਂ ਯੁਕਤੀਆਂ ਤਿਆਗ ਕੇ ਵਾਹਿਗੁਰੂ ਦਾ ਨਾਮ ਸਿਮਰਣ ਹੀ ਸਭ ਤੋਂ ਉੱਤਮ ਸਾਧਨ ਹੈ। ਪ੍ਰਭੂ ਆਗਿਆ ਵਿਚ ਪ੍ਰਸੰਨ ਰਹਿ ਕੇ ***"ਸਰਬ ਸੁਖ ਆਨੰਦ ਮੰਗਲ ਰਸ ਮਾਨਿ ਗੋਬਿੰਦੈ ਆਗਿਓ ॥"*** (ਗਉੜੀ ਮਾਲਾ ਮ: ੫, ਪੰਨਾ ੨੧੪-੧੫) ਸਾਰੇ ਸੁਖ ਆਨੰਦ ਪ੍ਰਾਪਤ ਹੁੰਦੇ ਹਨ।

ਜਿਹੜੇ ਭੁੱਲੜ ਜੀਵ ਮਨੋ ਕਾਮਨਾਵਾਂ ਦੀ ਪੂਰਤੀ ਲਈ ਹੋਰ ਹੋਰ ਸਾਧਨ ਅਪਣਾਉਂਦੇ ਹਨ, ਉਨ੍ਹਾਂ ਲਈ ਗੁਰੂ ਉਪਦੇਸ਼ ਹੈ ਕਿ ***"ਐਸਾ ਪ੍ਰਭੁ ਤਿਆਗਿ ਅਵਰ ਕਤ ਲਾਗਹੁ ॥"*** (ਗਉੜੀ ਸੁਖਮਨੀ ਮ: ੫, ਪੰਨਾ ੨੭੦) ਸਮਰੱਥ ਪ੍ਰਭੂ ਨੂੰ ਵਿਸਾਰ ਕੇ ਹੋਰਥੇ ਕਿਉਂ ਭਟਕਦੇ ਹੋ?

***"ਮਨ ਇਛੇ ਸੇਈ ਫਲ ਪਾਏ ਹਰਿ ਕੀ ਕਥਾ ਸੁਹੇਲੀ ॥"*** (ਸੋਰਠਿ ਮ: ੫, ਪੰਨਾ ੬੧੬) ਜਿਹੜਾ ਹਰੀ ਦੇ ਨਾਮ ਦੀ ਕਥਾ ਕਰਦਾ ਅਰ ਸੁਣਦਾ ਹੈ ਉਸ ਨੂੰ ਮਨ ਇੱਛਤ ਪਦਾਰਥ ਪ੍ਰਾਪਤ ਹੁੰਦੇ ਹਨ। ਇਸ ਲਈ :

***"ਛੋਡਿ ਸਗਲ ਸਿਆਣਪਾ ਮਿਲਿ ਸਾਧ ਤਿਆਗਿ ਗੁਮਾਨੁ ॥"*** (ਮਾਰੂ ਮ: ੫, ਪੰਨਾ ੧੦੦੬) ਸਭ ਉਕਤੀਆਂ ਯੁਕਤੀਆਂ, ਗਤਿਵਿਧੀਆਂ ਆਦਿ ਨੂੰ ਛੱਡ ਕੇ ਸੰਤਾਂ ਮਹਾਤਮਾਂ ਦੀ ਸ਼ਰਨ ਆ ਕੇ ***"ਮਨ ਚਿੰਦੇ ਸਗਲੇ ਫਲ ਪਾਵਹੁ ਜੀਅ ਕੈ ਸੰਗਿ ਸਹਾਈ ॥"*** (ਸੋਰਠਿ ਮ: ੫, ਪੰਨਾ ੬੨੩) ਮਨ ਇੱਛਤ ਫਲ ਪ੍ਰਾਪਤ ਕਰੋ ਜੋ ਲੋਕ ਪ੍ਰਲੋਕ ਵਿਚ ਸਹਾਈ ਹੋਣਗੇ।

*In the hymn under meditation and in the one before we are given to understand that being endowed with senses of perception and organs of action, we are in a blessed state of becoming aware of the Truth of our being. Gur-shabad gives us the discipline of using our abilities truthfully. Thus we traverse the path of self-realization that runs from Baikhri (speech) to Madhyma (specific information) to Pashyanti (full knowledge) to para (awareness of the Absolute).*

*ਰਾਗੁ ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ*

**ਜਉ ਤੁਮ ਗਿਰਿਵਰ ਤਉ ਹਮ ਮੋਰਾ ॥ ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ ॥੧॥ ਮਾਧਵੇ ਤੁਮਨ ਤੋਰਹੁ ਤਉ ਹਮ ਨਹੀ ਤੋਰਹਿ ॥ ਤੁਮ ਸਿਉ ਤੋਰਿ ਕਵਨ ਸਿਉ ਜੋਰਹਿ ॥੧॥ ਰਹਾਉ ॥ ਜਉ ਤੁਮ ਦੀਵਰਾ ਤਉ ਹਮ ਬਾਤੀ ॥ ਜਉ ਤੁਮ ਤੀਰਥ ਤਉ ਹਮ ਜਾਤੀ ॥੨॥ ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥ ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥੩॥ ਜਹ ਜਹ ਜਾਉ ਤਹਾ ਤੇਰੀ ਸੇਵਾ ॥ ਤੁਮ ਸੋ ਠਾਕੁਰੁ ਅਉਰੁ ਨ ਦੇਵਾ ॥੪॥ ਤੁਮਰੇ ਭਜਨ ਕਟਹਿ ਜਮ ਫਾਂਸਾ ॥ ਭਗਤਿ ਹੇਤ ਗਾਵੈ ਰਵਿਦਾਸਾ ॥੫॥੫॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੫੮-੫੯*

*ਸ਼ਬਦਾਰਥ:* ਗਿਰਿਵਰ=ਉੱਤਮ ਪਹਾੜ, ਹਿਮਾਲਯ ਪਰਬਤ। ਤੁਮਨ ਤੋਰਹੁ=ਭਾਵੇਂ ਤੁਸੀਂ ਤੋੜਨਾ ਭੀ ਚਾਹੋ। ਦੀਵਰਾ=ਦੀਵਾ। ਬਾਤੀ=ਬੱਤੀ। ਜਾਤੀ=ਯਾਤਰੀ। ਜੋਰੀ=ਜੋੜੀ, ਲਾ ਲਈ। ਦੇਵਾ=ਦੇਵੀ ਦੇਵਤੇ।

*ਸਾਰ ਭਾਵ:* ਪ੍ਰਭੂ ਨਾਲ ਅਤਿ ਪ੍ਰੀਤੀ ਹੈ।

| ਮੂਲ | ਅਰਥ |
|---|---|
| **ਜਉ ਤੁਮ ਗਿਰਿਵਰ ਤਉ ਹਮ ਮੋਰਾ ॥** | ਹੇ ਪ੍ਰਭੂ ! ਜੇ ਤੁਸੀਂ ਉੱਤਮ ਪਰਬਤ ਰੂਪ ਹੋ ਤਾਂ ਅਸੀਂ ਦਾਸ ਤੁਹਾਡੇ ਮੋਰ ਰੂਪ ਬਣ ਕੇ ਪੈਲਾਂ ਪਾਵਾਂਗੇ। |
| **ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ ॥੧॥** | ਜੇ ਤੁਸੀਂ ਚੰਦਰਮਾ ਰੂਪ ਹੋ ਤਾਂ ਅਸੀਂ ਦਾਸ ਤੁਹਾਡੇ ਨਾਲ ਪ੍ਰੀਤ ਕਰਨ ਵਾਲੇ ਚਕੋਰ ਰੂਪ ਬਣ ਕੇ ਪੁਕਾਰ ਕਰਾਂਗੇ ॥੧॥ |
| **ਮਾਧਵੇ ਤੁਮਨ ਤੋਰਹੁ ਤਉ ਹਮ ਨਹੀ ਤੋਰਹਿ ॥** | ਹੇ ਪ੍ਰਭੂ ! ਜੇ ਤੁਸੀਂ ਤੋੜਨਾ ਚਾਹੋ ਭੀ ਪਰ ਅਸੀਂ ਨਹੀਂ ਤੋੜਨੀ। |
| **ਤੁਮ ਸਿਉ ਤੋਰਿ ਕਵਨ ਸਿਉ ਜੋਰਹਿ ॥੧॥ ਰਹਾਉ ॥** | ਤੁਹਾਡੇ ਨਾਲੋਂ ਤੋੜ ਕੇ ਹੋਰ ਕਿਸ ਨਾਲ ਪ੍ਰੀਤੀ ਲਾਉਣੀ ਹੈ ॥੧॥ ਰਹਾਉ ॥ |

| | |
|---|---|
| **ਜਉ ਤੁਮ ਦੀਵਰਾ ਤਉ ਹਮ ਬਾਤੀ ॥** | ਜੇ ਤੁਸੀਂ ਦੀਪਕ ਰੂਪ ਹੋ ਤਾਂ ਅਸੀਂ ਦਾਸ ਤੁਹਾਡੇ ਬੱਤੀ ਰੂਪ ਬਣਾਂਗੇ। |
| **ਜਉ ਤੁਮ ਤੀਰਥ ਤਉ ਹਮ ਜਾਤੀ ॥੨॥** | ਜੇ ਤੁਸੀਂ ਤੀਰਥ ਰੂਪ ਹੋ ਤਾਂ ਅਸੀਂ ਤੁਹਾਡੇ ਯਾਤਰੂ ਰੂਪ ਬਣਾਂਗੇ॥੨॥ |
| **ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥** | ਅਸਾਂ ਤਾਂ ਤੁਹਾਡੇ ਨਾਲ ਸੱਚੀ ਪ੍ਰੀਤੀ ਜੋੜੀ ਹੈ। |
| **ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥੩॥** | ਤੁਹਾਡੇ ਨਾਲ ਪ੍ਰੀਤ ਲਾ ਕੇ ਹੋਰਨਾਂ ਨਾਲੋਂ ਤਾਂ ਤੋੜ ਹੀ ਲਈ ਹੈ॥੩॥ |
| **ਜਹ ਜਹ ਜਾਉ ਤਹਾ ਤੇਰੀ ਸੇਵਾ ॥** | ਤੁਸੀਂ ਜਿਥੇ ਜਿਥੇ ਜਾਓਗੇ ਅਸੀਂ ਉਥੇ ਉਥੇ ਹੀ ਤੁਹਾਡੇ ਸੇਵਕ ਬਣ ਕੇ ਸੇਵਾ ਕਰਾਂਗੇ। |
| **ਤੁਮ ਸੋ ਠਾਕੁਰੁ ਅਉਰੁ ਨ ਦੇਵਾ ॥੪॥** | ਤੁਹਾਡੇ ਵਰਗਾ ਮਾਲਕ ਹੋਰ ਕੋਈ ਦੇਵੀ ਦੇਵਤਾ ਨਹੀਂ ਹੈ॥੪॥ |
| **ਤੁਮਰੇ ਭਜਨ ਕਟਹਿ ਜਮ ਫਾਂਸਾ ॥** | ਤੁਹਾਡਾ ਨਾਮ ਸਿਮਰਣ ਹੀ ਜਮਾਂ ਦੀ ਫਾਹੀ ਕੱਟਣ ਵਾਲਾ ਹੈ। |
| **ਭਗਤਿ ਹੇਤ ਗਾਵੈ ਰਵਿਦਾਸਾ ॥੫॥੫॥** | ਭਗਤੀ ਨਾਲ ਪ੍ਰੇਮ ਕਰ ਕੇ ਰਵਿਦਾਸ ਜਸ ਗਾਇਨ ਕਰਦਾ ਹੈ॥੫॥੫॥ |

***ਸਬਦੁ ਸਾਰ:*** ***"ਮਾਧਵੇ ਤੁਮਨ ਤੋਰਹੁ ਤਉ ਹਮ ਨਹੀ ਤੋਰਹਿ ॥"*** ਤੋਂ ਭਾਵ ਹੈ ਕਿ ਹੇ ਪ੍ਰਭੂ! ਜੇ ਤੁਸੀਂ ਸਾਨੂੰ ਪਰ੍ਹੇ ਪਰ੍ਹੇ ਕਰਨਾ ਭੀ ਚਾਹੋ ਤਾਂ ਅਸੀਂ ਪਰ੍ਹੇ ਨਹੀਂ ਹੋਣਾ। ਹੇ ਪ੍ਰਭੂ! ***"ਜੇ ਪਾਸਿ ਬਹਾਲਹਿ ਤਾ ਤੁਝਹਿ ਅਰਾਧੀ ਜੇ ਮਾਰਿ ਕਢਹਿ ਭੀ ਧਿਆਈ ॥"*** (ਸੂਹੀ ਮ: ੪, ਪੰਨਾ ੭੫੭) ਜੇ ਤੁਸੀਂ ਆਪਣੇ ਪਾਸ ਬਠਾਲ ਲਉ ਤਾਂ ਭੀ ਅਸੀਂ ਤੁਹਾਨੂੰ ਹੀ ਯਾਦ ਕਰਾਂਗੇ ਪਰ ਜੇ ਕਿਸੇ ਕਾਰਨ ਮਾਰ ਕੇ ਕੱਢ ਵੀ ਦੇਵੋਂ ਤਦ ਭੀ ਤੁਹਾਨੂੰ ਹੀ ਆਰਾਧਣਾ ਹੈ। ਭਾਵ ਇਹ ਕਿ ਜੇ ਸਾਨੂੰ ਦੁਰਕਾਰ ਭੀ ਦੇਵੋ ਤਾਂ ਭੀ ਅਸੀਂ ਤੇਰੇ ਹੀ ਸੇਵਕ ਹਾਂ।

ਕਈ ਸੱਜਣ ਇਸ ਤੁਕ ਦਾ ਪਾਠ 'ਤੁਮ ਨ ਤੋਰਹੁ' ਕਰਦੇ ਹਨ। ਅਖੇ! ਜੇ ਤੁਸੀਂ ਨਾ ਤੋੜੋ ਤਦ ਅਸੀਂ ਭੀ ਨਹੀਂ ਤੋੜਾਂਗੇ। ਇਹ ਤਾਂ ਬੜੀ ਬਰਾਬਰੀ ਦੀ ਸ਼ਰਤ ਹੈ ਕਿ ਜੇ ਤੁਸੀਂ ਵਿਗਾੜ ਨਾ ਪਾਇਆ ਤਾਂ ਅਸੀਂ ਭੀ ਵਿਗਾੜ ਨਹੀਂ ਪਾਵਾਂਗੇ। ਇਸ ਦਾ ਅਰਥ ਇਹ ਹੋਇਆ ਕਿ 'ਸਾਵੀਂ ਤੋਲ ਤੁਲੇਗੀ' ਪਰ ਪ੍ਰਭੂ ਨਾਲ ਅਸੀਂ ਸਾਵਾਂ ਵੱਟਾ ਨਹੀਂ ਰੱਖ ਸਕਦੇ। ਜਗਿਆਸੂ ਦੀ ਤਾਂ ਅਵਸਥਾ ਐਸੀ ਹੁੰਦੀ ਹੈ ਕਿ ***"ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ ॥"*** (ਪੰਨਾ ੭੫੭) ਓਸੇ ਪ੍ਰਭੂ ਦੀ

ਰਜ਼ਾ ਵਿਚ ਪ੍ਰਸੰਨ ਰਹਿਣਾ। ਜੇ ਅਸੀਂ ਵੱਟਾ ਸੱਟਾ ਕਰਨ ਵਾਲਾ ਵਤੀਰਾ ਅਖ਼ਤਿਆਰ ਕਰੀਏ ਤਦ ਜਗਿਆਸੂ ਤਥਾ ਸੇਵਕ ਅਖਵਾਉਣ ਦਾ ਸਾਨੂੰ ਕੋਈ ਹੱਕ ਨਹੀਂ।

ਸਿਧਾਂਤ ਇਹ ਹੈ ਕਿ ਹੇ ਪ੍ਰਭੂ! ਜੇ ਤੁਸੀਂ ਸਾਡੇ ਨਾਲ ਪ੍ਰੀਤੀ ਨਹੀਂ ਭੀ ਰੱਖਣੀ ਚਾਹੋਗੇ ਤਾਂ ਭੀ ਅਸੀਂ ਆਪਣੀ ਪ੍ਰੀਤੀ ਵਿਚ ਕੋਈ ਭੰਗਣਾ ਨਹੀਂ ਪਾਉਣੀ। ਕਿਉਂਕਿ ***"ਹਉ ਨਾ ਛੋਡਉ ਕੰਤ ਪਾਸਰਾ ॥ ਸਦਾ ਰੰਗੀਲਾ ਲਾਲੁ ਪਿਆਰਾ ਏਹੁ ਮਹਿੰਜਾ ਆਸਰਾ ॥"*** (ਸੂਹੀ ਮ: ੫, ਪੰਨਾ ੭੬੧) ਅਸੀਂ ਤੁਹਾਡੀ ਸ਼ਰਨ ਨਹੀਂ ਤਿਆਗਣੀ ਕਿਉਂਕਿ ਸਾਨੂੰ ਤਾਂ ਤੁਹਾਡਾ ਹੀ ਆਸਰਾ ਹੈ। ਅਰ ਇਹੋ ਹੀ ਪ੍ਰਾਰਥਨਾ ਹੈ ਕਿ ***"ਜੇ ਤੂ ਤੁਠਾ ਕ੍ਰਿਪਾ ਨਿਧਾਨ ਨਾ ਦੂਜਾ ਵੇਖਾਲਿ ॥ ਏਹਾ ਪਾਈ ਮੂ ਦਾਤੜੀ ਨਿਤ ਹਿਰਦੈ ਰਖਾ ਸਮਾਲਿ ॥"*** (ਪੰਨਾ ੭੬੧) ਹੇ ਪ੍ਰਭੂ! ਹੁਣ ਫਿਟਕਾਰ ਕੇ ਕਿਸੇ ਹੋਰਸ ਪਾਸੇ ਦੀ ਝਾਕ ਨਾ ਰਖਾਉ। ਅਸੀਂ ਤਾਂ ***"ਹੋਇ ਨਿਮਾਣੀ ਢਹਿ ਪਈ ਮਿਲਿਆ ਸਹਜਿ ਸੁਭਾਇ ॥"*** (ਪੰਨਾ ੭੬੧) ਤੁਹਾਡੇ ਚਰਨਾਂ ਵਿਚ ਆ ਡਿੱਗੇ ਹਾਂ ***"ਜੇ ਭੁਲੀ ਜੇ ਚੁਕੀ ਸਾਂਈ ਭੀ ਤਹਿੰਜੀ ਕਾਢੀਆ ॥"*** (ਪੰਨਾ ੭੬੧) ਅਸੀਂ ਭੁੱਲਣਹਾਰ ਹਾਂ ਪਰ ਤਦ ਭੀ ਤੁਹਾਡੇ ਹੀ ਕਹੇ ਜਾਂਦੇ ਹਾਂ। ਸਾਡੇ ਅਉਗਣ ਨਾ ਚਿਤਾਰੋ।

*Unconditional love is the only way to relate to the Almighty Akal Purakh - Vaheguru. The individual self is related to the universal whole in an inseparable way. It cannot exist apart from the essence which, may not always be accessible at the level of expression.*

*ਰਾਗੁ ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ*

**ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ ॥ ਹਾਡ ਮਾਸ ਨਾੜੀਂ ਕੋ ਪਿੰਜਰੁ ਪੰਖੀ ਬਸੈ ਬਿਚਾਰਾ ॥੧॥ ਪ੍ਰਾਨੀ ਕਿਆ ਮੇਰਾ ਕਿਆ ਤੇਰਾ ॥ ਜੈਸੇ ਤਰਵਰ ਪੰਖਿ ਬਸੇਰਾ ॥੧॥ ਰਹਾਉ ॥ ਰਾਖਹੁ ਕੰਧ ਉਸਾਰਹੁ ਨੀਵਾਂ ॥ ਸਾਢੇ ਤੀਨਿ ਹਾਥ ਤੇਰੀ ਸੀਵਾਂ ॥੨॥ ਬੰਕੇ ਬਾਲ ਪਾਗ ਸਿਰਿ ਡੇਰੀ ॥ ਇਹੁ ਤਨੁ ਹੋਇਗੋ ਭਸਮ ਕੀ ਢੇਰੀ ॥੩॥ ਊਚੇ ਮੰਦਰ ਸੁੰਦਰ ਨਾਰੀ ॥ ਰਾਮ ਨਾਮ ਬਿਨੁ ਬਾਜੀ ਹਾਰੀ ॥੪॥ ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ ਜਨਮੁ ਹਮਾਰਾ ॥ ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ ॥੫॥੬॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੫੯*

***ਸ਼ਬਦਾਰਥ:*** ਥੰਭਾ=ਥੰਮ੍ਹ, ਆਸਰਾ। ਰਕਤ=ਮਾਤਾ ਦੀ ਰਜ। ਬੁੰਦ=ਪਿਤਾ ਦਾ ਵੀਰਜ। ਤਰਵਰ=ਬ੍ਰਿਛ, ਦਰਖਤ। ਪੰਖਿ=ਪੰਛੀ। ਬਸੇਰਾ=ਵਾਸਾ। ਨੀਵਾਂ=ਨੀਹਾਂ। ਸੀਵਾਂ=ਸੀਮਾ, ਥਾਂ, ਟਿਕਾਣਾ। ਬੰਕੇ=ਬਾਂਕੇ, ਸੁੰਦਰ। ਬਾਲ=ਕੇਸ, ਵਾਲ। ਪਾਗ=ਪੱਗ, ਸਾਫਾ। ਡੇਰੀ=ਸੁੰਦਰ, ਵਿੰਗੀ, ਟੇਢੀ। ਢੇਰੀ=ਢੇਰ। ਓਛਾ=ਹੋਛਿਆਂ ਭਾਵ ਨੀਵਾਂ। ਪਾਂਤਿ=ਪੰਗਤ, ਸਾਕ ਅੰਗ। ਚਮਾਰਾ=ਚੰਮ ਦਾ ਕੰਮ ਕਰਨ ਵਾਲਾ।

*ਸਾਰ ਭਾਵ:* ਮਨੁੱਖਾ ਦੇਹੀ ਥਿਰ ਨਹੀਂ ਰਹਿੰਦੀ।

| **ਮੂਲ** | **ਅਰਥ** |
|---|---|
| **ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ ॥** | ਸਰੀਰ ਰੂਪੀ ਪਾਣੀ ਦੀ ਕੰਧ ਨੂੰ ਪਾਉਣ ਭਾਵ ਸ੍ਵਾਸਾਂ ਦਾ ਆਸਰਾ ਦੇ ਕੇ ਅਤੇ ਮਾਤਾ ਦੀ ਰਜ ਤੇ ਪਿਤਾ ਦਾ ਵੀਰਜ ਰੂਪ ਗਾਰਾ ਲਗਾ ਕੇ। |
| **ਹਾਡ ਮਾਸ ਨਾੜੀਂ ਕੋ ਪਿੰਜਰੁ ਪੰਖੀ ਬਸੈ ਬਿਚਾਰਾ ॥੧॥** | ਹੱਡੀਆਂ ਮਾਸ ਤੇ ਨਾੜਾਂ ਦਾ ਪਿੰਜਰ ਭਾਵ ਸਰੀਰ ਬਣਾਇਆ ਹੈ ਜਿਸ ਵਿਚ ਜੀਵਾਤਮਾ ਰੂਪ ਪੰਛੀ ਵੱਸ ਰਿਹਾ ਹੈ॥੧॥ |
| **ਪ੍ਰਾਨੀ ਕਿਆ ਮੇਰਾ ਕਿਆ ਤੇਰਾ ॥** | ਹੇ ਜੀਵ! ਇਸ ਵਿਚ ਤੇਰਾ ਤੇ ਮੇਰਾ ਕੀ ਹੈ। ਭਾਵ ਕੁਝ ਵੀ ਆਪਣਾ ਨਹੀਂ। |

| | |
|---|---|
| ਜੈਸੇ ਤਰਵਰ ਪੰਖਿ ਬਸੇਰਾ ॥੧॥ ਰਹਾਉ ॥ | ਜਿਵੇਂ ਬ੍ਰਿਛ ਉਪਰ ਪੰਛੀਆਂ ਦਾ ਰੈਣ ਬਸੇਰਾ ਹੁੰਦਾ ਹੈ ਇਵੇਂ ਹੀ ਇਹ ਬ੍ਰਿਛ ਰੂਪ ਸਰੀਰ ਵਿਚ ਜੀਵ ਪੰਛੀ ਦਾ ਬਸੇਰਾ ਹੈ ॥੧॥ ਰਹਾਉ ॥ |
| ਰਾਖਹੁ ਕੰਧ ਉਸਾਰਹੁ ਨੀਵਾਂ ॥ | ਪਰ ਤੂੰ ਇਸ ਟਿਕਾਣੇ ਨੂੰ ਆਪਣਾ ਸਮਝ ਕੇ ਨੀਹਾਂ ਰੱਖ ਕੇ ਕੰਧਾਂ ਉਸਾਰ ਰਿਹਾ ਹੈਂ। |
| ਸਾਢੇ ਤੀਨਿ ਹਾਥ ਤੇਰੀ ਸੀਵਾਂ ॥੨॥ | ਤੇਰੀ ਸੀਮਾ ਭਾਵ ਹੱਦ ਤਾਂ ਸਿਰਫ਼ ਸਾਢੇ ਤਿੰਨ ਹੱਥ ਦੀ ਹੈ ਅਰਥਾਤ ਸਾਢੇ ਤਿੰਨ ਹੱਥ ਥਾਂ ਹੀ ਅਖ਼ੀਰ ਤੇ ਹੈ ॥੨॥ |
| ਬੰਕੇ ਬਾਲ ਪਾਗ ਸਿਰਿ ਡੇਰੀ ॥ | ਤੂੰ ਕੇਸਾਂ ਨੂੰ ਸੰਵਾਰ ਕੇ ਸਿਰ ਉੱਤੇ ਬੜੀ ਸੁੰਦਰ ਵਿੰਗੀ ਟੇਢੀ ਪੱਗ ਬੰਨ੍ਹਦਾ ਹੈਂ। |
| ਇਹੁ ਤਨੁ ਹੋਇਗੋ ਭਸਮ ਕੀ ਢੇਰੀ ॥੩॥ | ਪਰ ਤੈਨੂੰ ਇਹ ਪਤਾ ਨਹੀਂ ਕਿ ਤੇਰਾ ਇਹ ਸਰੀਰ ਤਾਂ ਅੰਤ ਨੂੰ ਸੁਆਹ ਦੀ ਢੇਰੀ ਹੋ ਜਾਣਾ ਹੈ ॥੩॥ |
| ਊਚੇ ਮੰਦਰ ਸੁੰਦਰ ਨਾਰੀ ॥ | ਉੱਚੇ ਉੱਚੇ ਮਹੱਲ ਅਟਾਰੀਆਂ ਤੇ ਖ਼ੂਬਸੂਰਤ ਔਰਤਾਂ ਵਿਚ ਪਰਚਿਆ ਪਿਆ ਹੈਂ। |
| ਰਾਮ ਨਾਮ ਬਿਨੁ ਬਾਜੀ ਹਾਰੀ ॥੪॥ | ਰਾਮ ਦਾ ਨਾਮ ਸਿਮਰਣ ਵੱਲੋਂ ਤੂੰ ਮਨੁੱਖਾ ਜਨਮ ਦੇ ਲਾਹੇ ਰੂਪ ਪ੍ਰਾਪਤੀ ਦੀ ਬਾਜ਼ੀ ਹੀ ਹਾਰ ਗਿਆ ਹੈਂ ॥੪॥ |
| ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ ਜਨਮੁ ਹਮਾਰਾ ॥ | ਹੇ ਪ੍ਰਭੂ! ਮੇਰੀ ਚਮਾਰ ਜਾਤ ਨੀਵੀਂ ਹੈ ਮੇਰੀ ਸੰਗਤ ਪੰਗਤ ਨੀਵਿਆਂ ਨਾਲ ਹੈ ਤੇ ਮੇਰਾ ਜਨਮ ਭੀ ਹੋਛਿਆਂ ਵਰਗਾ ਭਾਵ ਨੀਵੇਂ ਘਰ ਦਾ ਹੈ। |
| ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ ॥੫॥੬॥ | ਹੇ ਰਾਮ ਚੰਦ੍ਰ ਰਾਜਾ, ਰੋਮ ਰੋਮ 'ਚ ਰਮੇ ਹੋਏ! ਮੈਂ ਚਮਿਆਰ ਤੇਰੀ ਸ਼ਰਨੀਂ ਆਇਆ ਹਾਂ। ਮੈਨੂੰ ਬਖ਼ਸ਼ ਲਓ ॥੫॥੬॥ |

*ਸਬਦੁ ਸਾਰ :* ***"ਹਾਡ ਮਾਸ ਨਾੜੀ ਕੋ ਪਿੰਜਰੁ"*** ਭਾਵ ਹੇ ਜੀਵ! ਤੇਰੇ ਸਰੀਰ ਦੀ ਬਣਤਰ ਤਾਂ ਇਹ ਹੈ ਕਿ ਸਰੀਰ ਦੀ ਚਮੜੀ ਪਾਣੀ ਦੀ ਕੰਧ ਵਰਗੀ ਹੈ ਜੋ ਪਾਣੀ ਪੈਣ ਨਾਲ ਹੀ ਖੁਰ ਜਾਂਦੀ ਹੈ। ਸਰੀਰ ਨੂੰ ਖੜਾ ਰੱਖਣ ਲਈ ਹਵਾ ਹੈ ਜੋ ਥਿਰ ਨਹੀਂ ਰਹਿੰਦੀ। ਬਦਬੂਦਾਰ ਲਹੂ ਵੀਰਜ ਦਾ ਗਾਰਾ ਤੇ ਹੱਡ ਮਾਸ ਤੇ ਨਾੜੀਆਂ ਦਾ ਭਰਿਆ ਦੁਰਗੰਧ ਸਰੀਰ ਵਿਚੋਂ ਸੁਆਸਾਂ ਰੂਪ ਜੀਵ ਦੇ ਨਿਕਲ ਜਾਣ ਦਾ ਕੋਈ ਭਰੋਸਾ ਨਹੀਂ ਕਿਉਂਕਿ ***"ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ ॥"*** (ਧਨਾਸਰੀ ਮ: ੧, ਪੰਨਾ ੬੬੦)

ਪਰ ਤੂੰ ਆਪਣੇ ਆਪ ਨੂੰ ਸਦੀਵ ਕਾਲ ਰਹਿਣ ਵਾਲਾ ਮੰਨ ਕੇ ਸੁੰਦਰ ਸੁੰਦਰ ਮਕਾਨ ਬਣਾਉਂਦਾ ਤੇ ਮਨ ਮੋਹਣੀਆਂ ਨਾਲ ਆਨੰਦ ਮਾਣਦਾ, ਰੱਬ ਦੀ ਯਾਦ ਵਿਸਾਰ ਬੈਠਾ ਹੈਂ। ਕੀ ਤੂੰ ਇਹ ਭੁੱਲ ਗਿਆ ਹੈਂ ਕਿ ***"ਕਾਚੀ ਗਾਗਰਿ ਨੀਰੁ ਪਰਤੁ ਹੈ ਇਆ ਤਨ ਕੀ ਇਹੈ ਬਡਾਈ ॥"*** (ਸੋਰਠਿ ਕਬੀਰ ਜੀ, ਪੰਨਾ ੬੫੪) ਇਸ ਸਰੀਰ ਦੀ ਤਾਂ ਕੇਵਲ ਇਤਨੀ ਮੁਹਲਤ ਹੈ ਜਿਵੇਂ ਪਾਣੀ ਵਿਚ ਕੱਚੇ ਘੜੇ ਦੀ ਹੁੰਦੀ ਹੈ ਜੋ ਪਾਣੀ ਵਿਚ ਪੈਂਦਿਆਂ ਹੀ ਖੁਰ ਜਾਂਦਾ ਹੈ ਅਰਥਾਤ ***"ਕਾਚੈ ਕਰਵੈ ਰਹੈ ਨ ਪਾਨੀ ॥ ਹੰਸੁ ਚਲਿਆ ਕਾਇਆ ਕੁਮਲਾਨੀ ॥"*** (ਸੂਹੀ ਕਬੀਰ ਜੀ, ਪੰਨਾ ੭੯੨) ਜਿਵੇਂ ਕੱਚੇ ਘੜੇ ਵਿਚ ਪਾਣੀ ਨਹੀਂ ਟਿਕਦਾ ਤਿਵੇਂ ਸਰੀਰ ਵਿਚੋਂ ਜੀਵਾਤਮਾ ਨਿਕਲ ਜਾਣ ਪਰ ਇਹ ਸਰੀਰ ਢਹਿ ਢੇਰੀ ਹੋ ਜਾਂਦਾ ਹੈ। ਇਸ ਉਪਰ ***"ਤੂ ਕਾਂਇ ਗਰਬਹਿ ਬਾਵਲੀ ॥ ਜੈਸੇ ਭਾਦਉ ਖੂੰਬਰਾਜੁ ਤੂ ਤਿਸ ਤੇ ਖਰੀ ਉਤਾਵਲੀ ॥"*** (ਬਸੰਤੁ ਰਵਿਦਾਸ, ਪੰਨਾ ੧੧੯੬) ਕੀ ਹੰਕਾਰ ਕਰ ਰਿਹਾ ਹੈਂ ਇਹ ਤਾਂ ਸਾਉਣ ਭਾਦੋਂ ਵਿਚ ਖੁੰਬਾਂ ਦੇ ਉਪਜਣ ਤੇ ਨਸ਼ਟ ਹੋ ਜਾਣ ਨਾਲੋਂ ਭੀ ਕਾਹਲਾ ਹੈ ਭਾਵ ਝਟਪਟ ਨਾਸ ਹੋ ਜਾਣ ਵਾਲਾ ਹੈ। ਇਸ ਲਈ ਪ੍ਰਭੂ ਦਾ ਸਿਮਰਣ ਕਰ ਕੇ ਇਸ ਦੁਰਗੰਧ ਭਰੇ ਸਰੀਰ ਨੂੰ ਸਫਲ ਕਰ ਲੈ। ***"ਇਹੀ ਤੇਰਾ ਅਉਸਰੁ ਇਹ ਤੇਰੀ ਬਾਰ ॥ ਘਟ ਭੀਤਰਿ ਤੂ ਦੇਖੁ ਬਿਚਾਰਿ ॥*** (ਭੈਰਉ ਕਬੀਰ, ਪੰਨਾ ੧੧੫੯) ਜ਼ਰਾ ਵਿਚਾਰ ਕੇ ਦੇਖ। ਮਨੁੱਖ ਜਨਮ ਸਫਲ ਕਰਨ ਦਾ ਇਹੋ ਹੀ ਅਮੋਲਕ ਸਮਾਂ ਹੈ।

*The world of objects, persons, things is ever vanishing, changing and dying. This is the reality of our own physical form as well. Let us pray that we do not become deluded by this world of appearances. Let us seek divine wisdom and devote ourselves to the eternal essence, infinite and ineffable, as embodied in Gurbani.*

*ਰਾਗੁ ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ*

**ਚਮਰਟਾ ਗਾਂਠਿ ਨ ਜਨਈ ॥ ਲੋਗੁ ਗਠਾਵੈ ਪਨਹੀ ॥੧॥ ਰਹਾਉ ॥ ਆਰ ਨਹੀ ਜਿਹ ਤੋਪਉ ॥ ਨਹੀ ਰਾਂਬੀ ਠਾਉ ਰੋਪਉ ॥੧॥ ਲੋਗੁ ਗੰਠਿ ਗੰਠਿ ਖਰਾ ਬਿਗੂਚਾ ॥ ਹਉ ਬਿਨੁ ਗਾਂਠੇ ਜਾਇ ਪਹੂਚਾ ॥੨॥ ਰਵਿਦਾਸੁ ਜਪੈ ਰਾਮ ਨਾਮਾ ॥ ਮੋਹਿ ਜਮ ਸਿਉ ਨਾਹੀ ਕਾਮਾ ॥੩॥੭॥**

*ਸ੍ਰੀ ਗੁਰੂ ਗ੍ਰੰਥ ਪੰਨਾ ੬੫੯*

*ਸ਼ਬਦਾਰਥ :* ਚਮਰਟਾ=ਚਮਿਆਰ। ਗਾਂਠਿ=ਗੰਢਣਾ, ਸਿਊਣਾ। ਗਠਾਵੈ=ਗੰਢਾਉਂਦੇ। ਪਨਹੀ=ਜੁੱਤੀਆਂ। ਆਰ=ਉਹ ਹਥਿਆਰ ਜਿਸ ਨਾਲ ਧਾਗਾ ਜੁੱਤੀ ਦੇ ਆਰ ਪਾਰ ਕਰੀਦਾ ਹੈ। ਤੋਪਉ=ਸਿਊਣਾ। ਰਾਂਬੀ=ਰੰਬੀ ਜਿਸ ਨਾਲ ਚਮੜੇ ਨੂੰ ਰਗੜ ਕੇ ਸਾਫ਼ ਕਰੀਦਾ ਹੈ। ਠਾਉ=ਉਹ ਥਾਂ ਜਿਸ ਨੂੰ ਟਾਕੀ ਲਾਉਣੀ ਹੈ। ਬਿਗੂਚਾ=ਖੱਜਲ ਖ਼ੁਆਰ। ਪਹੂਚਾ=ਪਹੁੰਚ ਗਿਆ। ਨਾਹੀ ਕਾਮਾ=ਜਮਦੂਤਾਂ ਨਾਲ ਕੋਈ ਵਾਸਤਾ ਨਹੀਂ।

*ਸਾਰ ਭਾਵ :* ਨਾਸ ਹੋ ਜਾਣ ਵਾਲੇ ਸਰੀਰ ਨਾਲ ਕੋਈ ਸੰਬੰਧ ਨਹੀਂ।

| ਮੂਲ | ਅਰਥ |
|---|---|
| **ਚਮਰਟਾ ਗਾਂਠਿ ਨ ਜਨਈ ॥** | ਮੈਂ ਚਮਿਆਰ ਗੰਢਣਾ ਨਹੀਂ ਜਾਣਦਾ ਭਾਵ ਮੈਂ ਚੰਮ ਦੇ ਮੜ੍ਹੇ ਸਰੀਰ ਨੂੰ ਸੰਵਾਰਨਾ ਬਣਾਉਣਾ ਨਹੀਂ ਜਾਣਦਾ। ਇਸ ਨੂੰ ਸੰਭਾਲ ਕੇ ਰੱਖਣ ਦੀ ਲੋੜ ਨਹੀਂ ਸਮਝਦਾ। |
| **ਲੋਗੁ ਗਠਾਵੈ ਪਨਹੀ ॥੧॥ ਰਹਾਉ ॥** | ਲੋਕੀਂ ਤਾਂ ਜੁੱਤੀਆਂ ਗੰਢਾਉਣਾ ਚਾਹੁੰਦੇ ਹਨ ਭਾਵ ਸੰਸਾਰੀ ਲੋਕ ਤਾਂ ਇਸ ਚੰਮ ਦੇ ਸਰੀਰ ਨੂੰ ਬਣਾ ਸੰਵਾਰ ਕੇ ਰੱਖਣਾ ਚਾਹੁੰਦੇ ਹਨ ॥੧॥ ਰਹਾਉ ॥ |
| **ਆਰ ਨਹੀ ਜਿਹ ਤੋਪਉ ॥** | ਮੇਰੇ ਪਾਸ ਆਰ ਨਹੀਂ ਜਿਸ ਨਾਲ ਤੋਪੇ ਲਾ ਸਕਾਂ ਭਾਵ ਮੇਰੇ ਮਨ ਵਿਚ ਹੁਣ ਮੋਹ ਨਹੀਂ ਰਿਹਾ ਜਿਸ ਨਾਲ ਮੈਂ ਲੋਕਾਂ ਨਾਲ ਮੋਹ ਦੀਆਂ ਸਿਊਣਾਂ ਪਾ ਸਕਾਂ। |

**ਨਹੀ ਰਾਂਬੀ ਠਾਉ ਰੋਪਉ ॥੧॥** ਨਾ ਹੀ ਮੇਰੇ ਪਾਸ ਰੰਬੀ ਹੈ ਜਿਸ ਨਾਲ ਚਮੜੇ ਨੂੰ ਰਗੜ ਕੇ ਥਾਂ ਬਣਾ ਸਕਾਂ, ਭਾਵ ਮੇਰੇ ਪਾਸ ਲੋਭ ਰੂਪੀ ਰੰਬੀ ਭੀ ਨਹੀਂ ਜਿਸ ਕਰਕੇ ਮੈਂ ਲੋਭੀ ਲਾਲਚੀ ਬਣ ਸਕਾਂ। ਮਨ ਵਿਚ ਲੋਭ ਦੀ ਥਾਂ ਹੀ ਨਹੀਂ ॥੧॥

**ਲੋਗੁ ਗੰਠਿ ਗੰਠਿ ਖਰਾ ਬਿਗੂਚਾ ॥** ਸੰਸਾਰੀ ਲੋਕ ਤਾਂ ਜੁੱਤੀਆਂ ਗੰਢਾ ਗੰਢਾ ਕੇ ਖ਼ੁਵਾਰ ਹੋ ਗਏ ਪਰ ਜੁੱਤੀਆਂ ਟੁੱਟ ਹੀ ਗਈਆਂ ਭਾਵ ਲੋਕੀਂ ਸੰਸਾਰਕ ਪਦਾਰਥਾਂ ਨੂੰ ਕੱਠਿਆਂ ਕਰ ਕਰ ਕੇ ਖਪ ਲੱਥੇ।

**ਹਉ ਬਿਨੁ ਗਾਂਠੇ ਜਾਇ ਪਹੂਚਾ ॥੨॥** ਪਰ ਮੈਂ ਲੋਭ ਲਾਲਚ ਨਾਲ ਗੰਢਾਂ ਪਾਉਣ ਤੋਂ ਬਿਨਾਂ ਪ੍ਰਭੂ ਮਿਲਾਪ ਦੇ ਸਥਾਨ 'ਤੇ ਪੁੱਜ ਗਿਆ ਹਾਂ।

**ਰਵਿਦਾਸੁ ਜਪੈ ਰਾਮ ਨਾਮਾ ॥** ਮੈਂ ਰਵਿਦਾਸ ਤਾਂ ਰਾਮ ਦਾ ਨਾਮ ਹੀ ਜਪਦਾ ਹਾਂ।

**ਮੋਹਿ ਜਮ ਸਿਉ ਨਾਹੀ ਕਾਮਾ ॥੩॥੭॥** ਮੈਨੂੰ ਹੁਣ ਜਮਾਂ ਨਾਲ ਕੋਈ ਕੰਮ ਨਹੀਂ, ਭਾਵ ਮੈਂ ਹੁਣ ਜੰਮਣਾ ਮਰਨਾ ਨਹੀਂ ॥੩॥੭॥

***ਸਬਦੁ ਸਾਰ :*** ਸ੍ਰੀ ਰਵਿਦਾਸ ਜੀ ਇਸ ਚਮੜੇ ਨਾਲ ਮੜ੍ਹੇ ਹੋਏ ਸਰੀਰ ਨੂੰ ਪੈਰ ਦੀ ਜੁੱਤੀ ਸਮਾਨ ਸਮਝ ਕੇ ਇਸ ਦੀ ਗੰਢ ਤ੍ਰੁਪ ਵੱਲ ਧਿਆਨ ਦੇਣ ਤੋਂ ਸੰਕੋਚ ਹੀ ਕਰਦੇ ਹਨ। ਸੰਸਾਰੀ ਲੋਕਾਂ ਨੂੰ ਮੋਹ ਮਮਤਾ, ਲੋਭ, ਹੰਕਾਰ ਆਦਿ ਵਿਚ ਫਸਿਆਂ ਨੂੰ ਟੁੱਟੀ ਜੁੱਤੀ ਦੇ ਸਮਾਨ ਹੀ ਸਮਝ ਕੇ ਭਗਤ ਜੀ ਜਾਣਦੇ ਹਨ ਕਿ ***"ਰੇ ਨਰ ਕਾਹੇ ਪਪੋਰਹੁ ਦੇਹੀ ॥"*** (ਸੋਰਠਿ ਮ: ੫, ਪੰਨਾ ੬੦੯) ਇਸ ਨਾਸ ਰੂਪ ਚਮੜੇ ਦੇ ਮੜ੍ਹੇ ਸਰੀਰ ਨੂੰ ਪਲੋਸਣਾ ਕੀ ਹੋਇਆ। ਇਸ ਦੇ ਪ੍ਰੇਮ ਤੋਂ ਉਪਰ ਉੱਠ ਕੇ ਪ੍ਰਭੂ ਨਾਲ ਤੋਪੇ ਗੰਢਣੇ ਚਾਹੀਦੇ ਹਨ। ਇਹ ਤਾਂ ***"ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ ॥"*** (ਸੋਰਠਿ ਰਵਿਦਾਸ, ਪੰਨਾ ੬੫੯) ਹੱਡ ਮਾਸ ਤੇ ਨਾੜਾਂ ਦੇ ਪਿੰਜਰ ਵਿਚ ਫਸਿਆ ਜੀਵ ਪੰਛੀ ਪਤਾ ਨਹੀਂ ਕਦੋਂ ਉੱਡ ਜਾਣਾ ਹੈ ਕਿਉਂਕਿ ***"ਆਈ ਤਲਬ ਗੋਪਾਲ ਰਾਇ ਕੀ ਮਾਇਆ ਮੰਦਰ ਛੋਡਿ ਚਲਿਓ ॥"*** (ਆਸਾ ਕਬੀਰ, ਪੰਨਾ ੪੭੯) ਜਦੋਂ ਹੁਕਮ ਆ ਗਿਆ ਉਸੇ ਵੇਲੇ ਮਾਇਆਵੀ ਸਰੀਰ ਨੂੰ ਛੱਡ ਕੇ ਤੁਰ ਜਾਵੇਗਾ।

*Gur-shabad gives us the grasp of Truth and sets our priorities right. Thereafter the agonies that our delusions spell for us, cease to be, because we have learnt to know what constitutes the means (our physical form) and what is the ultimate end (our spiritual awareness).*

## ਰਾਗੁ ਸੋਰਠਿ ਬਾਣੀ ਭਗਤ ਭੀਖਨ ਕੀ

### ੧ੴ ਸਤਿਗੁਰ ਪ੍ਰਸਾਦਿ ॥

ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ ॥ ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ ॥੧॥ ਰਾਮ ਰਾਇ ਹੋਹਿ ਬੈਦ ਬਨਵਾਰੀ ॥ ਅਪਨੇ ਸੰਤਹ ਲੇਹੁ ਉਬਾਰੀ ॥੧॥ ਰਹਾਉ ॥ ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ ॥ ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ ॥੨॥ ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ ॥ ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ ॥੩॥੧॥

*ਸ੍ਰੀ ਗੁਰੂ ਗ੍ਰੰਥ ਪੰਨਾ ੬੫੯*

*ਸ਼ਬਦਾਰਥ:* ਨੈਨਹੁ=ਅੱਖਾਂ। ਨੀਰੁ=ਪਾਣੀ। ਖੀਨਾ=ਕਮਜ਼ੋਰ। ਦੁਧ ਵਾਨੀ=ਦੂਧੀਏ, ਦੁੱਧ ਦੇ ਰੰਗ ਵਾਂਙੂ ਸਫ਼ੈਦ। ਰੂਧਾ=ਰੁਕ ਗਿਆ। ਕੰਠੁ=ਗਲ। ਉਬਾਰੀ=ਬਚਾਅ ਲਉ। ਜਲਨਿ=ਸੜਨ। ਕਰਕ=ਦਰਦ, ਚੀਸ ਉੱਠਣੀ। ਬੇਦਨ=ਪੀੜ। ਖਰੀ=ਬਹੁਤ। ਅਉਖਧੁ=ਅਉਸ਼ਧੀ, ਦਵਾਈ। ਸਾਰਾ=ਸ੍ਰੇਸ਼ਟ। ਮੋਖ ਦੁਆਰਾ=ਅਰੋਗਤਾ ਭਾਵ ਮੁਕਤੀ।

*ਸਾਰ ਭਾਵ:* ਬ੍ਰਿਧ ਅਵਸਥਾ ਦਾ ਦ੍ਰਿਸ਼ਟਾਂਤ ਰੂਪ ਉਪਦੇਸ਼ ਤੇ ਨਾਮ ਅਉਸ਼ਧੀ।

| ਮੂਲ | ਅਰਥ |
|---|---|
| ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ ॥ | ਅੱਖਾਂ ਵਿਚੋਂ ਪਾਣੀ ਵਗਣ ਲੱਗਾ, ਸਰੀਰ ਕਮਜ਼ੋਰ ਹੋ ਗਿਆ ਤੇ ਕੇਸ ਦੂਧੀਆ ਭਾਵ ਸਫ਼ੈਦ ਦੁੱਧ ਰੰਗੇ ਹੋ ਗਏ। |
| ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ ॥੧॥ | ਕਫ਼ ਨਾਲ ਗਲਾ ਰੁਕ ਗਿਆ ਜਿਸ ਕਰਕੇ ਬੋਲਿਆ ਨਹੀਂ ਜਾਂਦਾ, ਇਸ ਹਾਲਤ ਵਿਚ ਇਹ ਜੀਵ ਕੀ ਕਰੇ ॥੧॥ |

| | |
|---|---|
| **ਰਾਮ ਰਾਇ ਹੋਹਿ ਬੈਦ ਬਨਵਾਰੀ ॥ ਅਪਨੇ ਸੰਤਹ ਲੇਹੁ ਉਬਾਰੀ ॥੧॥ ਰਹਾਉ ॥** | ਹੇ ਪ੍ਰਭੂ ! ਸੰਸਾਰ ਬਨ ਦੇ ਮਾਲਕ ! ਤੁਸੀਂ ਹੀ ਵੈਦ ਬਣ ਕੇ ਆਪਣੇ ਭਗਤਾਂ ਨੂੰ ਬਚਾਅ ਲਓ ॥੧॥ ਰਹਾਉ ॥ |
| **ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ ॥** | ਮੱਥੇ ਵਿਚ ਪੀੜ ਹੈ ਸਰੀਰ ਵਿਚ ਸੜਨ ਹੈ ਤੇ ਦਿਲ ਵਿਚ ਦਰਦ ਹੋ ਰਹੀ ਹੈ। |
| **ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ ॥੨॥** | ਐਨੀਆਂ ਬੀਮਾਰੀਆਂ, ਤਕਲੀਫ਼ਾਂ ਪੈਦਾ ਹੋ ਗਈਆਂ ਹਨ ਜਿਨ੍ਹਾਂ ਦੀਆਂ ਦਵਾਈਆਂ ਭੀ ਨਹੀਂ ਹਨ ॥੨॥ |
| **ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ ॥** | ਪਰ ਇਨ੍ਹਾਂ ਸਾਰਿਆਂ ਰੋਗਾਂ ਤੋਂ ਅਰੋਗ ਕਰਨ ਵਾਲਾ ਹਰੀ ਦਾ ਨਾਮ ਰੂਪ ਨਿਰਮਲ ਅੰਮ੍ਰਿਤ ਜਲ ਹੀ ਸੰਸਾਰ ਵਿਚ ਸ੍ਰੇਸ਼ਟ ਅਉਸ਼ਧੀ ਭਾਵ ਦਵਾਈ ਹੈ। |
| **ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ ॥੩॥੧॥** | ਭੀਖਨ ਜੀ ਆਖਦੇ ਹਨ ਜੇ ਗੁਰਾਂ ਦੀ ਕਿਰਪਾ ਹੋ ਜਾਵੇ ਤਾਂ ਇਨ੍ਹਾਂ ਸਾਰੇ ਰੋਗਾਂ ਤੋਂ ਅਰੋਗਤਾ ਭਾਵ ਮੁਕਤੀ ਪ੍ਰਾਪਤ ਹੋ ਜਾਂਦੀ ਹੈ ॥੩॥੧॥ |

*ਸਬਦੁ ਸਾਰ :* ***"ਅਬ ਕਿਆ ਕਰਹਿ ਪਰਾਨੀ ॥"*** ਭਗਤ ਭੀਖਨ ਜੀ ਸਰੀਰ ਦੀ ਦਸ਼ਾ ਦਾ ਵਰਣਨ ਕਰ ਕੇ ਇਹ ਸੁਝਾਓ ਦਿੰਦੇ ਹਨ ਕਿ ਐ ਭੁੱਲੇ ਭਟਕੇ ਜੀਵ! ਜੇ ਇਸ ਹਾਲਤ ਤੋਂ ਪਹਿਲੋਂ ਪਹਿਲੋਂ ਪ੍ਰਭੂ ਦਾ ਸਿਮਰਣ ਕਰ ਲਵੇਂ ਤਾਂ ***"ਸਰਬ ਰੋਗ ਕਾ ਅਉਖਦੁ ਨਾਮੁ ॥"*** (ਗਉੜੀ ਸੁਖਮਨੀ ਮ: ੫, ਪੰਨਾ ੨੭੪) ਨਾਮ ਸਿਮਰਣ ਰੂਪੀ ਅਉਸ਼ਧੀ ਲੈ ਕੇ ਇਨ੍ਹਾਂ ਸਾਰੇ ਸੰਕਟਾਂ ਤੋਂ ਮੁਕਤ ਹੋ ਜਾਵੇਂਗਾ, ਕਿਉਂਕਿ ***"ਜਰਾ ਮਰਾ ਤਾਪੁ ਸਭੁ ਨਾਠਾ ਗੁਣ ਗੋਬਿੰਦ ਨਿਤ ਗਾਵਹੁ ॥"*** (ਸੋਰਠਿ ਮ: ੫, ਪੰਨਾ ੬੧੧) ਪ੍ਰਭੂ ਸਿਮਰਣ ਦੇ ਪ੍ਰਤਾਪ ਸਦਕਾ ਬੁਢੇਪਾ, ਮੌਤ, ਤਾਪ, ਸਰਾਪ ਦਾ ਸਾਰਾ ਦੁੱਖ ਦੂਰ ਹੋ ਜਾਂਦਾ ਹੈ।

ਇਹ ਨਾਮ ਅੰਮ੍ਰਿਤ ਰੂਪ ਅਉਸ਼ਧੀ ਐਸੀ ਅਮੋਲਕ ਹੈ ਜਿਸ ਦੇ ਸੇਵਨ ਕਰਨ ਨਾਲ ***"ਆਧਿ ਬਿਆਧਿ ਉਪਾਧਿ ਸਭ ਨਾਸੀ ਬਿਨਸੇ ਤੀਨੈ ਤਾਪ ॥"*** (ਸਾਰਗ ਮ: ੫, ਪੰਨਾ ੧੨੨੩) ਆਧੀਆਂ ਬਿਆਧੀਆਂ ਉਪਾਧੀਆਂ ਤੇ ਤਿੰਨੇ ਤਾਪ ਦੂਰ ਹੋ ਜਾਂਦੇ ਹਨ ਅਤੇ ***"ਨਾਮੁ ਅਵਖਧੁ ਜਿਨਿ ਜਨ ਤੇਰੈ ਪਾਇਆ ॥ ਜਨਮ ਜਨਮ ਕਾ ਰੋਗੁ ਗਵਾਇਆ ॥"*** (ਮਾਝ ਮ: ੫, ਪੰਨਾ ੧੦੭-੦੮) ਜਿਸ ਨੇ ਨਾਮ ਅਉਸ਼ਧੀ ਦਾ ਸੇਵਨ ਕੀਤਾ ਹੈ ਉਸ ਨੇ ਸੰਸਾਰਕ ਰੋਗਾਂ ਤੋਂ ਉਪਰ ਉੱਠ ਕੇ ਜਨਮ ਜਨਮਾਂਤਰਾਂ ਦੇ ਰੋਗਾਂ ਨੂੰ ਦੂਰ ਕਰ ਲਿਆ ਹੈ।

*Gurbani, naam-simran, kirtan and congregation are the important acts which give us the strength to accept the inevitable degeneration that all material shapes and forms undergo. Kaal (time) is passing inexorably. With Gurprasad (grace that inheres in Gur-shabad), we may identify with Akal (The Timeless).*

ਰਾਗੁ ਸੋਰਠਿ ਬਾਣੀ ਭਗਤ ਭੀਖਨ ਕੀ

**ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ ॥ ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ ॥੧॥ ਹਰਿ ਗੁਨ ਕਹਤੇ ਕਹਨੁ ਨ ਜਾਈ ॥ ਜੈਸੇ ਗੂੰਗੇ ਕੀ ਮਿਠਿਆਈ ॥੧॥ ਰਹਾਉ ॥ ਰਸਨਾ ਰਮਤ ਸੁਨਤ ਸੁਖੁ ਸ੍ਰਵਨਾ ਚਿਤ ਚੇਤੇ ਸੁਖੁ ਹੋਈ ॥ ਕਹੁ ਭੀਖਨ ਦੁਇ ਨੈਨ ਸੰਤੋਖੇ ਜਹ ਦੇਖਾਂ ਤਹ ਸੋਈ ॥੨॥੨॥**

ਸ੍ਰੀ ਗੁਰੂ ਗ੍ਰੰਥ ਪੰਨਾ ੬੫੯

*ਸ਼ਬਦਾਰਥ :* ਨਿਰਮੋਲਕੁ=ਅਮੋਲਕ। ਛਪਾਇਆ=ਲੁਕਦਾ। ਰਸਨਾ=ਜ਼ੁਬਾਨ। ਰਮਤ=ਉਚਾਰਨ ਨਾਲ। ਸ੍ਰਵਨਾ=ਕੰਨਾਂ ਨਾਲ। ਚੇਤੇ=ਸਿਮਰਣ ਕਰਨ ਨਾਲ। ਦੁਇ=ਦੁਤੀਆ ਭਾਵ ਤੋਂ। ਸੰਤੋਖੇ=ਬੰਦ ਕਰ ਲਏ।

*ਸਾਰ ਭਾਵ :* ਰਤਨ ਰੂਪ ਨਾਮ ਛੁਪ ਨਹੀਂ ਸਕਦਾ।

| ਮੂਲ | ਅਰਥ |
|---|---|
| **ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ ॥** | ਪ੍ਰਭੂ ਨਾਮ ਸਿਮਰਣ ਰੂਪੀ ਅਣਮੁੱਲਾ ਰਤਨ ਪਦਾਰਥ ਪੂਰਬਲੇ ਪੁੰਨਾਂ ਦੇ ਪ੍ਰਤਾਪ ਨਾਲ ਹੀ ਪ੍ਰਾਪਤ ਹੁੰਦਾ ਹੈ। |
| **ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ ॥੧॥** | ਇਸ ਦਾ ਇਤਨਾ ਪ੍ਰਤਾਪ ਹੈ ਕਿ ਬਹੁਤੇਰੇ ਯਤਨਾਂ ਨਾਲ ਹਿਰਦੇ ਵਿਚ ਲੁਕਾ ਰੱਖਣਾ ਚਾਹਿਆ ਪਰ ਇਹ ਰਤਨ ਰੂਪ ਨਾਮ ਛੁਪ ਨਾ ਸਕਿਆ ॥੧॥ |
| **ਹਰਿ ਗੁਨ ਕਹਤੇ ਕਹਨੁ ਨ ਜਾਈ ॥ ਜੈਸੇ ਗੂੰਗੇ ਕੀ ਮਿਠਿਆਈ ॥ ੧॥ ਰਹਾਉ ॥** | ਪ੍ਰਭੂ ਦੇ ਗੁਣਾਂ ਦਾ ਵਰਣਨ ਕੀਤਾ ਨਹੀਂ ਜਾਂਦਾ। ਜਿਵੇਂ ਗੂੰਗਾ ਮਠਿਆਈ ਦਾ ਕੁਝ ਅਨੰਦ ਦੱਸ ਨਹੀਂ ਸਕਦਾ ॥੧॥ ਰਹਾਉ ॥ |
| **ਰਸਨਾ ਰਮਤ ਸੁਨਤ ਸੁਖੁ ਸ੍ਰਵਨਾ ਚਿਤ ਚੇਤੇ ਸੁਖੁ ਹੋਈ ॥** | ਪ੍ਰਭੂ ਦਾ ਨਾਮ ਉਚਾਰਨ ਨਾਲ, ਕੰਨਾਂ ਵਿਚ ਸੁਣਨ ਨਾਲ ਅਤੇ ਹਿਰਦੇ ਵਿਚ ਸਿਮਰਣ ਕਰਨ ਨਾਲ ਸੁਖ ਪ੍ਰਾਪਤ ਹੁੰਦਾ ਹੈ। |

**ਕਹੁ ਭੀਖਨ ਦੁਇ ਨੈਨ ਸੰਤੋਖੇ ਜਹ ਦੇਖਾਂ ਤਹ ਸੋਈ ॥੨॥੨॥**

ਭੀਖਨ ਜੀ ਆਖਦੇ ਹਨ ਜਦੋਂ ਅਸੀਂ ਦੁਤੀਆ ਭਾਵ ਤੋਂ ਅੱਖਾਂ ਬੰਦ ਕਰ ਲਈਆਂ ਤਦ ਫਿਰ ਜਿਧਰ ਭੀ ਦੇਖਦਾ ਹਾਂ ਓਧਰ ਓਹੋ ਪਰਮਾਤਮਾ ਹੀ ਦਿਸਦਾ ਹੈ॥੨॥੨॥

*ਸਬਦੁ ਸਾਰ :* ***"ਐਸਾ ਨਾਮੁ ਰਤਨੁ ਨਿਰਮੋਲਕੁ"*** ਭਾਵ ਪ੍ਰਭੂ ਨਾਮ ਸਿਮਰਣ ਇਕ ਐਸਾ ਅਮੋਲਕ ਪਦਾਰਥ ਹੈ ਜਿਸ ਨੂੰ ਪ੍ਰਾਪਤ ਹੋ ਜਾਂਦਾ ਹੈ ਉਹ ਜੀਵ ਭਾਵੇਂ ਆਪਣੇ ਆਪ ਨੂੰ ਕਿੰਨਾ ਭੀ ਲੁਕਾ ਛਿਪਾ ਕੇ ਰੱਖੇ, ਪਰ ਲੁਕਿਆ ਨਹੀਂ ਰਹਿੰਦਾ। ***"ਪ੍ਰਗਟ ਪ੍ਰਤਾਪੁ ਕੀਓ ਨਾਮ ਕੋ ਰਾਖੇ ਰਾਖਨਹਾਰੈ ॥"*** (ਸਾਰਗ ਮ: ੫, ਪੰਨਾ ੧੨੧੮) ਪ੍ਰਭੂ ਨਾਮ ਸਿਮਰਣ ਕਰਨ ਵਾਲੇ ਪ੍ਰਭੂ ਭਗਤ ਸੰਸਾਰ ਵਿਚ ਪ੍ਰਸਿੱਧ ਹੋ ਜਾਂਦੇ ਹਨ ਕਿਉਂਕਿ ਉਨ੍ਹਾਂ ਦੇ ***"ਲਾਲੁ ਗੁਲਾਲੁ ਗਹਬਰਾ ਸਚਾ ਰੰਗੁ ਚੜਾਉ ॥"*** (ਸਿਰੀਰਾਗੁ ਮਹਲੁ ੧, ਪੰਨਾ ੧੮) ਨਾਮ ਦਾ ਐਸਾ ਗੂੜਾ ਲਾਲ ਰੰਗ ਮਸਤਕ 'ਤੇ ਚਮਕਦਾ ਹੈ ਜੋ ਲੁਕਾਇਆਂ ਲੁਕਦਾ ਨਹੀਂ। ਭਾਵ ***"ਰਤਨੁ ਲੁਕਾਇਆ ਲੂਕੈ ਨਾਹੀ ਜੇ ਕੋ ਰਖੈ ਲੁਕਾਈ ॥"*** (ਸੋਰਠਿ ਮ: ੪, ਪੰਨਾ ੬੦੮) ਜੇ ਕੋਈ ਗੁਰਮੁਖ ਭਗਤ ਜਨ ਇਸ ਅਮੋਲਕ ਨਾਮ ਰਤਨ ਨੂੰ ਅੰਦਰ ਲੁਕਾ ਰੱਖਣਾ ਚਾਹੇ ਤਾਂ ਉਹ ਲੁਕ ਨਹੀਂ ਸਕਦਾ ਸਗੋਂ ***"ਪ੍ਰਗਟਿ ਭਇਓ ਸਭ ਲੋਅ ਮਹਿ ਨਾਨਕ ਅਧਮ ਪਤੰਗ ॥"*** (ਚਉਬੋਲੇ ਮ: ੫, ਪੰਨਾ ੧੩੬੪) ਸਾਰੇ ਸੰਸਾਰ ਵਿਚ ਪ੍ਰਗਟ ਹੋ ਜਾਂਦਾ ਹੈ।

> ੴ Ik Oankar Satnam KartaPurakh Nirbhau Nirvair Akal Murti Ajooni Saibhang GurPrasad. With Gurprasad (Grace of Guru) Ik Oankar comes effulgent as naam-rattan Vaheguru through Simran.

# ਤੁਕ ਤਤਕਰਾ

## "ਸਾਧੂ ਸੰਗਿ ਭਇਆ ਮਨਿ ਉਦਮੁ ਨਾਮੁ ਰਤਨੁ ਜਸੁ ਗਾਈ॥"

*(ਸੋਰਠਿ, ਅੰਗ ੬੧੯)*

**ਸੇਵਕ ਦੇ ਕਿਰਤ-ਕਰਮ :**

1. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਦਵੰਡ ਰੂਪ ਸਿਰਜਿਆ।
2. ਸ੍ਰੀ ਦਸਮ ਗ੍ਰੰਥ ਸਾਹਿਬ ਦੀ ਪਦਵੰਡ ਕੀਤੀ।
3. ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਕੋਲਿਤਰੇ ਪੰਨਿਆਂ ਨੂੰ 1430 ਅੰਕਾਂ ਵਿਚ ਥਿਰ ਕੀਤਾ।
4. ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗਾਂ ਵਾਲੇ ਪੱਤਰੇ ਚਾਰ ਰੰਗੇ ਸੁਨਹਿਰੀ ਛਾਪਣੇ ਆਰੰਭ ਕੀਤੇ।
5. ਬਾਲਮੀਕੀ ਰਮਾਇਣ ਤੇ ਤੁਲਸੀ ਰਾਮਚ੍ਰਿਤ ਮਾਨਸ ਦਾ ਠੇਠ ਪੰਜਾਬੀ ਅਨੁਵਾਦ ਕੀਤਾ।
6. ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੁਧਾਈ ਕਰਨ ਵਾਲੀ ਤਕਨੀਕ ਦੀ ਪ੍ਰਥਾ ਕਾਇਮ ਕੀਤੀ।
7. ਸਿੱਖ ਐਜੂਕੇਸ਼ਨ ਬੋਰਡ 1935 ਵਿਚ ਸਥਾਪਿਤ ਕੀਤਾ।
8. "ਰਤਨ ਗਿਆਨੀ ਕਾਲਜ" ਖੋਲ੍ਹ ਕੇ ਗਿਆਨੀ ਕਾਲਜਾਂ ਦੀ ਪਰੰਪਰਾ ਚਲਾਈ।
9. ਸਭਿਆਚਾਰ ਦੀ ਸੰਭਾਲ ਤੇ ਖੋਜ ਨੂੰ ਸਮਰਪਿਤ ਸੰਸਥਾ, 'ਸਾਹਿਤ ਰੰਗ ਗਠਨ' (ਸਾਰੰਗ), ਦਾ ਮੁੱਢ ਬੰਨ੍ਹਿਆ।

**ਪੰਥ ਵੱਲੋਂ ਮਾਨ ਸਨਮਾਨ**

1. ਗੁਰੂ ਕਾ ਬਾਗ ਅੰਮ੍ਰਿਤਸਰ ਵੱਲੋਂ
2. ਗੁਰਦੁਵਾਰਾ ਮੰਜੀ ਸਾਹਿਬ ਵੱਲੋਂ
3. ਜਲ੍ਹਿਆਂ ਵਾਲੇ ਬਾਗ ਵੱਲੋਂ
4. ਅਕਾਲੀ ਕਾਨਫਰੰਸ ਲਾਹੌਰ ਵੱਲੋਂ
5. ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ
6. ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵੱਲੋਂ
7. ਸ੍ਰੀ ਤਖ਼ਤ ਪਟਨਾ ਸਾਹਿਬ ਵੱਲੋਂ
8. ਸ੍ਰੀ ਤਖ਼ਤ ਕੇਸਗੜ੍ਹ ਸਾਹਿਬ ਵੱਲੋਂ
9. ਸ੍ਰੀ ਤਖ਼ਤ ਹਜ਼ੂਰ ਸਾਹਿਬ ਜੀ ਵੱਲੋਂ
10. ਡੇਰਾ ਬਾਬਾ ਜੈਮਲ ਸਿੰਘ ਬਿਆਸ ਵੱਲੋਂ
11. ਡੇਰਾ ਬਾਬਾ ਵਡਭਾਗ ਸਿੰਘ ਜੀ ਵੱਲੋਂ
12. ਪੰਚ ਖ਼ਾਲਸਾ ਦੀਵਾਨ ਪੰਚਖੰਡ ਵੱਲੋਂ
13. ਸੰਤ ਸਮਾਜ ਅੰਮ੍ਰਿਤਸਰ ਵੱਲੋਂ
14. ਭਾਈ ਵੀਰ ਸਿੰਘ ਸਾਹਿਤ ਸਦਨ ਵੱਲੋਂ ਅੰਤਰ-ਰਾਸ਼ਟਰੀ ਸਨਮਾਨ ਉਪਰਾਸ਼ਟਰਪਤੀ ਭਾਰਤ ਦੇ ਕਰ-ਕਮਲਾਂ ਤੋਂ।

**"ਨਾਨਕ ਗਿਆਨੁ ਰਤਨੁ ਪਰਗਾਸਿਆ ਹਰਿ ਮਨਿ ਵਸਿਆ ਨਿਰੰਕਾਰੀ ਜੀਉ ॥"**

*(ਸੋਰਠਿ, ਅੰਗ ੫੯੮)*

**ਪ੍ਰਕਾਸ਼ਨਾਵਾਂ :**

ਗ੍ਰੰਥ ਨਾਨਕ ਪ੍ਰਕਾਸ਼
ਪੰਥ ਪ੍ਰਕਾਸ਼
ਸੂਰਜ ਪ੍ਰਕਾਸ਼
ਲੋਹ ਪੁਰਸ਼
ਤਵਾਰੀਖ ਗੁਰੂ ਖਾਲਸਾ
ਸਿੱਖ ਰਹਿਤਨਾਮੇ (ਸੰਗ੍ਰਹਿ)
ਮੋਖਸ਼ ਪੰਥ
ਜ਼ਫ਼ਰਨਾਮਾ (ਸੰਪਾਦਨ)
ਸ੍ਰੀ ਦਸਮ ਗ੍ਰੰਥ (ਸੰਪਾਦਨ)
ਚਾਣਕਿਆ ਨੀਤੀ (ਸੰਪਾਦਨ)
ਬੁੱਧ ਪ੍ਰਕਾਸ਼
ਸਾਰੁਕਤਾਵਲੀ
ਪੰਚ ਤੰਤਰ
ਵੈਰਾਗ ਸ਼ਤਕ
ਹਨੂਮਾਨ ਨਾਟਕ
ਸ੍ਰੀਮਦਭਗਵਤ ਗੀਤਾ
ਸ੍ਰੀ ਤੁਲਸੀ ਰਾਮਾਇਣ
ਸ੍ਰੀ ਬਾਲਮੀਕ ਰਾਮਾਇਣ
ਰਾਮਾਇਣ ਸਾਰ
ਵਿਚਾਰਮਾਲਾ
ਵਿਚਾਰਸਾਗਰ
ਕਬਿਤ ਸਵੈਯੇ ਤੇ ਵਾਰਾਂ ਭਾਈ ਗੁਰਦਾਸ
ਸ਼੍ਰੋਮਣੀ ਅੰਮ੍ਰਿਤ ਕੀਰਤਨ (ਸੰਯੋਜਨ)
ਗੁਰੂ ਤੀਰਥ ਸੰਗ੍ਰਹਿ (ਅਨੁਵਾਦ)

ਅਤੇ ਹੋਰ ਅਨੇਕਾਂ ਪੁਸਤਕਾਂ ਦਾ ਸੰਪਾਦਨ ਅਤੇ ਸੁਧਾਈ।

**'ਸਾਰੰਗ' ਦੀਆਂ ਪ੍ਰਕਾਸ਼ਨਾਵਾਂ :**

| *ਰਚਨਾ* | *ਰਚਨਾਕਾਰ* |
|---|---|
| ਗੁਰਬਾਣੀ ਸਬਦੁ ਸੁਰਤਿ (ਰਾਗੁ ਸਾਰੰਗ) | ਗਜਾਨੀ ਮਹਿੰਦਰ ਸਿੰਘ 'ਰਤਨ' |
| ਨਾ ਨੀ ਨਾਨੀ | ਡਾ. ਬ.ਸ. ਰਤਨ, ਕਮਲਜੀਤ ਨੀਲੋਂ |
| ਨੰਨ੍ਹੀ ਨਜ਼ਰ 'ਚ ਨਹਿਰੂ | ਅਮਿਤ ਤ੍ਰੇਹਨ, ਰਮਾ ਰਤਨ |
| ਬੱਚੇ ਤੇ ਕਿਤਾਬਾਂ | ਡਾ. ਬ.ਸ. ਰਤਨ |
| ਸੁਪਨਿਆਂ ਵਰਗੀ ਉਡਾਰੀ | ਡਾ. ਸੁਰੇਸ਼ ਰਤਨ |
| ਬਾਬਾ ਕਿਥੇ ਗਏ | ਡਾ. ਸੁਰੇਸ਼ ਰਤਨ |
| Where's Baba Gone | Dr. Suresh Rattan |

# GURBANI SHABAD SURATI

This work of human heritage is constructed from the **'magnum opus'** of Laasaani Sodhak Giani Mohinder Singh Rattan. His whole life and lived-assimilation of **Gurbani** and **Gurmat** had given him the ability and strength to pen the spiritual insights with which he had been blessed.

Sarang (Regd.), the brain-child of Giani Mohinder Singh Rattan, has taken upon itself, the duty of giving to the universe, this work of human heritage and produce a whole series of volumes, raag-wise, for spiritual ennoblement and bliss of seekers after the Truth.

**SAHIT RANG GATHAN (REGD.)**
Sarang Lok, Sector-65
Sahibzada Ajit Singh Nagar,
Sector-65, Mohali-160062 (Punjab) India

ਨਾਮੁ ਰਤਨੁ ਜਿਨਿ ਗੁਰਮੁਖਿ ਪਾਇਆ ਤਾ ਕੀ ਪੂਰਨ ਘਾਲਾ ॥

ਸੋਰਠਿ ਮਹਲਾ ੫ ॥ ਅੰਗ ੬੧੫



ISBN 81-87510-08-0

9 788187 510086


ਪੰਥ ਪ੍ਰਸਿੱਧ ਲਾਸਾਨੀ ਸੋਧਕ

ਗ੍ਯਾਨੀ ਮਹਿੰਦਰ ਸਿੰਘ ਰਤਨ

ਅਵਤਰਨ : ਦਸੰਬਰ 19, 1909

ਬ੍ਰਹਮਲੀਨ : ਫ਼ਰਵਰੀ 23, 1996